ਇਤਆਦੀ। ਪੁਨਾ ਘੋੜੀ ਵਾਲੇ ਕੀ ਧਰਮਸਾਲ ਮੈ ਜਾਇ ਰਹੇ ਤਹਾਂ ਭੀ ਸੇਵਾ ਕਰੇ ਗੋਬਿੰਦ ਸਰਬਤ੍ਰ ਮੈ ਜਾਨ ਕਰ੍ਹ। ਪੁਨਾ ਇਕੰਤ ਬਨ ਮਹਿ ਜਾਇ ਬੈਸਹਿ ਏਕ ਕਰੀਰ ਤਰੁ ਨੀਚੇ ਤਪ ਭਜਨ ਕਰੇਂ। ਸੋ ਨਾਮ ਕੇ ਪ੍ਰਤਾਪ ਕਰ ਤਿਸ ਕਰੀਰ ਕੀ ਪੂਜਾ ਅਬ ਤੀਕ ਲੋਕ ਕਰਤੇ ਹੈ ਘੋੜੀ ਵਾਲੇ ਕੇ ਬਨ ਮੇਂ। ਵਰਖਾ ਆਦਿਕ ਕਾਮਨਾ ਧਾਰ ਕਰਿ ਜਬ ਪ੍ਰਸਾਦਿ ਧਰ ਕਰ ਨਿਮਸਕਾਰ ਕਰਹਿ। ਤਬ ਸ੍ਰੀ ਪ੍ਰਮੇਸਵਰ ਨਾਮ ਕੀ ਲਾਜ ਹੈ। ਜਿਨ ਕੋ ਸੋ ਤਤਕਾਲ ਸਭ ਬੀਰ ਜੋ ਪ੍ਰਾਪਤ ਰੂਪ ਹੈ ਸੋ ਸਿਧ ਕਾਮਨਾ ਕਰਿ ਦੇਤੇ ਹੈਂ। ਜੈਸੇ ਗੀਤਾ ਮੇਂ ਸ੍ਰੀ ਭਗਵਾਨ ਕਹਿਆ ਹੈ। "ਜੈਸੀ ਭਾਵਨਾ ਕਰਿ ਕੋਈ ਸੇਵਦਾ ਹੈ ਕਿਸੀ ਕੋ ਸੋ ਸਰ ਭੂਤੋਂ ਮੈ ਮੈਂ ਹੀ ਵਰ ਦਾਤਾ ਹੋ ਸਭਨਾ ਕੀ ਭਾਵਨਾ ਅਨੁਸਾਰ"। ਪੁਨਾ ਧਰਮਸਾਲਾ ਮੈ ਬਾਲਕਾਂ ਨੂੰ ਪੜਾਇਆ ਕਰਨ ਪ੍ਰੇਮੇਸਵਰ ਪ੍ਰੀਤ ਅਰਥ ਨਿਸਕਾਮ ਹੋ ਕੇ। ਤਬ ਰਾਤ੍ਰ ਕੋ ਏਕ ਸੰਤ ਆਇ। ਸੋ ਕੌਨ ਜੋ ਗੁਰਦੇਵ ਜੀ ਨੇ ਕਹਿਆ ਹੈ। "ਸੰਤ ਰੂਪ ਅਪਨਾ ਤਨ ਧਾਰਿਤਿ"। ਸੋ ਆਇ ਰਾਤ੍ਰ ਤਊ ਉਨ ਕੀ ਸੇਵਾ ਕਰੀ ਪ੍ਰੇਮ ਪ੍ਰੀਤ ਕਰਿ। ਜਬ ਉਹ ਤੁਰਣੇ ਲਾਗੇ ਤਬ ਤਿਨਕੇ ਪਦ ਪਦਮੋ ਕੋ ਪ੍ਰਕਾਸ ਰਿਦੇ ਅੰਤ੍ਰ ਮੈ ਪ੍ਰਵੇਸ ਕਰ ਗਇਆ। ਤਾਂ ਪੀਛੇ ਇਹ ਲਗੇ ਰੁਦਨ ਕਰਨੇ ਸ੍ਰੀ ਪ੍ਰਮੇਸਵਰ ਪ੍ਰੀਤ ਅਰਥ। ਤਬ ਭਾਈ ਜਸਾ ਸਿੰਘ ਜੀ ਸੰਤ ਗੁਜਰਾਂ ਵਾਲੇ ਸੋ ਮਿਲੇ। ਸੋ ਕੈਸੇ ਥੇ? ਧਰਮ ਰਹਿਤ ਵੰਤ ਸੇ ਅਰ ਵੈਰਾਗ ਵੰਤ ਸੇ ਗੁਰਬਾਣੀ ਕੇ ਪਿਆਰੇ ਪੁਨਾ ਪਰਉਪਕਾਰੀ ਸਾਂਤ ਆਤਮਾ। ਸੋ ਇਨ ਕੀ ਬਿਰਹਾ ਸਮਝ ਕਰਿ ਕਹਿਤ ਭਏ ਜੋ ਤੁਸੀਂ ਕੋਟ ਈਸੇ ਸਾਹ ਕੇ ਜਾਵੋ। ਉਹਾਂ ਸ੍ਰੀ ਭਾਈ ਸਹਾਈ ਸਿੰਘ ਜੀ ਹੈ ਤਿਨਾ ਨੂੰ ਸਰੂਪ ਆਪਣੇ ਜੋ ਮੂਲ ਆਪਣਾ ਆਪ ਹੈ ਤਿਸ ਦੀ ਸਾਖਿਆਤਕਾਰੀ ਹੈ। ਤੁਸਾਂ ਉਨ ਕਾ ਉਪਦੇਸ ਲੇਵੋ, ਤੁਸਾਂ ਨੂੰ ਗੋਬਿੰਦ ਮਿਲੇਗਾ ਨਿਸਚੇ ਕਰ। ਐਸੇ ਸੁਨ ਕਰ ਭਾਈ ਰਾਮ ਸਿੰਘ ਜੀ ਪ੍ਰੇਮ ਪ੍ਰਸੰਨ ਹੋ ਕਰਿ ਬਹੁਤ ਭਾਂਤ ਸੇਵਾ ਕਰ ਸੰਤ ਕੀ ਪੁਨਾ ਨਦੇਸ ਪਾਇ ਕਰਿ ਕੋਟ ਕੀ ਤਰਫ਼ ਚਲੇ। ਤੇ ਚਿਤ ਮੈਂ ਇਹ ਧਾਰੀ ਜੋ ਇਹੁ ਪੂਰਨ ਪੁਰਖ ਹੈ ਤਾਂ ਮੋ ਕੋ ਐਸੇ ਮਿਲਨ ਜੈਸੇ ਆਗੇ ਮਿਲੇ ਹੋਏ ਹੋਤੇ ਹੈਂ ਸੋ ਐਸੇ ਹੀ ਮਿਲੇ ਸਿਰੀ ਭਾਈ ਸਹਾਈ ਸਿੰਘ ਜੀ। ਪਰਸਾਦ ਧਰ ਕਰ ਮਸਤਕ ਟੇਕਤ ਹੀ ਸੋ ਚਰਨਾ ਪਰ ਤਬ ਮੁਸਕਾਇ ਕਰ। ਪੁਨਾ ਭੁਜਾ ਪਕੜ ਕਰ ਅੰਕ ਲਾਇ ਕਰ ਕਹਤ ਭਏ ਸੰਤ ਜੀ। ਜੋ ਹਮ ਤੋਂ ਚਿਰੰਕਾਲ ਦੇ ਉਡੀਕਦੇ ਸੇ ਹੇ ਭਾਈ ਰਾਮ ਸਿੰਘ ਜੀ। ਪੁਨਾ ਉਪਦੇਸ ਲੇਵਤੇ ਭਏ ਪਰਮ ਸਾਂਤਿ ਆਈ ਗੋਬਿੰਦ ਕੀ ਪ੍ਰਾਪਤੀ ਭਈ ਪਰਮ ਮੰਗਲਾ ਚਾਰ ਭਇਆ ਰਿਦੇ ਅੰਤ੍ਰ ਹੀ ਪ੍ਰਭਖ ਜੋਤੀ ਕਾ ਦਰਸਨ ਪਾਵਤੇ ਭਏ ਤਿਸੀ ਸਮੇ ਪ੍ਰਮੇਸਵਰ ਕੀ ਆਗਿਆ ਪਾਇ ਕਰਿ ਕਹੂੰ ਦਧੀ ਆਈ ਤਾਂ ਸੰਤ ਜੀ ਆਪ ਪਾਨ ਕਰਿ ਪੁਨਾ ਭਾਈ ਰਾਮ ਸਿੰਘ ਜੀ ਕੋ ਦੇਤੇ ਭਏ। ਸੋ ਸੀਤ ਕੇ ਪਾਨ ਕਰਤੇ ਹੀ ਸਤਿ ਰੂਪ ਭਏ ਅਰ ਸ੍ਰੀ ਪ੍ਰਮੇਸਵਰ ਕੇ ਨਾਮ ਕੀ ਲਿਵ ਲਗ ਜਾਤੀ ਭਈ। ਤੇ ਸਦਾ ਪਰਮ ਅਨੰਦ ਕਰਿ ਨਿਰ ਭਉ ਹੂਆ। ਇਤ ਸ੍ਰੀ ਭਗਤ ਪ੍ਰੇਮ ਪ੍ਰਕਾਸ ਗ੍ਰੰਥੇ ਪੁਰਖਾਰਥੇ ਗੁਰ ਸਿਖੀ ਮਿਲਾਪ ਬਰਨਨੰ ਸਪਤਮੋ ਧਿਆਇ। ੭ । ਗ੍ਰੰਥਾ ਕਾਰ ਕਥਨੰ। ਸੋ ਕੈਸੇ ਸ੍ਰੀ ਭਾਈ ਸਹਾਈ ਸਿੰਘ ਜੀ ਸੰਤ ਜਿਨ ਕਉ ਸਦਾ ਦਾਤਾ ਕਰਤਾਰ ਕੀ ਦੇਵੀਏ ਜੀ ਜੈਸੇ ਸ੍ਰੀ ਗੁਰੂ ਜੀ ਬਰਨ ਕੀਤਾ ਹੈ

ਸੰਤ ਸਹਾਈ ਸਿੰਘ ਜੀ
ਕੋਟ ਈਸੇ ਖਾਂ

"ਰਾਮ ਸੰਤ ਮੈ ਭੇਦ ਕਿਛ ਨਾਹੀ ਏਕ ਜਨਮੈ ਕਈ ਲਾਖ ਕਰੋਰੀ"। ਪੁਨਾ ਸ੍ਰੀ ਸਬਦ ਮੇ ਜੈਸੇ ਲਖਨ ਕਹੇ ਹੈ ਸੰਤ ਜਨਾ ਦੇ ਤਥਾ ਸੋ ਸਬਦ । ਗਊੜੀ ਮ: । "ਰੈਣ ਦਿਨਸ ਰਹੇ ਇਕ ਰੰਗਾ ਪਰਭ ਕਉ ਜਾਣੇ ਸਦਹੀ ਸੰਗਾ। ਠਾਕੁਰ ਨਾਮ ਜੀਓ ਉਨਿ ਵਰਤਨਿ"। ਤ੍ਰਿਪਤਿ ਅਘਾਵਨ ਹਰਿ ਕੇ ਦਰਸਨਿ। ੧ । ਹਰ ਸੰਗਿ ਰਾਤੇ ਮਨ ਤਨ ਹਰੇ। ਗੁਰ ਪੂਰੇ ਕੀ ਸਰਨੀ ਪਰੇ। ੧ । ਰਹਾਉ। ਚਰਨ ਕਮਲ ਆਤਮ ਆਧਾਰ । ਏਕ ਨਿਹਾਰਹਿ ਆਗਿਆ ਕਾਰ। ਏਕੋ ਬਨਜ ਏਕੋ ਬਿਉਹਾਰੀ। ਅਵਰ ਨਾ ਜਾਨਹਿ ਬਿਨ ਨਿਰੰਕਾਰੀ। ੨ । ਹਰਖ ਸੋਗ ਦੁਹਹੂੰ ਤੇ ਮੁਕਤੇ। ਸਦਾ ਅਲਿਪਤੁ ਜੋਗ ਅਰੁ ਜੁਗਤੇ। ਦੀਸਹਿ ਸਭ ਮਹਿ ਸਭ ਤੇ ਰਹਿਤੇ। ਪਾਰ ਬ੍ਰਹਮ ਕਾ ਓਇ ਧਿਆਨੁ ਧਰਤੇ। । ਸੰਤਨ ਕੀ ਮਹਿਮਾ ਕਵਨ ਵਖਾਨਉ। ਅਗਾਧ ਬੋਧਿ ਕਿਛੁ ਮਿਤ ਨਾ ਜਾਨਉ। ਪਾਰ ਬ੍ਰਹਮ ਮੋਹਿ ਕਿਰਪਾ ਕੀਜੈ। ਧੂਰ ਸੰਤਨ ਕੀ ਨਾਨਕ ਦੀਜੈ"। ੪ । ਸੋ ਭਾਈ ਸਹਾਈ ਸਿੰਘ ਜੀ ਐਸੇ ਸੰਤ ਸੇ। ਪੁਨਾ ਸ੍ਰੀ ਭਾਈ ਜੀ ਕਾ ਕਿਆ ਪ੍ਰਣ ਥਾ ਜੋ ਕੋਈ ਸਾਧ ਆਇਆ ਸੁਣੇ ਕਹੂੰ ਨਦੀ ਪਰ ਵਾ ਕੂਪ ਪਰ ਅਥਵਾ ਕਿਸੀ ਬਨ ਬਾਗ ਮੇ ਵਾ ਕਿਸੀ ਅਵਰ ਸਥਾਨ ਚਾਰ ਵਾਨ ਬਾਹਰ ਆਸ੍ਰਮ ਮੈਂ। ਤਿਸ ਕੋ ਪ੍ਰਸਾਦਿ ਲੈ ਕਰ ਜਾਇ ਮਿਲਣਾ ਭਾਵ ਸਹਿਤ। ਭਾਵ ਉਨ ਕਾ ਏਹ। "ਹਮ ਸਹਿਰੀ ਸੋ ਮੀਤ ਹਮਾਰਾ"। ਜੈਸੇ ਮਿਤ੍ਰ ਮਿਤ੍ਰ ਕਉ ਮਿਲ ਕਰਿ ਚਿਤ ਪ੍ਰਸੰਨ ਹੋਤਾ ਹੈ। ਸਲੋਕ। ਤਥਾ ਬਾਕਯੰ। "ਜਿਨਾ ਦਿਸੰਦਿਆਂ ਮੇਰੀ ਦੁਰਮਤ ਵੰਞੈ ਮਿਤ੍ਰ ਅਸਾਡੜੇ ਸੇਈ। ਹਉ ਢੂੰਢੇਦੀ ਜਗ ਸਬਾਇਆ ਜਨ ਨਾਨਕ ਵਿਰਲੇ ਕੇਈ।" ਜੋ ਗੋਬਿੰਦ ਕੇ ਦੇਸ ਕਾ ਹੂਆ ਸੋ ਮਿਤ੍ਰ ਹੂਆ ਤਾਂ ਤੇ ਉਹ ਤਾਂ ਸਭ ਮੇ ਪੂਰਨ ਪ੍ਰਮੇਸਵਰ ਦੇਖਦੇ ... ਚਾਹੇ ਭੇਖ ਮਾਤ੍ਰ ਹੀ ਹੋਵੇ ਤਉ ਭੀ ਭਗਵੰਤ ਕਾ ਬਿਰਦ ਜਾਣ ਕਰ ਪੂਜਦੇ ਸੇ। ਅਰ ਸਭ ਮੇ ਅਪਨਾ ਸੁਆਮੀ ਜਾਨ ਕਰ। ਅਰ ਜੋ ਗੋਬਿੰਦ ਮਾਰਗ ਕੇ ਮਰਮੀ ਹੈਂ ਤਿਨਾਂ ਥੋ ਕੁਰਬਾਨ ਕੁਰਬਾਨ ਜਾਤੇ ਥੇ। ਜੈਸੇ ਸ੍ਰੀ ਗੁਰਦੇਵ ਜੀ ਨੇ ਬਚਨ ਕਹਾ ਹੈ। ਸਲੋਕ। "ਸਭਨੀ ਘਟੀਂ ਸਹੁ ਵਸੈ ਸਹੁ ਬਿਨ ਘਟ ਨ ਕੋਇ। ਨਾਨਕ ਤੇ ਸੋਹਾਗਣੀ ਜਿਨਾਂ ਗੁਰਮੁਖਿ ਪ੍ਰਗਟ ਹੋਇ"। ਜੋ ਕੋਈ ਭਗਵੰਤ ਕਾ ਪਿਆਰਾ ਹੈ ਸੋ ਸੰਤ ਕਾ ਦੇਸੀ ਹੈ ਜਿਨਾ ਮਿਲਿਆਂ ਗੋਬਿੰਦ ਸਿਮਰਨ ਆਵੈ ਸੋਈ ਭਗਵੰਤ ਭਾਤ ਭਗਤੀ ਸਹਿਤ ਹੈ। ਨਹੀਂ ਜੇ ਕਰਿ ਅੰਨ ਧਾਤ੍ਰ ਦੀ ਲੋੜ ਵਾਲਾ ਹੋਵੇ ਮਾਨ ਪੂਜਾ ਕੀ ਤਉ ਭੀ ਗੋਬਿੰਦ ਕੀ ਪੂਜਾ ਹੋਈ। ਜਾਂਤੇ ਗੁਰੂ ਜੀ ਕਾ ਬਚਨ ਹੈ । "ਸਰਬ ਮੈ ਪੂਰਨ ਭਗਵਾਨਾ"। ਜੈਸੇ ਗਧਾ ਨਾਰਾਇਣ ਵਿਸਨ ਭਗਤਿ ਨੇ ਰਾਮਭ ਕੀ ਪੂਜਾ ਕੀਤੀ ਜਬ ਲਹੌਰ ਮੇ, ਬਹੁਤ ਕਾਲ, ਤਬ ਤਿਸ ਮੇ ਨਾਰਾਇਣ ਪ੍ਰਗਟਿ ਹੋ ਕਰਿ ਤਿਸ ਭਗਤ ਕਉ ਅਪਨਾ ਕਰਿ ਲੀਆ ਗੋਬਿੰਦ ਨੇ। ਜੋ ਤਿਸ ਮੇ ਹਰੀ ਪੂਰਨ ਸੇ ਰਾਮਭ ਮੈਂ ਤੋ ਤਿਸ ਮੇ ਸੁਭਾਵਕ ਹੀ ਪ੍ਰਗਟ ਹੁਏ। ਜੈਸੇ ਈਧਨ ਤੇ ਬੈਸੰਤਰ ਪ੍ਰਗਟਿ ਹੋਤਾ ਹੈ ਤਥਾ ਹੀ ਸੋ ਪ੍ਰਗਟੇ ਐਸੇ ਹੀ ਜਵਾਹੇ ਕੀ ਭੀ ਕਥਾ ਸੁਣੀ ਪੜੀ ਹੈ। ਐਸੇ ਹੀ ਸਿਲਪਲੇ ਠਾਕਰ ਕੀ ਭੀ ਭਗਤ ਮਾਲ ਮੇ ਪੁਨਾ ਸ੍ਰੀ ਧੰਨਾ ਕੀ ਬਾਦ ਤੋ ਇਨ ਸੇ ਭੀ ਪ੍ਰਗਟਿ ਹੈ। ਸਿੱਧਾਂਤ ਇਹੁ ਸਭ ਮੈ ਜਿਨਾ ਅਪ

ਸੰਤ ਸਮਾਈ ਸਿੰਘ
ਸੰਤ ਸਾਧੂਆਂ, ਫਕੀਰਾਂ ਦੀ ਨਜ਼ਰੀ ਸੇਵਾ ਕਰੇ

ਸੁਆਮੀ ਜਾਣ ਕਰ ਜੋ ਕਿਸੀ ਕਉ ਭੀ ਸੇਵਿਆ ਹੈ ਤਿਨਾ ਅਦਭੁਤ ਫਲ ਪਾਇਆ ਹੈ ਪ੍ਰਮਾਤਮ ਰੂਪ। ਸੋ ਐਸੇ ਸਿਧਾਂਤ ਨਿਸਰੇ ਕਰ ਕੇ ਯਦਪਿ ਆਪ ਕ੍ਰਿਤ ਕ੍ਰਿਤ ਸਰੂਪ ਏ ਤਉ ਭੀ ਜੁਗਿਆਸੂਓਂ ਕੇ ਸਿਖਿਆਰਥ ਸਰਬ ਸੰਤਾਂ ਕੋ ਜਾਇ ਮਿਲਣਾ ਪਰੇਮ ਸਹਿਤ। ਜਬ ਲੋਕਾਂ ਨੇ ਸੁਣਨ ਕਰਣਾ ਜੋ ਭਾਈ ਸਹਾਈ ਸਿੰਘ ਜੀ ਅਮਕੇ ਸਾਧ ਪਾਸ ਗਏ ਹੈ ਤਬ ਉਨਾ ਪ੍ਰੀਤ ਵਾਨਾ ਭੀ ਜਾਵਣਾ ਜਥਾ-ਸ਼ਕਤ ਅਕੋਰ ਲੈਕਰ। ਅਰ ਮਾਈਆਂ ਨੇ ਘਰਿ ਘਰਿ ਕਹਿਣਾ ਆਪਸਮੇਂ ਜੋ ਹੇ ਭੈਣੇ ਅਮਕੇ ਸੰਤਾ ਕਾ ਤੈਨੇ ਦਰਸ਼ਨ ਕੀਆ ਹੈ ਕਿ ਨਹੀਂ ਜੇ ਕਰ ਓਹ ਕਹੇ ਮੈਂ ਨਹੀਂ ਕੀਆ ਤਾਂ ਆਗੇ ਤਿਸ ਕਹਿਣਾ ਹੇ ਭੈਣੇ ਉਸ ਸਾਧ ਪਾਸ ਤਾਂ ਭਾਈ ਸਹਾਈ ਸਿੰਘ ਭੀ ਗਏ ਹੈਂ। ਤੇ ਵਡੀ ਸੋਭਾ ਕਰਦੇ ਹੈਂ ਤੇ ਕਹਦੇ ਹੈ ਜੋ ਹੇ ਮਾਈ ਉਹ ਤਾਂ ਵਡਾ ਚੰਗਾ ਸਾਧ ਹੈ। ਹੇ ਭੈਣੇ ਮੈ ਭੀ ਮਥਾ ਟੇਕ ਆਈ ਹਾਂ।

ਐਸੇ ਹੀ ਪੌਰ ਨਗਰ ਕੇ ਮਹਾਜਨ ਅਰ ਨਾਗਰ ਨਰਾਂ ਤਥਾ ਨਗਰ ਪਤੀ ਨੇ ਕਹਿਨਾ ਕਿ ਜਿਸ ਕੇ ਪਾਸ ਭਾਈ ਸਹਾਈ ਸਿੰਘ ਜੀ ਗਏ ਹੈ ਉਹ ਤਾਂ ਕੋਈ ਵਡਾ ਸੰਤ ਮਹਾਪੁਰਖ ਹੈ ਹੇ ਭਾਈ ਜਨੋ। ਤਿਨਾ ਸਜਨਾ ਭੀ ਜਾਏ ਦਰਸ਼ਨ ਕਰਣਾ ਪ੍ਰੀਤ ਸਹਿਤ। ਤਾਂ ਤੇ ਜੋ ਸ੍ਰੀ ਭਾਈ ਜੀ ਐਸੇ ਥੇ ਔਰ ਕੋ ਮਾਨਦੇ ਆਪ ਅਮਾਨੀ ਇਹ ਲਖਨ ਸਾਸਤ੍ਰ ਕਹਤੇ ਹੈਂ ਸੰਤੋਂ ਕੇ। ਦੋਹਰਾ। ਉਪਕਾਰੀ ਪਿਆਰੇ ਗਿਰਾਂ ਕਰਹਿ ਅਕ੍ਰਿਤਮ ਪ੍ਰੀਤ। ਸੰਤਨ ਇਹੀ ਸੁਭਾਵ ਹੈ ਸਸਿ, ਸੀਤਲ ਕਿਨ ਕੀਤ। ਜਦਪ ਕੋਈ ਭੇਖ ਮਾਤ੍ਰ ਹੀ ਹੋਵੇ ਤੌ ਭੀ ਸੰਤ ਕ੍ਰਿਪਾ ਤੇ ਭਲੇ ਹੋ ਜਾਤੇ ਸੇ। ੧ । ਇਕ ਸੰਤ ਦੇਵੀ ਕਾ ਸੋ ਭੇਖਮਾਤ੍ਰ ਹੈ ਸੀ, ਸੋ ਬਾਗ ਮੇ ਆਇਆ ਝੂਠਿਆ। ਪੁਨਾ ਸੋ ਕਿਆ ਕਰੇ ਧਰਤੀ ਮੇ ਟੋਆ ਖਨ ਕਰ ਮਿਸਰੀ ਕੀਆਂ ਡਲੀਆਂ ਬੀਚ ਪਾਏ ਕਰਿ ਪੁਨਾ ਢਾਪ ਕਰਿ ਮ੍ਰਿਤ ਕਾ ਸੋ ਉਪਰ/ ਅਗਨ ਪਰਜਵਲਤ ਕਰ ਦੇਨੀ ਤਿਸ ਨੇ ਅਗਨ ਬੀਦ ਮੰਤ੍ਰ ਪੜ ਕਰ। ਜੋ ਕੋਈ ਤਿਸ ਪਾਸ ਆਵੇ ਤਿਸ ਕੋ ਚਮਟੇ ਸਾਥ ਬੀਚ ਸੇ ਕਾਡ ਦੇਵੈ ਮਿਸਰੀ ਗਰੀ ਪ੍ਰਸਾਦ। ਅਰ ਕਹੇ ਜੋ ਹਮ ਕੋ ਜੁਵਾਲਾ ਦੇਵੀ ਲਾਟਾਂ ਵਾਲੀ ਰੈਨ ਕਉ ਇਹੁ ਪ੍ਰਸਾਦਿ ਦੇ ਜਾਤੀ ਹੈ। ਸੋ ਸੁਣ ਕਿਰ ਲੋਗ ਲੁਗਾਈ ਅਚਰਜ ਹੋਵਹਿ। ਤਬ ਬਹੁਤ ਲੋਗ ਆਵੇ ਕਲਾਵੰਤ ਜਾਣ ਕਰ। ਤਾਂ ਕੇਤਿਆਂ ਪੁਰਸ਼ਾਂ ਨੇ ਆਏ ਕਹਿਆ ਜੋ ਹੇ ਸੁਆਮੀ ਜੀ ਇਹੁ ਤਾਂ ਕੋਈ ਬਡਾ ਸੰਤ ਹੈ ਦੇਵੀ ਦਾ। ਜਿਸ ਦੇ ਸ੍ਰੀ ਭਾਰਤੀ ਜੀ ਅਪ੍ਰੋਖ ਹੈ। ਤਾਂਤਿ ਆਪ ਭੀ ਕ੍ਰਿਪਾ ਕਰਿ ਚਲ ਦਰਸ਼ਨ ਕਰੋ ਹੇ ਸੁਆਮੀ ਜੀ। ਤਬ ਜਨਾ ਕੇ ਸਤ ਬਚਨ ਕਹਿ ਕਰ ਸਾਹਿਜ ਸਾਥ ਭਾਈ ਰਾਮ ਸਿੰਘ ਜੀ ਕੋ ਲੇ ਕਰ ਸਾਥ ਆਪ ਭੀ ਜਾਤੇ ਭਏ ਤਿਸ ਤਰਫ ਸ੍ਰੀ ਭਾਈ ਜੀ। ਆਗੇ ਤਿਸ ਪਾਸ ਬਡੀ ਸਭਾ ਲਗੀ ਹੁਈ ਸੋ ਸੰਤ ਆਪ ਮ੍ਰਿਗਨ ਪਰ ਬੈਠਾ ਹੈ ਥੋੜਾ ਸਾ ਅਜੇ ਉਰੇ ਹੀ ਸੇ ਭਾਈ ਜੀ ਤਾਂ ਲੋਕਾਂ ਉਸ ਕੋ ਕਹਾ ਜੀ ਇਹੁ ਬਡੇ ਮਹਾਪੁਰਖ ਹੈ ਸੋ ਤੁਸਾਡੇ ਦਰਸ਼ਨ ਕੋ ਆਏ ਹੈ। ਇਤਨੇ ਤੇ ਜਬ ਨਿਕਟ ਆਏ । ਤਬ ਅਰਧ ਮ੍ਰਿਗ-ਚਰਮ ਤਿਸ ਛਾਡ ਦੀਆ ਭਾਵਾਨੀ ਅਨਗ ਨੇ। ਤੇ ਕਹਾ ਜੋ ਆਪ ਈਹਾਂ ਆਨ ਬੈਠੋ ਹੇ ਸੰਤ ਜੀ। ਤਾਂ ਸ੍ਰੀ ਭਾਈ ਜੀ ਨਿਮਸਕਾਰ ਕਰ ਕੇ

ਭੇਖੀ ਸਾਧੁ ਦੇਵੀ- ਬਾਹਰ ਧਾਤੂ ਪੁਜਾਰੀ

ਤੇ ਪਰਸਾਦਿ ਧਰ ਕਰ ਆਪ ਦੂਰ ਹੀ ਬੈਠ ਗਏ। ਭਾਈ ਰਾਮ ਸਿੰਘ ਜੀ ਸੇ ਆਸਨ ਨੇ ਕਰ। ਤਬ ਉਹ ਸਾਧੂ ਧੂਣੀ ਸਿਉ ਨਿਵਾਤ ਕਾਢ ਕਰ ਲਗਾ ਦੇਣੇ। ਤਾਂ ਸ੍ਰੀ ਭਾਈ ਰਾਮ ਸਿੰਘ ਜੀ ਨਿਦੇਸ ਪਾਇ ਕਰਿ ਗ੍ਰਹਿਣ ਕਰ ਲੇਤੇ ਭਏ। ਤਬ ਥੋੜਾ ਸਾ ਬੈਠ ਕਰਿ ਤਿਸ ਕੀ ਤਰਫ਼ ਕ੍ਰਿਪਾ ਕਟਾਖ ਅਵਲੋਕਨ ਕਰ ਕੇ ਪੁਨਾ ਚਲੇ ਆਇ ਅਪਨੇ ਆਸਨ ਪਰ। ਸੁਆਮੀ ਕੇ ਦਰਸਨ ਸਾਥ ਹੀ ਸੋ ਦੇਵੀ ਦਾਸ ਕਪਟ ਸੁਭਾਉ ਕਉ ਤਿਆਗ ਦੇਤਾ ਭਇਆ। ਜੈਸੇ ਕੇ ਸ੍ਰੀ ਗੁਰੂ ਜੀ ਕਹਿਆ ਹੈ। "ਸਾਧ ਕੇ ਸੰਗ ਨਹੀਂ ਕਛੁ ਘਾਲ। ਦਰਸਨ ਭੇਟਤ ਹੋਤ ਨਿਹਾਲ"। ਸੋ ਤ੍ਰਿਜਾਮਨੀ ਕੋ ਤੋ ਅਪਨੇ ਮਨ ਕੋ ਧਿਕਾਰਾਂ ਕਰਤਾ ਰਹਾ। ਜਬ ਪ੍ਰਾਤਾਕਾਲ ਭਇਆ ਤਬ ਝੋਲੀ ਜਾਪਟਾ ਮ੍ਰਿਗਛਾਲਾ ਆਦੀ ਤਿਆਗ ਕਰਿ ਸੁਆਮੀ ਜੀ ਕੀ ਕੁਟੀਆ ਆਗੇ ਆਇ ਬੈਠ ਕਰ ਰੁਦਨ ਪੜਾ ਕਰਤਾ ਹੈ। ਤਬ ਭਾਈ ਰਾਮ ਸਿੰਘ ਜੀ ਦੇਖ ਕਰਿ ਭੀਤਰ ਬਾਤ ਜਣਾਇ ਦੀਨੀ। ਤਬ ਸੋ ਆਇ ਕਰਿ ਸ੍ਰੀ ਭਾਈ ਜੀ ਕੀ ਚਰਨੀ ਗਿਰ ਪਰਿਆ। ਅਰ ਊਚੀ ਸੁਰ ਸਿਉ ਬੈਰਾਗ ਕੀਆ। ਤੇ ਕਹਤ ਭਇਆ ਹੇ ਭਗਵਨ ਸੰਸਾਰ ਸਿੰਘ ਸੋ ਮੈ ਕਪਟੀ ਕੀ ਰਖਿਆ ਕਰੋ ਜੈਸੇ ਬਨੇ। ਤਿਸ ਕੇ ਬਚਨ ਸ੍ਰਵਣ ਕਰ ਸਹਜੇ ਸੁਹਿਰਦ ਆਤਮਾ ਹੈ ਜੋ ਸੰਤ ਜੀ ਬਚਨ ਬੋਲਤੇ ਭਏ ਗ੍ਰੀਬੀ ਸਹਿਤ। ਜੀ ਤੁਸੀਂ ਦੇਵੀ ਦਾਸ ਹੋ ਤੇ ਅਸੀਂ ਤਾਂ ਗਰੀਬ ਸਿਖ ਹਾਂ। ਸੋ ਕਹਤ ਭਇਆ ਜੀ ਮੈ ਤਾਂ ਉਦਰ ਲੀਏ ਪਖੰਡ ਕਰਤਾ ਫਿਰਿਆ ਹੋ ਦਰਸ ਤੋ ਸ੍ਰੀ ਦੇਵੀ ਕਾ ਮੁਝੇ ਨਹੀਂ ਭਇਆ, ਹੇ ਭਗਵਨ। ਤਾਂ ਆਪ ਹਸ ਕਰ ਕਹਤ ਭਏ ਤੁਝੇ ਦੇਵੀ ਕੇ ਦਰਸਨ ਕੀ ਇਛਾ ਹੈ। ਤਬ ਸੋ ਕਹਿਤ ਭਇਆ ਜੀ ਹੋਵੇ ਤੋ ਭਲਾ ਹੈ। ਤਾਂ ਆਪ ਕਹਤ ਭਏ ਹੇ ਭਾਈ ਰਾਮ ਸਿੰਘ ਗੋਬਰ ਸਾਥ ਇਹ ਆਲਾ ਲੀਪ ਦੇ। ਜਹਾਂ ਸੁਆਮੀ ਪਰ ਸੈਨ ਕਰਤੇ ਥੇ ਤਹਾਂ ਭੀਤ ਸਾਥ ਇਕ ਆਲਾ ਸੀ। ਸੋ ਜਬ ਲੀਪ ਕਰ ਗਰੀ ਛੁਹਾਰਾ ਆਦਿ ਭੇਟ ਤਿਸ ਬੀਚ ਧਰ ਦੀਨੀ ਕਿਵਾੜ ਦਰ ਕੇ ਸਿੰਜਤ ਕਰਾ। ਤਾਂ ਸ੍ਰੀ ਭਾਈ ਜੀ ਕੇ ਧਿਆਨ ਕਰਣ ਸਾਥ ਹੀ ਜਵਾਲਾ ਕੀ ਲਾਟ ਆਇ ਨਿਕਸੀ। ਮਹਾਂ ਜੋਤ ਮੂਰਤੀ ਸੰਤਨ ਸੁਖਦਾਇਕ ਅਰਿ ਦਲਘਾਇਕ ਜੋ ਹੈ। ਪੁਨਾ ਭੇਟ ਭੀ ਗ੍ਰਿਹਣ ਕੀਤੀ ਜੋ ਹਰਿ ਜਨਾ ਕਰ ਅਰਪਣ ਕਰੀ ਸੀ ਪੂਰਬ। ਸੋ ਸਾਧ ਦੇਖਤ ਹੀ ਮੂਰਛਾ ਭਇਆ। ਤਾ ਆਪ ਕਹਤ ਭਏ ਨਿਮਸਕਾਰ ਕਰ ਹੇ ਈਸਵਰੀ ਮਹਾ ਮਾਈ ਜੋਤ ਮੂਰਤੀ ਧਾਰ ਕਰ ਜਗਤ ਭਰ ਕਉ ਪਵਿਤ੍ਰ ਕਰਉਹੋ। ਅਰ ਸਭ ਜੀਵਾਂ ਕਉ ਮਨ ਬਾਂਛਤ ਪ੍ਰਾਪਤਿ ਕਰਣ ਕਉ ਸੁਤੰਤਰ ਸਰੂਪ ਹੋ। ਹੇ ਭਾਵਨਾ ਵਾਲੀ ਸੰਤਨ ਪ੍ਰਿਤਪਾਲੀ ਸਦਾ ਸੁਖ ਸਰੂਪ ਇਹ ਤੇਰਾ ਸੰਤ ਕਹਾਵਤਾ ਸੀ। ਇਸ ਕਰ ਆਪ ਕਾ ਸਿਮਰਨ ਕਰਿਆ ਹੈ ਹੇ ਦੁਰਗਾ ਜੀ। ਅਬ ਆਪਣੇ ਆਸਨ ਅਸੀਨ ਹੋਵੀਏ ਹੇ ਜਗਤ ਜੰਨਨੀ। ਤਬ ਸੋ ਤਾਤਕਾਲ ਗੁਪਤ ਭਈ। ਤਿਸ ਸੰਤ ਕੋ ਜਤਨ ਕਰ ਜਗਾਇਆ। ਤਬ ਤਿਸ ਕਉ ਬਡੀ ਸਰਧਾ ਭਈ। ਤਬ ਨਾਮ ਕਾ ਉਪਦੇਸ ਦੇ ਕਰ ਵਿਦਾ ਕੀਆ। ਸੋ ਪਰਮਾਨੰਦ ਕਉ ਪਾਇ ਕਰਿ ਹਰੀ ਕਉ ਸਿਮਰ ਕਰਿ ਆਸਨ ਇਸਥਿਤ ਭਏ ਤੇ ਰਿਦੇ ਭੀ ਇਸਤਿਥਿ ਭਏ। ਆਸੇ ਤੋ ਤ੍ਰਿਸਨਾ ਤੋ

ਦੇਵੀ ਦੇ ਦਰਸ਼ਨ ਕਰਾਉਣੇ

ਸੰਤ ਸਹਾਈ ਸਿੰਘ ਤੇ
ਇਕ ਪੰਡਤ

8th Adhyay

ਅਧੀਨ ਹੋ ਕਰ ਭ੍ਰਮਤਾ ਫਿਰਤਾ ਥਾ। ਅਬ ਸਾਂਤ ਸੰਤੋਖ ਕਉ ਪਾਇ ਕਹਿ ਐਸੇ ਭਇਆ ਜੈਸੇ ਰਜਬ ਜੀ ਨੇ ਕਹਿਆ ਹੈ। "ਮਨ ਮੂਸਾ ਪਿੰਗਲੇ ਭਇਆ ਪੀ ਪਾਲਾ ਹਰਿ ਨਾਮ। ਰਜਬ ਚਲੇ ਨ ਚਲੇ ਸਕੇ ਰਹਿਓ ਨਾਮ ਕੇ ਠਾਮ"। ਸੋ ਸੰਤ ਪ੍ਰਸਾਦਿ ਸੰਤ ਭਏ। ਸਾ:੨ ।। ਇਤ ਸ੍ਰੀ ਭਗਤ ਪ੍ਰੇਮ ਪ੍ਰਕਾਸ਼ ਗ੍ਰਿੰਥੇ ਪੂਰਬਾਰਧੇ ਕਪਟੀ ਕਪਟ ਸੁਭਾਉ ਤਿਆਗਨ ਹਰਿ ਜਨ ਰੂਪ ਹੋਵਨ ਸੰਤ ਕ੍ਰਿਪਾ ਤੇ ਬਰਨਨੰ ਅਸ਼ਟਮੋ ਧਿਯਾਯ। ੮। ਏਕ ਵਾਰ ਕੂਪ ਪਰ ਸੰਤ ਜੀ ਬਸਤ੍ਰ ਧੋਵਣੇਂ ਲਗੇ ਸੇ। ਤਿਸ ਪੁਰੀ ਕੇ ਵਾਸੀ ਖੇਮ ਚੰਦ ਮਿਸਰ ਦੇਖ ਕਰਿ ਹਾਥ ਜੋਰ ਕੇ ਭਾਵ ਸਹਤ ਕਹਣੇ ਲਾਗੇ। ਏਕ ਬਸਤ੍ਰੋਂ ਕੇ ਧੋਣੇ ਕੀ ਸੇਵਾ ਮੈਨੂੰ ਬਖਸ਼ੀਏ। ਤਾਂ ਸ੍ਰੀ ਭਾਈ ਸਹਾਈ ਸਿੰਘ ਜੀ ਕਹਤ ਭਏ ਅਸੀਂ ਗਰੀਬ ਹਾਂ। ਤੁਸੀਂ ਵਰਣੋਤਮ ਵਿਪ੍ਰ ਹੋ ਅਰ ਪੂਜਣੇ ਜੋਗ ਹੋ ਤੁਮਾਰੇ ਤਾਂ ਚਰਣ ਧੋਇ ਕਰ ਪੂਜਣੇ ਕਰੀਏ ਹੇ ਦਿਜ-ਪੁੰਗਵ ਜੀ। ਜਾਂਤੇ ਆਪ ਸ੍ਰੀ ਕ੍ਰਿਸ਼ਨ ਭਗਵਾਨ ਬ੍ਰਾਹਮਾਂ ਕੇ ਚਰਣ ਧੋਇ ਹੈ ਤਾਂ ਤੇ ਹਮ ਕੌਣ ਹੈਂ ਵਿਚਾਰੇ, ਤੁਸੀਂ ਵਿਚਾਰ ਦੇਖੋ। ਪਰ ਸੋ ਪ੍ਰੇਮ ਕੇ ਜੋਰ ਸਾਥ ਲੈ ਕਰ ਲਗੇ ਧੋਵਣੇ ਵਰਣੋਤਮ ਜੀ। ਤਾਂ ਹਰਜਨ ਨਿਰ ਵਿਕਲਪ ਸਮਾਧ ਪ੍ਰਾਇਣ ਭਏ ਭਜਨਾ ਨੰਦ ਅਧਿਕ ਪ੍ਰਕਾਸ਼ਿਆ ਰਾਮ ਸੰਤ ਏਕ ਰੂਪ ਹੂਏ। ਸੋ ਦਿਜਵਰ ਇਤਨੇ ਕੁ ਪਖਯਾਲ ਕਰ ਪੁਨਾ ਸੁਕਾਇ ਕੇ ਤਪ ਕਰ ਛਾਦਨ ਸੰਤਾਂ ਆਗੇ ਨਿਵੇਦਨ ਆਨ ਕੀਏ ਤੇ ਮਸਤਕ ਟੇਕਿਆ। ਤਾਂ ਅਤਿ ਕ੍ਰਿਪਾਲ ਜੋ ਸੰਤ ਹੈ ਕਾਰਣ ਰਹਿਤ ਦਿਆਲ।ਜੇ ਕਰ ਜਦ ਕ੍ਰਿਤ ਸੇਵਾ ਵਾ ਗੁਣ ਭਗਵਤ ਸਬੰਧੀ ਦੇਖੈਂ ਕਿਸੀ ਮੈ ਤਬ ਤੋ ਅਤਯੰਤ ਕ੍ਰਿਪਾਲ ਹੋ ਕਰ ਕਲਯਾਣ ਕੀਤਾ ਚਾਹੁੰਤੇ ਹੈ। ਤਬ ਤਿਸ ਦਿਜੋਤਮ ਕੀ ਭੁਜਾ ਪਕੜ ਕਰ ਕਹਤ ਭਏ। ਵਰ੍ਹੂ ਬ੍ਰੂਹਿ। ਜੋ ਕਿਛ ਮਾਂਗਣਾ ਹਈ ਸੋ ਮਾਂਗ ਲੈ ਜੋ ਤੇਰੇ ਮਨ ਬਾਂਛਤ ਹੈ। ਤਬ ਸੋ ਦਿਵਜ ਪੁੰਗਵ ਜੀ ਬੋਲਤ ਭਏ ਬਹਨ ਅਭੀਸ਼ਟ ਪ੍ਰਾਪਤਿ ਰੂਪ ਜਾਣ ਕਰ ਸੰਤ ਸੁਰਤਰੂ ਜੋ। ਜੇ ਜੀ ਮੁਝੇ ਤਿਸ ਸਰੂਪ ਕਾ ਦਰਸ਼ਨ ਕਰਵਾਵੋ ਜਿਸ ਕਾ ਸੰਤ ਨਿਸਰਾ ਅਰ ਦਰਸ਼ਨ ਕਰਤੇ ਹੈਂ ਧਿਆਨ ਧਾਰ ਕਰ। ਤਬ ਸੰਤ ਕੰਠ ਲਾਇ ਕਰਿ ਦਿਬ ਰੂਪ ਜੋ ਜੋਤ ਰੂਪ ਪ੍ਰਮਾਤਮਾ ਹੈ ਜਾ ਕੇ ਚਾਨਣੇ ਸਭ ਮੈ ਚਾਨਣਾ ਹੋਇ, ਸੂਰਜ ਸਸਿ ਅਰ ਨਖਿਤ੍ਰ ਅਗਨਿ ਆਦਿ ਪੁਨਾ ਜੜ ਸੰਘਾਤ ਜੋ ਏਹ ਦੇਹ ਹੈ ਅਰ ਬ੍ਰਹਮੰਡ ਜਿਸ ਕੀ ਚੇਤਨਤਾ ਰੂਪ ਚਾਨਣੇ ਨੂੰ ਪਾਇ ਕਰ ਚੇਸ਼ਟਾ ਕਰੇ ਹੈ ਜੋ ਜੜ ਚੇਤਨ ਹੈ, ਸੋ ਤਿਸ ਸਰਬ ਬਿਆਪੀ ਰੂਪ ਚੇਤਨ ਚਾਨਣੇ ਕਾ ਦਰਸ਼ਨ ਕਰਵਾਵਤੇ ਭਏ। ਸੋ ਇਤਨੇ ਕਾਲ ਹੀ ਮੈ ਮਸਤਾਨਾ ਹੋਇ ਗਇਆ। ਝੱਲ ਨ ਝਲੀ ਗਈ। ਲਗਾ ਗੁਪਤ ਪ੍ਰਗਟ ਬਾਤਾਂ ਕਰਨੇ ਤੇ ਘਰ ਦੇ ਭਾਂਡੇ ਲਗਾ ਭੰਨਣ। ਤਾਂ ਮਾਤਾ ਤਿਸ ਕੀ ਸੁਣ ਕਰਿ ਆਇ ਕ੍ਰੋਧਵਾਨ ਭਈ ਸ੍ਰੀ ਭਾਈ ਜੀ ਸਾਥ ਤੇ ਕਹਿਤ ਭਈ ਜੋ ਏਕ ਮੇਰਾ ਨੰਦਨ ਥਾ ਸੋ ਭੀ ਤੁਸਾਂ ਕਮਲਾ ਕਰ ਛੋਡਿਆ ਹੈ ਤਾਂ ਤੇ ਅਬ ਮੈ ਮਰ ਜਾਵਾਂਗੀ ਚਿਤਾ ਲੈ ਕਰ। ਤਾਂ ਆਪ ਖਿਮਾ ਮੂਰਤੀ ਕਹਤ ਭਏ ਹੇ ਮਾਈ ਅਸਾਂ ਤਾ ਤੇਰਾ ਪੁਤ੍ਰ ਨਹੀ ਵਿਗਾੜਿਆ। ਲਿਆ ਖਾਂ ਕਿਥੇ ਹਟੀ। ਤਬ ਸੋ ਲਿਆਵਤ ਭਈ ਭੁਜਾ ਪਕਰ ਕਰ ਜੋ ਅਵਧੂਤ ਰੂਪ ਬਨਿਆ ਭਇਆ ਸੀ। ਤਾਂ ਸੰਤ ਜੀ ਤਿਸ ਕੀ ਭੁਜ ਪਕਰ ਕਰ ਸਿਰ ਤਿਸ ਕੇ ਅਪਣਾ ਹਾਥ ਫੇਰਿਆ। ਪੁਨਾ ਮਿਸਰ ਜੀ ਵੈਸੇ ਕੇ ਵੈਸੇ ਭਏ

Khem Chand

ਏਕ ਬਕਬਾਦ ਕਰਨੇ ਸੇ ਜੈਸੇ ਸ੍ਰੀ ਗੁਰੂ ਜੀ ਬਰਨਨ ਕੀਤਾ ਹੈ। "ਉਤਰ ਅਵਘਟ ਸਰਵਰ ਨ੍ਹਾਵੈ ਬਕੈ ਨ ਬੋਲੈ ਹਰਿ ਗੁਣ ਗਾਵੈ"। ਕਠਨ ਘਾਟੀ ਜੋ ਵਿਸੇ ਵਾਸਨਾ ਹੈ ਤਿਸ ਥੋ ਉਤਮ ਕੇਰ ਸਾਧਸੰਗ ਰੂਪੀ ਜੋ ਸ੍ਰੀ ਅੰਮ੍ਰਿਤਸਰ ਹੈ ਜਿਸ ਮੇ ਰਾਮ ਸਿਮਰਨ ਕੀ ਪ੍ਰੀਤੀ ਬ੍ਰਹਮਾਨੰਦ ਰੂਪ ਜਲ ਹੈ। ਤਿਸ ਮੇ ਜਗਿਆਸੀ ਜਨ ਸਾਧਨ ਸਹੀਤ ਸਨਾਨ ਕਰ ਕੇ ਬਕਬਾਦ ਨ ਬੋਲੇ ਕਿਆ ਮੋਨ ਕਰ ਰਹੇ ਜੇ ਕਰ ਬੋਲਨ ਕੀ ਇਛਿਆ ਹੋਵੇ ਤੋ ਹਰੀ ਕੇ ਗੁਨ ਬਾਦ ਗਾਇਨ ਕਰੇ ਅਥਵੇ ਸੁਣੇ ਮਨ ਲਾਇ ਕਰ। ਜੇਕਰ ਏਕ ਰਹਿ ਰੀਤ ਬਿਨਾ ਇਤਰ ਕਿਛ ਕਰਤ ਹੈ ਤਬ ਤਿਸ ਅਨੰਦ ਕੀ ਗਿਰ ਪੜਤਾ ਹੈ। ਜੈਸੇ ਕਹਿਤੇ ਹੈ। ਤਬ ਸੰਤ ਆਪਣੀ ਵਾਰਤ ਖਿੰਚ ਲੇਤੇ ਭਏ ਕੈਸੇ ਜੈਸੇ ਸਮੁੰਦ ਤੇ ਲਹਿਰ ਨਿਕਸਤੀ ਹੈ। ਅਰ ਬਹੁੜ ਆਪੁਨੇ ਮੇਂ ਲੀਨ ਭੀ ਕਰ ਲੇਤਾ ਹੈ ਤਥਾ ਸੰਤ ਜੀ ਕਰਤੇ ਭਏ। ਜੈਸੇ ਬਡਾ ਅਮਲ ਉਤ੍ਰੇ ਤੌਂਜੇਂ ਦਸ਼ਾ ਭਈ ਤਿਸ ਦਿਜਵਰ ਕੀ। ਪੁਨਾ ਕਿਸੀ ਕਾਲ ਇਕੰਤ ਸਮਾ ਪਾਇ ਕਰ ਬੇਨਤੀ ਕਰਤ ਭਇਆ। ਹੇ ਭਗਵਨ ਏਕ ਬੇਰ ਫੇਰ ਭੀ ਉਹ ਅਨੰਦ ਮੁਝੇ ਦਿਖਾਈਏ। ਤਾਂ ਹਰਿ ਜਨ ਕਹਤ ਭਏ ਜੋ ਉਸ ਅਨੰਦ ਕਾ ਓਹੀ ਸਮਾ ਹੀ ਥਾ। ਰਾਜੀ ਰਵਿਦਾਸ ਵਤ ਦ੍ਰਿਸ਼ਟਾਂਤ। ਪਰ ਅਬ ਭੀ ਤੇਰੇ ਮੇ ਗੁਣ ਭਗਵਤ ਸਬੰਧੀ ਲਾਗ ਮਾਤ੍ਰ ਰਹਿਗੇ ਗੰਭੀਰਤਾ ਸੰਤੋਖ ਆਦੀ। । ਦਾਸਨ ਦਾਸ ਕਥਨੀ। ਸੋ ਏਕਾਂਤ ਮੂਰਤੀ ਬ੍ਰਾਹਮਣ ਮੈਨੇ ਭੀ ਦੇਖਾ ਹੈ ਪੁਨਾ ਤਿਸ ਤੇ ਹਾਥ ਜੋਰ ਕਰਿ ਗੁਲਾਮ ਪੂਛਿਆ ਭੀ ਸੀ ਜੋ ਹੇ ਦਿਗ ਪੁੰਗਵ ਜੀ ਉਹ ਪ੍ਰਕਾਸ਼ ਤੁਮ ਕੋ ਕੈਸੇ ਨਜਰ ਆਇਆ ਸੋ ਕ੍ਰਿਪਾ ਕਰ ਕਹੋ। ਦਿਜਵਰ ਵਾਚ । ਹੇ ਸਾਧ ਉਹ ਅਨੰਦ ਕਿਛ ਕਹਾ ਨਹੀ ਜਾਤਾ ਗੂੰਗੇ ਕੇ ਗੁੜ ਵਤ ਹੈ। ਉਹ ਦੇਖਾ ਹੀ ਪਰਵਾਨ ਹੈ। ਜੈਸੇ ਕਹ ਕਹ ਦਿਵਾਲ ਕਾ ਦ੍ਰਿਸ਼ਟਾਂਤ ਹੈ। ਜੋ ਏਕ ਭੀਤ ਹੈ ਤਿਸ ਜਿਸ ਕਉ ਕਹਤੇ ਹੈਂ ਕਿਸੀ ਦੇਸਾਂਤਰ ਮੇ ਅਤਿ ਦੂਰ । ਤਿਸ ਕੰਧ ਪਰ ਚੜ ਕਰ ਜੇ ਕੋਊ ਉਪਰਲੀ ਤਰਫ ਦੇਖੇ ਤਬ ਕਹ ਕਹ ਕਰਕੇ ਹੱਸ ਪੜਤਾ ਹੈ ਅਦਭੁਤ ਆਨੰਦ ਦੇਖ ਕਰ ਅਪਸਰਾ ਜਾਣੇ ਕੇ ਸੁੰਦਰ ਸਰੂਪ ਕਾ। ਤੇ ਉਸੀ ਤਰਫ਼ ਛਾਲ ਮਾਰ ਪੜਤਾ ਹੈ। ਪ੍ਰਿਥਮੇ ਤਾਂ। ਜੇ ਇਸ ਤਰਫ ਆਵੇ ਭੀ ਤਬ ਜਗਤ ਭਰ ਕੇ ਪਦਾਰਥ ਤਿਸ ਕੋ ਪਸੰਦ ਨਹੀਂ ਆਵਤੇ ਤਿਸ ਸੇ ਦਿਲ ਬਧਾ ਰਹਿਤਾ ਹੈ ਤਿਸ ਕਾ। ਜੇ ਕਰ ਤਿਸ ਤੇ ਕੋਊ ਪੂਛੇ ਤਬ ਹੱਸ ਪੜਤਾ ਹੈ। ਕਹਨੇਂ ਕੋ ਸਾਮਰਥ ਨਹੀਂ ਹੋਤਾ।

ਕਿਸੀ ਏਕ ਰਾਜਾ ਨੇ ਕੌਤਕ ਕੀਏ ਏਕ ਪੁਮਾਨ ਕੇ ਕਟ ਮੇ ਪਟ ਕੋ ਰਸਾ ਪਾਇ ਕਰ ਤਿਸ ਕੰਧ ਊਪਰ ਚੜਾਇ ਦੀਆ। ਸੋ ਦੇਖ ਕਰ ਜਬ ਟਾਹ ਟਾਹ ਕਰ ਹੱਸਿਆ ਤਬ ਤਿਸ ਕੋ ਨੀਚੇ ਅਪਨੀ ਤਰਫ ਖੈਂਚ ਲੀਆ ਪੁਰਸਾਂ ਨੇ ਤੇ ਪੂਛਾ ਤਬ ਕਹੇ ਨਹੀਂ। ਤਬ ਰਾਜਾ ਨੇ ਸੁੰਦਰ ਪਦਮਨੀਆਂ ਨਾਰੀ ਨਰਕ ਕੀ ਜਵਾਲਾਵਤ ਕੋ ਪ੍ਰਕਾਸਮਾਨ ਜਿਨ ਕੇ ਸੁੰਦਰ ਸਰੂਪ ਕੇ ਤੇਜ ਕੀ ਝਾਲ। ਨਹੀਂ ਝੱਲੀ ਜਾਇ, ਐਸੀ ਸੁੰਦਰ ਇਸਤ੍ਰੀਆਂ ਸ਼ਿੰਗਾਰ ਕਰ ਗਾਇਨ ਕਰਵਾਈਆਂ ਤਿਸ ਪੁਰਸ਼ ਆਗੇ। ਸੋ ਕਹਿਤ ਭਇਆ ਇਹ ਨਕਲ ਹੈ ਉਹ ਅਸਲ ਹੈ ਇਤਨਾ ਕਹਿ ਕਰ ਉਹ ਚੁਪ ਕਰਿ ਗਇਆ। ਤਾਂ ਬੁਧਿਮਾਨੋ ਸਮਝਿਆ ਜੋ ਸਵਰਗ ਅਨੰਦ ਹੈ ਤੈਸੇ ਭੀ ਸਮਝਨਾ ਹੇ ਸਾਧ।

9th adhay / 10th Adh

ਸਿਧਾਂਤ ਇਸ ਕਾ ਏਕ ਹੈ ਜੋ ਕਹਿਣੇ ਵਾਲਾ ਭਿੰਨ ਨਹੀਂ ਰਹਿਤਾ ਪ੍ਰਮਾਤਮਾ ਤੇ ਤਬ ਕੋਣ ਕਹੇ. ਲੋਣ [illegible] ਪੁਤਰੀਵਤ ਜਬ ਸਿੰਧ ਮੇ ਗਈ ਪੁਨਾ ਖਬਰ ਕੌਨ ਲਿਆਵੇ। ਫੇਰ ਸਮੁੰਦ ਕੀ ਥਾਹ ਦਾਣ ਕੋ ਸਮਰੱਥ ਨਹੀ ਹੋਤੀ ਦ੍ਰਿਸ਼ਟਾਂਤ ਐਸੇ ਹੀ ਸਮਝਣਾ ਹੈ ਭਾਈ। ਜੇ ਕਰ ਕਹੋ ਸਿਖ ਕੋ ਕਉਨ ਕਹੇ ਸੁਭ ਅਰਥ? । ਉੱਤਰ। ਸਿਖ ਕੇ ਨਿਸਕਾਮ ਪੁੰਨ ਹੀ ਗੁਰੂ ਰੂਪ ਹੋ ਕਰ ਸਿਖ ਕੋ ਗਿਆਨ ਦੇਤੇ ਹੈਂ, ਸ੍ਰੀ ਵਸਿਸ਼ਟ ਤੇ ਸ੍ਰੀ ਰਾਮ ਚੰਦ ਵਤ। ਸ੍ਰੀ ਰਾਮ ਜੀ ਕਹਿਆ ਸੀ। ਵਸ਼ਿਸਟ ਜੀ ਨੂੰ ਜੋ ਮੈਂ ਤੇਨੂੰ ਅਗਿਆਨੀ ਭਾਸਤਾ ਹਾਂ ਉਪਦੇਸ ਜੋ ਮੈਨੂੰ ਕਰਦੇ ਹੋ ਤਾਂ ਤੁਸਾਂ ਨੂੰ ਸਰਬ ਬ੍ਰਹਮ, ਕੈਸੇ ਭਾਸਤਾ ਹੈ? ।ਉੱਤਰ। ਤੇਰਾ ਪੁੰਨ ਹੀ ਤੇਨੂੰ ਵਸ਼ਿਸ਼ਟ ਰੂਪ ਹੋ ਕਰ ਉਪਦੇਸ ਕਰਤਾ ਹੈ। ਮੇਰੀ ਦ੍ਰਿਸ਼ਟ ਮੇ ਤਾਂ ਏਕ ਬ੍ਰਹਮ ਹੀ ਬ੍ਰਹਮ ਹੈ। ਤਬ ਮੇ ਮਸਤਕ ਟੇਕ ਕਰ ਕਹਾ ਧੰਨ ਹੋ ਹੇ ਸੁਆਮੀ ਜੀ ਤੁਸੀ ਧੰਨ ਹੋ। ੨ । ਇਤ ਸ੍ਰੀ ਭਗਤ ਪ੍ਰੇਮ ਪ੍ਰਕਾਸ ਗ੍ਰੰਥੇ ਪੂਰਬਾਰਥੇ ਬਿਪ੍ਰ ਪ੍ਰਸੰਗ ਅਧਰਨਨੰ ਨੌਮੋ ੧
ਉਲਾਸ। ੫ । ਏਕ ਸਮੇ ਸ੍ਰੀ ਭਾਈ ਜੀ ਕੇ ਸ਼ਰੀਰ ਮੇ ਤਪ ਆਵਤਾ ਭਯਾ ਤਿਸ ਕਰ ਸਨਾਨ ਅਰ ਪਾਠ ਅਰ ਖਾਨ ਕ੍ਰਿਆਂ ਆਦੀ ਸਰੀਰ ਸੇ ਰਹਿਤ ਭਏ। ਜੋ ਸਰੀਰ ਕ੍ਰਿਆ ਮੇਂ ਸਮਾ ਬਤੀਤ ਹੋਤਾ ਸੀ ਸੋ ਸਮਾ ਭੀ ਭਜਨ ਸਮਾਧੀ ਮੇ ਬਿਤਾਇਆ ਕਰਨ। ਅਗੇ ਭੀ ਭੂਮਿ ਆਸਨ ਆਸੀਨ ਰਹਿਤੇ ਥੇ। ਅਰ ਪਾਵ ਪਸਾਰ ਕਰ ਨ ਥੇ ਸੋਵਤੇ ਕਬੀਂ। ਜੈਸੇ ਕਹਿਆ ਹੈ ਸ੍ਰੀ ਦਰਸ਼ਨ ਭਗਤ ਜੀ ਸਾਜਨ।"ਓਨਾਂ ਅੰਨ ਨਾ ਖਾਧਾ ਰਜਕੇ ਨ ਸੁਤੇ ਪਾਵ ਪਸਾਰ"। ਪੁਨਾ ਰੋਗ ਸਮੇ ਭੀ ਬ੍ਰਿਤੀ ਪੁਨੀ ਹਰਿ ਭਜਨ ਮੇ ਅਰੂੜ ਹੋਤੀ ਭਈ। ਕਿਉਂ ਜੋ ਮਨ ਇੰਦ੍ਰੇ ਆਦਕਉ ਕਾ ਜੋ ਬੇਗ ਹੈ ਪ੍ਰਵਾਹ ਭਲੀ ਪ੍ਰਕਾਰ ਜਿਨੋ ਨੇ ਦ੍ਰਿੜ ਜੀਤਾ ਹੈ। ਇਨ ਕਾ ਸੁਮਦਾਇ ਸੰਕਲਪ ਤੇ ਵਿਕਲਪ ਪੁਨਾ ਨਿੰਦਰਾ ਤੇ ਤੰਦਰਾ ਲੈਸਤਾ ਤੇ ਵਿਖੇਪ ਤਾਂ ਜਿਨੋ ਕੋ ਭੀ ਕਹੇ ਹੈ। ਸੋ ਇਨ ਕੋ ਜੀਤਨੇ ਵਾਲਾ ਪੁਰਸ ਕਈ ਕ੍ਰੋਟੋ ਮੇ ਕਉ ਹੋਤਾ ਹੈ। "ਕ੍ਰੋਟ ਮਧੇ ਕੋਈ ਸੰਤ ਦਖਾਇਆ। ਨਾਨਕ ਤਿਨ ਕੇ ਸੰਗ ਤਰਾਇਆ। ਜੇ ਹੋਵੈ ਭਾਗ ਤ ਦਰਸਨ ਪਾਈਐ। ਆਪ ਤਰੈ ਸਭ ਕੁਟੰਬ ਤਰਾਈਐ"। ਸ੍ਰੀ ਗੁਰ ਦੇਵ ਜੀ ਕਾ ਬਚਨ ਹੈ ਪ੍ਰਭਾਤੀ ਰਾਗ ਮੇਂ। ਅਰ ਪੂਰਬ ਪ੍ਰਸੰਗ ਸੁਨੋ ਸੁਭ ਸੰਗਤਿ । ਐਸੇ ਤਪ ਕੀ ਬਿਵਸਥਾ ਦੇਖ ਕਰ ਪਾਸ ਤੇ ਭਾਈ ਰਾਮ ਸਿੰਘ ਜੀ ਹਾਥ ਜੋੜ ਕਰ ਬੇਨਤੀ ਕਰਤੇ ਭਏ। ਹੇ ਸੁਆਮੀ ਜੀ ਥੋਰਾ ਸਾ ਪਾਵ ਪਸਾਰ ਕਰ ਵਿਰਾਜਮਾਨ ਹੋਵੀਐ ਜੀ। ਜਾਂ ਤੇ ਜਵਰ ਕੇ ਬੇਗ ਕਰ ਸਰੀਰ ਵਿਆਕੁਲ ਭਾਸਤਾ ਹੈ ਦਾਸ ਕੋ। ਐਸੇ ਸੁਨ ਕਰ ਕਹਤ ਭਏ ਆਪ ਹੇ ਭਈ ਸ੍ਰੀ ਕਬੀਰ ਜੀ ਤਾਂ ਇਹੁ ਕਹਤੇ ਹੈਂ। "ਕਬੀਰ ਸੂਤਾ ਕਿਆ ਕਰਹਿ ਉਠਿ ਕਿ ਨ ਜਪਹਿ ਮੁਰਾਰਿ। ਇਕ ਦਿਨ ਸੋਵਨ ਹੋਇਗੋ ਲਾਂਬੇ ਗੋਡ ਪਸਾਰਿ"। ਭਾਵ ਇਸ ਮੇ ਇਹੁ ਜੋ ਰੋਗ ਕਰ ਭੀ ਬ੍ਰਿਤੀ ਵਿਆਕੁਲਤਾ ਮੇ ਨਾ ਅਰੂੜ ਹੋਤੀ ਭਈ। ਜਿਨ ਕੀ ਦੇਹ ਦੁਖ ਮੇ ਭੀ ਭਜਨ ਮੇ ਤੱਤਪਰ ਰਹੀ। ਤੇ ਸੁਖ ਮੇ ਤੋ ਤਤਪਰ ਸਿਮਰਨ ਮੇ ਹੋਵਣਾ ਹੀ ਹੈ। ਐਸੇ ਨਾਮ ਰਸ ਕੇ ਰਸੀਆ ਭਏ ਜੋ ਦੁਖੰ ਨੂੰ ਦੁਖ ਰੂਪ ਨ ਜਨਾਇਆ। ਤੇ ਸੰਸਾਰ ਸੁਖ ਨੂੰ ਸੁਖ ਸਰੂਪ ਨ ਜਨਾਇਆ। ਪੁਨਾ ਤਪ ਭੀ ਦੂਰ ਭਇਆ ਸਮਾ ਪਾਇ ਕਰ। ਰਾਤ ਭਜਨ ਕੀਰਤਨ ਮੇਂ ਬਿਤੀਤ ਕਰ ਕੇ

ਪੁਨਾ ਪ੍ਰਾਤਾ ਕਾਲ ਨਦੀ ਤਰਣ ਚਲੇ ਸੰਤ ਰਾਜ ਜੀ ਹਰਿ ਸਿਮਰਨ ਲੀਏ। ਤਾਂ ਧਰਮਸਾਲ ਕੇ ਪਾਛੇ ਵਾਰ ਨਗਰੀ ਕੇ ਅੰਤ ਮੇਂ ਏਕ ਬੁਰਜ ਕੇ ਬੀਚ ਏਕ ਜਲ ਕਾ ਮਹੋਰ ਥਾ। ਤਿਸ ਬੀਚ ਏਕ ਕਾਲੀ ਨਾਗ ਰਹਤਾ ਥਾ ਬਹੁਤ ਕਾਲ ਕਾ। ਤੇ ਉਸ ਕਾਲ ਕੇ ਦਿਨਾ ਬੀਚ ਕਬੀ ਕਬੀ ਡਗਰ ਮੇਂ ਬੈਠ ਰਹਤਾ ਸੀ। ਤਬ ਹੀ ਪ੍ਰਾਤ ਕਾਲ ਸ੍ਰੀ ਭਾਈ ਜੀ ਨਦੀ ਤਰਣ ਚਲੇ ਜਾਤੇ ਥੇ ਤਬ ਬੀਚ ਡਗਰ ਕੇ ਬੈਠਾ ਦੇਖ ਕਰ ਸੰਤ ਜੀ ਕਹਤ ਭਏ। ਕਿਹੇ ਭਾਈ ਕਾਲੀਨਾਥ ਜੀ ਤੁਸੀਂ ਕ੍ਰਿਪਾ ਕਰ ਇਥੇ ਨਾ ਬੈਠਾ ਕਰੋ। ਭਾਂਵੇ ਤੁਸੀਂ ਡੰਸਦੇ ਨਹੀ ਭੀ ਤਉ ਭੀ ਤੇਰੇ ਕਉ ਦੇਖਕਰ ਦੇਹਧਾਰੀ ਭੈ ਕਉ ਪਾਵਤੇ ਹੈਂ। ਸੰਤ ਬਚਨ ਪਾਇ ਕਰ ਜਬ ਤੁਰ ਫਿਰਿਆ ਤਬ ਅਤਿ ਕ੍ਰਿਪਾਲ ਜੋ ਸੰਤ ਕਾ ਰਿਦਾ ਹੈ ਤਿਸ ਕਰਨਾ ਕਰ ਬਚਨ ਬੋਲਤ ਭਏ। ਹੇ ਭਾਈ ਜਬ ਤੁਸੀਂ ਇਸ ਦੇਹ ਕਉ ਤਿਆਗੋਗੇ ਤਬ ਤੇਰੇ ਕਉ ਸ੍ਰੀ ਪ੍ਰਮੇਸਵਰ ਮਾਨੁਖ ਜਨਮ ਮੇ ਸਾਧਸੰਗ ਦੇਕਰ ਤੇਰਾ ਭਲਾ ਕਰੇਗਾ। ਜੋ ਸਰਬ ਕਾ ਭਲਾ ਕਰ ਰਹਾ ਹੈ ਪੂਰਨ ਪਰਮਾਤਮਾ। ਜਿਸ ਤੇ ਤੈਨੇ ਗੋਬਿੰਦ ਨਾਮ ਤੇ ਬਚਨ ਮੰਨਿਆ ਹੈ। ਇਸ ਪ੍ਰਕਾਰ ਸੋ ਮੁਕਤ ਭਇਆ। ਏਕ ਗ੍ਰਿਸਤੀ ਨੇ ਬਡੇ ਮੋਲ ਕੀ ਏਕ ਗਊ ਲੀਨੀ ਸੀ ਪ੍ਰਜਤਨ ਕਰ। ਸੋ ਲੀਤੀ ਬਾਰ ਕਛੂ ਸੁਭਾਵ ਕੀ ਪ੍ਰੀਖਿਆ ਨ ਕਰੀ। ਜਬ ਸੁਰਭੀ ਗ੍ਰਿਹ ਆਈ ਤਬ ਸਭ ਕੋ ਮਾਰਨ ਆਵੈ ਤਿਸ ਕੇ ਜੋ ਪੁਤ੍ਰ ਇਸਤ੍ਰੀ ਆਦੀ ਸੇ ਤਿਨਕੋ ਭੀ ਅਰ ਜੋ ਵਹੁ ਗ੍ਰਿਸਤੀ ਦੂਹਣ ਆਵੇ ਤਉ ਤਿਸ ਕੋ ਭੀ ਮਾਰਨ ਆਵੈ ਪੁਨਾ ਮਿਲੇ ਭੀ ਨਾ। ਤਬ ਵਹੁ ਨਿਰਾਸ ਹੋ ਕਰ ਦੇਣੇ ਚਲਾ ਤਬ ਆਗੇ ਤੇ ਚਲੇ ਆਵਤੇ ਥੇ ਸੰਤ ਸਜਨ। ਸੋ ਗ੍ਰਿਸਤੀ ਨਿਮਸਕਾਰ ਕਰਤ ਭਇਆ। ਤਬ ਸਭ ਕੇ ਸੁਖਦਾਈ ਹਰਿ ਜਨ ਕਹਤ ਭਏ ਇਹੁ ਸੁਰਭੀ ਕਹਾਂ ਲੇ ਚਲੇ ਹੋ। ਸੋ ਹਾਥ ਜੋੜ ਕਰਿ ਬਿਨਤੀ ਕਰਤ ਭਇਆ। ਸੁਨੋ ਸੁਆਮੀ ਜੀ ਏਹੂ ਲਈ ਤੋਂ ਬਾਲ ਬਚੀ ਤੇ ਦੁਖ ਵਾਸਤੇ ਸੀ ਪਰ ਉਹ ਦੂਧ ਤੋਂ ਕਹਾਂ ਰਹਾ ਢੁਲਟਾਂ ਮਾਰਤੀ ਹੈ। ਤਾਂ ਤੇ ਤਹਾਂ ਹੀ ਲੇ ਚਲਾ ਹੋਂ ਦੇਣੇ ਕਉ ਨਿਰਾਸ ਹੋ ਕਰਿ। ਕਾਰਨ ਰਹਿਤ ਦਇਆਲ ਦੀਨ ਦਰਦ ਨਿਵਾਰਕ ਸੋ ਸੰਤ ਹੈਂ ਐਸੇ ਬਚਨ ਸੁਨ ਕਰ ਤਿਸ ਕੇ ਦਇਆ ਕਰ ਗਊ ਕੇ ਸਿਰ ਪਰ ਹਾਥ ਕਮਲ ਫੇਰਤੇ ਭਏ। ਅਰ ਮੁਖ ਸੇ ਹਸ ਕਰ ਕਹਤੇ ਭਏ ਸੰਤ ਜੀ। ਸੁਣੋ ਦੇਵੀ ਜੀ ਮਾਤਾ ਜੋ ਹੋਤੀ ਹੈ ਸੋ ਬਾਲਕ ਕੋ ਸੁਖ ਦੇਤੀ ਹੈ ਅਰ ਦੂਧ ਪਿਲਾਵਤੀ ਹੈ। ਤਾਂ ਤੇ ਇਹੁ ਤੇਰੇ ਬਾਲਕ ਹੈ ਤੂੰ ਇਨ ਕੀ ਧਰਮ ਕੀ ਮਾਤਾ ਹੈ ਇਨ ਕੀ ਪ੍ਰਿਤਪਾਲ ਕਰੋ। ਤਬ ਗਊ ਪਰਮ ਕੋਮਲ ਸੁਭਾਉ ਧਾਰਤੀ ਭਈ ਸੰਤ ਬਚਨ ਪਾਇ ਕਰ। ਤਬ ਵਹੁ ਆਗਿਆ ਮਾਨ ਕਰ ਘਰ ਕੋ ਲੇ ਚਲਾ ਸੁਰਭੀ। ਜੇ ਕੋਊ ਦੂਹਵੇ ਅਥਵਾ ਕੋਊ ਬਾਲਕ ਨਿਕਟਿ ਆਵੇ ਤਬ ਤਿਸ ਕੋ ਚਾਟਿਆ ਕਰੇ। ਭਾਵ ਇਹ ਇਸ ਪ੍ਰਸੰਗ ਕਾ ਜਿਨ ਕੇ ਆਗੇ ਪਸ਼ੂ ਭੀ ਕੋਮਲ ਸੁਭਾਉ ਧਾਰਤੇ ਹੈਂ ਤੋ ਤਿਨ ਕੇ ਨਿਕਟ ਮਾਨੁਖਹ ਕੀ ਕੇਤਕ ਬਾਤ ਹੈ। ਇਤਿ ਸ੍ਰੀ ਭਗਤ ਪ੍ਰੇਮ ਪਕਾਸ ਗ੍ਰੰਥੇ ਪੂਰਬਾਰਧੇ ਸੁਰਭੀ ਪ੍ਰਸੰਗ ਬਰਨਨੰ ਦਸਮੋ ਧਿਆਇ। 10 ੧੦। ਏਕ ਕੋਈ ਗ੍ਰਿਸਥੀ ਮਹਾਜਨ ਸ੍ਰੀ ਪ੍ਰਥਮ ਸੇ। ਪੁਨਾ ਤਿਸ ਕੇ ਕਾਲ ਅਰ ਕਰਮ ਗਤੀ ਕਰਕੰਗਾਲਤਾ ਹੋਇ ਗਈ। ਤਬ ਤਿਸ ਕੀ ਇਸਤ੍ਰੀ ਸਾਹਿਸਾਹ ਦਰਪਰ ਸੰਤ ਆਇਆ ਕਰੇ। ਅਰ ਮਸਤਕ ਟੇਕ ਕਰ ਚਲਤੀ ਰਹੇ ਮੁਖ ਸੇ ਕਿਛੁ ਨ ਕਹੇ ਲਾਜ ਕਰ।

ਤਬ ਤਿਸ ਕੇ ਕਰਮਾ ਅਨੁਸਾਰ ਸੰਤ ਕੇ ਮਨ ਮਿਹਰ ਪੜੀ ਜਾਂਤੇ ਨਾ ਮਾਂਗਨਾ ਭੀ ਸੁਭ ਸੁਭਾਉ ਹੈ
ਸੰਤੋਖ ਰਾਮ ਕਾ ਭਾਇਓ। ਤਾਂ ਸ੍ਰੀ ਭਾਈ ਜੀ ਕਹਤ ਭਏ ਜੋ ਹੇ ਮਾਈ ਤੇਨੂੰ ਕਿਸ ਵਾਤ ਦੀ
ਲੋੜ ਹੈ। ਤਾਂ ਸੋ ਤ੍ਰਿਆ ਕਹਤ ਭਈ ਕਰ ਜੋੜ ਕੇ ਜੀ ਗਰੀਬ ਨਿਵਾਜ ਮੈਨੂੰ ਉਸ ਵਾਤ ਦੀ ਲੋੜ
ਹੈ ਜਿਸ ਦੇ ਜਾਣਨੇ ਕਰ ਪੁਰਸ ਕੀ ਲਾਜ ਅਰ ਆਦਰ ਨਹੀ ਰਹਤਾ ਜਗਤ ਮੈਂ ਤੇ ਗੁਣ
ਗੰਭੀਰਤਾ ਸਤ ਤੇ ਸੰਤੋਖ ਮਾਨ ਤੇ ਵਡਾਈ ਅਰ ਆਦਰ ਨਾਹੀ ਰਹਿਤਾ ਜਗਤ ਮੈ ਤੇ ਗੁਣ ਆਦਿਕ
ਪਾਂਗਨੇ ਵਾਲੇ ਕੇ ਹਿਰਦੇ ਕਉ ਤੀਰਥ ਜਾਤ੍ਰਵਤ ਤਿਆਗ ਕਰਿ ਚਲੇ ਜਾਤੇ ਹੈਂ ਸਿੰਧੂ ਦੇਸ ਕਉ।
ਸੋ ਇਨ ਕਾ ਦੇਸ ਕਵਨ ਸੰਤ ਜਿਦਾ ਸੋ ਹੇ ਸੁਆਮੀ ਜੀ ਐਸੀ ਜੋ ਮਾਇਆ ਹੈ ਤਿਸ ਕੀ ਮੈਨੂੰ
ਅਬ ਲੋੜ ਹੈ। ਸੋਈ ਅਬ ਮੈ ਮਾਂਗਨੇ ਆਈ ਹੋ। ਤੁਸੀਂ ਸਰਬ ਜੀਵਾਂ ਦੇ ਮਾਤਾ ਪਿਤਾ
ਵੱਤ ਹੋ ਤਾਂ ਤੇ ਜਿਥਾ ਮੈ ਖੋਲ ਕਰ ਕਹਨੀ ਹਾਂ ਜਾਂ ਤੇ ਸੋਹਜ ਸਾਤ ਜੀਆਂ ਕੀ ਗੁਰਾਂ ਸੰਤਾਂ ਤੇ
ਪਰਮੇਸਰ ਆਗੇ ਬੇਨਤੀ ਕੀਤੀ ਹੁਈ ਦੁਖ ਦੂਰ ਹੋ ਜਾਤਾ ਹੈ। ਪੁਨਾ ਸਰਬ ਸੁਖ ਕੀ
ਪ੍ਰਾਪਤੀ ਹੋਵੈ ਹੈ। ਇਹ ਮੈ ਸੰਤ ਕਥਾ ਮੈ ਸੁਣਿਆ ਹੈ। ਘਰ ਧੰਨ ਹੈ ਨਾਹੀ ਤੇ ਲੈਣੇ ਹਾਰੇ
ਦੁਖ ਦੇਤੇ ਹੈਂ। ਪੁਨਾ ਕੰਨਿਆ ਕਾ ਸੁਆਰਥ ਆਇ ਸਿਰ ਪਰ ਖੜਾ ਹੈ ਕਾਲ ਕੀ
ਨਿਆਈ ਤਾਂ ਤੇ ਅਤਿ ਦੁਖ ਹੈ। ਐਸੇ ਤਿਸ ਨਿਜਾ ਪ੍ਰਜੋਨੀ ਨਾਰੀ ਕੇ ਬਚਨ ਅਕਨ ਕਰ ਦੁਖ
ਕੇ ਕਰਨ ਦੁਖ ਹਰਨ ਸੰਤ ਬੋਲਤ ਭਏ, ਤਿਸ ਸਮੇ ਆਪਨੀ ਕੁਟੀਆ ਸੇ ਬਾਹਿਰ ਬੈਠੇ ਥੇ।
ਹੇ ਮਾਈ ਭੀਤਰ ਕੋਠੀ ਕੇ ਜਾਏ ਕਰ ਕਹਾਂ ਚਟਾਈ ਪੜੀ ਹੈ ਤਿਸ ਕਾ ਏਕ ਤਰਫ ਉਠਾਏ ਕੇ
ਜੇਤੀ ਕਿਛ ਲੋੜ ਹੈ ਤੇਤਾ ਧੰਨ ਲੇ ਲਵੈ ਸਤਿਨਾਮ ਕਹਿ ਕਰ। ਜਿਸ ਕਰਿ ਦੇਣਾ ਭੀ
ਉਤਰ ਜਾਏ ਅਰ ਕੰਨਿਆ ਅਰਥ ਕੀ ਸਿਧਤਾ ਹੋਵੈ ਅਧਕ ਲਾਲਚ ਨਾਹੀ ਕਰਨਾ। ਤਬ ਸੋ
ਮਾਈ ਭੀਤਰ ਪ੍ਰਵੇਸ ਕਰ ਸਤਿਨਾਮ ਉਚਾਰ ਕਰਿ ਚਟਾਈ ਕਾ ਪਲਾ ਉਠਾਇ ਕਰਿ ਧੰਨ ਕਾ
ਝੋਲ ਭਰ ਲੀਆ। ਮਨ ਬਾਂਛਤ ਅਰ ਆਪਨਾ ਕਾਰਜ ਜਾਇ ਕਰਿ ਸਿਧ ਕਰਤੀ ਭਈ।

। ਇਸ ਮੈ ਅਸਚਰਜ ਨਾਹੀ ਮਾਨਣਾ ਜੋ ਗੁਰੂ ਜੀ ਤਾਂ ਰਤਨ ਪਦਾਰਥ
ਕਹੇ ਹੈ ਸ੍ਰੀ ਸੁਖਮਨੀ ਜੀ ਬੀਚ ਜੋ ਪ੍ਰਾਪਤ ਹੋਤੇ ਹੈਂ ਸੰਤ ਕ੍ਰਿਪਾ ਤੇ ਏਹੁ ਤਾਂ ਏਕ ਪਦਾਰਥ
ਐਸੇ ਹੀ ਧੰਨ ਕੀ ਪ੍ਰਾਪਤਿ ਸੁਨ ਕਰਿ ਕੋਈ ਪੁਰਸ ਮੂਰਖ ਲਾਲਚੀ ਜੜ ਆਪ ... ਇਕਾਂਤ ਸਮਾ ਪਾਇ
ਕਰ ਸੰਤ ਕੁਟੀਆ ਬੀਚ ਜਾ ਉਠਾਏ ਕਰ ਦੇਖਤ ਭਇਆ ਜੋ ਏਕ ਦਾਮ ਭੀ ਨਾ ਪਾਵਤ ਭਇਆ
ਉਹ ਸੰਤ ਬਚਨ ਕਾ ਪ੍ਰਤਾਪ ਸੀ। ਆਕ ਕੀ ਖਖੜੀ ਜੈਸੇ ਅੰਬ ਅੰਮ੍ਰਿਤ ਰੂਪ ਭਈ ਸੋ ਤਾਂ ਗੁਰੂ ਬਚਨ ਕਾ
ਪ੍ਰਤਾਪ ਸੀ। ਸੋ ਗੁਰੂ ਨਾਨਕ ਜੀ ਕੇ ਬਚਨ ਕਉ ਪਾਇ ਕਰ ਭਈ ਤੈਸੇ ਇਹੁ ਭੀ
ਸਮਝਣਾ ਹੈ ਗੁਰਮੁਖ ਲੋਕੋ। ੧। ਐਸੇ ਹੀ ਹਿੰਦੂ ਮੁਸਲਮਾਨ ਸ੍ਰੀ ਭਾਈ ਜੀ ਕਾ
ਜਸ ਕਰਨੇ। ਸਭੀ ਐਸੇ ਕਹਨ ਜੈਸੇ ਮੇਰੇ ਪਰ ਮੇਹਰਬਾਨਗੀ ਹੈ ਸ੍ਰੀ ਭਾਈ ਜੀ ਕੀ ਤੈਸੀ
ਕਿਸੀ ਪਰ ਹੋਵੈਗੀ। ਅਰ ਉਹ ਸਭ ਤੇ ਨਿਆਰੇ ਰਹੇ ਜਲ ਕਮਲਵਤ। ਪਰ ਇਹੁ ਸਰਬ ਆਤਮ
ਦ੍ਰਿਸਟੀ ਕਾ ਐਸਾ ਪ੍ਰਤਾਪ ਹੂਆ ਜੋ ਸਰਬ ਜੀਆਂ ਕਹੇਂ ਇਨ ਕੀ ਹਮਾਰੇ ਪਰ ਹੀ ਪ੍ਰੇਮ ਕ੍ਰਿਪਾ ਹੈ
ਉਹ ਜੋ ਪੂਰਨ ਪ੍ਰਮਾਤਮਾ ਸਰਬ ਮੈ ਦੇਖਤੇ ਹੈਂ ਤੇ ਸਭ ਮੈ ਪੂਰਨ ਪ੍ਰਮੇਸਰ ਪ੍ਰੇਰਕ ਹੈ। ਜਿਸ

Admired by Hindus & Muslims

ਨਿਮਿੱਤਾ ਭੀ ਸਾਸਤ੍ਰ ਕਹਿਤੇ ਹੈ ਸੋਈ ਸਭ ਕੋ ਸਮਝਾਇ ਦੇਤਾ ਹੈ ਜੋ ਇਹ ਤੁਮਾਰੇ ਪ੍ਰਮ ਹਿਤੂ ਹੈ।
ਐਸੇ ਹੀ ਪਰਮ ਹਿਤੂ ਸਮਝ ਕਰ ਏਕ ਗ੍ਰਿਸਤੀ ਸੰਤੋਖਾ ਨਾਮ ਭਇਆ ਹੈ ਸੋ ਪਰਮ ਨਿਰਧਨ ਸੀ।
ਸ੍ਰੀ ਭਾਈ ਜੀ ਕੇ ਚਰਨ ਕਮਲਨ ਸਾਥ ਪ੍ਰੀਤ ਹੋਤੀ ਭਈ ਅਮਰਵਤ ਤਿਸ ਕੀ। ਸੋ ਸੰਤ ਤੋ ਤਿਸ
ਕੋ ਹਟਾਇਆ ਕਰੈ ਬਹੁਤ ਬੈਠਨ ਨ ਦੇਵੈ। ਪਰ ਜੁ ਉਹ ਆਵੈ ਤਬ ਹੀ ਝਿੜਕੀ ਵਾਦ ਸਾਥ
ਪਰਤ੍ਯਾਨ ਸੰਤ ਕਾ ਸੋ ਪੂਛਣ ਲਗਾ ਜਾਵੇ। ਤਬ ਸ੍ਰੀ ਭਾਈ ਜੀਉ ਭੈ ਹੋ ਕਰ ਚਰਨੋ ਸਾਥ ਚਰਨ ਦਾਸੀ
ਹਟਾਇ ਕਰ ਸਾਨ ਕਹੈ। ਜੋ ਭਾਈ ਸੰਤੋਖਾ ਇਹ ਕੰਮ ਨਾ ਕੀਤਾ ਕਰਿ ਜਾਹ ਚਲਿਆ ਜਾ ਇਥੇ
ਨਾ ਆਇਆ ਕਰਿ। ਤਬ ਏਕ ਦਿਨ ਭਾਈ ਰਾਮ ਸਿੰਘ ਕਰ ਕਮਲ ਜੁਗ ਜੋਰ ਕਰਿ ਕਹਿਤ ਭਏ
ਜੋ ਗਰੀਬ ਨਿਵਾਜ ਇਸ ਕੀ ਤੋ ਨੀਕੀ ਪ੍ਰੀਤ ਭਾਸਤੀ ਹੈ ਆਪ ਕੇ ਚਰਨੋ ਸਾਥ। ਆਪ ਹਟਾਇ
ਕਿਉ ਦੇਦੇ ਹੋ ਜੀ। ਮੈਨੂੰ ਤਾਂ ਪ੍ਰੀਤਵਾਨ ਨਜਰ ਆਵਤਾ ਹੈ। ਤਬ ਸ੍ਰੀ ਭਾਈ ਜੀ ਸੇਵਕ ਸੁਖਦਾਇਕ
ਕਹਿਤ ਭਏ ਜੋ ਇਹ ਬਹੁਤੀਆਂ ਕਾਮਨਾ ਮੰਗਦਾ ਹੈ ਮਨ ਮੈ ਮਨੂੰ ਪੁਤਰ ਭੀ ਮਿਲੇ ਸਾਥ ਦੁਧ ਭੀ ਮਿਲੇ
ਨਾਲ ਚਉਧਰਪੁਣ ਭੀ ਮਿਲੇ ਤੇ ਧੰਨ ਭੀ ਮਿਲੇ ਪੁਨਾ ਮੁਕਤੀ ਭੀ ਮਾਂਗਤਾ ਹੈ। ਤਾਂ ਭਾਈ
ਰਾਮ ਸਿੰਘ ਜੀ ਕਹਤ ਭਏ ਹੇ ਸੁਆਮੀ ਜੀ ਉਹ ਕਵਨ ਵਸਤੂ ਹੈ ਜੋ ਭਗਵਤ ਕੇ ਭਗਤੋਂ ਪਾਸ
ਨਹੀਂ ਕਿਆ, ਸਭੀ ਪਦਾਰਥ ਹੈਂ। ਮੁਕਤਿ ਭੀ ਭਗਤਿ ਭੀ। ਜੀ ਸ੍ਰੀ ਗੀਤਾ ਮੈ ਚਾਰ ਪ੍ਰਕਾਰ
ਕੇ ਭਗਤਿ ਭਗਵਾਨ ਜੀ ਨੇ ਕਹੇ ਹੈ। ਜਗਿਆਸੂ ਪ੍ਰਮੇਸਵਰ ਕੀ ਪ੍ਰੀਤਵਾਲਾ, ਤੇ ਗਿਆਨੀ ਬ੍ਰਹਮ
ਸੁਖ ਨੂੰ ਅਨਭਵ ਕਰਨ ਵਾਲਾ। ੨ । ਪੁਨਾ ਅਰਥਅਰਥੀ ਸਕਾਮੀ ਸੋ ਭੀ ਸਰ ਪਾਇ ਕਰਿ ਪ੍ਰਸੰਨ
ਹੋਤਾ ਹੈ। ੩ । ਪੁਨਾ ਆਰਤ ਜੋ ਦੁਖ ਕਰਿ ਦੁਖੀ ਹੈ ਸੋ ਸੰਤਾਂ ਦੁਆਰਿਓ ਨਾਮ ਸਿਮਰਨ
ਕਰ ਸਾਧਕ ਸਿਧ ਹੋਤੇ ਹੈਂ। ਅਣਮਾਦਿਕ ਪਾਇ ਕਰਿ ਤਿਸ ਕੇ ਸੰਕਟ ਮਿਟਤੇਂ ਹੈਂ ਹੇ ਸੁਆਮੀ ਜੀ:
। ੪ । ਤਾਂ ਤੇ ਤਿਨ ਮੇਂ ਇਹ ਭੀ ਪ੍ਰਮਾਨ ਰੂਪ ਹੈ। ਪੁਨਾ ਸ੍ਰੀ ਗੁਰੂ ਅਰਜਨ ਪ੍ਰਮਾਤਮਾ
ਕਾ ਬਚਨ ਹੈ। ਕਾਨੜਾ ਮ: ੫ ।"ਜਨ ਕੋ ਪ੍ਰਭੂ ਸੰਗੇ ਅਸਨੇਹੁ। ਸਾਜਨ ਤੂ ਮੀਤ ਮੇਰਾ
ਗ੍ਰਿਹ ਤੇਰੈ ਸਭੁ ਕੇਹੁ। ੧ । ਰਹਾਉ। ਮਾਨ ਮਾਂਗਉ ਤਾਨ ਮਾਗਉ ਧਨ ਲਖਮੀ ਸੁਤ ਦੇਹ। ੧ ।
ਮੁਕਤਿ ਜੁਗਤਿ ਭੁਗਤਿ ਪੂਰਨ ਪਰਮਾਨੰਦ ਪਰਮ ਨਿਧਾਨ। ਭੈ ਭਾਇ ਭਗਤਿ ਨਿਹਾਲ ਨਾਨਕ
ਸਦਾ ਸਦਾ ਕੁਰਬਾਨ"। ੨ । ੪੮ । ਅਰ ਭਗਵੰਤ ਨੇ ਆਪਣੇ ਖਾਜਨੇ ਕੀਆਂ ਕੁੰਜੀਆਂ
ਆਪਣਿਆ ਪਿਆਰਿਆਂ ਕੋ ਦਿਤੀਆਂ ਹੈ। ਤਾਂ ਤੇ ਆਪ ਦਿਆਲ ਹੋ ਅਰ ਦੇਣ ਜੋਗ ਹੋ।
ਤਾਂ ਸ੍ਰੀ ਭਾਈ ਜੀ ਦਿਆਲ ਹੋ ਕਰ ਸਭੀ ਵਰ ਦੇਤੇ ਭਏ ਤਿਸ ਕੋ। ਐਸੀ ਵਿਰੋਲਗੀ ਦੇ
ਹੋਇਆਂ ਉਹ ਕੌਨ ਵਸਤ ਹੈ ਜੋ ਨ ਪ੍ਰਾਪਤ ਹੋਵੈ ਹੈ। ਉਹ ਸਭੀ ਸਿਧ ਭਏ ਸ੍ਰੀ ਭਾਈ ਜੀ ਕੇ
ਦੁਧ ਪੁਤ੍ਰ ਪੁਨਾ ਚਉਧਰਪੁਣਾ ਭੀ ਤੇ ਮੁਕਤੀ ਭੀ ਸਭ ਪਦਾਰਥ ਭਾਈ ਸੰਤੋਖਾ ਜੀ ਪਾਵਤੇ ਭਏ
ਮੁਕਤੀ ਭੀ ਤੇ ਜੁਗਤੀ ਭੀ ਸੰਤ ਕ੍ਰਿਪਾ ਕਰ। ਸ੍ਰੀ ਭਾਈ ਭਲਾ ਰਾਮ ਜੀ ਜੋ ਸਿਖਿਆ ਦੀਨੀ
ਸੋ ਕੋਇ ਗੁਨੀ ਕਰਧਾਰਤ ਭਏ। ਅਰ ਗੁਰੂ ਪ੍ਰਮੇਸਰ ਕੋ ਪਰਮ ਪ੍ਰਸੰਨ ਕਰਤ ਭਏ। ਪੁਨਾ
ਪਦਾਰਥ ਮੇ ਐਸੀ ਅਲਗਤਾ ਹੋਤੀ ਭਈ ਜੈਸੇ ਸ੍ਰੀ ਕਬੀਰ ਜੀ ਨੇ ਕਹਿਆ ਹੈ। "ਮਾਇਆ

Bhai Bhalla Ram

ਮੈ ਜੋ ਰਹੈ ਉਦਾਸ। ਕਹ ਕਬੀਰ ਹਉ ਤਾ ਕਾ ਦਾਸ"। ਕਥਾ ਤੇ ਕੀਰਤਨ ਤੇ ਸੰਤ ਸੇਵਾ ਇਹੀ ਜਿਨੋ ਕੇ ਪ੍ਰਾਣਾ ਸੇ ਅਧਿਕ ਪਿਆਰੀ ਬਾਤ ਭਈ। ਜਲਤੀ ਵੇਰ ਪ੍ਰਲੋਕ ਕੋ ਸ੍ਰੀ ਭਾਈ ਭਲਾ ਰਾਮ ਜੀ ਕਹ ਗਏ ਸੇ। ਬਾਰਾਂਦਰੀ ਜੋ ਸ੍ਰੀ ਗੁਰੂ ਗ੍ਰਿੰਥ ਸਾਹਿਬ ਕਾ ਅਸਥਾਨ ਹੈ ਇਸ ਕੀ ਸੇਵਾ ਝੂਹਰ ਝਾੜਨ ਕੀ ਤੁਸਾਂ ਕਰਨੀ ਹੈ ਭਾਈ ਸਹਾਈ ਸਿੰਘ ਜੀ। ਘੜੀ ਦਿਨ ਰਹੇ ਕਥਾ ਤੋਂ ਉਠ ਕਰ ਕੇ ਪੁਨਾ ਰਹਿਰਾਸ ਸੁਣਨੀ ਵਾ ਪੜਨੀ ਪੁਨਾ ਆਰਤੀ ਆਰਤਾ ਹਰਿ ਕੀ ਕਰਨੀ। ਫੇਰ ਜਾਪ ਕਲਿਆਨ ਦੇ ਤੇ ਕਾਨੜੇ ਦੇ ਪੜਨੇ। ਹਮਾਰ ਦਰਸਨ ਭੀ ਤੁਮ ਕੋ ਹੋਵੇਗਾ। ਸੋ ਪਹਿਲੇ ਦਰਸਨ ਪਾਵਤੇ ਥੇ ਸ੍ਰੀ ਭਾਈ ਭਲਾ ਰਾਮ ਜੀ ਕਾ ਅੰਦਰ ਪ੍ਰਵੇਸ ਜਬ ਕਰਤੇ ਥੇ ਸੇਵਾ ਲੀਏ। ਸੰਤਪੁਰੇ ਫਤੇ ਕੇ ਵਾਸੀ ਭਾਈ ਘੇਲਾ ਸਿੰਘ ਜੀ ਸ੍ਰੀ ਭਾਈ ਸਹਾਈ ਸਿੰਘ ਜੀ ਕੇ ਸਿਖ ਪ੍ਰੇਮ ਕੀ ਮੂਰਤੀ ਸੇ। ਸੋ ਪ੍ਰੇਮ ਕਰਿ ਸ੍ਰੀ ਭਾਈ ਜੀ ਕੇ ਵਾਸਤੇ ਪਕਵਾਨ ਕਾ ਬਰਤਨ ਬਡਾ ਭਰ ਕਰ ਲੈ ਆਵਤੇ ਭਏ। ਇਹੁ ਬਾਤ ਸਮਝ ਕਰ ਜੋ ਸ੍ਰੀ ਭਾਈ ਜੀ ਕਬੀ ਅਵੇਰ ਸੇਵਰ ਕਿਸੀ ਸਮੇ ਮੁਖ ਵਾਪਾਵਹਿਗੇ। ਸੋ ਆਗੇ ਧਰ ਕਰਿ ਮੁਥਾ ਟੇਕਿਆ ਅਰ ਹਾਥ ਜੋਰ ਕਰਿ ਏਨਤੀ ਕਰੀ ਸੁਆਮੀ ਜੀ ਏਹ ਪ੍ਰਸਾਦਿ ਹੈ ਆਪ ਲੀਏ। ਸੋ ਸੁਨ ਕਰ ਪੁਨਾ ਦੇਖ ਕਰਿ ਸਭੀ ਕਥਾ ਮੈਂ ਬਾਂਟ ਆਵਤੇ ਭਏ ।/ ਤੇ ਬਚਨ ਕਰਤ ਭਏ ਜਿਖਿਆ ਰੂਪ ਹੈ ਭਾਈ ਪ੍ਰਸਾਦਿ ਕਾ ਇਹੀ ਰੂਪ ਹੈ ਜੋ ਤੁਸਾਂ ਦੇਖਿਆ ਹੈ ਤੇ ਪ੍ਰਸਾਦਿ ਕਾ ਅਰਥ ਸੁਨੋ ਜੋ ਪਰਸੁਆਦੀ ਹੋਵੇ। ਕਿਆ ਨਾਮ ਕੇ ਪ੍ਰੇਮ ਰੂਪ ਅੰਮ੍ਰਿਤ ਕਰਿ ਭਿੰਨਾ ਹੋਵੇ ਸੋ ਕਹੀਏ ਪ੍ਰਸਾਦਿ। ਜੈਸੇ ਭੀਲਨੀ ਕੇ ਬੇਰ ਤੇ ਸਾਗ ਬਿਦਰ ਭਗਤ ਕਾ ਤੇ ਕੋਧਰੇ ਕੀਆਂ ਰੋਟੀਆਂ ਸ੍ਰੀ ਭਾਈ ਲਾਲੋ ਜੀ ਇਤਿ ਆਦਿ ਕੀਆਂ। ਅਥਵਾ ਜਿੰਦ ਭਾਵਨਾ ਕਰ ਖਵਾਇ ਤੇ ਆਪ ਕੋ ਆਵੇ ਸੁਆਦਿ ਸੋ ਕਹੀਏ ਪ੍ਰਸਾਦਿ ਐਸੇ ਬਚਨ ਸੁਨ ਕਰਿ ਸੋ ਚਰਨਾਂ ਪਰ ਮਸਤਕ ਟੇਕਤਾ ਭਇਆ ਬਾਰੰਬਾਰ। ਐਸੇ ਸ੍ਰੀ ਭਾਈ ਜੀ ਜਸੋ ਸੇ ਵਿਰਸ ਸੇ ਸੇਵਕ ਭੀ ਤਥਾ ਹੋਤਾ ਭਇਆ। ਇਤਿ ਸ੍ਰੀ ਭਗਤ ਪ੍ਰੇਮ ਪ੍ਰਕਾਸ ਗਰੰਥਿ ਪੂਰਬਾਰਧੇ ਸੰਤ ਸਿਖ ਵਰਨਨੋ ਨਾਮ ਏਕਾਦਸੋ ਧਿਆਇ। ੧੧। ਸਾਖੀ ਭਾਗਵਾਨੋ ਬਾਰਹਮਨੀ ਦੀ। ਜਬ ਇਨ ਕਾ ਵਿਵਾਹ ਹੂਆ ਤਬ ਥੋਰੇ ਕਾਲ ਪੀਛੇ ਕੰਤ ਇਨ ਕਾ ਕਾਲ ਵਸ ਭਇਆ। ਤਿਸ ਕਾ ਕਰਤਬ ਵੇਦ ਵਿਧੀ ਅਨੁਸਾਰ ਕਰ ਕੇ ਪੁਨਾ ਨੈਨ ਕੇ ਮਨ ਮੇ ਬੀਚਾਰ ਕੀਆ। ਜਿਨ ਸਿਸਾਰ ਸੁਖੇ ਕਾ ਆਦ ਹੀ ਤੇ ਦੁਖ ਹੈ। ਤਿਨ ਕੇ ਪ੍ਰਨਾਮ ਕਿਆ ਸੁਖ ਹੋਵਣਾ ਹੈ ਹੇ ਮੇਰੇ ਮਨ। ਜਬ ਜੀਵ ਏਹ ਗਰਭ ਮੈ ਆਇਆ ਤਬ ਭੀ ਅਪਾਰੰ ਦੁਖ ਪਾਵਤਾ ਹੈ ਅਰ ਇਹੁ ਭੀ ਨਹੀਂ ਜਾਣਿਆ ਜਾਂਦਾ ਜੋ ਗਰਭ ਤੇ ਪੀਛੇ ਕਿਸ ਦੁਖ ਰੂਪ ਨਰਕ ਤੇ ਈਹਾਂ ਨਿਕਸ ਕਰ ਆਇ ਆਨ ਪ੍ਰਵੇਸ ਕੀਆ ਹੈ। ਉਦਰ ਰੂਪੀ ਨਰਕ ਘੋਰ ਮੈਂ ਪੁਨਾ ਜਬ ਜਨਮਤਾ ਹੈ ਕਸਟ ਪਾਵਤਾ ਹੈ ਜੋ ਸਾਖੀ ਕਰ ਕਹੇ ਨਾ ਜਾਵੇ। ਪੁਨਾ ਬਾਲ ਅਵਸਥਾ ਮੇ ਭੀ ਬੜੇ ਦੁਖ ਪਾਵਤਾ ਹੈ। ਜਾਂ ਤੇ ਸਭ ਬਿਧੀ ਸੇ ਅਸਮਰਥ ਹੋਤਾ ਹੈ। ਇਸ ਤੇ ਜਬ ਅਧਿਕ ਹੋਤਾ ਹੈ ਤਬ ਮਾਤ ਪਿਤਾ ਕਰ ਅਰ ਆਪ ਜੈਸੇ ਬਾਲਕਾਂ ਕਰ ਪੁਨਾ ਪਾਧੇ ਕਰ ਤਾੜਨੇ ਜੋਗ ਹੋਤਾ ਹੈ। ਤਬ ਭੀ ਦੁਖੀ ਰਹਿਤਾ ਹੈ। ਜਬ ਤਰ ਅਵਸਥਾ ਹੋਤੀ ਹੈ। ਤਬ ਦੁਖੀ ਰਹਿਤਾ ਹੈ ਰੋਗੀ ਕਰ ਅਰ ਜੋ ਰੋਗ ਰਹਿਤ ਹੂਆ ਤੋ ਕਾਮ ਕਾਲਨ ਤਰਨੀ ਇਸਾ। ਤਰਨੀ ਕੋਠ

ਸੰਤ ਸਿਖ

Bhagwano: a Brahmin (a widow)

ਦੁਖ

ਅਥਵਾ ਦੁਖ ਭੁਖ ਕੰਗਾਲਤਾ ਕਰ ਪੀੜਮਾਨ ਰਹਿਣਾ। ਜੇ ਪੁਰਸ਼ ਕੋ ਤਰਣੀ ਨ ਪ੍ਰਾਪਤਿ ਹੋਇ।
ਪੁਨਾ ਤਰਣੀ ਕਉ ਕੰਤ ਨ ਪ੍ਰਾਪਤਿ ਹੋਇ। ਅਥਵਾ ਪ੍ਰਾਪਤਿ ਹੋ ਕਰ ਇਸਤ੍ਰੀ ਮਰ ਜਾਇ ਤੋ ਦੁਖ
ਜੇ ਕਰ ਕੋਊ ਮਰ ਜਾਇ ਮੇਰੇ ਵਤ ਤੌ ਦੁਖ ਵਾ ਦੋਨੋ ਕੀ ਸੁਰਤ ਨ ਮਿਲੈ ਤੌ ਦੁਖ ਪੁਨਾ ਭੋਗ ਸੇ
ਜੋ ਰੋਗ ਹੋਤੇ ਹੈਂ ਤਿਨ ਕਰ ਦੇਹੀ ਗਲ ਜਾਤਾ ਹੈ ਇਹੁ ਬੜਾ ਦੁਖ। ਦੇਹ ਅਰੋਗ ਹੋਵੈ, ਜੇ
ਕਰ ਸੰਤਾਨ ਨ ਹੋਵੈ ਤੌਂ ਦੁਖ। ਜੇ ਕਰ ਹੋਇ ਕੇ ਮਰ ਜਾਵੇ ਤਉ ਦੁਖ ਵਾ ਜੀਵਤ ਰਹੈ ਤੇ
ਖੋਟੀ ਨਿਕਸੇ ਤਾਂ ਕਸ਼ਟ ਪੁਨਾ ਤਿਸ ਕੀ ਸਾਦੀ ਕਾ ਦੁਖ। ਸਾਦੀ ਕਰ ਕਾਲਵਸ ਹੋ ਜਾਵੇ ਤੋ
ਅਪਾਰ ਦੁਖ/ ਫੇਰ ਇਤਨੇ ਕੂਜਰਾ ਅਵਸਥਾ ਜੋ ਕਾਲ ਕੀ ਦੂਤੀ ਹੈ ਸੋ ਆਇ ਜਾਤੀ ਹੈ। ਤਬ ਤੋ ਦੁਖੋਂ
ਕੇ ਖਾਤੇ ਮੇ ਸੋ ਜਾਇ ਪੜਤਾ ਹੈ। ਖਾਂਸੀ ਆਦਿਕ ਦੁਖੋਂ ਕੀ ਤੋ ਕੋਈ ਗਿਣਤੀ ਨਹੀਂ ਹੈ ਜੋ
ਕੌਨ ਗਿਨੀਏ। ਜੋ ਮਿਤ੍ਰ ਹੋਤੇ ਹੈ ਸੋ ਸਭ ਸਤ੍ਰ ਰੂਪ ਹੋਤੇ ਜਾਤੇ ਹੈਂ ਇੰਦ੍ਰੀਆਂ ਤੌ ਆਦਿ ਲੇ ਕਰ
ਤੇ ਸਬੰਧੀ ਜੋ ਪਾਲਾਂ ਕਰ ਪਾਲੇ ਸੇ ਪੁਤ੍ਰ ਆਦੀ ਸੋ ਇਸ ਕੇ ਮਰਣੇ ਕਉ ਉਡੀਕਤੇ ਹੈਂ। ਕਬ ਮਰਤਾ ਹੈ
ਜੋ ਇਸੀ ਕੇ ਦੁਖ ਤੋਂ ਛੂਟੇ ਕਹੀ। ਜਬ ਕਾਲ ਕਾ ਗ੍ਰਾਸ ਹੂਆ ਕਿਆ ਬੜੇ ਕਸਟ ਕਰ ਪ੍ਰਾਣ
ਤਿਆਗੇ ਤਬ ਜਮਾਂ ਕੀ ਫਾਹੀ ਮੇ ਪੜ ਜਾਤਾ ਹੈ। ਪੁਨਾ ਪਰਲੋਕ ਜਮ ਮਾਰਗ ਮੇ ਜੋ ਦੁਖ ਜੀਵ
ਪਾਵਤਾ ਹੈ । ਤਿਸ ਦੇ ਗ੍ਰਿੰਥ ਸਭ ਸਾਖੀ ਹੈ। ਗਰੁੜ ਪੁਰਾਣ ਤੇ ਨਾਸਕੇਤੀ ਆਦੀ ਪੜੇ
ਪੁਕਾਰਤੇ ਹੈਂ। ਪੁਨਾ ਅਨੰਦ ਕਾਲ ਨਰਕ ਭੋਗ ਕੇ ਚੌਰਾਸੀ ਲਖ ਜੋਨੀ ਕਾ ਦੁਖ ਹੈ ਸੋ ਕੌਨ ਕਥੇ
ਕਥਾ ਮੇ ਤੇ ਪਤਖ ਦੇਖਨੇ ਮੇ ਭੀ ਪੜਾ ਆਵਤਾ ਹੈ। ਪਸ ਪੰਖੀ ਸਿਆਲ ਕੀੜ ਬਾਂਦਰ ਆਦ
ਜੋਨੀਓ ਮੇ ਦੁਖ। ਹੇ ਮੇਰੇ ਮਨ ਐਸੇ ਦੁਖ ਰੂਪ ਸੰਸਾਰ ਤੇ ਨਿਰਾਸ ਹੋਇ ਬਿਨਾ ਸੁਖ ਨਾਹੀ।
ਤਾਂ ਤੇ ਤਿਨੋ ਕਾਲ ਇਹੁ ਸੰਸਾਰ ਦੁਖ ਰੂਪ ਹੈ। ਅਹੋ ਅਸਚਰਜ ਹੈ ਜੋ ਬਾਰੰਬਾਰ ਵਿਅਰਥ ਕਾਰਜ ਕੀ
ਤਰਫ ਦੌੜਤਾ ਹੈ। ਜੋ ਦੁਖ ਰੂਪੀ ਧੰਧੇ ਹੈ ਤਿਨ ਕੇ ਹੀ ਅਧੀਨ ਪੁਨਾ ਹੋਤਾ ਹੈ। ਇਹ ਜੀਵ
ਇਸ ਮੇ ਕਿਆ ਕਾਰਣ । ਸੋ ਮੋਟਿਜਣੀ ਆਪਣੇ ਮਨ ਮੇ ਬਿਚਾਰ ਕਿਰਾਰਤੀ ਹੈ। ਪੁਨਾ ਤਿਸ
ਕਾ ਉਤ੍ਰ ਆਪ ਹੀ ਆਪਣੇ ਮਨ ਕੋ ਕਹਿਤੀ ਹੈ। ਹੇ ਮੇਰੇ ਮਨ ਜੈਸੇ ਹਰਿਆਰ ਪਸੂ ਹੋਵੈ
ਜਿਸ ਕਾ ਰਖਕ ਕੋਈ ਨਹੀਂ ਸੋ ਤਿਸ ਕਾ ਫਿਰਨਾ ਹੀ ਬਾਰੰਬਾਰ ਬਣਿਆ ਰਹਿਤਾ ਹੈ। ਅਰ ਜਹਾਂ
ਕਹਾਂ ਦੁਖ ਤਾੜਨਾ ਕੋ ਪਾਵਤਾ ਹੈ ਸੋ ਸਾਂਤ ਕੋ ਨਹੀਂ ਪਾਵਤਾ । ਤੈਸੇ ਹੀ ਸੰਤ ਗੁਰੂ ਰਖਯਕ ਬਿਨਾ
ਇਸ ਮਨ ਕਾ ਸੁਭਾਓ ਭੀ ਹਰਿਆਰ ਪਸੂ ਵਤ ਹੈ ਭੋਗ ਰੂਪ ਸਬ ਜਾਈ ਦੇਖ ਕਰ ਜਗਤ ਮੇ ਬਾਰੰਬਾਰ
ਭਰਾਂ ਧਾਵਤਾ ਹੈ। ਤਾਂ ਤੇ ਸਾਂਤ ਪਦਿ ਜੋ ਸੰਤ ਹੈਂ ਸਾਂਤ ਆਤਮਾ ਤਿਨ ਕੀ ਸਰਨ ਮੇਂ ਲੇਵੈ
ਸੁਖ ਸਾਂਤ ਅਰਥ। ਪੁਨਾ ਸੋ ਮਾਤਾ ਪਿਤਾ ਵਤ ਰਖਯਕ ਹੈ। ਸਾਬਰਥ ਅਰ ਐਸਾ
ਪਤੀ ਮੁਝ ਕਉ ਪ੍ਰਾਪਤਿ ਕਰਨੀ । ਜੋ ਅਬਿਨਾਸੀ ਸਤ ਚਿਤ ਅਨੰਦ ਰੂਪ ਹੈ। ਅਰ ਅਜਰ ਅਮਰ
ਨਿਰੰਜਨ ਨਿਰੰਕਾਰ ਨਿਰਵਿਕਾਰ ਸਕਾਰ ਨਿਰਹੋਨ ਰਵਾਦ ਨਿਰਉਪਮ ਨਿਰਾਨੰਦ ਨਿਰਬਾਨ ਸਰਬਦਾ ਪ੍ਰਾਪ
ਰੂਪ ਪ੍ਰਤਿਕ ਜੋਤੀ। ਪੁਨਾ ਜੈਸੇ ਸ੍ਰੀ ਗੁਰੂ ਦੇਵ ਜੀ ਕਹਿਆ ਹੈ। "ਅਕਾਲ ਮੂਰਤਿ ਵਰ ਪਾਇਆ
ਅਬਿਨਾਸੀ ਨਾ ਕਦੇ ਮਰੈ ਨ ਜਾਇਆ। ਵੀਆਹ ਹੋਇਆ ਮੇਰੇ ਬਾਬੁਲਾ ਗੁਰਮੁਖੇ ਹਰਿ ਪਾਇਆ"।
ਐਸਾ ਅਬਿਨਾਸੀ ਭਰਤਾ ਪਾਇ ਕਰ ਗੁਰੂ ਪਿਤਾ ਦੁਆਰਿਓ ਮੈਂ ਸੁਖੀ ਹੋਵਾਂਗੀ। ਕਿਆ ਕ੍ਰਿਤ ਕ੍ਰਿਤ

ਸੋ ਕਿਛ ਪ੍ਰਾਪਤਿ ਹੋਣੇਜੋਗ ਸੀ ਸੋ ਪ੍ਰਾਪਤਿ ਹੂਆ ਜੋ ਕਿਛ ਕਰਣਾ ਸੀ ਸੋ ਕਰ ਲੀਆ ਹੈ। ਐਸਾ
ਪਦ ਜੋ ਹੈ ਤਿਸ ਕੋ ਮੈ ਪਾਵੋਂ ਤਾਂ ਤੇ ਅੱਤ ਰੂਪ ਜੋ ਸੰਸਾਰ ਹੈ। ਦੁਖ ਰੂਪ ਤਿਸ ਕੀ ਇਛਾ ਹੈ।
ਸੋ ਤਿਆਗ ਕਰ ਅਬ ਮੈ ਸੋ ਕਾਮ ਕਰੂੰ ਜਿਸ ਕਰ ਮੈਨੂੰ ਪੁਨਾ ਕਰਤਤ ਕਰਣਾ ਨ ਰਹੇ। ਅਰ ਕਿਸੀ
ਗਿਆਨ ਕੀ ਅਪੇਛਾ ਨ ਰਹੇ ਅਰ ਤਿਸ ਪਰਮ ਪਦ ਕੋ ਮੈ ਪ੍ਰਾਪਤਿ ਹੋਵੋਂ। ਗੁਰੂ ਕੇ
ਬ੍ਰਹਮਾਦਕ ਕੀ ਅਪੇਛਾ ਨ ਰਹੇ। ਜਾਂ ਤੇ ਕ੍ਰਿਤ ਕ੍ਰਿਤ ਰੂਪ ਮੈ ਹੋਵੇ ਸੋ ਕਾਮ ਕਰੋ ਤਾਤ ਕਾਲ।
ਐਸੇ ਬੀਚਾਰ ਕਰ ਬੜੀ ਧਰਮਸਾਲਾ ਆਵਣੇ ਕਾ ਨੇਮ ਕਰਤੀ ਭਈ ਲੋਕ ਲਾਜ ਤ੍ਰਿਣ ਵਤ ਤੋੜ ਕਰ।
ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਾ ਪਾਠ ਸੁਨਣਾ ਭਾਵ ਸਹਿਤ ਤਿਸੀ ਕਰ ਭਾਈ ਸਹਾਈ ਸਿੰਘ ਜੀ
ਕੇ ਦਰਸਨ ਕੀ ਲਾਲਸਾ ਅੰਤਿ ਬਾਢੀ। ਪੁਨਾ ਪੁਨਾ ਮਨ ਮੈ ਇਹੀ ਨਿਸਚਾ ਆਵੈ ਜੋ ਇਹੀ ਪੂਰਨ
ਪੁਰਖ ਸੰਤ ਪ੍ਰਮੇਸਰ ਸਤਿਗੁਰੂ ਹੈ। ਐਸੇ ਨੇਮ ਕਰਣੇ ਕਰ ਅਖਰ ਭੀ ਗੁਰਮੁਖੀ ਪੜ੍ਹ ਜਾਤੀ ਭਈ।
ਭਾਈ ਰਾਜਾ ਰਾਮ ਸੰਤ ਸੇ। ਫੇਰ ਗੁਰੂ ਗ੍ਰੰਥ ਸਾਹਿਬ ਜੀ ਦਵਾਰਿਓ ਗੁਰਾਂ ਦੀ ਮਹਿਮਾ ਸਮਝ ਕਰਿ
ਸਿਤੀ ਭਾਈ ਸਹਾਈ ਸਿੰਘ ਜੀ ਕੇ ਚਰਨਾ ਦੀ ਸਰਨ ਆਨ ਲਈ। ਸਰਧਾ ਸਹਿਤ ਭੇਟਾ ਲੇ ਕਰ
ਚਰਨਾ ਪਰ ਆਨ ਮਸਤਕ ਟੇਕਿਆ। ਕੈਸੀ ਹੈ ਭੂਦੇਵੀ ਵੈਰਾਗ ਵਿਵੇਕ ਖਟ ਸੰਪਦਾ ਆਦਿਕ ਤੇ
ਮੋਖ ਇਛਾ ਇਨ ਚਤੁਰ ਸਾਧਨੋ ਸਧੀਨ ਹੋ ਕਰ ਪੁਨ ਰਿਦਾ ਜਿਸ ਕਾ ਭਗਵਤ ਪ੍ਰੇਮ ਕਰ
ਨਿਰਭਰ ਹੋ ਰਹਾ ਹੈ। ਅਰ ਨੈਨੋ ਮੇ ਨੀਰ ਜਿਸ ਕੇ ਨਿਰਬਾਤ ਹੋਤਾ ਜਾਤਾ ਹੈ। ਤੇ ਰੋਮਾਂਚ
ਖੜੇ ਹੋ ਆਏ ਹੈ ਜਿਸ ਕੇ। ਸੋ ਗਦ ਗਦ ਕੰਠ ਹੋ ਕਰ ਸੰਤ ਆਗੇ ਬੇਨਤੀ ਕਰਤ ਭਈ।
ਹੇ ਦੀਨ ਦਇਆਲ ਸ੍ਰੀ ਸੁਆਮੀ ਜੀ ਹੇ ਪ੍ਰਭੂ ਜੀ ਕ੍ਰਿਪਾ ਕਰ ਮੈਨੂੰ ਸੋ ਉਪਦੇਸ
ਦੇਹੋ ਜਿਸ ਕਰ ਸੰਸਾਰ ਸਮੁੰਦ੍ਰ ਤੇ ਮੇਰਾ ਉਧਾਰ ਹੋਵੈ। ਜੈਸੇ ਤਿਨਾ ਤਾਪੋ ਕਰ ਅੰਤਾਕਰਣ ਨ ਤਪੇ।
ਪ੍ਰਮਾਤਮਾ ਕੋ ਪਾਇ ਕਰ ਸੁਖੀ ਹੋਵਉ ਸੋ ਉਪਦੇਸ ਦੇਹੋ ਜੀ। ਐਸੇ ਤਿਸ ਕੀ ਸਰਧਾ ਦੇਖ ਕਰ ਕੇ
ਸ੍ਰੀ ਰਾਮ ਨਾਮ ਕਾ ਉਪਦੇਸ ਦੇ ਕਰ ਵਿਦਾ ਕਰਤ ਭਏ। ਅਪੁਨੇ ਗ੍ਰਿਹ ਮੇ ਆਇ ਕਰਿ ਲਗੀ
ਸ੍ਰੀ ਰਾਮ ਨਾਮ ਕਾ ਸਿਮਰਨ ਕਰਨੇ। ਥੋੜੇ ਕਾਲ ਕੇ ਪੀਛੇ ਸੋ ਸਹਿਜ ਪਦ ਕੋ ਪ੍ਰਾਪਤਿ ਭਈ।
ਜਾਂ ਤੇ ਪਰਮ ਸੁਧ ਪਾਤ੍ਰ ਸੀ। ਤੱਤ ਕਾਲ ਹੀ ਰਿਦੇ ਸਾਂਤਿ ਸਰੂਪਾ ਭਈ। ਰੋਜ ਦੇ ਰੋਜ
ਅਨ ਜਲ ਤਾਂ ਮੁਖ ਲਾਵਣਾ ਜਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੁਨਾ ਸ੍ਰੀ ਭਾਈ ਸਹਾਈ ਸਿੰਘ ਜੀ ਕਾ
ਦਰਸਨ ਕਰਨਾ। ਨਹੀ ਤਾਂ ਬ੍ਰਤ ਰੂਪਾ ਰਹਨਾ। ਜਬ ਤਿਸ ਕਾ ਅੰਤ ਸਮਾ ਹੂਆ ਜਾਨ
ਕਰ ਜੋ ਪ੍ਰਮੇਸਰ ਕੇ ਪਿਆਰੇ ਸੋ ਭਗਤੋਂ ਕੇ ਭੀ ਪਿਆਰੇ ਇਕ ਤੋਲਾ ਰਾਮ ਮਿਸਰ ਹੈਂ ਸੋ ਇਤਆਦੀ
ਪ੍ਰਾਪਤ ਭਏ ਨਿਕਟ ਹੋ ਕਰ। ਹੇ ਦੇਵੀ ਅਬ ਤੇਰੀ ਕਿਆ ਨਿਸਚਾ ਹੈ ਪੁਨਾ ਤੈਨੂੰ ਨਜਰ
ਕਿ ਆਵਤਾ ਹੈ ਸੋ ਕਹੋ। ਤਾਂ ਕਹਤ ਭਈ ਨਿਸਚਾ ਮੇਰਾ ਗੋਬਿੰਦ ਕੇ ਚਰਣਾਰਬਿੰਦ ਮੈ ਹੈ ਤੇ
ਦ੍ਰਿਸਟੀ ਮੇਰੀ ਸੰਤਾਂ ਸਤਿਗੁਰਾਂ ਕੀ ਤਰਫ ਜੋ ਅਗ੍ਰ ਭਾਗ ਮੇਰੇ ਖੜੇ ਹੈਂ। ਸ੍ਰੀ ਭਾਈ ਤਲਾ
ਰਾਮ ਜੀ ਸ੍ਰੀ ਭਾਈ ਸਹਾਈ ਸਿੰਘ ਜੀ ਭਾਈ ਰਾਜਾ ਰਾਮ ਜੀ ਸ੍ਰੀ ਬਾਬੀ ਬਾਲਕ ਰਾਮ ਜੀ।
ਪੁਨਾ ਪ੍ਰੀਤਵਾਨ ਪ੍ਰਾਪਤ ਭਏ ਕੋਊ ਕਸਟ ਤਾਂ ਨਹੀਂ ਹੋਤਾ ਕਿਉਂ ਹੇ ਦੇਵੀ। ਸੋ ਕਹਤ ਭਈ

ਅਬ ਮੈ ਗੁਰਾਂ ਦੀ ਕਿਰਪਾ ਕਰ ਤਹਾਂ ਇਸਥਿਤੀ ਪਾਈ ਹੈ। ਸੁਖ ਸਰੂਪ ਜੋ ਪ੍ਰਮਾਤਮਾ ਹੈ ਆਪਣਾ ਆਪ ਅਬਿਨਾਸੀ ਜਹਾਂ ਦੁਖ ਦਰਦ ਰੋਗ ਸੋਗ ਕਸ਼ਟ ਕਾ ਨਾਮ ਭੀ ਨਹੀਂ। ਐਸੇ ਕਹਿ ਕਹਿ ਪ੍ਰਾਣ ਤਿਆਗ ਕਰ ਮੁਕਤਿ ਪਾਵਤੀ ਭਈ ਸੰਤ ਕ੍ਰਿਪਾ ਸੇ। ਪੀਛੇ ਤੇ ਮਿਸਰ ਤੋਲਾ ਰਾਮ ਜੀ ਭੀ ਸ੍ਰੀ ਰਾਮ ਨਾਮ ਕਾ ਉਪਦੇਸ਼ ਪਾਇ ਕਰਿ ਜੀਵਨ ਮੁਕਤਿ ਹੂਆ ਸ਼ਾਂਤ ਸੁਖ ਸਰੂਪ। ਗੁਰ ਮੁਖਾਰਬਿੰਦ ਸੇ ਰਾਮ ਨਾਮ ਲੇਣੈ ਕਰਿ ਅਨੰਤਿ ਫਲ ਹੋਤਾ ਹੈ। ਇਹ ਤਿਸ ਸੁਣਿਆ ਸੀ। ਤਾਂ ਤੇ ਸ੍ਰੀ ਸਾਈਂ ਸਹਾਈ ਸਿੰਘ ਕੇ ਚਰਨੀ ਪਏ ਕਰ ਜਾਤਿ ਪਾਤ ਕੇ ਅਭਿਮਾਨ ਕੋ ਨਿਵਿਰਤ ਕਰਿ ਕੇਰਾਮ ਨਾਮ ਕੋ ਸਿਮਰ ਕਹਿ ਮੁਕਤ ਹੂਆ। ਇਤਿ ਸ੍ਰੀ ਭਗਤ ਪ੍ਰੇਮ ਪ੍ਰਕਾਸ਼ ਗਰੰਥੇ ਪ੍ਰਾਧਾਰਥੇ ਰੂਸ੍ਰ ਕੀ ਮੁਕਤ ਹੋਵਣ ਵਰਨੰਨ ਦੁਖਸਟਮੋ ਧਿਆਇ। ੧੨। ਕੋਟਿਲ ਬੀਜੇ ਕੇ ਪਾਰ ਨਦੀ ਸੇ ਏਕ ਜੰਡ ਨਾਮ ਗ੍ਰਾਮ ਤਹਾਂ ਸਜਨ ਨਾਮ ਏਕ ਗ੍ਰਿਹਸਤੀ ਸਿਖ ਹੋਤਾ ਭਇਆ। ਜੋ ਬਾਲ ਅਵਸਥਾ ਹੀ ਤੇ ਲੈ ਕਹਿ ਉਪਦੇਸ ਗੋਬਿੰਦ ਕੇ ਨਾਮ ਕਾ ਪਾਇ ਕਰ ਗੋਬਿੰਦ ਮਾਰਗ ਮੇ ਨਿਪਨ ਭਇਆ। ਪੁਨਾ ਸਨਾਹ ਸਾਥ ਅਪਗਾ ਤਰ ਕਰ ਆਦਿਤ ਵਾਰ ਕੇ ਵਾਰ ਸੁਆਮੀ ਕਾ ਦਰਸਨ ਆਇ ਪਾਵਤਾ ਸੀ ਨੇਮ ਕਰਿ। ਐਸੀ ਸ਼ਿਗ ਕੀ ਪ੍ਰੀਤੀ ਸੀ। ਸੋ ਸ੍ਰੀ ਸੰਤ ਕੇ ਦਰਸਨ ਕੇ ਪ੍ਰਤਾਪ ਕਰਤਿ ਤਿਸ ਕੇ ਹਿਰਦੇ ਭੂਮੀ ਮੇਂ ਸ੍ਰੀ ਪ੍ਰਮੇਸਵਰ ਕੀ ਪ੍ਰੀਤ ਵਾ ਰੂਪ ਅੰਕਰ ਦਲੋਂ ਸਹਿਤ ਆਇ ਪ੍ਰਗਟਤਾ ਭਇਆ ਭਾਵ ਵਿਹਐਸੀ ਨਾਮ ਕੀ ਪ੍ਰੀਤੀ ਤਿਸ ਕੋ ਭਈ ਜੋ ਮਾਤਾ ਪਿਤਾ ਕੇ ਕਹੇ ਭੀ ਕਾਜ ਨ ਕਰਵਾਵਤ ਭਇਆ। ਗੋਬਿੰਦ ਕੇ ਨਾਮ ਕਾ ਜੋ ਰਸ ਆਇਆ ਹੈ ਤਾਂ ਤੇ ਵਿਸ਼ੈ ਰਸ ਬਿਰਸ ਭਾਸਤਾ ਹੈ। ਪੁਨਾ ਬਚਨ ਵਾਕੀ ਕਹੀ ਨ ਜਾਇ ਕਹਾਵਤ। ਤਬ ਤਿਸ ਕੇ ਮਾਤ ਪਿਤਾ ਸੱਜਨ ਨਾਮ ਬਾਲਕ ਕੋ ਸ੍ਰੀ ਸਾਈਂ ਜੀ ਕੇ ਚਰਨਾ ਸੀ ਅਸਰਨ ਆਇ ਕਰ ਅਰਜ ਗੁਜਾਰਤ ਭਏ ਬੇਨਤੀ ਪੂਰਕ। ਜੋ ਹੇ ਭਗਵਨ ਜੋ ਇਸ ਬਾਲਕ ਕੋ ਪ੍ਰਮਾਨ ਹਠ ਆਪਨਾ ਕਰਤਾ ਹੈ ਸੋ ਪੀਛੇ ਪਛਤਾਇ ਕਰ ਸੇਵੀ ਕਰ ਤਤ ਕਰਤਾ ਹੈ ਪ੍ਰਥਮ ਬਡਿਆ ਕੇ ਕਹੇ ਨ ਥਾ ਜੋ ਕਰਤਾ। ਤਬ ਸੋ ਹਾਥ ਜੋਰ ਕਰ ਕਹਤ ਭਇਆ ਹੇ ਸੁਆਮੀ ਜੀ ਆਪ ਕੇ ਹੁਕਮ ਮੈਨੂੰ ਸੁਖ ਅਨੰਦ ਹੈ। ਜੈਸੇ ਆਪ ਕਹੋ ਤਥਾ ਮੈ ਕਰਤਾ ਹੋਂ। ਤਬ ਸੰਤ ਆਗੇ ਮਸਤਕ ਟੇਕ ਕਰ ਦੰਪਤੀ ਸੁਤ ਕੋ ਸਾਥ ਲੇ ਕਰ ਪ੍ਰਸੰਨ ਹੋ ਕਰ ਅਪਨੇ ਨਗਰ ਮੇਂ ਜਾਇ ਕਰ ਸੁਤ ਕੇ ਕਾਜ ਕਾ ਜੋ ਕਾਜ ਹੈ ਸੋ ਤਾਤ ਕਾਲ ਕਰਤਿ ਭਏ। ਸੋ ਸਜਨ ਪੁਨਾ ਕਿਸੀ ਸਾਵਨ ਕੇ ਮਾਸ ਮੇ ਅਪਗਾ ਅਨੰਤ ਲਹਿਰਾਂ ਕਰ ਜੋ ਪੂਰਨ ਹੈ। ਤਿਸ ਸਮੇ ਆਨ ਪ੍ਰਵੇਸ ਕਰਤਾ ਭਇਆ ਸਨਾਹਾ ਫੂਕ ਕਰ ਸੰਤ ਕੇ ਦਰਸਨ ਲੀਏ। ਤਬ ਅਧ ਬੀਚ ਨਦੀ ਕੇ ਕਪਰ ਬੀਚ ਜਾਇ ਪੜਾ ਕੈਸੇ ਜੈਸੇ ਕਾਲ ਕੇ ਮੁਖ ਮੇ ਪੁਰਸ ਪੜਤਾ ਹੈ ਤਥਾ ਸੋ ਜਾਇ ਪੜਾ। ਸਨਾਹੁ ਫਟ ਗਈ ਤੇ ਫੂਕ ਨਿਕਸ ਗਇਆ। ਜੈਸੇ ਦੇਹ ਪ੍ਰਾਣ ਵਿਜੋਗ ਹੋ ਜਾਵੇ ਤਥਾ ਸੋ ਭਈ।

Bhai Sajjan

ਭਾਈ ਸਜਨ

ਤਬ ਕਹਿਤ ਭਇਆ ਹੇ ਭਾਈ ਸਹਾਈ ਸਿੰਘ ਜੀ ਮੇਰੀ ਰਖਯਾ ਕਰੋ। ਤਿਸੀ ਸਮੇ ਮੇ ਜਲ ਹਾਥ ਹੋਤਾ ਭਇਆ ਕਜਾਨੂੰ ਪ੍ਰੀਤ। ਤਬ ਸੁਖੇਨ ਹੀ ਅਪਗਾ ਤੇ ਪਾਰ ਹੋ ਕਰ ਅਪਨੇ ਨਕੇਤ ਜਾਤਾ ਭਇਆ ਸੰਤ ਦਇਆ ਤੇ। ਪੁਨਾ ਰਵੀਵਾਰ ਤਰ ਕਰ ਤਟਨੀ ਕੇ ਸੰਤ ਆਗੇ ਆਨ ਮਸਤਕ ਟੇਕਤ ਭਇਆ ਪੁਨਾ ਪ੍ਰਸੰਗ ਭੀ ਕਹਿਆ ਪੂਰਬ ਦਿਨ ਕਾ। ਤਾਂ ਸ੍ਰੀ ਭਾਈ ਜੀ ਕਹਤੇ ਭਏ। ਹੇ ਸਜਨ ਸਾਡਾ ਸਜਾ ਸਕੰਧ ਦੇਖੋ। ਜਬ ਦੇਖਿਆ ਤਬ ਗਿਲੀ ਬਾਲੂੰ ਲਗ ਰਹੀ ਹੈ ਤਿਸ ਸਕੰਧ ਸਾਥ। ਤਾਂ ਸਜਨ ਕਰ ਜੋੜ ਕਰ ਕਹਤ ਭਇਆ ਹੇ ਸੁਆਮੀ ਜੀ ਏਹ ਗਿਲੀ ਬਾਲੂ ਕਹਾਂ ਸੇ ਲਗੀ ਹੈ ਆਪ ਕੇ ਮੋਢੇ ਨੂੰ। ਤਬ ਸੰਤ ਕਹਤ ਭਏ ਤਿਸ ਸਜਣ ਕੇ ਸੰਸੇ ਦੂਰ ਕਰਨ ਲਈ ਹੇ ਭਾਈ ਗੁਰੂ ਨਾਨਕ ਜੀ ਕੀ ਕ੍ਰਿਪਾ ਤੇ ਤਿਸ ਅਗਾਧ ਜਲ ਮੇਰੇ ਤਾਂ ਤੇਰੇ ਨੀਚੇ ਕਰ ਦੀਆ ਥਾ ਤੇ ਜਲ ਹਾਥ ਭਇਆ ਤੇ ਤੁਸੀਂ ਸੁਖੇਨ ਹੀ ਪਾਰ ਭਏ। ਤਬ ਨੇ ਮਸਤਕ ਟੇਕਤ ਭਇਆ ਤੇ ਕਹਿਤ ਭਇਆ ਹੇ ਸੁਆਮੀ ਜੀ ਤੁਸੀਂ ਧੰਨ ਹੋ। ਜੈਸੇ ਇਸ ਨਦੀ ਸੇ ਪਾਰ ਕੀਆ ਹੈ ਤੈਸੇ ਸੰਸਾਰ ਰੂਪੀ ਦਰੀਆਓ ਮੇ ਆਪ ਹੀ ਪਾਰ ਕਰਨਾ ਹੈ ਤਾਂ ਤੇ ਆਪ ਦੇ ਚਰਨੋ ਦੀ ਮੈ ਸਰਨ ਲਈ ਹੈ। ਤਿਸ ਸਜਨ ਸਾਧ ਕੇ ਸਮੇ ਪਾਇਕਰ ਦੋ ਬੇਟੇ ਭਏ। ਗ੍ਰਿਹ ਮੇ ਗਰੀਬੀ ਬਹੁਤ ਤੇ ਸੰਤ ਕ੍ਰਿਪਾ ਤੇ ਮਨ ਨੂੰ ਸੰਤੋਖ ਅਤੇ ਮਨ ਮੇ ਪ੍ਰਸੰਨ ਰਹੇ। ਕਿਸੀ ਪੁਰਸ ਤਿਸ ਕੋ ਕਹਾ ਹੇ ਸਜਨ ਰਾਮ ਤੇਰੇ ਗਰੀਬੀ ਬਹੁਤ ਹੈ ਗੁਜਾਰਾ ਕੈਸੇ ਕਰਤੇ ਹੋਂ ਹੇ ਭਾਈ। ਤਾਂ ਹਸ ਕਰ ਕਹਤ ਭਏ ਹੇ ਪਿਆਰੇ ਗੁਰ ਕੇ। ਕਬੀਰ ਭਗਤ ਨਾਲੋ ਅਜੇ ਭੀ ਅਸੀਂ ਧਨਾਢ ਹਾ ਕੈਸੇ ਜੋ ਧਾਤੂ ਪਾਤਰ ਤੇ ਭੂਖਨ ਪੁਨਾ ਲੇਫ ਮੰਜਾ ਆਦੀ ਕੁਛ ਕੁ ਘਰ ਮੇ ਪੜਾ ਹੈ। ਤਾਂ ਤੇ ਮਨ ਕੋ ਕਹਿਤਾ ਹਾਂ ਹੇ ਮੇਰੇ ਮਨ ਤੂੰ ਮਤ ਸੋਕ ਕਰ ਅਜੇ ਭੀ ਤੂੰ ਪੂਰਬ ਭਗਤੋਂ ਸੇ ਧੰਨਵੰਤ ਹੈ। ਜੋ ਕੈਸੇ ਜੋ ਸ੍ਰੀ ਕਬੀਰ ਜੀ ਸੰਤਾਂ ਲੋਟੇ ਲੋਈ ਗਹਿਣੇ ਜਾਇ ਪਾਈ। ਤੇ ਚੌਧਰ ਭਗਤ ਜੀ ਪੀਪਾ ਜੀ ਕੇ ਵਾਸਤੇ ਅਪਨੀ ਇਸਤ੍ਰੀ ਕਾ ਨਹਘਾ ਸੀ ਲੋਟੀ ਧੇਰ ਦੀਆ। ਤਾਂ ਤੇ ਧੰਨ ਸੋ ਭਗਤਿ ਭਏ ਹੈ। ਏਕ ਸਮੇਂ ਭਾਈ ਸਜਨ ਦੋਨੋ ਪੁਤ੍ਰੋਂ ਕੇ ਸਾਥ ਲੇ ਕਰ ਮੁਲਤਾਨ ਤਰਫ ਜਾਤੇ ਭਏ ਤਾਂ ਦੋਨੋ ਪੁਤ੍ਰੋਂ ਕੋ ਕਹਤ ਭਏ ਜੋ ਤੀਨ ਜਾਤੇ ਹਾਂ ਦੋ ਆਵਾਂਗੇ। ਐਸੇ ਕੋਈ ਮਾਸ ਤਿਸ ਤਰਫ ਰਹ ਕਰ ਏਕ ਦਿਨ ਬੈਠੇ ਹੇ ਤਿਨੋ। ਤਾਂ ਪੁਤ੍ਰੋਂ ਕੋ ਕਹਤ ਭਇਆ ਪਿਤਾ ਉਨ ਕਾ ਜੋ ਹੇ ਪੁਤ੍ਰ ਮੇਰਾ ਤਾਂ ਸਿਸਾ ਕੋਊ ਨਾਹੀ। ਗੁਰ ਪ੍ਰਸਾਦਿ। ਪਰ ਤੁਸੀਂ ਲੋਕ ਵਿਵਹਾਰ ਚੌਕਾ ਦੀਵਾ ਕਰ ਲੇਵੋ ਜਾਂ ਤੇ ਤੁਮ ਕੋ ਪਸਚਾਤਾਪ ਨਾ ਹੋਵੇ। ਤਾਂ ਪੁਤ੍ਰ ਕਹਤ ਭਏ ਹੇ ਪਿਤਾ ਜੀ ਤੁਸੀ ਤਾਂ ਰਾਜੀ ਹੋ ਤੇ ਅਸੀਂ ਸੁਖੀ ਹਾਂ ਮਰਣਾ ਕਿਸਨੇ ਹੈ। ਜੋ ਚੌਕਾ ਦੀਵਾ ਕਰੀਏ। ਤਾਂ ਭਾਈ ਸਜਨ ਜੀ ਕਹਤ ਭਏ ਜੋ ਤੁਸੀਂ ਬਚਨ ਮੰਨ ਕਰ ਕਰੋ। ਤਾਂ ਦੀਵਾ ਚੌਕਾ ਤਿਆਰ ਕਰਤ ਭਏ। ਤਬ ਸਜਨ ਜੀ [illegible] ਕਰਤੇ ਸ੍ਰੀ ਜਪੁਜੀ ਪਠ ਕਰ ਚੌਕੇ ਬੀਚ ਸੋਇ ਜਾਤੇ ਭਏ ਤੇ ਸ੍ਰੀ ਵਾਹਿਗੁਰੂ ਉਚਾਰ ਕਰ ਪ੍ਰਾਣ ਐਸੇ ਤਿਆਗਤ ਭਏ ਸੁਖੇਨ ਜੈਸੀ ਹਸਤੀ ਕੰਠ ਸੇ ਫੂਲ ਮਾਲਾ ਤਿਆਗੇ। ਸੰਤਿ ਕ੍ਰਿਪਾ ਤੇ ਧੁਰਧਾਮ ਕੋ ਜਾਇ ਪ੍ਰਾਪਤਿ ਭਏ। ਜਿਸ ਕੋ ਜੋਗੀ ਜਨ ਜਤਨ ਸੇ ਜਾਵਤੇ ਹੈ। ਸਾ: ੩ ।

ਇਤਿ ਸ੍ਰੀ ਭਗਤਿ ਪ੍ਰੇਮ ਪ੍ਰਕਾਸ਼ ਸਿੰਘੇ ਪੂਰਬਾਰਧੇ ਸਜਨ ਪ੍ਰਸੰਗ ਬਰਨਨੰ ਤੇਰਵੋ ਧਿਆਇ। ੧੩ । 13
ਇਕ ਸਮੇ ਸ੍ਰੀ ਭਾਈ ਜੀ ਨਦੀ ਕੇ ਕਿਨਾਰੇ ਭਜਨ ਹੋਏ ਰਹੇ ਹੈ। ਤਬ ਮਾਰਗ ਮੇ ਗਾਡਰੀਆਂ ਜਾ ਰ
ਸੰਗ ਦੁਖ ਕਰਤੀ ਹੈ। ਤਬ ਏਕ ਭੂਤ ਤਿਸ ਕੋ ਪਕੜ ਲਿਆ ਸੋ ਡੇਰੀਆ ਲੇ ਕਰ ਸਿਰ ਪੰਡੀ ਭੂਮੀ ਪ
ਕ੍ਰਿਪਾਲ ਸਹਿਜ ਦਇਆਲ ਹਰਿਜਨ ਐਹ ਕੌਤਕ ਦੇਖ ਕਰ ਤਿਸ ਕੋ ਕਹਤ ਭਏ ਨਿਕਟ ਹੋ ਕਰ।
ਹਰਿਜਨ ਸਾਧੂ। ਹੇ ਭਾਈ ਨਰ ਰਗ ਇਹ ਵਿਚਾਰਾ ਪਸ਼ੂ ਗਰੀਬ ਇਸ ਨੂੰ ਕਿਉਂ ਪਕੜਿਆ ਹਈ
ਤਾਂ ਤੇ ਤਿਸ ਕੋ ਤਿਆਗ ਦੇ ਤੂੰ ਕਿਸੀ ਅਵਰ ਜਗਾ ਨਿਵਾਸ ਕਰ। ਸੋ ਬਚਨ ਪਾ ਕਰ ਤਤ
ਕਾਲ ਤਿਆਗ ਜਾਤਾ ਭਇਆ। ਤਬ ਸੋ ਗਾਡਰ ਕੇ ਸ੍ਰੀ ਭਾਈ ਜੀ ਚਰਨ ਛੁਹਾਇ ਕਰ ਕਹਤ
ਭਏ ਉਨ ਤੇਰਾ ਪ੍ਰਮੇਸਰ ਭਲਾ ਕਰੇ। ਤਬ ਸੋ ਪੁਰਖ ਜੈਸੇ ਪ੍ਰਸੰਨ ਹੋ ਕਰਿ ਚਰਤੀ ਭਈ। ਤੇ
ਸੰਤ ਜੀ ਤਟਨੀ ਪਰ ਜਾਇ ਰਹਿ ਸਿਮਰਨ ਕਰਤੇ ਭਏ । ਇਸ ਸਾਖੀ ਮੇ ਸੰਤ ਕ੍ਰਿਪਾ ਕਾ
ਸਿਧਾਂਤ ਤੋ ਪਰਗਟ ਹੈ। ਪੁਨਾ ਚਰਨ ਪਾਇ ਕਰਿ ਭੂਤ ਕਾ ਤਤਕਾਲ ਚਲਿਆ ਜਾਣਾ। ਦੂਜੇ
ਪੂਰਬਵਤ ਚਰਣਾ ਭੇਡ ਕਾ ਪ੍ਰਸੰਨ ਹੋ ਕਰਿ। ਇਹ ਭੀ ਸੰਤ ਕੇ ਬਚਨ ਕਾ ਪ੍ਰਤਾਪ ਸਪ੍ਰਤਖ ਹੈ।
ਪੁਨਾ ਜੋ ਸੰਤਾਂ ਕਹਿਆ ਹੈ ਬਚਨ ਚਰਣ ਛੁਹਾਇ ਕਰ ਜੋ ਤੇਰਾ ਪ੍ਰਮੇਸਰ ਭਲਾ ਕਰੇ ਸੋ ਇਸ
ਕਾ ਫਲ ਤਿਸ ਕੋ ਅੰਤ ਮੇ ਕਿਆ ਭਇਆ ਸੋ ਮੈਂ ਅਗਿਆਨੀ ਨਹੀਂ ਜਾਣ ਸਕਤ। ਪੰਤੂ ਬਡਿਆਂ ਕੇ
ਨਿਸਚੇ ਕੀ ਬਾਤ ਹੈ ਜੋ ਨਾਮ ਕਾ ਪ੍ਰਤਾਪ ਤੇ ਸੰਤ ਧੂੜੀ ਕਾ ਪੁਨਾ ਸਾਧ ਸੰਗਤ ਕਾ ਪ੍ਰਤਾਪ
ਬੇਅੰਤ ਹੈ। ਜੈਸੇ ਸ੍ਰੀ ਗੁਰਦੇਵ ਜੀ ਭੀ ਕਹਾ ਹੈ। "ਖਗਤਨ ਮ੍ਰਿਗਤਨ ਮੀਨ ਤਨ ਸ੍ਰਾਹ ਤਨ
ਸਾਧੂ ਸੰਗ ਉਧਰੇ"। ਸ੍ਰੀ ਗੁਰ ਦੇਵ ਜੀ ਤਾਂ ਇਸੀ ਜਨਮ ਮੇ ਮੁਕਤਿ ਕਹਿਤੇ ਹੈਂ। ਸੰਤ ਸੰਗ
ਕਾ ਪ੍ਰਤਾਪ। / ਨਹਿ ਤੋ ਦੁਰਜਨ ਤੇ ਸਨਿਆਇ ਕਰ ਕ੍ਰਮ ਸੇ ਮੁਕਤੀ ਤੋ ਅਵਸ ਹੈ। ਸੋ ਕੈਸੇ
ਤਿਸ ਜਨਮ ਕੋ ਤਿਆਗ ਕਰ ਉਤਮ ਲੋਕੋਂ ਕੇ ਭੋਗੋਂ ਕੋ ਭੋਗ ਕਰਿ ਪੁਨਾ ਮਨੁਖ ਜਨਮ ਪਾਇ ਕਰ ਪਰਾਂ
ਕੇ ਗ੍ਰਿਹ ਮੇ ਅਰ ਸਤਿਸੰਗ ਕਰਿ ਨਾਮ ਕੋ ਜਪ ਕਰ ਤੇ ਗਿਆਨ ਕੋ ਪਾਇ ਕਰਿ ਸੋ ਨਿਸਚੇ ਕਰ
ਮੁਕਤ ਹੋਵੇ ਪਰ ਹੋਵੇ। [ਏਕ ਸਮੇਂ ਭਾਈ ਰਾਮ ਸਿੰਘ ਜੀ ਕਹੂੰ ਚਲਣੇ ਲਗੇ ਸੇ। ਤਾਂ ਸ੍ਰੀ ਭਾਈ
ਸਾਹਿਬ ਜੀ ਕਹਤ ਭਏ । ਹੇ ਭਾਈ ਰਾਮ ਸਿੰਘ ਜੀ ਜੇ ਕਰ ਆਠ ਦਿਨ ਹੋਰ ਰਹੋ ਤਾਂ ਤੁਸਾਂ
ਨੂੰ ਇਕ ਸਾਧ ਦਾ ਦਰਸ਼ਨ ਕਰਵਾਈਏ। ਤਾਂ ਹਥ ਜੋੜ ਕਰ ਮਸਤਕ ਟੇਕ ਕਰ ਕਹਾ ਜੋ ਸਤਿ
ਬਚਨ ਸੁਆਮੀ ਜੀ। ਆਗੇ ਤੋ ਸ੍ਰੀ ਸੰਤ ਜੀ ਅੰਦਰਹੁ ਕਿਵਾੜ ਸਿੰਜਤ ਕਰਿ ਬੈਠਦੇ ਹੈਸਨ।
ਤੇ ਉਸ ਅਸਟਮੇ ਦਿਨ ਅੰਦਰਹੁ ਦਰ ਖੋਲ ਕਰ ਬੈਠਤੇ ਭਜਨ ਪਰਾਇਣ ਹੂਏ ਜਾਂ ਤੇ ਅੰਤ੍ਰਜਾਮੀ ਹੈ।
ਚਾਰ ਘੜੀ ਦਿਨ ਰਹਿੰਦੇ ਸਾਧ ਮੁੰਜ ਪੈ ਛੁਟਦੇ ਸਨ ਤੇ ਉਹ ਸੰਤ ਸਿਧ ਆਇ ਨਿਕਸੇ। ਸੋ ਸਿਧ ਕੈਸੇ
ਧਰਮਸਾਲ ਮੇ ਆਇ ਪ੍ਰਗਟੇ ਜੈਸੇ ਜਗਿਆਸੂ ਕੇ ਰਿਦੇ ਮੇ ਗਿਆਨ ਪ੍ਰਗਟੇ ਤਥਾ ਸੋ ਆਏ। ਸੋਭਾ
ਕਰਤੇ ਹੈਂ। ਸਰੀਰ ਕੀ ਜੁਬਾ ਅਵਸਥਾ, ਲੰਬਾ ਦੇਹ, ਭਭੂਤੀ ਸਹਤ ਤੇ ਜਟਾਂ ਖੁਲੀਆਂ ਸਨ। ਕਾਂਦਰਾਂ
ਅ... ਨੇਤ੍ਰ ਤਪ ਕਾ ਤੇਜ ਪ੍ਰਕਾਸੇ ਅਧਕ। ਪੁਨਾਂ ਕਾਂਧੇ ਪਰ ਕੁਤਕਾ ਲੀਆ ਹੂਆ ਸੋ ਧਰਮਸਾਲਾ
ਮੇ ਆਨ ਪ੍ਰਵੇਸ ਕਰਤੇ ਹੂਏ। ਪੁਨਾ ਸਾਧਾਂ ਕੋ ਦੇਖ ਕਰ ਨਮੋ ਸਰਬ ਸਾਧਵਾ ਕਹਿ ਕਰ

A Siddha comes for the darshan of Bhai Sahib Ji

ਇਕ ਸਿਧ ਭਾਈ ਸਹਾਈ
ਸਿੰਘ ਦੇ ਦਰਸ਼ਨਾਂ ਨੂੰ ਆਇਆ



ਤਿਨ ਸਿਧੋਂ ਪੂਛਤ ਭਏ ਜੋ ਸ੍ਰੀ ਭਾਈ ਸਹਾਈ ਸਿੰਘ ਜੀ ਕਹਾਂ ਹੈਂ ਇਸਥਿਤ। ਤਾਂ ਸਾਧੂ ਨਿਮਸਕਾਰ ਕਹਿਤ ਭਏ, ਕਰ ਕਮਲ ਜੋਰ ਕੇ, ਜੀ ਉਹ ਕੁਟੀਆ ਹੈ। ਤਿਸ ਬੀਚ ਆਪ ਬੈਠੇ ਹੈਂ ਆਪ ਕਰੋ ਦਰਸ਼ਨ। ਤਾਂ ਜਾਏ ਪਰਵੇਸ਼ ਕਰਤ ਭਏ। ਅਰ ਸ੍ਰੀ ਭਾਈ ਜੀ ਕੇ ਚਰਨਾਰਬਿੰਦੋ ਪਰ ਆਪਨਾ ਸਿਰ ਰ ਕੇ ਸਿਧ ਝੁਕਾਵਤੇ ਭਏ। ਆਗਿਆ ਪਾਇ ਕਰ ਬੈਠ ਗਏ। ਤਾਂ ਸ੍ਰੀ ਭਾਈ ਬਡਾ ਆਦਰ ਕੀਤਾ ਤਾਂ ਭਾਈ ਰਾਮ ਸਿੰਘ ਜੀ ਨੂੰ ਭੀ ਕਹਤ ਭਏ ਜੋ ਇਹ ਓਹੀ ਸਿਧ ਹੈ ਸੰਤ ਜੋ ਆਪ ਕੋ ਆਗੇ ਨੇ ਕਹਿਆ ਸੀ। ਤਾਂ ਛੋਟੇ ਭਾਈ ਸਾਹਿਬ ਜੀ ਮਸਤਕ ਕਰ ਲਗੇ ਚਰਣ ਰਾਪਣੇ ਤੇ ਚਰਣ ਧੂੜੀ ਮਸਤਕ ਪਰ ਲਾਵਹਿ। ਅਰ ਪੂਛਿਆ ਹੇ ਅਪ੍ਰਤਹਤਗਤਿ ਜਿਸ ਕੀ ਗਤੀ ਕੋ ਕੋਈ ਰੋਕੇ ਨਾਹੀ। ਸੰਤ ਜੀ ਆਪ ਕਿਸ ਤਰਫ਼ੋਂ ਆਏ ਹੋ ਜੀ। ਸਿਧਉ ਵਾਚ। ਸੁਨੋ ਸਾਧ ਜੀ ਅਜ ਕੇ ਅਠਵੇ ਦਿਨ ਕੋ ਹਮ ਸ੍ਰੀ ਦੀਨਾ ਨਾਥ ਨੀਲਾਚਲ ਤਹਾਂ ਸੇ। ਤਾਂ ਇਸ ਤਰਫ਼ ਹਮਾਰਾ ਧਿਆਨ ਆਇਆ ਜੋ ਸ੍ਰੀ ਭਾਈ ਸਹਾਈ ਸਿੰਘ ਕਾ ਹਮ ਦਰਸ਼ਨ ਕਰੇਂ ਜੋ ਬਹੁਤ ਕਾਲ ਹੂਆ ਹੈ ਦਰਸ਼ਨ ਕਰਿਆਂ ਜਾਂ ਤੇ ਸੰਤ ਸਫ਼ਲ ਦਰਸ਼ਨ ਹੈ। ਜੋ ਤਤ ਕਾਲ ਸ਼ਾਂਤ ਪ੍ਰਾਪਤਿ ਕਰਤੇ ਹੈ। ਤਾਂ ਕਹਿਆ ਮਹਾਰਾਜ ਰਸਤਾ ਦੂਰ ਕਾ ਨਦੀਆਂ ਬਨ/ਪਰਬਤ ਇਤਨੇ ਕਾਲ ਮੇ ਆਪ ਕੈਸੇ ਆਏ। ਤਾਂ ਸਭਿਆਂ ਨੇ ਮੁਨੀ ਮੀਤੀ ਜੋ ਇਹ ਕੀ ਪੂਛਨਾ ਹੈ ਸਮਰਥ ਸਿਧ ਜੋ ਹੂਏ। ਤਾਂ ਸ੍ਰੀ ਭਾਈ ਸੁਆਮੀ ਜੀ ਨੇ ਲਾਚੀਦਾਣੇ ਅਰ ਛੁਹਾਰੇ ਬਿਦਾਮ ਆਦਕ ਗਿਰੀਆਂ ਦਾ ਬੁਕ ਭਰ ਕਰ ਦੀਆ। ਸੋ ਸੁਆਮੀ ਕਾ ਪ੍ਰਸਾਦਿ ਜਾਣ ਕਰ ਤੇ ਕਿਛ ਬਾਂਟ ਕਰ ਖਾਵਣ ਲਾਗੇ ਸਿੱਧ। ਪੁਨ ਸ੍ਰੀ ਭਾਈ ਸਾਹਿਬ ਪੂਛਤੇ ਭਏ। ਜੋ ਤੁਮਾਰੇ ਦੂਸਰੇ ਗੁਰਭਾਈ ਕਹਾਂ ਹੈ ਅਬ ਹੇ ਸਿਧ ਜੀ। ਤਾਂ ਸਿਧ ਕਹਿਤ ਭਏ ਹੇ ਸੁਆਮੀ ਜੀ ਉਹ ਗਜਨੀ ਗਏ ਹੈ ਮਹਾਰਾਜ ਸਿੰਘ ਕੇ ਦਰਸ਼ਨ ਕੋ। ਹਮ ਜਬ ਜਾਏਂਗੇ ਇਸ ਤਰਫ਼ੋ ਸੇ ਆਵਿਗੇ ਆਪ ਪ੍ਰਭ ਜੀ ਕੀ ਦਰਸ਼ਨ ਕੋ ਉਸ ਤਰਫ਼ੋਂ। ਤਾਂ ਸ੍ਰੀ ਭਾਈ ਜੀ ਕਹਿਤ ਭਏ ਜੋ ਆਪ ਬੜੀ ਕ੍ਰਿਪਾ ਕੀਤੀ ਹੈ ਜੋ ਹਮ ਜੈਸੇ ਆਲਸੀਆਂ ਨੂੰ ਘਰ ਬੈਠਿਆਂ ਹੀ ਆਪ ਦਰਸ਼ਨ ਰੂਪੀ ਸ਼ਨਾਨ ਸ੍ਰੀ ਗੰਗਾ ਜੀ ਕਾ ਦੀਆ ਹੈ। ਹੇ ਸਿਧ ਜੀ ਅਹੋ ਭਾਗ ਹਮਾਰੇ। ਤਾਂ ਸਿਧ ਜੀ ਕਹਿਤ ਭਏ ਹੇ ਭਗਵਨ ਸਭ ਆਪ ਹੀ ਕੀ ਕ੍ਰਿਪਾ ਹੈ ਜਾਂ ਤੇ ਆਪ ਸ੍ਰੀ ਪ੍ਰਭੂ ਕਾ ਸਫ਼ਲ ਦਰਸ਼ਨ ਪਾਇ ਕਰ ਮੈ ਬਡਭਾਗੀ ਭਇਆ ਹੋ, ਹੇ ਭਗਵਨ। ਸਿਧ ਬਚਨ। ਹੇ ਭਗਵਨ ਆਪ ਕਰਨ ਕਾਰਨ ਜੋਗ ਕਲਾ ਬਤਾਈ ਸੀ ਜੋ ਪ੍ਰਾਣਾਯਾਮ ਕਰ ਅਸ਼ਟ ਸਿਧੀ ਸਹਿਤ ਤਿਸ ਕਰ ਮੈ ਦਸਮਦੁਆਰ ਮੇਂ ਭੀ ਜਾਇ ਇਸਥਿਤ ਹੋਤਾ ਹੂ ਸੁਖੈਨ ਹੀ। ਪੁਨਾ ਆਵਤਾ ਜਾਵਤਾ ਹੋਂ। ਅਰ ਨਵਨਿਧੀ ਸਿਧੀ ਤਿਸੀ ਭੀ ਹਸਤਾਮਲ ਹੋਈ ਮੈ ਦੇਖਤਾ ਹੋ ਆਪਨੇ, ਤੁਮਾਰੀ ਕ੍ਰਿਪਾ ਸੇ। ਪ੍ਰੰਤੂ ਚਿਤ ਸ਼ਾਂਤਿ ਮੇਰੇ ਨਾਹੀ। ਜੈਸੇ ਵਿਦਆ ਧਰ ਜੀ ਚਾਰ ਜੁਗ ਪ੍ਰਯੰਤ ਜਗਦਾਨ ਤਪਸਿਆ ਆਦਕ ਕਰ ਰਹੇ ਹੈਂ ਸੋ ਗਿਆਨ ਕੋ ਨ ਪਾਵਤੇ ਭਏ ਤੋ ਮੇਰੀ ਕਿਆ ਬਾਰਤਾ ਹੈ। ਸੋ ਜਬ ਕਾਕ ਭਸੁੰਡ ਕੀ ਸ਼ਰਨ ਗਿਆਨ ਪਾਵਤੇ ਭਏ। ਤੈਸੇ ਮੈ ਆਪ ਕੀ ਸ਼ਰਨ ਆਇਆ ਹੋ, ਹੇ ਭਗਵਨ। ਇਹ ਦੁਰਜ ਰੋਗ ਆਪ ਕੇ ਆਗੇ ਮੈਨੇ ਦਸ ਦੀਆ ਹੈ। ਜਾਂ ਤੇ ਆਪ ਪਰਮ ਵੈਦ ਹੋ ਰੋਗ ਕੇ ਦੂਰ ਕਰਣ

ਤ: ਤੇ ਸੋ ਕ੍ਰਿਪਾ ਕਰੋ ਜਿਸ ਕਰ ਮੁਝੇ ਪਰਮਾਨੰਦ ਕੀ ਪ੍ਰਾਪਤੀ ਤੇ ਦੁਖੋਂ ਕੀ ਨਿਵਿਰਤੀ ਹੋਵੇ, ਹੇ ਭਗਵਨ ਤਾਂ ਆਪ ਕਹਿਤ ਭਏ: ਹੇ ਸੰਤ ਜੀ ਤੁਮ ਧੰਨ ਹੋ ਜੋ ਆਤਮਾ ਦੇ ਪ੍ਰਾਪਤ ਹੋਣਦੀ ਆਪ ਕੋ ਜਗਿਆਸਾ ਹੈ। ਤਾਂ ਤੇ ਤੁਮ ਧੰਨ ਹੋ। ਸੋ ਕੈਸਾ ਹੈ ਆਤਮਾ ਜੋ ਸਭਕ ਆਪਣਾ ਆਪ ਹੈ ਅਰ ਪ੍ਰਾਪਤਿ ਰੂਪ ਹੈ। ਸਤਿਗਿਆਨ ਅਨੰਤ ਬ੍ਰਹਮ। ਐਸੇ ਬੇਦ ਜਿਸ ਕੋ ਕਹਿਤਾ ਹੈ ਸੱਤ ਹੈ ਤੇ ਗਿਆਨ ਸਰੂਪ ਹੈ ਪੁਨਾ ਅਨੰਤ ਹੈ ਅਰ ਬ੍ਰਹਮ ਕਹੀਏ ਬਿਆਪਕ ਹੈ। ਸੋ ਸ੍ਰੀ ਪਰਮਾਤਮਾ ਪੁਨਾ ਕੈਸਾ ਹੈ ਨਿਰਗੁਨ ਸਰਗੁਨ ਸਰੂਪ ਸੁਰਤਰ ਰੂਪ ਹੈ, ਮਨ ਬਾਂਛਤ ਫਲ ਪ੍ਰਾਪਤਿ ਕਰਨ ਕਉ। ਜੈਸੇ ਕੋਊ ਸਿਮਰੇ ਕਾਮਨਾ ਕਰ ਵਾ ਨਿਸਕਾਮ ਹੋ ਕਰ ਸਭ ਫਲ ਪ੍ਰਦਾਇਕ ਹੈ। ਜਾਂ ਤੇ ਦਿਆਲ ਹੈ ਜੋ ਸਰਣ ਆਵਤੇ ਹੈਂ ਤਿਨ ਕਾ ਮਨੋਰਥ ਸਿਧ ਕਰਤੇ ਤੇ ਪੂਰਾ ਕਰਤੇ ਹੈ। ਜੈਸੇ ਸ੍ਰੀ ਗੁਰਦੇਵ ਜੀ ਕਾ ਬਚਨ ਹੈ। "ਜੈਸੀ ਭੂਖ ਤੈਸੀ ਕਾ ਪੂਰਕ ਸਗਲ ਘਟਾਂ ਕਾ ਸੁਆਮੀ। ਨਾਨਕ ਪਿਆਸ ਲਗੀ ਦਰਸਨ ਕੀ ਪ੍ਰਭ ਮਿਲਿਆ ਅੰਤ੍ਰਜਾਮੀ"। "ਜੈਸੇ ਸ੍ਰੀ ਧ੍ਰੂ ਜੀ ਕਾ ਮਨੋਰਥ ਭੀ ਸਿਧ ਕਰਿਆ ਹੈ ਪੁਨਾ ਨਿਸਕਾਮ ਕਰ ਆਪਨਾ ਸਰੂਪ ਭੀ ਕਰਿਆ। ਉਹ ਐਸੇ ਮਹਾਰਾਜ ਹੈ ਜੋ ਸਭ ਕਾਮਨਾ ਸਿਧ ਕਰਨ ਕਉ ਪਰਮ ਸਮਰਥ ਹੈਂ। ਤਾਂ ਤੇ ਪੂਰਬ ਕਾਲ ਤੈਸ ਕੋ ਸਿਧੀ ਸਿਧੀ ਕੀ ਕਾਮਨਾ ਹੈਸੀ ਸੋ ਕਰਤਾਰ ਤੁਮਰੀ ਪੂਰਨ ਕਰੀ। ਅਬ ਤੁਮ ਕੋ ਪ੍ਰਮਾਨੰਦ ਸਰੂਪ. ਪ੍ਰਭਕ ਜੋਤੀ ਤਿ ਕੇ ਪ੍ਰਾਪਤ ਹੋਣੇ ਕੀ ਇਛਾ ਹੈ, ਤਾਂ ਤੇ ਸੋ ਤੁਮ ਕੋ ਪ੍ਰਾਪਤਿ ਹੋਵੇਗੀ। ਸੋ ਤਾਂ ਪ੍ਰਾਪਤਿ ਰੂਪ ਹੀ ਹੈ ਸਰਬ ਘਟ ਘਟ ਮੇ ਅਕਾਸ ਵਤ ਅਰ ਕਾਸਟ ਮੇ ਅਗਨੀ ਵਤ ਪੁਨਾ ਪ੍ਰਿਥਵੀ ਮੇ ਜਲਵਤ ਤੇ ਦੂਧ ਮੇ ਘ੍ਰਿਤ ਵਤ। ਪਰ ਕਾਰਜ ਕੀ ਸਿਧੀ ਤਾਂ ਹੋਤੀ ਹੈ ਜਹਾਂ ਜਲ ਅਰ ਅਗਨੀ ਪ੍ਰਗਟਿ ਹੋਤੇ ਹੈ। ਜਬ ਕਹੀਆਂ ਕੁਦਾਲਿਆਂ ਕਰ ਜਲ ਪ੍ਰਗਟ ਹੋਤਾ ਹੈ ਤਬ ਅਨੰਤ ਲੋਕ ਸਨਾਨ ਪਾਨ ਆਦੀ ਕ੍ਰਿਆ ਕਰ ਸੁਖੀ ਹੋਤੇ ਹੈ। ਅਗਨੀ ਏਰਨੀ ਲਕੜੀ ਕਰ ਪ੍ਰਗਟਿ ਹੋ ਕੇ ਭਜਨ ਆਦੀ ਕਾਰਜ ਕਰਤੀ ਹੈ ਤਬ ਪ੍ਰਾਣੀ ਤ੍ਰਿਪਤੀ ਹੋਤੀ ਹੈ। ਸੋ ਈਹਾਂ ਜਗਿਆਸੀ ਜੋ ਚਾਰ ਸਾਧਨ ਸਪੰਨ ਹੋਵੈ ਰਾਗ ਵਵੇਕ ਖਟ ਸੰਪਦਾ ਤੇ ਮੋਖ ਇਛਿਆ ਇਨ ਸਾਧਨੋ ਸਹਿਤ ਪ੍ਰੀਤਵਾਨ ਹੋ ਜਬ ਗੁਰਮੁਖਾਰਬਿੰਦ ਸੇ ਨਾਮ ਲੇ ਕਰ ਪੁਨਾ ਮਹਾਂ ਵਾਕ ਕਾ ਸ੍ਰਵਨ ਕਰਨਾ। ਸਰਬੰ ਖਲੰ ਇਦੰ ਬ੍ਰਹਮ। ਇਹ ਸਰਵਨ ਕਰ ਪੁਨਾ ਸਿਦੇ ਕੋ ਨਿਰੋਧ ਕਰ ਜੋ ਨਾਮ ਕਾ ਸਾਖ਼ਾਰ ਅਨਿਸਚਾ ਜਪ ਕਰਨਾ ਹੈ ਸੋਈ ਕਾਸ਼ਟ ਕਾ ਖਨਨਾ ਹੈ। ਤਤ ਸਿਤਨੰ ਤਤ ਕਖਨੰ। ਅਰੁ ਕਾਸਟ ਕਉ ਮਥ ਕਰੁ ਪ੍ਰਜਵਲਤ ਅਗਨੀ ਕਾ ਕਰਨਾ ਹੈ ਇਹੀ ਕਾਰਜ ਕਾ ਕਰਨਾ ਹੈ ਜੋ ਆਤਮਾ ਕੀ ਸਾਖਿਆਤ ਕਾਰੀ ਹੋਤੀ ਹੈ। ਪੁਨਾ ਸਜਾਤੀ ਪਰੇ ਕਾ ਪ੍ਰਵਾਹ ਚਲਨਾ ਤੇ ਵਿਜਾਤੀ ਕਾ ਤਿਰਸਕਾਰ ਕਰਨਾ ਏ ਨਿਦਧਿਆਸਨ ਹੈ ਤਬ ਸਾਰੇ ਪੂਰਨ ਪਰਮਾਨੰਦ ਕਰਿ ਪਰੀ ਪੂਰਨ ਹੋਤਾ ਹੈ। ਸਰਬ ਵਾਸਨਾ ਤੇ ਅਤੀਤ ਹੋ ਕਰਿ ਪਰਮ ਸਾਂਤ ਕਉ ਪਾਵਤਾ ਹੈ, ਹੇ ਸਿਧ ਜੀ। ਤਬ ਭੀਤਰ ਅਰਿ ਬਾਹਿਰ ਕਿਆ ਦੇਖਤਾ ਹੈ। ਜੈਸੇ ਸ੍ਰੀ ਗੁਰਦੇਵ ਜੀ ਕਹਿਆ। ਸਲੋਕ। "ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਣਹਾਰੁ। ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ"। ਪੁਨਾ ਦੋ: ਏਕ ਨਾਥ ਸਭ ਜਗਤ ਮੇ ਬਿਆਪ ਰਹਿਓ ਸਭ ਦੇਸ। ਸਭ ਜੋਨਨ ਮੇ ਰਮ ਰਹਿਓ ਕੂਰ ਨੀਰ ਕੇ ਤੇਜ। ਪੁਨਾ ਐਸੇ ਤਿਸ ਕਾ ਨਿਸਚਾ ਹੋਤਾ ਹੈ ਬ੍ਰਹਮ। ਬਿਆਪਕ ਜਹਾਂ ਕਹਾਂ

Meeting with a Siddh

ਦੇਖਤਾ ਹੈ। ਜੈਸੇ ਸ੍ਰੀ ਸੰਕਰਾਚਾਰਜ ਕਹਾ ਹੈ। ਸਲੋਕ। ਅਰਧ ਸਲੋਕੇਨ ਪ੍ਰਵਖ੍ਯਾਮੀ
ਯਦ ਉਕਤੰ ਗ੍ਰੰਥ ਕੋਟਿ ਭੀ। ਬ੍ਰਹਮ ਸਤਿਅੰ ਜਗਤ ਮਿਥਿਅੰ ਜੀਵੋ ਬ੍ਰਹਮੈਵ ਕੇਵਲੰ।
ਐਸੇ ਸਿਧਾਂਤ ਨੂੰ ਪਾਇ ਕਰਿ ਨਾਮ ਕੇ ਪ੍ਰਤਾਪ ਕਰ ਸੋ ਪਰਮਾਨੰਦ ਸਰੂਪ ਆਪ ਹੀ ਹੋਇ ਰਹਿਤਾ ਹੈ।
"ਸੂਖਮ ਅਸਥੂਲ ਸਗਲ ਭਗਵਾਨ। ਨਾਨਕ ਗੁਰਮੁਖ ਬ੍ਰਹਮ ਪਛਾਨ"। ਐਸੇ ਤੁਸੀਂ ਵੀ ਨਿਸਚਾ ਕਰੋ
ਹੇ ਸੋਮ। ਐਸੇ ਸੁਨ ਕਰ ਸਿਧ ਤੋ ਸ੍ਰੀ ਭਾਈ ਜੀ ਕੇ ਚਰਨੀ ਸਿਰ ਧਰਿਆ। ਪੁਨਾ ਹਾਥ ਜੋੜ
ਕਰ ਕਹਤ ਭਇਆ ਸੁਆਮੀ ਜੀ ਤੁਮਰੀ ਕ੍ਰਿਪਾ ਨਾਲ ਗਿਆਨ ਨਿਸਚੇ ਮੁਝੇ ਭਯਾ ਹੈ। ਅਬ
ਨਾਮ ਕਾ ਉਪਦੇਸ ਭੀ ਕਰੀਏ। ਤਬ ਸ੍ਰੀ ਭਾਈ ਜੀ ਸੁਧ ਅਧਿਕਾਰੀ ਜਾਨ ਕਰ ਸ੍ਰੀ ਵਾਹਿਗੁਰੂ
ਜੀ ਕੇ ਨਾਮ ਕਾ ਉਪਦੇਸ ਕਰਤ ਭਏ। ਤਬ ਨਾਮ ਕੇ ਉਚਾਰਨ ਮਾਤ੍ਰ ਕਰਨ ਹੀ ਤੇ ਸਿਧ
ਕੀ ਸਮਾਧ ਨਿਰਵਿਕਲਪ ਲਗ ਜਾਤੀ ਭਈ। ਸਰਬ ਸੰਸਾਰ ਕੀ ਵਾਸਨਾ ਤਿਨਸੇ ਅਤੀਤ
ਹੋਕਰ ਜੋ ਨਾਮ ਜਪੇਆ ਹੈ ਤਾਂ ਤੇ ਤਾਤ ਕਾਲ ਹੀ ਸਾਂਤ ਚਿਤ ਹੋਤ ਭਏ। ਜੈਸੇ ਸ੍ਰੀ ਮੁਖ
ਵਾਕ।"ਏਕ ਚਿਤ ਜਿਨ ਇਕ ਛਿਨ ਧਿਆਇਓ। ਕਾਲ ਫਾਸ ਕੇ ਬੀਚ ਨਾ ਆਇਓ"।
ਅਰ ਪਰਮ ਪ੍ਰਸੰਨ ਭਏ ਪਰਮਾ ਕਰਿ ਰਿਦਾ ਜੋ ਨਿਰਭਰ ਕਿਆ ਪੂਰਨ ਭਯਾ। ਪੁਨਾ ਸਾਸ਼ਟਾਂਗ
ਸ੍ਰੀ ਭਾਈ ਜੀ ਕੀ ਉਸਤਤ ਕਰਤ ਭਇਆ ਸਿਧ ਜੀ। ਧੰਨ ਹੋ ਹੇ ਸੁਆਮੀ ਜੀ ਤੁਮ ਧੰਨ ਹੋ
ਰਸਨਾ ਮੇਰੀ ਏਕ ਹੈ ਤੇ ਉਪਮਾ ਆਪ ਕੀ ਅਨੰਤ ਹੈ ਜਾਂ ਤੇ ਅਨੰਤ ਰੂਪ ਪ੍ਰਮਾਤਮਾ ਜੋ ਆਪ
ਹੂਏ ਤਾਂ ਤੇ ਆਪ ਕੇ ਚਰਨਾ ਕੋ ਮੇਰੀ ਨਿਮਸਕਾਰ ਹੋਵੇ। ਪੁਨਾ ਬਾਰੰਬਾਰ ਬੰਦਨਾ ਹੋਵੇ, ਹੇ
ਭਗਵਨ। ਐਸੇ ਕਹਿ ਕਰ ਚਰਨ ਕਮਲਨ ਪਰ ਗਿਰੇ ਕੈਸੇ ਜੈਸੇ ਭਮਰਾ ਬੇਗ ਕਰ ਆਵਤਾ
ਹੈ ਸੁਗੰਧੀ ਵਾਸਤੇ। ਅਰ ਕਮਲ ਪਰ ਆਨ ਪੜਤਾ ਹੈ ਤਥਾ ਆਨ ਪੜੇ। ਤਾਂ ਆਪ ਭੁਜਾ ਤਰ
ਕਰ ਤਿਸ ਕੋ ਅੰਗ ਲਾਵਤੇ ਭਏ। ਉਠਾਇ ਕਰ ਨਾਮ ਕੀ ਪ੍ਰੀਤੀ ਪੁਨਾ ਨਿਸਚਾ ਗਯਾਨ ਕਾ
ਪਾਇ ਕਰ ਐਸੇ ਪ੍ਰਸੰਨ ਹੂਏ ਜੈਸੇ ਦਾਰਦੀ ਧਨ ਪਾਇ ਕਰ ਪ੍ਰਸੰਨ ਹੋਤਾ ਹੈ। ਤੈਸੇ ਪੁਤ੍ਰ ਹੀਨ
ਰਾਜਾ ਜੈਸੇ ਪੁਤ੍ਰ ਕੋ ਪਾਇ ਕਰ ਪ੍ਰਸੰਨ ਹੋਤਾ ਹੈ। ਤੈਸੇ ਸੋ ਸਿਧ ਪ੍ਰਸੰਨ ਹੋਤੇ ਭਏ ਨਾਮ ਧਨ
ਤੇ ਪ੍ਰਤਮ ਗਯਾਨ। ਐਸੇ ਕਊ ਕਾਲ ਰਹਿ ਕਰ ਪੁਨਾ ਹਾਥ ਜੋੜ ਕਰ ਵਿਦਾ ਮਾਂਗਤ ਭਏ। ਜੋ
ਹੇ ਗੁਰ ਸੁਆਮੀ ਜੀ ਮੇਰੇ ਪਰ ਖੁਸ਼ੀ ਕਰੀਏ ਤਾਂ ਆਪ ਕਹਤ ਭਏ ਤੁਸਾਡੇ ਪਰ ਅਕਾਲ ਪੁਰਖ
ਕੀ ਖੁਸੀ ਹੈ ਪੁਨਾ ਸਿਧ ਚਲਤੇ ਭਏ। ਤਾਂ ਬਡੇ ਕਹਤ ਭਏ ਜੋ ਹੇ ਭਾਈ ਰਾਮ ਸਿੰਘ ਜੀ
ਤੁਸੀਂ ਸੰਤਾਂ ਕੋ ਵਿਦਾ ਕਰ ਆਵੋ ਆਗੇ ਨਦੀ ਤੀਕ। ਤਾਂ ਸਾਧ ਸਿਧੋ ਕੋ ਭਾਈ ਰਾਮ ਸਿੰਘ ਜੀ
ਸਤ ਬਚਨ ਕਹਿ ਕਰ ਚਲਤ ਭਏ ਨਦੀ ਤਕ ਪਰ ਪਹੁੰਚੇ ਹੀ ਸਿਧ ਜੀ। ਤਾਂ ਭਾਈ ਰਾਮ ਸਿੰਘ
ਜੀ ਕਹਤ ਭਏ ਹੇ ਭਗਵਨ ਜੋ ਨਾਵ ਕਹਿ ਸੋ ਤਾਂ ਉਪਰ ਉਤਰ ਤਰਫ ਹੈ ਤੇ ਆਪ ਕੈਸੇ ਅਪਾਰ
ਜਾਤੇ ਹੋ। ਤਾਂ ਸਿਧ ਕਹਤ ਭਏ ਜੋ ਤੁਮ ਚਲੇ ਆਓ। ਪੁਨਾ ਨਾਮ ਕਾ ਸਿਮਰਨ ਕਰਤੇ ਹੂਏ
ਅਰ ਗੁਰਾਂ ਕੇ ਗੁਣ ਗਾਵਤੇ ਹੂਏ ਕਹਤੇ ਹੂਏ ਦੋਨੋ ਨਦੀ ਤਟ ਆਏ ਠਾਂਢੇ ਭਏ ਪੁਨ ਮੂਰਤੀ
ਸਮਾਨ ਵੈਰਾਗ ਰੂਪ ਧਾਰ ਕਰ ਪੜੇ ਵਿਰਾਜਤੇ ਹੈ ਪੁਨ ਅਸਥਾਨ ਪਰ। ਤਾਂ ਸਿਧ ਕਹਤ ਹੈ

ਸਿਧ ਸੰਬਾਦ.

ਆਪ ਜਾਈਏ ਜੀ। ਸ੍ਰੀ ਸੁਆਮੀ ਜੀ ਕੇ ਚਰਨਾਂ ਪਰ ਮੈ ਸੇਵਕ ਕਾ ਮਸਤਕ ਟੇਕਣਾ ਬਾਰੰਬਾਰ।
ਪੁਨਾ ਸ੍ਰੀ ਭਾਈ ਰਾਮ ਸਿੰਘ ਜੀ ਭੀ ਮਸਤਕ ਟੇਕਤ ਭਏ ਬਾਰੰਬਾਰ ਸਿਧੋਂ ਕੇ ਚਰਨੋ ਪਰ। ਤਾਂ
ਸਿਧ ਜੀ ਭਾਈ ਰਾਮ ਸਿੰਘ ਜੀ ਪੀਠ ਪਰ ਆਥਾਪੀ ਦੇਤੇ ਭਏ ਕ੍ਰਿਪਾ ਕਰ। ਜਬ ਊਪਰ ਦੇਖਤੇ
ਭਏ ਜੀ ਤਾਂ ਸਿਧ ਦ੍ਰਿਸ਼ਟ ਨ ਆਵਤ ਭਏ। ਇਤਨੇ ਨੂੰ ਸਰੀ ਕੇ ਤਟ ਪਾਰ ਹੋਇ ਖੜੋਇ ਕਰਿ
ਦੂਜੀ ਭੁਜਾ ਪਸਾਰ ਕਰਤ ਭਏ ਸਿਧ ਜੋ ਆਪ ਜਾਓ ਜੀ ਅਰ ਸ੍ਰੀ ਸੁਆਮੀ ਜੀ ਕੇ ਚਰਨ ਕਮਲਨ ਪਰ ਮੇਰੀ
ਬੰਦਨਾ ਕਰਣੀ। ਐਸੇ ਆਪ ਮੁਖ ਸੇ ਆਖ ਕਰ ਪੁਨਾ ਸਿਧ ਲੋਪ ਹੂਏ ਅਲੋਪ ਦਸ਼ਾ ਸੇ ਕਿਆ ਸੀਤੂ
ਧਿਆਨ ਭਏ। ਤਬ ਭਾਈ ਰਾਮ ਸਿੰਘ ਜੀ ਆ ਕਰ ਗੁਰੋਂ ਕੇ ਚਰਨੋ ਪਰ ਮਸਤਕ ਟੇਕਤੇ ਭਏ
ਅਪਨਾ ਭੀ ਪੁਨਾ ਸਿਧਾਂ ਕਾ ਭੀ ਬਹੁਤ ਕਰ। ਪੁਨਾ ਸੋ ਬਿਤਰ ਕਹਾ। ਅਰ ਹੇ ਸੁਆਮੀ ਜੀ
ਜੋ ਮਾਰਗ ਕੇ ਪੂਛਨੇ ਕਾ ਸੰਦੇਹ ਥਾ ਪੂਰਬ ਸੋ ਸਿਧੋਂ ਕੇ ਲੋਪ ਹੋਣੇ ਸੇ ਸੋਭੀ ਸਾਥ ਹੀ ਲੋਪ ਹੋ ਗਇਆ।
ਤਾਂ ਸ੍ਰੀ ਭਾਈ ਜੀ ਕਹਤ ਭਏ ਜੋ ਇਸੀ ਵਾਸਤੇ ਤੁਸਾਨੂੰ ਹੀ ਸਾਥ ਭੇਜਿਆ ਥਾ। ਤੇ ਪ੍ਰਥਮ ਕਾਲ
ਇਨੋਂ ਨੇ ਜੋਗ ਕਲਾ ਸੀਖੀ ਸੀ ਅਗਾਂ ਤੇ ਇਨ ਕੋ ਇਹੀ ਕਾਮਨਾ ਥੀ ਜੋ ਹਮ ਗੁਪਤ ਪ੍ਰਗਟਿ ਹੋਵੇ ਤੇ
ਕੌਤਕ ਦੇਖੇ ਬ੍ਰਹਮੰਡ ਕਾ। ਸੋ ਐਸੇ ਹੀ ਭਇਆ। ਜੋ ਸਭ ਕਲਾ ਦੁਆਰੇ ਆਪ ਸ੍ਰੀ ਵਾਹਿਗੁਰੂ
ਸਭ ਜੀਅਨ ਕੇ ਮਨ ਅਰਥ ਸਿਧ ਕਰ ਕਹਿਆ ਹੈ ਜੈਸੇ ਸ੍ਰੀ ਗੁਰੂ ਜੀ ਕਹਿਆ ਹੈ। "ਮਨ
ਬੰਛਤ ਫਲ ਦੇਤ ਹੈ ਸੁਆਮੀ ਜੀ ਕੀ ਬਿਰਥਾ ਸਾਰੇ"। ਸਾਰੇ ਕਿਆ ਸਮਾਲ ਕਰ। ਨਾ: ੪ ।
ਇਤਿ ਸ੍ਰੀ ਭਗਤਿ ਪ੍ਰੇਮ ਪ੍ਰਕਾਸ਼ ਗ੍ਰਿੰਥੇ ਪੂਰਬਾਰਧੇ ਸਿੰਧ ਪ੍ਰਸੰਗ ਬਰਨਨੰ ਚੌਦਸਮੋ ਧਿਆਇ। (੧੩)
ਸੋ ਇਸ ਪ੍ਰਕਾਰ ਨਾਮ ਕੇ ਪ੍ਰਤਾਪ ਕਰ ਸ੍ਰੀ ਭਾਈ ਜੀ ਕੀ ਬਹੁਤ ਪ੍ਰਗਟਤਾ ਹੋਈ।
ਹਰੀ ਭਜਨ ਕੀਰਤਨ ਕੀ ਕਲਾ, ਜੋਗ ਕਲਾ, ਧਿਆਨ ਕਲਾ, ਗਿਆਨ ਕਲਾ, ਭਗਤਿ ਕਲਾ, ਪ੍ਰੇਮ ਨੇਮ ਕਲਾ।
ਐਸੇ ਅਨਿਕ ● ਕਰ ਪ੍ਰਕਾਸ਼ਮਾਨ ਹੋਤੇ ਭਏ ਕਲਾ ਨਿਧ ਨਾਮ। ਜੈਸੇ ਕਹਿਆ ਹੈ ਸ੍ਰੀ ਗੁਰੂ ਜੀ।
"ਰੋਗੀ ਕਾ ਪ੍ਰਭ ਖੰਡੈ ਰੋਗ। ਦੁਖੀਏ ਕਾ ਮਿਟਾਵੈ ਪ੍ਰਭ ਸੋਗ। ਨਿਥਾਵੇ ਕੋ ਤੁਮ ਥਾਨ ਬੈਠਾਵੇ।
ਦਾਸ ਅਪਨੇ ਕਉ ਭਗਤੀ ਲਾਵਉ"। ਜੋ ਕੋਊ ਰੋਗੀ ਰੋਗ ਗ੍ਰਸਤ ਹੋਵੇ ਤਿਸ ਕਾ ਰੋਗ ਦੂਰ ਕਰਤ ਭਏ
ਨਾਮ ਕੇ ਪ੍ਰਤਾਪ ਕਰ ਦੂਰ ਦੂਰ ਕੇ ਭੂਤਾਂ ਪ੍ਰੇਤਾਂ ਕੀ ਸਾਇਆ ਵਾਲੇ ਲੋਕ ਲੁਕਾਈ ਆਇਆ ਕਰੇ।
ਕਿਸੀ ਕਉ ਜਰਾ ਮਿਤ੍ਰਕਾ ਦੇ ਦੇਨੀ ਕਿਸੀ ਕਉ ਧੀਰ ਮਿਸਰੀ ਸਾਵਰੀ ਦੇਨੀ ਕਿਸੀ ਕਉ ਧੀਰ ਕੌਡੀਆਂ
ਦੇ ਦੇਨੀ ਜੋ ਧੀਨ ਕੇ ਅਰਥੀ ਹੈ ਤਿਨ ਕੇ ਅੰਸ਼ ਖਰਚ ਹੋ ਜਾਵੇ। ਅਨੇਕ ਲੋਗ ਸੁਭ ਸਿਖਿਆ ਧਾਰਤ
ਭਏ ਤੇ ਘਰਿ ਘਰਿ ਜਸ ਹੋਤਾ ਭਇਆ ਗੁਰੂ ਜੀਤ ਕ੍ਰਿਪਾ ਤੇ ਦੇਸਾਂ ਪ੍ਰਦੇਸਾਂ ਮੇ ਤੇ ਆਪ ਸਦਾ
ਪਦਾਰਥਾਂ ਤੇ ਲੋਕਾਂ ਪੇ ਨਿਆਰੇ ਵਾਰਤਤੇ ਭਏ ਜਲ ਕਮਲ ਵਤ ਪ੍ਰੇਮ ਅੰਗ ਹੋਤੇ
ਭਏ ਗੁਰਪ੍ਰਸਾਦਿ। ੧ ।ਏਕ ਗ੍ਰਸਤੀ ਸ੍ਰੀ ਭਾਈ ਸਾਹਿਬ ਕਾ ਸੇਵਕ ਭਾਈ ਸਾਹੂ ਰਾਮ ਜੀ ਨਾਮ ਤਿਸ
ਤੇ ਪ੍ਰੇਮ ਕਰ ਕੀਰਤਨ ਕਰਦਾਸੀ ਕੋਟ ਈਸੇ ਕੇ ਮੇ। ਸੋ ਤਿਸ ਭਗਤਿ ਕੇ ਗ੍ਰਿਹ ਮੇ ਗਰੀਬੀ ਬਹੁਤ
ਜਾਂ ਤੇ ਗ੍ਰਿਹੀ ਭਗਤਾਂ ਕੋ ਢੂੰਡ ਮਿਲਦੀ ਹੈ ਕਰਤਾਰ ਕੇ ਹੁਕਮ ਸੋ। ਏਕ ਸਮੇ ਸੰਤੋਂ ਆਗੇ
ਬੇਨਤੀ ਕਰਤ ਭਇਆ ਜੋ ਜੀ ਮੇਰੀ ਸਾਹਾ ਕ੍ਰਿਸ ਬਡੇ ਸਾਹ ਨੂੰ ਸੌਂਪੇ ਜਾਂ ਤੇ ਕੁਟੰਬ ਕਾ ਨਿਰਬਾਹੁ

ਸੁਖੇਨ ਹੋਵੇ ਮੇਰਾ। ਤਾਂ ਸ੍ਰੀ ਭਾਈ ਜੀ ਕਹਤ ਭਏ ਹੇ ਭਾਈ ਆਰੂ ਰਾਮ ਮੰਤ ਬਚਨ ਅਸਾਂ ਤੇਰੀ ਚੁਰਾ ਬਡੇ ਸਾਹ ਨੂੰ ਸੌਂਪ ਦਿਤੀ ਹੈ । ਤੂੰ ਤਿਸ ਕਾ ਜਸ ਕੀਰਤਨ ਕੀਤੀ ਜਾਉ ਪ੍ਰੇਮ ਸਹਿਤ। ਸੋ ਸਾਹਿਬ ਜੋ ਸਭ ਤੇ ਬਡਾ ਸਾਹ ਹੈ ਸੋ ਤੇਨੂੰ ਘਰਿ ਬੈਠਿਆਂ ਹੀ ਖੁਲਾਇ ਕਰ ਦੇਵੇਗਾ। ਤੂੰ ਚਿੰਤਾ ਨ ਕਰ ਤੇਰੀ ਚਿੰਤਾ ਤਿਸ ਕੋ ਹੈ। ਤਾਂ ਸੋ ਬੇਨਤਿ ਕਰਤ ਭਇਆ ਜੀ ਤਿਸ ਸਾਹ ਕਾ ਨਾਮ ਕੀਹ ਹੈ ਜੀ ਤੇ ਕਿਥੇ ਉਸ ਦੀ ਕੋਠੀ ਹੈ ਤੇ ਧਨ ਉਸਦੇ ਪਾਸ ਕੇਤਾ ਹੈ ਜੀ। ਤਾਂ ਸ੍ਰੀ ਭਾਈ ਜੀ ਕਹਤ ਭਏ ਭਾਈ ਨਾਮ ਤਿਸ ਕਾ ਵਿਸੰਭਰ ਸਾਹਾ ਹੈ। ਤੇ ਕੋਠੀਆਂ ਤਿਸ ਕੀਆਂ ਜਹਾਂ ਕਹਾਂ ਹੈ। ਜੈਸੇ ਕਹਾ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮੇ। "ਜੋ ਸਭ ਘਟਿ ਜੀਵਨ ਹਾਟ ਚਲਾਵੇ"। ਤੇ ਧਨ ਖਜਾਨੇ ਤਿਸ ਕੇ ਬੇਅੰਤ ਹੈ। ਜੈਸੇ ਸ੍ਰੀ ਗੁਰੂ ਜੀ ਕਾ ਬਚਨ ਹੈ। "ਖਾਵਹੁ ਖਰਚਹੁ ਰਲ ਮਿਲ ਭਾਈ। ਤੋਟ ਨਾ ਆਵੈ ਵਧਦੋ ਜਾਈ। ਖਾਤ ਖਰਚਤ ਕਿਛ ਨਿਖੁਟੈ ਨਾਹੀ ਅਗਨਤ ਭਰੇ ਭੰਡਾਰੇ। ਕਹੁ ਨਾਨਕ ਸੋਭਾ ਸੰਗ ਜਾਵਹੁ ਪਾਰ ਬ੍ਰਹਮ ਕੇ ਦੁਆਰੇ"। ਸੋ ਐਸਾ ਸਾਹਾਇਕ ਸ੍ਰੀ ਵਾਹਿਗੁਰੂ ਜੀ ਹੈ ਅਸਾਡੀ ਨਜਰ ਵਿਚ ਹੇ ਭਾਈ ਆਰੂ ਰਾਮ। ਤਾਂ ਸੋ ਕਹਤ ਭਇਆ ਸਤਿ ਬਚਨ ਸੁਆਮੀ ਜੀ। ਤਬ ਏਕ ਨਗਰ ਕੇ ਮਹਾਜਨ ਨੇ ਪਰਮੇਸਰ ਕਾ ਪ੍ਰੇਰਿਆ ਹੋਇਆ ਸੋ ਅਪਨੀ ਲੋੜ ਅਧੀਨ ਹੋ ਕਰ ਘਰ ਬੈਠਿਆਂ ਰਾਤ ਕੋ ਹਜਾਰ ਰੁਪਈਆ ਆਨ ਦੀਆ ਭਾਈ ਆਰੂ ਰਾਮ ਕੋ, ਤੇ ਕਹਤ ਭਇਆ, ਹੈ ਭਾਈ ਹਜਾਰ ਕੀ ਕਣਕ ਖ੍ਰੀਦ ਲੇਵੇ ਭਲਕ ਨੂੰ ਪਰ ਦੇਰੀ ਬਿਨਾ। ਸੋ ਜਬ ਖ੍ਰੀਦੀ ਦੂਣੇ ਕਰ ਗਈ ਦੋ ਹਜਾਰ ਹੋ ਗਿਆ। ਤਬ ਤਿਸ ਸਾਹ ਰਾਮ ਦਿਆਲ ਕੋ ਦੇ ਦੇ ਕੇ ਸੁਰਖਰੂ ਭਏ ਤੇ ਆਪ ਭੀ ਸੁਖੀ ਭਏ ਸੀਤ ਕ੍ਰਿਪਾ ਤੇ। ਸ;: ੨। ਇਤਿ ਸ੍ਰੀ ਭਗਤਿ ਪ੍ਰੇਮ ਪ੍ਰਕਾਸ ਸਿੱਖੇ ਜਨ ਕੋ ਦਾਲਦ ਹਰਨ ਪ੍ਰਸੰਗ ਬਰਨਨ ਪੰਦ੍ਰਵੇ ਧਿਆਇ। (੧੫)। ਏਕ ਸਾਧ ਭਾਈ ਹੇਮਾ ਰਾਮ ਜੀ ਭਾਈ ਲੇਲੇ ਰਾਮ ਦੇ ਚੇਲੇ ਸਿਨਿਆਰੇ ਭਾਈ ਮੂਲੇ ਰਾਮ ਕੀ ਧਰਮਸਾਲ ਮੇ ਰਹਿਤੇ ਸੇ ਤਿਸ ਕਾਲ ਮੇ। ਪੁਨਾ ਪਰਮ ਰਹਿਤਵੰਤ ਸੇ। ਜੈਸੇ ਸ੍ਰੀ ਰਜਬ ਜੀ ਬਚਨ ਕੀਤਾ ਹੈ। ਦੋਹਰਾ। "ਰੱਜਬ ਰਤੀ ਰਹਤ ਦੀ ਮੋਪੇ ਕਹੀ ਨ ਜਾਇ। ਈਹਾਂ ਲੋਕ ਖਿਦਮਤ ਕਰੈ ਆਗੇ ਖੁਸੀ ਖੁਦਾਇ"। ੧ ।

ਸੋ ਤਿਨ ਕੀ ਐਸੀ ਹੀ ਅਵਸਥਾ ਭਈ, ਜਗਤ ਜੀਵ-ਜਾਲ ਪਰਮ ਆਦਰ ਕਰਤੇ ਭਏ ਹੇਮੇ ਰਾਮ ਦਾ। ਸੋ ਜਗਤ ਕੀ ਮਾਣ ਕੋ ਦੁਖਦਾਈ ਜਾਣ ਕਰ, ਮਨ ਮੈਂ ਵਿਚਾਰਤ ਭਏ, ਜੋ ਇਹੀ ਅਸਾਨੂੰ ਅੰਤ ਨੂੰ ਦੁਖ ਕਾਰਨ ਨਾ ਹੋਵੇ, ਕਿਉਂ। ਲੋਕ ਮਾਨਤਾ ਅਗਨੀ-ਸਮ ਹੈ ਤਪ ਜਪ ਬ੍ਰਤ ਰੂਪੀ ਬਨ ਕਉ ਦਾਹ ਕਰਨ ਹਾਰੀ ਹੈ। ਜਗਤ ਆਦਰ ਅੰਤ ਨੂੰ ਅਨਾਦਰ ਹੈ। ਜਗਤ ਸੁਖ ਸੋਈ ਉਲਟ ਕੇ ਦੁਖ ਹੋ ਜਾਤੇ ਹੈਂ। ਜਗਤ ਧਨ ਇਹੀ ਪਰਮ ਨਿਰਧਨ ਤਾ ਹੈ। ਪੁਨਾ ਸਜੀਧੀ ਅਸੀਧੀ, ਬਡਾਈ ਛੁਟਾਈ ਹੈ। ਹੁੰਦਰ ਕਸੁੰਦਰ ਹੈ ਤੇ ਮਿਤ੍ਰ ਸਤ੍ਰ ਹੈ। ਇਸਟ ਮੀਤ ਜਾਣ ਸਭ ਫਨੇ । ਜਦਪ ਮੈਂ ਇਸ ਦੀ ਇਛਾ ਨਹੀਂ ਜੀ ਕਰਤਾ ਤੋ ਭੀ ਸੰਤੋਂ ਕੇ ਮਤ ਮੇ ਤਿਆਗ ਜੋ ਬਾਨ ਹੋਵੇ ਕਿ ਦੋ ਸੰਗ ਦੇਖ ਕਰ। ਤਾਂ ਤੇ ਜੋ ਪੂਰਨ ਪੁਰਖ ਹੈ ਕਿਆ ਸਤ ਰਜ ਤਮ ਰੂਪ ਜੋ ਘੁਮਰ ਘੇਰ ਹੈ ਸੰਸਾਰ ਸਿੰਧ ਮੇ ਇਸ, ਤੇ ਜੋ ਪਾਰ ਪਏ ਹੈਂ ਇਹ ਸੰਗਾ ਮੇ ਤਿਨ ਸਿਉ ਨਿਵਿਰਤ ਕਰੂੰ ਪੁਛ ਕਰ। ਐਸੇ ਮਨ ਮੈਂ ਬਿਚਾਰ ਕਰਤੇ

ਰਹੇ ਕੇਊ ਕਾਲ ਤਬ ਮਨ ਮੈ ਇਹੁ ਠੀਕ ਆਈ ਜੋ ਭਾਈ ਸਹਾਈ ਸਿੰਘ ਜੀ ਕੇ ਚਰਨਾ ਪਾਸ ਜਾਵੇ
ਜਿਸ ਤੇ ਆਜ ਉਨ ਕਉ ਬਿਨਾ ਕਰਤਾਰ ਕੇ ਹੋਰ ਕਿਸ ਕੀ ਸਮਤਾ ਦੇਵੀਐ। ਐਸੇ ਮਨ ਮੇ ਜਾਣ ਕਰਿ
ਤੁਰ ਕਰਿ ਉਹਾਂ ਸੇ ਭੇਟਣੀਏ ਕੇ ਆਏ ਧਰਮਸਾਲ ਮੇਂ ਸ੍ਰੀ ਗੁਰੂ ਗ੍ਰਿਥ ਸਾਹਿਬ ਜੀ, ਤੇ ਸਰਬ
ਸੰਤਨ ਕੋ ਮਿਲ ਕਰ, ਪੁਨਾ ਸ੍ਰੀ ਭਾਈ ਸਹਾਈ ਸਿੰਘ ਜੀ ਕੇ ਦੁਆਰੇ ਪਰ ਆਏ ਠਾਢੇ ਭਏ
ਨਿਮਸਕਾਰ ਕਰ ਕੇ। ਕੈਸੇ ਜੈਸੇ ਵੈਰਾਗ ਮੂਰਤੀ ਧਾਰ ਕਰ ਖੋਜਤਾ ਹੂਆ ਅਪਨੀ ਸੁਫਲਤਾ ਹੇਤ
ਵਿਗਯਾਨ ਕਉ ਆਇ ਮਿਲੇ। ਤਥਾ ਆਇ ਪਰ ਭੀਤਰ ਨਾ ਗਏ। ਜੋ ਆਗੇ ਸੰਤ ਰਾਮ ਸਪੜਾ ਸੰਤੋਖ ਰਾਮ
ਕਾ ਪੁਤ੍ਰ ਕੋਈ ਬਾਰਤਾ ਕਰਤਾ/ਸ੍ਰੀ ਸੁਆਮੀ ਸਾਧ। ਪੂਰਬ ਕਥਾ ਭੀ ਜਿਸ ਕੀ ਕਰ ਆਏ ਹਾਂ। ਜੋ
ਕਰ ਦੇ ਕੇ ਬਾਰਤਾ ਕਰਤੇ ਸਦੇ ਬਿਨਾ ਤੀਜਾ ਮਨੁਖ ਜਾਏ ਸੁ ਨੀਤ ਸਾਸਤ੍ਰ ਮੇਂ ਮੂਰਖ ਭੀ ਕਹਿਆ ਹੈ।
ਪੁਨਾ ਸੋ ਮਾਨੁਖ ਸਾਸਨਾ ਕਾ ਅਧਿਕਾਰੀ ਹੋਤਾ ਹੈ ਲਖਮਨ ਵਤ ਦ੍ਰਿਸਟਾਂਤ। ਤਾਂ ਤੇ ਭੀਤਰ ਨ ਪ੍ਰਵੇਸ
ਕਰਤੇ ਭਏ। ਜਾਂ ਤੇ ਸ੍ਰੀ ਗੁਰੂ ਜੀ ਕਹਿਆ ਹੈ ਜੋ "ਅਨੀਤ ਦਾਸਾਂ ਨਹਿ ਭਾਏ"। ਤਾਂ ਤਿਤ ਜਨ
ਅੰਤ੍ਰਜਾਮੀ ਕਰਤ ਭਏ ਪਰਮ ਪ੍ਰਸੰਨ ਹੋ ਕਰ ਤੇ ਮਧੁਰ ਬਾਣੀ ਕਰ।"ਆਓ ਭਾਈ ਹੇਮਾ
ਬਾਹਰਾ ਬਠੋਲਿਆਂ ਨਿਸੰਕ ਚਲਿਆ ਆਓ। ਤੇ ਜੋ ਪੁਛਣਾ ਹਈ ਪੁਛ ਲੈ ਇਹ ਅਸਾਡਾ ਆਪਣਾ
ਬਾਲੜਾ ਹਈ ਸੰਸਾ ਨਾ ਕਰ"। ਇਹ ਤੋ ਮੂਲ ਹੈ ਸੰਤ ਬਚਨ। ਟੀਕਾ । ਹਰਿ ਜਨ ਕੇ ਬੋਲਣ
ਕਰ ਪ੍ਰਗਟ ਹੀ ਅੰਤ੍ਰਜਾਮਤਾ ਸਿਧ ਹੋਤੀ ਹੈ। ਪ੍ਰਥਮੇ ਜੋ ਕਹਿਆ ਹੈ ਜੋ ਪੁਛਣਾ ਹਈ ਸੋ ਨਿਸੰਕ ਪੁਛ ਲੈ
ਭਾਈ ਹੇਮੇ ਕੇ ਹਿਰਦੇ ਕੀ ਬਾਰਤਾ ਸਮਝ ਲੇਤੇ ਭਏ। ਪੁਨਾ ਭਾਈ ਹੇਮਾ ਰਾਮ ਜੀ ਭੀ ਪ੍ਰਸੰਨ ਭਏ
ਕੈਸੇ ਜੈਸੇ ਸਾਹ ਕਰੇ ਗੁਮਾਸਤੇ ਕੋ ਨਿਕਟ ਆਇਆ ਦੇਖ ਕੇ ਜੋ ਜੋ ਤੋ ਦਾਮ ਚਾਹੀਅਨ ਤੇ ਤੇ ਦਾਮ ਲੇਵੋ
ਐਸੇ ਸੁਨ ਕਰ ਜੈਸੇ ਸੋ ਪ੍ਰਸੰਨ ਹੋਤਾ ਹੈ ਤਥਾ ਭਾਈ ਹੇਮਾਰਾਮ ਜੀ ਪ੍ਰਸੰਨ ਭਏ। ਤਾਂ ਭੀਤਰ
ਪ੍ਰਵੇਸ ਕਰ ਮਸਤਕ ਟੇਕਤੇ ਭਏ ਚਰਨਾ ਪਰ ਪ੍ਰਸਾਦਿ ਧਰ ਕਰਿ। ਪੁਨਾ ਕਹਤ ਭਏ। ਜੋ ਗਰੀਬ
ਨਿਵਾਜ ਜੀ ਮੈਂ ਇਸ ਵਾਸਤੇ ਆਇਆ ਹਾਂ ਜੋ ਜਗਤ ਕੀ ਮਾਨ ਤਰਫੋਂ ਮੈਨੂੰ ਭੇ ਆਵਦਾ ਹੈ ਤਾਂ ਤੇ
ਮੈ ਕੈਸੇ ਕਰੋ।' ਜੈਸੇ ਆਪ ਕਹੋ ਤੈਸੇ ਕਰਾਂ ਜੀ। ਤਾਂ ਸ੍ਰੀ ਭਾਈ ਜੀ ਕਹਿਤ ਭਏ ਸੁਨੋ ਸਾਧ ਜੀ
ਆਪਣਾ ਕਿਛ ਨਹੀ ਮੰਨਣਾ ਜੇ ਕਰ ਮੰਨੇਗੇ ਤਾਂ ਬੜਾ ਦੁਖ ਪਾਵੇਗੇ। ਤੇ ਸਰੀਰ ਆਦੀ ਪਦਾਰਥੋਂ ਕੋ
ਕਾਲ ਕਾ ਗਰਾਸ ਸਮਝਣਾ ਤੇ ਆਦਰ ਅਨਾਦਰ ਮੇ ਸਮ ਰਹਨਾ। ਸ੍ਰੀ ਵਾਹਿਗੁਰੂ ਜੀ ਦੇ ਨਾਮ ਸਿਮਰਣ
ਦੇ ਬਲ ਕਉ ਪਾਇ ਕਰ ਤੋ ਸਮ ਰਹਿਣਾ ਹੋਤਾ ਹੈ ਅਨਥਾ ਨਹੀ ਹੋਤਾ ਹੈ ਸਾਧ। ਪੁਨਾ ਜੋ ਸਤਕਾਰ
ਹੈ ਜਗਤ ਕੇ ਜੀਵੋਂ ਕਰ ਅਥਵਾ ਪਰਲੋਕ ਮੇ ਦੇਵਤਿਆਂ ਕਰ ਸੋ ਭਗਵਤ ਸੰਬੰਧੀ ਗੁਣਾ ਕਾ ਸਮਝਣਾ।
ਪ੍ਰਥਮੇ ਤੋ ਹਰੀ ਕੇ ਨਾਮ ਕੀ ਪ੍ਰੀਤੀ ਹੋਵੇ ਜਪਣੇ ਕੀ। ਤੇ ਧਰਮ, ਧੀਰਜ, ਵੀਚਾਰ, ਸਤ, ਸੰਤੋਖ
ਵਿਵੇਕ, ਗਯਾਨ, ਵੈਰਾਗ, ਮੋਖ, ਇਛਾ, ਸਮਦਮ ਖਿਮਾ ਆਦ ਅਤੇ ਸਮਤਾ ਮਨ ਆਦਿਕੋ ਕਾ ਨਿਰੋਧ
ਨਾਮ ਦਾਨ ਸਨਾਨ ਮਿਠਾ ਬੋਲਣਾ ਕਪਟ ਤੇ ਰਹਿਤ। ਨਿਵਾਂ ਚਲਣਾ ਸੰਤ ਸੇਵਾ ਕਰਨੀ ਪਰਮ ਸਾਧੂ
ਜੋ ਕੈਸੇ ਸੰਤ ਆਸਥਾਨ ਪਰ ਬੁਹਾਰਨੀ, ਲੀਪ ਆਦਿਕ, ਪੁਨਾ ਜਲ ਭੋਜਨ ਤੇ ਸਾਧੂਆਂ ਕੋ ਪਖਾਲਣੇ,
ਚਰਨ ਚਾਪਣੇ ਬਿਧ ਸੰਤੋ ਕੇ। ਨਾਮ ਕਾ ਜਪਣਾ ਕਪਟ ਕਉ ਤਿਆਗ ਕੇ। ਵਡਭਾਗੀ
ਸੇਵ ਕਰਨ । ਤੇ ਗੋਬਿੰਦ ਕੇ ਗੁਣੋ ਕੀ ਕਥਾ ਕਰਨੀ ਅਰ ਗੀਤ ਗੋਬਿੰਦ ਕੇ ਗਾਯਾ ਪਾਇ ਕਰ ਗਾਵਣ

Bhai Hema

ਕਰਣੇ ਅਥਵਾ ਪ੍ਰੇਮ ਸਹਿਤ ਸੁਣਨੇ ਸੰਤ ਮੰਡਲ ਮੈ ਬੈਠ ਕਰ। ਤੇ ਸਭ ਕਾ ਮੂਲ ਹਰੀ ਕੇ ਭਜਨ ਕਾ ਪ੍ਰਤਾਪ ਹੈ ਹੇ ਭਾਈ ਸਵਰਨ ਰਾਮ ਜੀ । ਤਾਂ ਤੇ ਜੋ ਸੇਵਾ ਪੂਜਾ ਹੈ ਸੋ ਸਭ ਸ਼ੁਭ ਗੁਣੋਂ ਕੀ ਹੈ। ਇਸ ਪਰ ਸ੍ਰੀ ਗੁਰਦੇਵ ਜੀ ਕਾ ਬਚਨ ਹੈ। "ਨਿਰਗੁਣ ਰਾਮ ਗੁਣਹਿ ਵਸ ਹੋਈ।"
ਤਾਤਪਰਜ ਇਹ ਜੋ ਨਿਰਗੁਣ ਤੇ ਸ੍ਰੀ ਪ੍ਰਮੇਸਰ ਸਰਗੁਣ ਰੂਪ ਹੋ ਕਰਕੇ ਭਗਤੋਂ ਕੇ ਵਸ ਅਧੀਨ ਹੋ ਜਾਤਾ ਹੈ ਤੈਸੇ ਹੀ ਅਤਅੰਤ ਪ੍ਰੇਮ ਕਰਣੇ ਕਰ ਨਿਰਗੁਣ ਤੇ ਸਰਗੁਣ ਹੋਤਾ ਹੈ। ਤਿਸ ਪਰ ਦ੍ਰਿਸਟਾਂਤ ਸੁਣੋ ਜੈਸੇ ਧਨੋਏ ਤ੍ਰਿਲੋਚਨ ਜੀ ਕੇ ਦਾਸ ਰੂਪ ਹੋ ਕਰ ਸੇਵਾ ਕਰਤੇ ਭਏ। ਪੁਨਾ ਮਾਧੋ ਦਾਸ ਜੀ ਕੀ ਸੇਵਾ ਕਰਤੇ ਭਏ ਬਾਲਕ ਰੂਪ ਹੋ ਕਰ ਸ੍ਰੀ ਜਗਨ ਨਾਥ ਸੁਆਮੀ ਜੀ। ਤਥਾ ਹੀ ਸ੍ਰੀ ਧਨੇ ਜੀ ਕੇ ਹਰਟ ਚਲਾਵਣੇ ਨਾਲੇ ਕਿਆਰਿਆਂ ਨੂੰ ਭੀ ਪਾਣੀ ਲਾਵਣਾ ਤੇ ਬੈਲਾਂ ਨੂੰ ਘਾਸ ਆਦੀ ਪਾਵਣੇ ਗਊਆਂ ਚਰਾਵਣੀਆਂ। ਕੌਣ ਕੌਣ ਬਾਰਤਾ ਕਹੈ ਜੋ ਪ੍ਰੇਮਾਦੀ ਗੁਣੋਂ ਅਧੀਨ ਕਰਤਾ ਹੈ ਕਰਤਤ ਕਰਤਾ । ਤਾਂ ਤੇ ਸੋ ਮਾਨ ਗੁਣੋ ਕੀ ਜਾਲਣੀ ਹੈ ਸਾਧ ਜੀ। ਇਸੀ ਤੇ ਭਾਈ ਸੇਵਾ ਰਾਮ ਕਾ ਬਚਨ ਹੈ। ਅਸਾਵਰੀ। "ਜੇ ਕੋਈ ਕਿਸੇ ਕੀ ਮਾਨ ਕਰੇਦਾ ਸੋ ਮਾਨ ਪ੍ਰਭੂ ਕੈ ਬਲ ਕੀ। ਮੂਰਖ ਮਨ ਮਾਨ ਅਪਨੀ ਕਉ ਮਾਨੇ ਸਮਝੇ ਨਾ ਬਾਤ ਅਸਲ ਕੀ। ਗੁਨ ਔਗਨ ਕੀ ਸਕਤ ਜੋ ਪਾਈ ਸੋ ਸਕਤਿ ਹੈ ਰਾਮ ਅਟਲ ਕੀ। ਕਰਮਾ ਕੀ ਮਾਰ ਅਪਨੀ ਜੋ ਮਾਨੇ ਤਿਸ ਹੋਇ ਸਜਾਇ ਅਸਲ ਕੀ"। ੧ ।ਇਕ ਹੋਰ ਕੰਮ ਕਰਣਾ ਇਹ ਜੋ ਪੈ ਭੁਲਾਈਆਂ ਹੈ ਸੋ ਇਹੁ ਕਬੀ ਨਹੀਂ ਭੁਲਾਵਣੀਆਂ ਜੋ ਮੈਂ ਇਹੁ ਕੰਮ ਕੀਤਾ ਹੈ ਇਹੁ ਮੈਂ ਕਰੌਂਗਾ ਅਥਵਾ ਮੈ ਐਸਾ ਹੋ ਇਹੁ ਕਬੀ ਨਹੀਂ ਕਹਣਾ ਜੋ ਵਿਵਹਾਰ ਕੀ ਕੋਈ ਬਾਰਤਾ ਕਹਿਨੀ ਭੀ ਬਨੇ। ਤਬ ਹੇਮਾ ਦਾ ਦਾਸ ਕੰਮ ਦੇਣਾ ਇਤ ਆਦੀ। ਇਹ ਮੈ ਕਾ ਡੇਰਾ ਹੀ ਰਿਦੇ ਸੇ ਦੂਰ ਕਰ ਦੇਹੋ ਹੇ ਸੰਤ ਜੀ। ਤਥਾ ਗੁਰੂ ਬਾਕਜ। "ਹਉ ਹਉ ਮੈ ਮੈਂ ਵਿਚੋ ਖੋਵੈ। ਦੂਜਾ ਮੇਟੈ ਏਕੋ ਹੋਵੈ"।
ਐਸੇ ਬਚਨ ਸੁਨ ਕਰ ਧਾਰਤੇ ਭਏ। ਪੁਨਾ ਚਰਨੀ ਮਸਤਕ ਟੇਕ ਕਰ ਭਾਈ ਜੀ ਕਹਤ ਭਏ ,ਜੋ ਧੰਨ ਹੋ ਹੇ ਸੁਆਮੀ ਜੀ ਆਪ ਧੰਨ ਹੋ। ਅਬ ਮੇਰੇ ਚਿਤ ਕਾ ਸੰਸਾ ਦੂਰ ਹੋ ਗਿਆ ਹੈ ਜੈਸੇ ਸੂਰਜ ਕੇ ਪ੍ਰਕਾਸ਼ ਕਰ ਅੰਧਕਾਰ ਦੂਰ ਹੋ ਜਾਤਾ ਹੈ ਤੈਸੇ ਅਗਿਆਨ ਅਪਨੇ ਪ੍ਰਵਾਰ ਸਹਿਤ ਨਸ਼ਟ ਹੋ ਗਿਆ ਹੈ ਹੇ ਸੁਆਮੀ ਜੀ ਤਾਂ ਤੇ ਤੁਸੀਂ ਗੋਬਿੰਦ ਕਾ ਸਰੂਪ ਹੋ ਅਰ ਜੀਆਂ ਕੇ ਭਲੇ ਵਾਸਤੇ ਤੁਸਾਂ ਜਨਮ ਧਾਰਿਆ ਹੈ। ਮੇਰਾ ਆਪ ਕੋ ਨਿਮਸਕਾਰ ਹੈ ਬਾਰੰਬਾਰੇ। ਜਬ ਤੀਕ ਜੀਵਤ ਰਹੇ ਭਾਈ ਹੇਮਾ ਰਾਮ ਜੀ ਤਬ ਤਕ ਹੇਮਾ ਦਾਸ ਅਥਵਾ ਟਹਲੀਆ ਆਪ ਕੋ ਕਹਤੇ ਰਹੇ ਹੈ ਮੈਂ ਕਰਕੇ ਨਾ ਪੁਨਾ ਕਹਾ ਪੁਨਾ ਆਪ ਨੂੰ। ਮੈ ਇਹ ਕੰਮ ਕੀਤਾ ਹੈ ਇਹ ਮੈਂ ਹਾਂ ਇਹ ਮੇਰਾ ਹੈ। ਸੋ ਐਸਾ ਨਾਉਚਾਰਤ ਭਏ ਕਬੀ। ਤਾਂ ਤੇ ਮਾਨ ਆਦਿਕ ਵਿਕਾਰ ਰੂਪ ਸਮੁੰਦ੍ਰ ਕੋ ਸੁਖੇਨ ਗੋਪਦ ਕੀ ਨਿਆਈ ਲੰਘ ਜਾਤੇ ਭਏ। ਸੋ ਕੈਸਾ ਮਾਨ ਹੈ ਅਜਗਰ ਸਰਪਵਤ ਹੈ ਗ੍ਰਾਸ ਕਰਨ ਵਾਰਾ। ਜੈਸੇ ਸ੍ਰੀ ਕਬੀਰ ਜੀ ਕਹਿਆ ਹੈ। "ਕਬੀਰ ਮਾਇਆ ਤਜੀ ਤਾਂ ਕਿਆ ਭਇਆ ਜੋ ਮਾਨ ਤਜਿਆ ਨਹੀਂ ਜਾਇ। ਮਾਨ ਮੁਨੀ ਮਨ ਵਰ ਗਲੇ ਮਾਨ ਸਭੈ ਕਉ ਖਾਇ"। ੧ । ਜੋ ਕਨਿਕ ਕਾਮਨੀ ਕਾ ਤਿਆਗ ਹੈ ਸੋ ਕਿਰੰਤ ਤਿਆਗੀ ਹੈ, ਕਿਆ ਅਲਪ: ਜੋ ਮਾਨ ਕਾ ਤਿਆਗੀ ਹੈ ਸੋ ਦੀਰਘ ਤਿਆਗੀ ਹੈ , ਕਿਆ ਬਡਾ, ਐਸੇ ਸਾਸਤ੍ਰ ਕਰ ਕਹਿਤੇ ਹੈਂ।

ਮਾਨ ਕਿਆ, ਜਿਸ ਨੇ ਕਿਛ ਪ੍ਰਛਿਨ ਅਹੰਕਾਰ ਨਹੀ ਮੰਨਿਆ ਦੇਹ ਹੋਏ ਆਦੀ ਸੋ ਪੂਰਨ ਦੀਰਘ ਦਰਸ਼ੀ
ਤਿਆਗਣੇ ਮੇ ਪਰਮਤਿਆਗੀ ਹੈ। ਸੋ ਐਸੇ ਮਾਨ ਕਉ ਸੁਖੇਨ ਸੁਖੇਨ ਹੀ ਤਰ ਜਾਤੇ ਭਏ ਸੰਤ
ਪ੍ਰਸਾਦਿ। ਦਾਸ ਲਿਖੈ। ਏਹ ਪ੍ਰਸੰਗ ਕੇਤੀ ਏਰ ਭਾਈ ਹੇਮੇ ਰਾਮ ਜੀ ਕੇ ਮੁਖਾਰਬਿੰਦ ਸੇ
ਸੁਣਿਆ ਹੈ ਤੇ ਇਸ ਪ੍ਰਬੰਧ ਵਿਚ ਧਰਿਆ ਹੈ। ਹੇ ਸੰਤੋ। ਸਾ: ੧। ਇਤਿ ਸ੍ਰੀ ਭਗਤਿ
ਪ੍ਰੇਮ ਪ੍ਰਕਾਸ਼ ਲਿਖੇ ਪੂਰਬਾਰਧੇ ਸੰਤ ਸਮਾਗਮੇ ਮਾਨ ਤਿਆਗਨੇ ਬਰਨਨੰ ਪੰਦ੍ਰਵੇ ਧਯਾਯ। (੧੫)।
ਪੁਨਾ ਕੇਊ ਕਾਲ ਊਹਾ ਹੀ ਰਹਤੇ ਭਏ ਭਾਈ ਹੇਮਾ ਰਾਮ ਜੀ ਸੰਤ ਨਿਕਟ। ਭਾਈ ਬਾਲਕ ਰਾਮ ਜੀ
ਭਾਈ ਸਹਾਈ ਸਿੰਘ ਜੀ ਭਾਈ ਰਾਮ ਸਿੰਘ ਜੀ ਭਾਈ ਕਲਯਾ ਰਾਮ ਜੀ ਭਾਈ ਰਾਮ ਰਖੇ ਕੇ
ਗੁਰੂ। ਭਾਈ ਕ੍ਰਿਸਨ ਦਾਸ ਜੀ ਰਾਗੀ ਨਾਲੇ ਹਕੀਮ ਪਰਉਪਕਾਰੀ ਭੀ। ਜੈਜਾ ਵੰਤੀ ਕੀ ਕਾਫੀ
ਜੀ ਜਿਨਾ ਉਚਾਰੀ ਹੈ। ਕਾਫੀ। ਤੁਧ ਆਗੇ ਅਰਦਾਸ ਹੈ ਮੇਰੀ। ਆਇਓ ਸਤਿਗੁਰ ਸਰਨ
ਮੈ ਤੇਰੀ। ਕਾਟੋ ਮੇਰੇ ਪਗ ਕੀ ਬੇਰੀ। ਮੇਰੀ ਅਰਜ ਕਾਨ ਧਰਣਾ ਹੀ ਹੋਸੀ। ੧। ਹੁਣ
ਤੁਸੀਂ ਕਾਈ ਕਰੋ ਮੇਰੀ ਕਾਰੀ। ਮੈ ਭੀ ਹਾਂ ਫੁਨ ਅਵਗੁਣਿਆਰੀ। ਇਕ ਪਲ ਜੇ ਤੁਸਾਂ ਮਨੋ ਰਾ
ਵਿਸਾਰੀ ਉਸੇ ਪਲ ਘੜੀ ਸਾਡਾ ਮਰਣਾ ਭੀ ਹੋਸੀ। ੩। ਅਵਗੁਨ ਮੁਝੇ ਅਸੰਖ
ਕਰੋੜੀ ਬਰਨਨ ਨਾ ਸਾਕਾ ਜਿਹੜਾ ਮੇਰੀ ਥੋਰੀ। ਜੇ ਕੋਈ ਬਰਨੇ ਮਤ ਨਹੀ ਹੋਰੀ।
ਇਹ ਅਜਰ ਤੁਧ ਜਰਨਾ ਭੀ ਹੋਸੀ। ੪। ਕ੍ਰਿਸਨਾ ਪਤਿਤ ਪਇਆ ਤੇਰੇ ਦਰ ਤੇ।
ਹੋਰ ਨ ਕੋਈ ਆਸ ਮਨ ਧਰ ਤੇ। ਅਸਾਡਾ ਛੁਟਣਾ ਤੁਮਰੇ ਵਰਤੇ। ਇਹੁ ਦਾਨ ਅਸਾਂ ਨੂੰ ਕਰਨਾ ਹੀ
ਹੋਸੀ। ੫। ਹੋਰ ਸਭੀ ਸੰਤੋਂ ਕਾ ਦਰਸਨ ਕਰ ਕੇ ਪ੍ਰਸੰਨ ਹੋਤੇ ਹੈਂ ਏਕ ਸਮੇ ਲੰਗਰ ਮੇਂ ਇਕ
ਸਫ ਪਰ ਬੈਠ ਕਰ ਇਹੁ ਤੀਨ ਸੂਰ ਪ੍ਰਸਾਦਿ ਛਕਤੇ ਸੇ। ਭਾਈ ਬਾਲਕ ਰਾਮ ਜੀ, ਭਾਈ
ਸਹਾਈ ਸਿੰਘ ਜੀ ਤੇ ਭਾਈ ਹੇਮਾ ਰਾਮ ਜੀ। ਜਬ ਪ੍ਰਸਾਦਿ ਛਕ ਕਰ ਉਠੇ ਤਿਸ ਸਮੇ ਭਾਈ
ਕੇਰਨ ਰਾਮ ਜੀ ਪਾਤ੍ਰ ਮਾਰਜਣ ਕਰਣ ਲੀਏ ਲੈਣ ਲਗੇ। ਤਬ ਸੰਤ ਨਾ ਦੇਤੇ ਭਏ।
ਅਰ ਕਹਤ ਭਏ ਸੁਨੋ ਸਾਧ ਜੀ ਇਸ ਕਾ ਸਿਧਾਂਤ ਜੋ ਇਹੁ ਸੁਭਾਵ ਪੜ ਜਾਤਾ ਹੈ ਔਰ ਪਾਸ ਤੇ
ਸੇਵਾ ਕਰਵਾਣ ਕਾ ਤਾਂ ਤੇ ਇਹੁ ਮਨ ਕਾ ਸੁਭਾਵ ਹੈ ਆਲਸ ਕਾ। ਜੋ ਅਪਨਾ ਪਾਤ੍ਰ ਹੀ ਨ
ਮਾਂਜਿਆ ਤਾਂ ਤਿਸ ਨੇ ਹੋਰ ਕੀ ਪੁਰਖਾਰਥ ਮੁਕਤੀ ਕਾ ਸਾਧਨ ਕਰਨਾ ਹੈ, ਹੇ ਭਾਈ। ਤਾਂ ਤੇ ਮਨ
ਊਪਰ ਸਾਧ ਖਬਰਦਾਰੀ ਰਖਦੇ ਹੈਂ। ੧। ਐਸੇ ਕੋਈ ਕਾਲ ਰਹ ਕਰ ਪੁਨਾ ਸੰਤੋਂ ਤੇ
ਖੁਸ਼ੀ ਲੇ ਕਰਿ ਸਾਹ ਜੀਵਣੇ ਆਵਤੇ ਭਏ। ਸ੍ਰੀ ਭਾਈ ਦਰਬਾਰੀ ਸਾਹਿਬ ਜੀ ਕੇ ਚਰਣਾ ਪਾਸ
ਪ੍ਰੇਮ ਪ੍ਰਸਿੰਨਤਾ ਹੋਤੀ ਭਈ। ਤਬ ਵਿਦਾ ਸਮੇ ਭਾਈ ਦਰਬਾਰੀ ਜੀ ਕਹਤੇ ਭਏ ਜੋ ਹੇ ਭਾਈ ਹੇਮਾ ਰਾਮ
ਜੀ ਭਾਈ ਰੋਸ਼ਨ ਕੀ ਧਰਮਸਾਲੇ ਮਘਿਆਣੇ ਮੇ ਤਿਸ ਸੰਤ-ਅਸਥਾਨ ਬੈਠ ਕਰ ਸੇਵਾ ਤੁਸਾਂ ਕਰਨੀ
ਜੀ। ਤਾਂ ਸਰਬਣ ਕਰ ਕਹਤ ਭਏ, ਭਾਈ ਹੇਮਾ ਰਾਮ ਜੀ,"ਜੀ ਗਰੀਬਨਿਵਾਜ ਹੇਮੇ ਨੂੰ ਜਿੰਨ
ਦੀ ਸੇਵਾ ਦੀ ਆਗਿਆ ਹੋਸੀ ਸੋ ਸਤ ਬਚਨ ਹੈ, ਹੇਮੇ ਤੇ ਸੇਵਾ ਕਰਣੀ ਹੈ"। ੨। ਤਬ
ਕੇ ਤਿਸ ਧਰਮਸਾਲੇ ਇਸਥਿਤੀ ਕੋ ਪਾਵਤੇ ਭਏ। ਸੇਵਾ ਧਰਮ ਮੈ ਜੋ ਨਿਪੁੰਨ ਹੈ, ਕਿਆ

Bhai Hema

ਐਉਂ ਹੀ ਸਰਬੰਸ ਹੈ ਜਿਨ ਕਾ ਪਰਮ ਧਰਮ। ਸ੍ਰੀ ਭਾਈ ਲੀਲਾ ਰਾਮ ਜੀ ਭੀ ਤਹਾਂ ਹੀ ਰਹਤੇ ਭਏ
ਤੇ ਲਜਾਂ ਕੀ ਕਿਰਤ ਕਰਤੇ ਭਏ ਹੈ। ਏਕ ਸਮੇ ਗੁਰੋਂ ਕੀ ਆਗਿਆ ਪਾਇ ਕਰ ਲਜਾਂ ਕਾ ਮੋਲ ਲੇਣੇ
ਗਏ, ਕਿਸੀ ਸੇ ਲਿਆ ਜੋ ਉਧਾਰ ਕਰ ਲੈ ਗਿਆ ਸੀ। ਜਬ ਮੁਲ ਤਿਸ ਤੇ ਮਾਂਗਾ ਇਨੋ ਨੇ
ਚੁਪ ਕਰ ਰਹਿਆ। ਤਬ ਏ ਭੀ ਚਲੇ ਆਏ ਨਾ ਜੋ ਦੀਆ। ਫੇਰ ਕਭੀ ਜਾਇ ਮਾਂਗਾ।
ਪੁਨਾ ਪਾਪੀ ਸੇ ਕਟਕ ਬਚਨ ਬੋਲਤ ਭਯਾ। ਤਬ ਤੀਜੀ ਬੇਰ ਮਾਂਗ ਕਰ ਭਾਈ ਹੇਮਾ ਜੀ ਕਹਿਤ
ਭਏ ਜੇ ਕਰ ਨਹੀਂ ਭੀ ਦੇਣਾ ਤੋ ਕਹ ਦੇਹੋ ਮੁਖ ਸੇ ਜੋ ਹਮ ਨਹੀਂ ਦੇਤੇ ਤੋ ਸੰਕਲਪ ਤਾਂ ਹੇਮੇ ਦਾ
ਨਿਵਿਰਤ ਹੋਵੇ। ਤਬ ਸੋ ਦੁਸਟ ਕੋਪ ਕਰ ਤਮਾਚਾ ਮਾਰਤਾ ਭਇਆ ਤਿਨ ਕੋ। ਤਾਂ
ਕਹਤ ਭਏ, "ਜੋ ਤੇਰਾ ਭਲਾ ਕਰੇ ਪਰਮੇਸਰ ਤੈਨੂੰ ਨਾਮ ਚਿਤ ਆਵੇ, ਦੂਜੇ ਪਾਸੇ ਭੀ ਤਮਾਚਾ ਮਾਰ
ਲੈ ਜੇ ਤੂੰ ਇਸੀ ਪ੍ਰਕਾਰ ਪ੍ਰਸੰਨ ਹੈ ਤਾਂ। ਤਾਂ ਚੁਪ ਚਾਪ ਚਲੇ ਆਏ ਧਰਮਸਾਲ ਮੇਂ ਗੁਰੂ ਕੋ ਭੀ
ਨ ਕਹਾ ਕਿਛ ਜੋ ਤੁਸਾਂ ਮੈਨੂੰ ਭੇਜਿਆ ਸੀ ਤਿਸ ਤਰਫ। ਤਾਂ ਰਾਤ ਕੋ ਤਿਸ ਦੁਸਟ ਕਾ ਪੁਤ੍ਰ ਮਰ ਗਯਾ
ਤਾਂ ਲੋਕੋ ਭੀ ਕਹਾ ਤੇ ਆਪ ਭੀ ਸਮਝਤਾ ਭਇਆ ਜੋ ਮੈ ਸੰਤਾਂ ਕਾ ਮਾਰਿਆ ਮਰਿਆ ਹੋ। ਤਾਂ ਤੇ ਸੋ
ਸਹਤ ਕੁਟੰਬ ਕੇ ਪ੍ਰਸਾਦਿ ਲੈ ਕਰ ਤੇ ਭੇਟਾ ਧਰ ਕਰ ਅਰ ਮੋਲ ਭੀ ਲਿਆ ਕਰ ਅਪਨੀ ਭੂਲ
ਖਿਮਾ ਕਰਵਾਇ ਕਰ ਨਕੇਤ ਅਪਨੇ ਕੋ ਜਾਤਾ ਭਇਆ ਤੇ ਦੁਸਟ ਸੁਭਾਵ ਕੋ ਤਿਆਗ ਕਰ ਸੁਭ
ਸੁਭਾਵ ਵਾਲਾ ਭਇਆ ਸੰਤ ਕ੍ਰਿਪਾ ਤੇ। "ਸੰਤ ਕੇ ਦੋਖੀ ਕੋ ਅਵਰ ਨ ਰਾਖਨ ਹਾਰ। ਨਾਨਕ
ਸੰਤ ਭਾਵੇ ਤਾਂ ਲਏ ਉਬਾਰ"। ਐਸੇ ਧੀਰਜ ਅਰ ਖਿਮਾਵੰਤ ਸੇ ਭਾਈ ਹੇਮਾ ਜੀ ਪੁਨਾ ਮਾਇਆ
ਤੇ ਕੈਸੇ ਉਦਾਸੀਨ ਥੇ। ਰਸੀਆਂ ਇਕਤ੍ਰ ਕਰ ਭਾਈ ਪ੍ਰੇਮ ਸਿੰਘ ਕੋ ਦੇਣੀ ਜੋ ਮੋਲਿ ਲਿਆਦਿ
ਦੇਵੇ ਸੋ ਲੈ ਲੈਣਾ ਅਰ ਕਿਛ ਖਬਰ ਨਹੀਂ ਭਾਵ ਲੇਣੇ ਦੇਣੇ ਕੀ। ਕੀ ਦਿਤਾ ਸੀ ਤੇ ਕੀ ਆਇਆ।
ਏਕ ਸਮੇ ਭਾਈ ਪ੍ਰੇਮ ਸਿੰਘ ਤੇ ਭਾਈ ਗੁਰਦਿਆਲ ਰਾਮ ਕੋ ਕਹਤ ਭਏ ਜੋ ਹੇਮੇ ਨੇ ਤੁਸਾਡੇ ਬੀਸ ਰੁਪੈ
ਦੇਣੇ ਹੈ ਸੋ ਸਹਜ ਸਾਰ ਰਸੀਆਂ ਵਟ ਕਰ ਦੇਵਾਂਗਾ। ਤਾਂ ਭਾਇ ਪ੍ਰੇਮ ਸਿੰਘ ਜੀ ਕਹਤ ਭਏ
ਹੇ ਭਾਈ ਜੀ ਅਸਾਂ ਤੁਸਾਡੇ ਦੇਣੇ ਹੈ ਬੀਸ ਰੁਪਈਏ। ਤੇ ਤੁਸਾਂ ਅਸਾਡਾ ਰਜਤਪਣ ਕੋਈ ਨਹੀਂ
ਦੇਣਾ ਹੇ ਭਾਈ ਜੀ। ਭਾਵ ਏਹੁ ਐਸੀ ਬ੍ਰਿਤੀ ਜਿਨ ਕੀ ਉਠੀ ਹੋਈ ਹੈ ਸੀ ਪਦਾਰਥ ਵਿਹਉ।
ਤੇ ਸਿੰਘ ਆਦਿਕ ਭੀ ਜਿਨ ਕੋ ਦੇਖ ਕਰਿ ਬਨ ਮੇ ਸਿਰ ਨਿਵਾਇ ਕਰਿ ਚਲੇ ਗਏ ਐਸੇ ਸਹਾਈ ਜਿਨ
ਕੇ ਸ੍ਰੀ ਗੁਰੂ ਨਾਨਕ ਜੀ ਭਏ ਹੈ, ਅਰ ਪਰਮ ਹੰਸ ਅਵਸਥਾ ਕੋ ਪਾਵਤੇ ਭਏ। ਏਕ ਕੁਪੀਨ ਮਾਤ੍ਰ
ਜਿਨ ਕੇ ਹੋਤੀ ਭਈ ਤੇ ਹਾਥ ਮੇ ਸਰਬ ਲੋਹ ਕਾ ਸਿਮਰਨਾ ਜਿਸ ਕਰ ਸੁਆਸ ਸੁਆਸ ਸ੍ਰੀ ਵਾਹਿਗੁਰੂ
ਚਿਤ ਆਵੇ ਨਾਲੇ ਵਾਹਿਗੁਰੂ ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ ਕਾ ਜਾਪ ਕਰਦੇ ਰਹਨਾ।
ਪਰਮ ਜੀਵਨ/ਮੁਕਤ ਰੂਪ ਸੇ। ਸਿਖੋਂ ਕੋ ਦੇਖ ਕਰ ਪ੍ਰਥਮ ਸ੍ਰੀ ਵਾਹਿਗੁਰੂ ਜੀ ਕਾ ਖਾਲਸਾ, ਸ੍ਰੀ
ਵਾਹਿਗੁਰੂ ਜੀ ਕੀ ਫਤਹ ਬੁਲਾਵਤੇ ਸੇ। ਏਕ ਸਮੇ ਕਹਤ ਭਏ ਜੋ ਕਿਸੀ ਨਗਰ ਕੇ ਬੁਰਜ ਹੇਠ
ਹੇਮਾ ਬੈਠ ਗਇਆ ਛਾਇਆ ਦੇਖ ਕਰਿ। ਜਾਂ ਤੇ ਥਕਾ ਹੋਇਆ ਸੀ ਮਾਰਗ ਕਰ। ਆਗੇ ਭੀ
ਸਾਤ ਪੁਰਖ ਬੈਠੇ ਸੇ ਹੇਮਾ, ਭੀ ਬੈਠ ਗਿਆ ਤਾਂ ਮੈਨੂੰ ਤਾਂ ਗੁਰੂ ਨਾਨਕ ਜੀ ਕਹਿਆ ਹੇ ਹੇਮਾ ਇਸ
ਬੁਰਜ ਹੇਠੋਂ ਤੂੰ ਉਠ ਖਲੋਇ। ਤਾਂ ਮੈ ਉਠ ਖਲੋਇਆ ਤੇ ਉਨ ਮਨੁਖਾਂ ਕੋ ਭੀ ਕਹਿਆ ਤੁਸੀਂ

ਭੀ ਉਠੇ ਜੋ ਇਹ ਬੁਰਜ ਗਿਰਤਾ ਹੈ। ਸੋ ਨਾ ਉਠੇ ਤੇ ਹੇਮਾ ਪਰੇ ਜਬ ਹਟਿਆ ਤਾਂ ਬੁਰਜ ਗਿਰ ਪੜਿਆ। ਤਾਂ ਉਨ੍ਹਾਂ ਸੰਤਾਂ ਨੂੰ ਨਾਮ ਚਿਤ ਆਇ ਗਇਆ ਬੁਰਜ ਦੇ ਹੇਠ ਦਬੇ ਗਏ। ਅਪਣਿਆਂ ਸੰਤਾਂ ਦੇ ਐਸੇ ਸਹਾਈ ਸ੍ਰੀ ਪ੍ਰਮੇਸਰ ਹੈਂ ਜੋ ਸੰਤਾਂ ਵਾਲਾ ਰਾਮ ਕਹਿਆ ਹੈ ਭਗਤਾਂ ਨੇ ਇਸੀ ਵਾਸਤੇ। ਸਾ: ੩ । ਇਤਿ ਸ੍ਰੀ ਭਗਤ ਪ੍ਰੇਮ ਪ੍ਰਕਾਸ਼ ਸ੍ਰਿਖੇ ਪੂਰਬਾਰਧੇ ਭਾਈ ਹੇਮੇ ਕੇ ਪ੍ਰਸੰਗ ਬਰਨਨੰ ਖੋੜਸ਼ੋ ਧਯਾਯ। ੧੬। ਭਾਈ ਹਜਾਰੀ ਕੇ ਚੇਲੇ ਰਾਗੀ ਭਾਈ ਲੀਲਾ ਰਾਮ ਜੀ ਸੋ ਸ੍ਰੀ ਭਾਈ ਸਹਾਈ ਸਿੰਘ ਜੀ ਕੇ ਚਰਨੀ ਆਇ ਮਸਤਕ ਟੇਕਤ ਭਏ ਪ੍ਰਸਾਦਿ ਧਰ ਕਰ। ਪੁਨਾ ਹਾਥ ਜੋਰ ਕਰਿ ਹਰੀ ਸਿਮਰਨ ਕਾ ਮਾਰਗ ਪੂਛਤੇ ਭਏ ਪੁਨਾ ਕਹਿਤ ਭਏ"ਹੇ ਭਗਵਨ, ਕਾਮਾਦਿਕ ਕੈਸੇ ਜੀਤੀਏ। ਅਰ ਕੈਸੇ ਸਾਂਤ ਆਵੈ ਸੁ ਉਪਾਇ ਕ੍ਰਿਪਾ ਕਰ ਕਹੋ ਜਾਤੇ ਕਹਿਣੇ ਜੋਗ ਹੋ"। ਤਬ ਹਰਿਜਨ ਕਹਤ ਭਏ ਸ੍ਰਵਣਾ ਮਾਤ੍ਰ ਬਚਨ। ਜੋ ਹੇ ਭਾਈ ਸ੍ਰੀ ਗੁਰੂ ਅਰਜਨ ਪ੍ਰਮਾਤਮਾ ਕਾ ਬਚਨ ਹੈ ਗੁਰਵਾਕ। "ਤੀਖਣ ਬਾਣ ਚਲਾਇ ਨਾਮ ਪ੍ਰਭ ਧਿਆਈਐ। ਹਰਿਹਾਂ ਮਹਾਂ ਬਿਖਾਦੀ ਘਾਤ ਪੂਰਨ ਗੁਰ ਪਾਈਐ।" ਹੇ ਗੋਬਿੰਦ ਕੇ ਪਿਆਰੇ ਇਹੁ ਜੋ ਗੁਰ ਪੂਰੇ ਕਾ ਬਚਨ ਹੈ। ਤਾਂ ਤੇ ਪ੍ਰੇਮੇ ਰੂਪ ਜੋਰ ਕਰ ਜਬ ਪ੍ਰਭੂ ਕਾ ਨਾਮ ਰੂਪੀ ਬਾਣ ਸਿਮਰਣ ਰੂਪ ਚਲਾਵਣਾ ਕਰੀਏ। ਤਾਂ ਬੜੇ ਬਿਖਾਦ ਜਨ ਮਰਨ ਰੂਪ ਝਗੜੇ ਕੇ ਪਾਵਣ ਹਾਰੇ ਜੋ ਕਾਮਾਦੀ ਹੈ ਐਸੇ ਤਿਨ ਕਾ ਘਾਤ ਹੋਤਾ ਹੈ ਗੁਰੂ ਪੂਰੇ ਦਵਾਰਿਓ। ਅਥਵਾ ਘਾਤ ਕਹੀਏ ਤਿਨ ਕੇ ਮਾਰਨੇ ਦਾਵ ਪਾਈਤਾ ਹੈ। ਨਾਮ ਤੇ ਸਤਸੰਗ ਕੇ ਪ੍ਰਤਾਪ ਕਰ ਸਿਥਲ ਹੋ ਕਰ ਵੇਸ ਇਨ ਕਾ ਬਦਲ ਜਾਤਾ ਹੈ ਸੁਭਾਵਕ। ਸੋ ਕੈਸੇ? ਜੈਸੇ ਚੋਰ ਤੇ ਸਾਧ ਹੋ ਜਾਵੇ ਕਸਾਈ ਤੇ ਦਇਆਵੰਤ ਹੋ ਜਾਵੇ ਅਰ ਕ੍ਰਾਮੀ ਤੇ ਜਤੀ ਹੋ ਜਾਵੇ ਅਧੀਰਜੀ ਤੇ ਖਿਮਾਵੰਤ ਸੋ ਸੁਨੋ ਹੇ ਸੰਤੋ ਸਰਬਥਾ ਇਨ ਕਾ ਅਭਾਵ ਨਹੀ ਹੋਤਾ । ਜੈਤੀ: ਮਨ ਕੀ ਕਾਮਨਾ ਸੋਈ ਕਾਮ ਕਹਿਤੇ ਹੈਂ ਬੁਧਵੰਤ। ਜੋ ਸਤਸੰਗ ਕਰਤਾ ਹੈ ਪ੍ਰੇਮ ਕਰ ਸ੍ਰੀ ਵਾਹਿਗੁਰੂ ਕੇ ਨਾਮ ਕਾ ਸਿਮਰਨ ਭੀ ਕਰਤਾ ਹੈ ਪ੍ਰੀਤਵਾਨ। ਤਬ ਤਿਸ ਕੇ ਕਾਮਨਾ ਇਹੀ ਰਹਿਤੀ ਹੈ ਜੋ ਕਿਵੇਂ ਮੈ ਹਰੀ ਕਾ ਸਿਮਰਨ ਕਰਾਂ ਜੈਸੇ ਕਹਾ ਹੈ ਜੋ। "ਪੀਵਤ ਕਬੀਰਾ ਛਕ ਰਹਿਆ: ਜੋ ਪੀਵਨ ਕੀ ਆਸ" ਇਹ ਤੋ ਇਸ ਮੇ ਕਾਮ ਰਹਿਤਾ ਹੈ। ਅਰ ਕ੍ਰੋਧ ਅਪਨੇ ਮਨ ਹੀ ਪਰ ਕਰਤਾ ਹੈ ਬੁਰੀ ਪ੍ਰਕਿਰਤ ਜੈਸੇ ਦੂਰ ਹੋਵੈ ਤੈਸੇ ਕਰੋ ਇਹ ਕ੍ਰੋਧ ਉਸ ਮੈ ਰਹਿਤਾ ਹੈ। ਤੇ ਲੋਭ ਭਜਨ ਕਾ ਤੇ ਸੰਤ ਸੇਵਾ ਅਰ ਸ੍ਰਿਖੋਂ ਕੇ ਸ੍ਰਵਣ ਮੰਨਨ ਕਾ ਪੁਨਾ ਹੋਤਾ ਹੈ ਤਿਸ ਬੀਰ। ਮੋਹ ਗੁਰਾਂ ਮੈ ਤੇ ਸੰਤਾਂ ਮੈ ਹੋਤਾ ਹੈ ਤਿਸ ਕੋ। ਪੁਨਾ"ਜੈਸੇ ਜੈਸੀ ਮੂੜ ਕੁਟੰਬ ਪ੍ਰਾਇਣ ਐਸੀ ਨਾਮੈ ਪ੍ਰੀਤ ਨਾਰਾਇਣਾ। ਪੁਨਾ। "ਬਿਛੁਰਤ ਏਕ ਪ੍ਰਾਣ ਹਿਰ ਲੇਈ।" ਇਹ ਮੋਹ ਹੋਤਾ ਹੈ ਤਿਸ ਬੀਰ। ਤੇ ਹੰਕਾਰ ਇਹ ਹੋਤਾ ਹੈ ਜੋ ਪ੍ਰਮੇਸਰ ਦਾਸ ਹੋ ਤੇ ਮਾਇਆ ਧਾਰੀਓਂ ਕੇ ਸਾਥ ਬੁਰੇ ਮੁਖ ਬੋਲਤਾ ਭੀ ਨਹੀਂ, ਕਾਰੇ ਤੇ ਆਸਰੀ ਸੰਪਦਾ ਤੇ ਅਸੁਰ ਜਾਨ ਕਰ। ਜੋ ਹੰਕਾਰ ਕੇ ਹੰਕਾਰ ਰਹਿਤਾ ਤੇ ਗੋਬਿੰਦ ਕਾ ਪਿਆਰਾ ਹੈ ਅਰ ਉਦਾਰ ਹੈ ਭਾਵੇ ਕੋਈ ਨਿਰਧਨ ਹੋਵੈ, ਪ੍ਰੇਮਸਰ ਕਾ ਪਿਆਰਾ; ਤਿਨ ਕੋ ਅਪਨਾ ਸਬੰਧੀ ਜਾਨਤਾ ਹੈ, ਇਹ ਤਿਸ ਮੈ ਹੰਕਾਰ ਹੈ। ਪੁਨਾ ਜੈਸੇ ਸ੍ਰੀ ਗੁਰਦੇਵ ਜੀ

ਕਾ ਬਚਨ ਹੈ। "ਜੋ ਇਹ ਦੂਤ ਮੋਹਿ ਬਹੁਤ ਸੰਤਾਵਤ ਤੇ ਭਿਆਨਕ ਭਇਆ । ਕਰਹਿ ਬੇਨਤੀ ਰਾਖ ਠਾਕਰ ਤੇ ਹਮ ਤੇਰੀ ਸਰਨਾਇਆ"। ਪੁਨਾ। "ਜਮ ਤੇ ਉਲਟ ਭਏ ਹੈ ਰਾਮ। ਦੁਖ ਬਿਨਸੇ ਸੁਖ ਕੀਓ ਬਿਸ੍ਰਾਮ। ਬੈਰੀ ਉਲਟ ਭਏ ਹੈਂ ਮੀਤਾ । ਸਾਕਤ ਉਲਟ ਸੁਜਨ ਭਏ ਚੀਤਾ। । ੧ । ਅਬ ਮੋਹਿ ਸਰਬ ਕੁਸਲ ਕਰ ਮਾਨਿਆ। ਸਾਂਤਿ ਭਈ ਜਬ ਗੋਬਿੰਦ ਜਾਨਿਆ। ੧ । ਰਹਾਉ। ਤਨ ਮਹਿ ਹੋਤੀ ਕੋਟ ਉਪਾਧ। ਉਲਟਿ ਭਈ ਸੁਖ ਸਹਿਜ ਸਮਾਧ। ਆਪ ਪਛਾਨਹਿ ਆਪੇ ਆਪ। ਰੋਗ ਨ ਬਿਆਪੈ ਤੀਨੋ ਤਾਪ। ੨ । ਅਬ ਮਨ ਉਲਟ ਸਨਾਤਨ ਹੂਆ। ਤਬ ਜਾਨਿਆ ਜਬ ਜੀਵਤ ਮੂਆ। ਕਹੁ ਕਬੀਰ ਸੁਖ ਸਹਿਜ ਸਮਾਵਉ। ਆਪ ਨ ਡਰਉ ਨ ਅਵਰ ਡਰਾਵਹੁ । ੧੭। ਗਉੜੀ ਕਬੀਰ ਜੀ। ਤਾਤ ਪਰਜ ਇਹ ਜੈਸੇ ਭਗਤਿ ਤੇ ਸੰਜੁਗਤ ਹੋਤਾ ਹੈ। ਭਗਵਤ ਕੇ ਤੈਸੇ ਇਹੁ ਭੀ ਗੋਬਿੰਦ ਕੇ ਹੈ ਕਰ ਕੇ ਭਗਤਿ ਕੇ ਉਲਗ ਰੂਪ ਹੋਇ ਰਹਤੇ ਹੈ। ਹੋਰ ਸੁਨੋ ਜੋ ਪੰਚ ਜੋ ਗਯਾਨ ਇੰਦ੍ਰੇ ਹੈ ਸੋ ਭੀ ਅਪਨੇ ਸੁਭਾਵ ਤੇ ਰਹਤ ਹੋ ਜਾਤੇ, ਸਬਦ ਸਪਰਸ ਰੂਪ ਰਸ ਗੰਧੋ ਸੇ। ਪੁਨਾ, ਧਰਮ ਭਗਵਾਨ ਸੰਬੰਧੀ ਤਿਨ ਮੇ ਆਨ ਪ੍ਰਵੇਸ਼ ਕਰਤੇ ਹੈ ਸੋਈ ਕਹਤੇ ਹੈ। ਹਰਿ ਗੁਰੂ ਗੁਰ ਜਨੋ ਕੇ ਦਰਸਨ ਕੀ ਇਛਾ ਕਰਤੇ ਹੈਂ ਨੇਤ੍ਰ ਤਿਸ ਕੇ। ਤੇ ਸ੍ਰਵਣ ਹਰਿ ਗੁਰੂ ਜਸਿ ਕੀਰਤਨ ਅਥਵਾ ਕਥਾ ਕੋ ਸੁਨਾ ਚਾਹੁਤੇ ਹੈਂ ਤੇ ਰਸਨਾ ਹਰਿ ਨਾਮ ਸਿਮ੍ਰਤੀ ਤ੍ਰਿਪਤੀ ਕਉ ਨਹੀ ਪ੍ਰਾਪਤਿ ਹੋਤੀ। ਅਰ ਬਿਅਰਥ ਬੋਲਣੈ ਤੇ ਨਾਮ ਹੀ ਜਪਿਆ ਚਾਹੁਤੀ ਹੈ। ਨਾਸਕਾ ਹਰਿ ਗੁਰੂ ਚਰਨੋ ਪਰ ਜੋ ਫੂਲ ਚੜੇ ਹੈ ਤਿਸ ਕੀ ਸੁਬਾਸ ਲੀਆ ਚਾਹੁਤੀ ਹੈ। ਤਾਂ ਸੁਭਾਵਕ ਹੀ ਚਿਤ ਕੂੰ ਸਾਂਤਿ ਆਇ ਜਾਤੀ ਹੈ। ਸਰਬ ਵਾਸਨਾ ਤੇ ਅਤੀਤ ਹੋ ਕਰਿ ਇਹੁ ਜੀਊ ਮੁਕਤਿ ਪਦ ਕਉ ਪਾਵਤਾ ਹੈ, ਹੇ ਸਾਧ। ਐਸੇ ਹਰਿ ਜਨਿ ਕੇ ਬਾਨ ਸੁਨਿ ਕਰਿ ਭਾਈ ਜੋ ਧਾਰਨ ਕਰਤੇ ਭਏ। ਤਾਂ ਤੇ ਸੰਤ ਪ੍ਰਸਾਦਿ ਸਭੀ ਗੁਨ ਆਨ ਤਿਨਮੇ ਪ੍ਰਾਪਤਿ ਹੋਤੇ ਭਏ। ਕੈਸੇ, ਜੈਸੇ, ਨੀਵੇ ਅਸਥਾਨ ਸੁਭਾਵਕ ਹੀ ਜਲ ਆਨ ਇਸਥਿਤ ਹੋਤਾ ਹੈ। ਤੈਸੇ ਸੋ ਕਾਮਾਦਿਕਾਂ ਕੋ ਜੀਤੇ ਕਰਤ ਭਏ ਤੇ ਸਾਂਤ ਕੀ ਤੇ ਮੂਰਤੀ ਹੈ। ਅਰ ਸੰਸਾਰ ਕੇ ਰਸੋ ਸੇ ਭੀ ਨਿਰਾਸ ਹੋਤੇ ਭਏ। ਪੁਨਾ, ਜਿਸ ਕੇ ਸਿਰ ਮੇ ਹਾਥ ਪਦਮ ਫੇਰਤੇ ਭਏ ਤਿਸ ਕੋ ਆਪਨਾ ਸਰੂਪ ਹੀ ਕਰ ਲੇਤੇ ਭਏ । ਅਰ ਅਨੇਕ ਹੀ ਗ੍ਰੰਥ ਜਿਨੋ ਨੇ ਗੁਰ ਜਸ ਆਦੀ ਬਨਾਏ ਹੈਂ ਲਲਤ ਪਦ ਰਚਨਾ ਕਰਿ। ਜੈਸੇ ਸ੍ਰੀ ਤੁਲਸੀ ਦਾਸ ਜੋ ਤਥਾ ਜਾਨੇ ਹੈ ਸੰਤੋ । ਅਨੇਕ ਦੀਨਾ ਕੋ ਜਿਨਾ ਨਾਮ ਰਤਨ ਕਰਿ ਸਪਦਿ ਦਾਨ ਕਰਿਆ ਹੈ ਸੋ ਸੰਤ ਪ੍ਰਤਾਪ ਸੰਤ ਰੂਪ ਹੀ ਹੋਏ। ਅਸਮਾਦੀ ਜੀਵੋਂ ਕੋ ਅਕ੍ਰਿਤਮ ਪ੍ਰੀਤ ਕਰ ਦਾਨ ਮਾਨ ਦੇ ਕਰ ਤੇ ਗੁਣਾ ਕੋ ਦਾਨ ਕਰਤੇ ਭਏ। ਸਾ: ੧ । ਇਤਿ ਸ੍ਰੀ ਭਗਤਿ ਪ੍ਰੇਮ ਪ੍ਰਕਾਸ ਗ੍ਰੰਥੇ ਪੂਰਬਾਰਧੇ ਕਾਮਾਦਿਕ ਵਸੀਕਰਨ ਬਿਧਿ ਬਰਨੰਨ ਸਤਾਰਸਮੋ ਧਿਆਇ। (੧੭)। ਏਕ ਕੋਊ ਪੰਡਤ ਕਹਿਤਾ ਸੀ ਜੋ ਜੀ ਤੁਸੀਂ ਭੀ ਚਲੋ ਤੀਰਥ ਸ੍ਰੀ ਗੰਗਾ ਆਦ ਕੋ ਪਰ ਹੇ ਸੁਆਮੀ ਜੀ ਲੋਕ ਭੀ ਅਨੇਕ ਜਾਤੇ ਹੈਂ। ਪੁਨਾ, ਸਾਸਤ੍ਰੋ ਮੇ ਭੀ ਜਿਨ ਕਾ ਬੜਾ ਮਹਾਤਮ ਕਹਾ ਹੈ। ਸਲੋਕ। ਦ੍ਰਿਸਟਵਾ ਜਨਮ ਸੰਤਪਾਪੀ ਪੀਤਵਾ ਜਨਮ ਸਤੱਤ ਦੁਸੀ। ਸਨਾਤਵਾ ਜਨਮ ਸਹਸਾਣੀ ਹੰਤੀ ਗੰਗਾ

ਕਲਜੁਗੇ। ਸ੍ਰੀ ਗੰਗਾ ਕੇ ਦਰਸ਼ਨ ਮਾਤ੍ਰ ਸੇ ਸੌ ਜਨਮ ਕੇ ਪਾਪ ਦੂਰ ਹੋਤੇ ਹੈ। ਪਾਣ ਕਰਨੇ ਸੇ ਦੋ ਸੌ ਜਨਮ ਕੇ ਦੂਰ ਹੋਤੇ ਹੈ ਪੁਨਾ ਸ਼ਨਾਨ ਕਰਨੇ ਤੇ ਹਜਾਰ ਜਨਮ ਕੇ ਪਾਪ ਦੂਰ ਹੋਤੇ ਹੈਂ, ਪੁਰਸ਼ਾਂ ਕੇ, ਕਲਜੁਗ ਮੇਂ।ਕਲ ਜੁਗ ਮੈ, ਹੇ ਭਗਵਨ। ਅਵਰ ਤੀਰਥਾਂ ਕਾ ਭੀ ਬਡਾ ਮਹਾਤਮ ਹੈ। ਤਾਂ ਤੇ ਆਪ ਭੀ ਚਲੋ ਹੇ ਮੀਤ ਜੀ। ਤਾਂ ਸੁਨ ਕਰ ਮੀਤ ਕਹਤ ਭਏ ਹੇ ਦਿਜ ਪ੍ਰੰਗਵ ਜੀ। "ਤੀਰਥ ਹਮਰਾ ਹਰਿ ਕੋ ਨਾਮ। ਗੁਰ ਉਪਦੇਸਿ ਭੀਤਰ ਗਿਆਨ"। ਸਾਧ ਸੰਗਤ ਰੂਪੀ ਸਰੀ ਅਥਵਾ ਮਾਨਸਰ ਹੈ। ਤਿਸ ਬੀਚ ਸ੍ਰੀ ਪ੍ਰਮੇਸ਼ਵਰ ਕੇ ਨਾਮ ਗੋਬਿੰਦ ਦਾਮੋਦਰ ਹਰੇ ਵਾਸਦੇਵ ਏਹ ਜਿਸ ਮੇਂ ਜਲ ਹੈ। ਸੋ ਐਸੇ ਤੀਰਥ ਮੇ ਹਮਾਰਾ ਮਨ ਤਨ ਸ਼ਨਾਨ ਖੜਾ ਕਰਤਾ ਹੈ ਮੋਨ ਵ੍ਰਤ। ਏਕ ਖਿਣ ਭੀ ਤਯਾਗ ਨਹੀਂ ਕਰਤਾ ਇਸ ਤੇ ਕਹੇ ਦਿਜ ਪੁੰਗਵ ਜੀ। "ਕਤ ਜਾਈਏ ਰੇ ਘਰ ਲਾਗੋ ਰੰਗ। ਮੇਰਾ ਚਿਤ ਨ ਚਲੈ ਮਨ ਭਇਓ ਪਿੰਗ"। ਪੁਨਾ, "ਤੀਰਥ ਨਾਵਣ ਜਾਉ ਤੀਰਥ ਨਾਮ ਹੈ। ਤੀਰਥ ਸਬਦ ਬੀਚਾਰ ਅੰਤਰਿ ਗਿਆਨ ਹੈ"। ਐਸੇ ਜੋ ਸ੍ਰੀ ਭਗਵਾਨ ਕੇ ਭਗਤਿ ਗਿਆਨੀ ਹੈਂ। ਤੀਰ ਜਿਨ੍ਹਾਂ ਨੇ ਰਿਦੇ ਅੰਦਰ ਹੀ ਉਸ ਸਬਦ ਬ੍ਰਹਮ ਪ੍ਰਭ ਕੇ ਜੋਤੀ ਕਾ ਧਿਆਨ ਕੀਤਾ ਹੈ ਸੋਈ ਭਏ ਇਕ ਮਹਾਂ ਤੀਰਥ ਤਿਨ ਕਾ ਐਸਾ ਮਹਾਤਮ ਹੈ। ਸ੍ਰੀ ਗੁਰਦੇਵ ਜੀ ਬਰਨਨ ਕੀਤਾ ਹੈ ਸੋ ਸੁਨੋ ਪੰਡਤ ਜੀ। ਬਿਲਾਵਲ ਮ: ੫ ।"ਐਸੀ ਦੀਖਿਆ ਜਨ ਸਿਉ ਮੰਗਾਂ। ਤੁਮਰਾ ਧਿਆਨੁ ਤੁਮਾਰੋ ਰੰਗਾ। ਤੁਮਰੀ ਸੇਵ ਤੁਮਾਰੇ ਅੰਗਾ। ੧ । ਰਹਾਉ। ਜਨ ਕੀ ਟਹਿਲ ਸੰਭਾਖਨ ਜਨ ਸਿਉ ਊਠਨ ਬੈਠਨ ਜਨ ਕੈ ਸੰਗਾ। ਜਨ ਚਰ ਰਜ ਮੁਖ ਮਾਥੈ ਲਾਗੀ ਆਸਾ ਪੂਰਨ ਹਰ ਅਨੰਤ ਤਰੰਗਾ। ਜਨ ਪਾਰ ਬ੍ਰਹਮ ਜਾ ਕੀ ਨਿਰਮਲ ਮਹਿਮਾ ਜਨ ਕੇ ਚਰਨ ਤੀਰਥ ਕੋਟਿ ਗੰਗਾ। ਜਨ ਕੀ ਧੂਰ ਕੀਓ ਮਜਨ ਨਾਨਕ ਜਨਮ ਜਨਮ ਕੇ ਹਰੇ ਕਲੰਗਾ। ੨ ।"ਪੁਨਾ ਬਰਨ।"ਨਾਨਕ ਧੂਰ ਪੁਨੀਤ ਸਾਧ ਲਖ ਕੋਟਿ ਪਿਰਾਹੇ"। ਪੁਨਾ, "ਗੰਗਾ ਜਮਨਾ ਗੋਦਾਵਰੀ ਸੁਰਸਤੀ ਤੇ ਕਰਹਿ ਧਰ ਉਦਮ ਉਦਮ ਧੂਰ ਸਾਧੂ ਕੀ ਤਾਈ । ਕਿਲ ਵਿਖ ਮੈਲ ਭਰੇ ਪਰੇ ਹਮਰੈ ਵਿਚ ਹਮਰੀ ਮੈਲ ਸਾਧੂ ਕੀ ਧੂਰ ਗਵਾਈ"। ਐਸੇ ਐਸੇ ਅਨੰਤ ਮਹਾਤਮ ਭਰੇ ਪਰੇ ਹੈਂ ਸ੍ਰੁਤੀ ਸਿਮਰਤੀਓ ਮੇ । ਗੋਬਿੰਦ ਕੇ ਨਾਮ ਜਪਨ ਵਾਰਿਓ ਕੀ ਚਰਨ ਧੂਰੀ ਕੇ, ਹੇ ਬਿਪਰ, ਅਰ ਜਹਾਂ ਜਿਨ੍ਹਾਂ ਨੇ ਚਰਨ ਧਾਰੇ ਹੈਂ ਤਹਾਂ ਹੀ ਤੀਰਥ ਬਨੇ ਹੈਂ। ਪੁਨਾ ਸ੍ਰੀ ਗੰਗਾ ਜਮਨਾ ਦੀ ਸੰਤੋਂ ਕੀ ਚਰਨ ਰਜ ਕੀ ਪ੍ਰਾਪਤੀ ਲੀਏ ਉਦਮ ਕਰਤੀ ਹੈ ਸੋ ਕੈਸੇ । ਜਬ ਤੀਰਥ ਸ੍ਰੀ ਪ੍ਰਮੇਸਵਰ ਜੀ ਬਨਾਏਜੀਵੋ ਕੇ ਲੀਏ ਕਾਮਲ ਧੋਣ ਲੀਏ। ਤਬ ਤੀਰਥ ਹਾਥ ਜੋਰ ਕਰ ਕਹਤੇ ਭਏ ਹੇ ਸਰਬ ਸਰਤ ਰੂਪ ਸ੍ਰੀ ਪ੍ਰਮੇਸਵਰ ਜੀ ਅੰਤ੍ਰਜਾਮੀ ਤ੍ਰਿਖੀ ਕੇ ਸੁਆਮੀ ਜੀ। ਜੀਵਾਂ ਕਰਤਿਆਂ ਕੇ ਜੋ ਪਾਪ ਹੈ ਹਮਾਰੇ ਬੀਚ ਸੋ ਕੈਸੇ ਦੂਰ ਹੋਵੇਂਗੇ ਪਾਪ ਹਮਾਰੇ, ਸੋ ਕਹੋ ਹੇ ਨਾਥ। ਤਬ ਸਮਰਥ ਸੁਆਮੀ ਅੰਤ੍ਰਜਾਮੀ ਕਹਤ ਭਏ, "ਹੇ ਤੀਰਥ ਰਾਜ ਆਦੀ ਤੀਰਥੋ, ਤੁਮਾਰੇ ਪਾਪ ਮੇਰੇ ਜੋ ਨਿਹ ਕਿੰਚਨ ਨਿਰਵਾਸ ਸੰਤ ਸਜਨ ਹੈ ਜਿਨ ਕੋ ਮੇਰੇ ਚਰਨੋਂ ਕੀ ਅਰ ਮੇਰੇ ਨਾਮ ਕੀ ਅਨੰਨ ਪ੍ਰੀਤੀ ਹੈ , ਤਿਨ ਕੇ ਚਰਨ ਰਜ ਜਬ ਤੁਮ ਕੋ ਛੂਹੇਗੀ ਤਬ ਤਤ ਕਾਲ ਤੁਮਾਰੇ ਪਾਪ ਭਸਮ ਹੋ ਜਾਵੇਂਗੇ। ਜੈਸੇ ਬਾਰੂਦ ਕਾ ਅੰਬਾਰ ਅਗਨ ਬੀਚ ਕਰ ਤਤ ਕਾਲ

ਭਸਮ ਹੋ ਜਾਤਾ ਹੈ ਤਥਾ ਤੁਮਾਰੇ ਪਾਪ ਨਾਸ ਹੋ ਜਾਵਹਿਗੇ।" ਤਬ ਤੀਰਥ ਕਹਤ ਭਏ, "ਹੇ ਭਗਵਨ ਸ੍ਰੀਪਤਿ ਕੰਤ ਜੀ ਜੋ ਅਗਾਹੁ ਹੈਂ ਤੇ ਸਾਡੇ ਸਨਾਨ ਦਾਨ ਕੋ ਕੈਸੇ ਆਵਹਿਗੇ, ਕਿ ਨਾ ਆਵਹਿਗੇ"। ਤਬ ਸ੍ਰੀ ਜਗਤਿ ਨਾਥ ਜੀ ਪੁਨਾ ਕਹਿਤ ਭਏ। ਜੋ ਸਰਬ ਕਾ ਨਿਮੀਤਾ ਮੈ ਹਉ ਤਾਂ ਤੇ ਮੈਂ ਤਿਨਾ ਕਉ ਪ੍ਰੇਰਉਗਾ"। ਤਬ ਤੀਰਥ ਪ੍ਰਸੰਨ ਭਏ। ਤਾਂ ਤੇ ਤੀਰਥ ਉਦਮ ਕਰਤੇ ਹੈਂ ਤਿਨ ਸੰਤਨ ਕੀ ਚਰਨ ਧੂਰੀ ਵਾਸਤੇ ਜੋ ਕਿ ਵੋਹ ਹਮ ਕੋ ਪ੍ਰਾਪਤ ਹੋਵੈ। ਜੋ ਹਮਾਰੇ ਵਿਚ ਜਗਤ ਜੀਵ ਜਾਲ ਅਪਨੇ ਪਾਪ ਨਹਾਂ ਕਰ ਛੁਟ ਗਏ ਹੈ। ਤਿਨਾ ਪਾਪੋਂ ਕੇ ਦੂਰ ਕਰਣ ਲੀਏ ਸੋ ਭੀ ਉਦਮ ਕਰਤੇ ਹੈ ਕਿਆ ਇਛਾ। ਇਸ ਮੈ ਸ੍ਰੀ ਨਾਰਾਇਣ ਕੇ ਨਾਮ ਕਾ ਪਰਤਾਪ ਸਮਝਣਾ.. ਕਿਉਂ ਜੋ ਆਵਣਾ ਭੀ ਗੋਬਿੰਦ ਕੀ ਮਰਜੀ ਬਿਨਾ ਹੋਤਾ ਨਹੀ ਹੈ। ਸੋ ਤਿਸ ਕੀ ਮਰਜੀ ਜਹਾਂ ਸੰਤਨ ਉਦਕ ਚੁਗਣਾ ਹੋਵੈਗਾ ਤਹਾਂ ਸੁਤੇ ਚਲਿਆ ਜਾਵੈਗਾ ਜੇ ਕਰ ਨਹੀਂ ਤਾਂ ਨਾ ਜਾਵੈਗਾ। ਤਾਂ ਤੇ ਸੰਤ ਤਿਸ ਕੇ ਭਾਣੇ ਮੇ ਪ੍ਰਸੰਨ ਰਹਿਤੇ ਹੈਂ। ਇਸੀ ਕਰ ਤੀਰਥ ਭੀ ਤਿਨ ਕੀ ਧੰਕ ਕਉ ਚਾਹੁਤੇ ਹੈਂ। ਤਿਸ ਪਰ ਹੋਰ ਦ੍ਰਿਸਟਾਂਤ ਸੁਨੋ। ਜੋ ਕਹੂੰ ਗੰਗਾ ਜਮਨਾ ਗਊਆਂ ਕਾ ਸਰੂਪ ਧਾਰ ਕਰ ਸੰਤ ਉਰਿ ਸਵਜਲ ਸੋ ਸਨਾਨ ਕਰ ਉਜਲ ਰੂਪ ਭਈ ਸੀ ਕਾਲੇ ਰੂਪ ਸਿਓ। ਕਿਸੀ ਪ੍ਰੀਤਵਾਨ ਕਉ ਇਹੁ ਦ੍ਰਿਸਟਾਂਤ ਦਿਖਾਇਆ ਸੀ ਤਿਸ ਕੇ ਸੰਸੇ ਦੂਰ ਕਰਣ ਲੀਏ। ਇਹ ਤੋ ਧੂਰੀ ਕਾ ਮਹਾਤਮ ਕਹਿਓ। ਰਹਿਓ ਉਨਕਾ ਮਹਾਤਮ ਤੋ ਉਨ ਕੋ ਕਰਤਾ ਹੀ ਜਾਨੇ ਵਾ ਆਪ ਉਹ ਜਾਨੇ ਕਿਵੇਂ। ਜਾਤ ਪਰਗ ਏਹੁ ਏਕ ਗੋਬਿੰਦ ਕੇ ਨਾਮ ਕਾ ਹੀ ਜਿਨ ਕੋ ਅਧਾਰ ਹੈ ਇਹੁ ਉਨ ਕਾ ਮਹਾਤਮ ਹੈ। ਇਕ ਨਾਮ ਬਿਨਾ ਨਹੀਂ ਕੋਟ ਛੂਤੀ। ਇਸ ਬੇਦ ਉਚਾਰਤ ਸਾਰ ਸਾਰਸੁਤੀ। ਤਾਂ ਸੀ ਨਾਮ ਕੇ ਸਿਮਰਣ ਕਾ ਮਹਾਤਮ ਹੈ ਸੋਈ ਇਹੁ ਹਮਾਰੇ ਸਤਿਗੁਰੂ ਕਹਿਤੇ ਹੈਂ ਸੋਈ ਅਸਾਂ ਨੂੰ ਦ੍ਰਿੜ ਹੈ। ਤਾਂ ਤੇ ਹੇ ਦਿਜਬਰ ਹਮਾਰਾ ਮਨ ਤ੍ਰਿਪਤ ਹੈ ਸੰਤ ਕ੍ਰਿਪਾ ਸੇ। ਪੁਨਾ, ਆਵਣੇ ਜਾਵਣੇ ਮੇਂ ਕਲੇਸ ਅਨੰਤ ਦਿਖਾਏ ਦੇਸ ਚਰਚਾ ਵਾ ਪੇਟ ਜਾਤਾ ਫੇਰ ਮਨ ਅਸਥੂਲ ਹੋਤਾ ਹੈ, ਦ੍ਰਿਸ ਦੇਖ ਕਰ। ਪੁਨਾ ਏਖ ਜੋ ਮਿਸਟ ਹੋਤਾ ਹੈ ਸੋ ਆਪਨੇ ਪੈਰਾਂ ਪਰ ਹੀ ਇਸਥਿਤ ਹੋ ਕਰ ਮਿਸਟ ਹੋਤਾ ਹੈ। ਕਹੀਂ ਦੇਸੋਂ ਕੇ ਭ੍ਰਮਣੇ ਸੇ ਮਿਸਟ ਨਹੀਂ ਹੋਤਾ। ਤੈਸੇ ਸੰਮ ਪਦ ਕੋ ਜੋ ਪਾਵਤਾ ਹੈ ਤਾਂ ਇਸਥਿਤ ਹੋ ਕਰ ਪਾਵਤਾ ਹੈ। ਤਹਾਂ ਹੀ ਤੇ ਸ੍ਰੀ ਗੁਰੂ ਜੀ ਕਹਾ ਹੈ। "ਬਾਹਿਰ ਢੂੰਢਤ ਬਹੁਤ ਦੁਖ ਪਾਵਹਿ"। ਪੁਨਾ, "ਘਰਿ ਬੈਠੇ ਗੁਰੂ ਧਿਆਵਹਿ"। ਪੁਨਾ, ਬਿਚ ਘਰਿ ਬੈਸੋ ਹਰਿ ਜਨ ਪਿਆਰੇ ਸਤਿ ਗੁਰ ਤੁਮਰੇ ਕਾਜ ਸਵਾਰੇ"। ਪੁਨਾ, ਹਮ ਤੋ ਸਦਾ ਤੀਰਥ ਰਾਜ, ਜੋ ਪ੍ਰਯਾਗ ਹੈ, ਸੋ ਤਿਸ ਮੈ ਸਨਾਨ ਅਰੁ ਪਾਨ ਕਰਤੇ ਹੈ ਸੋ ਕੌਨ। "ਤੀਰਥ ਪੂਰਾ ਸਤਿਗੁਰੂ ਜੋ ਅਨਦਿਨ ਹਰਿ ਹਰਿ ਨਾਮ ਧਿਆਵੈ"। ਇਹੁ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੈ ਸੋਈ ਤੀਰਥ ਰਾਜ ਹੈ। ਇਨ ਕਾ ਪਠਨ ਵਾ ਸ੍ਰਵਣ ਜੋ ਹੈ ਪ੍ਰੇਮ ਸਹਿਤ ਸੋ ਸਨਾਨ ਹੈ ਤਾਂ ਤੇ ਅਸੀਂ ਸ੍ਰੀ ਗੁਰ ਕ੍ਰਿਪਾ ਤੇ ਸਦਾ ਹੀ ਪ੍ਰਯਾਗ ਬਾਸੀ ਹਾਂ। ਹੇ ਭੂਮੀ ਦੇਵਤਾ ਜੀ। ਐਸੇ ਸੁਨ ਕਰ ਸੋ ਅਤਿ ਪ੍ਰਸੰਨ ਹੋ ਕਰ ਕਹਿਤ ਭਇਆ ਆਪ ਪੂਰਨ ਹੋ ਜਾਂ ਤੇ ਪੂਰਨ ਪ੍ਰਮਾਤਮਾ ਕੋ ਸਰਬ ਜਗਤ ਮੈਂ ਪੂਰਨ ਜਾਨਿਆ ਹੈ। ਤਾਂ ਤੇ ਆਪ ਧੰਨ ਹੋ

ਅਰ ਕ੍ਰਿਤ ਕ੍ਰਿਤ ਹੋ, ਮੇਰਾ ਅਭਿਬੰਦਨਾ ਹੈ ਬਾਰੰਬਾਰ, ਹੇ ਸੰਤ ਸਵਜਨ ਜੀ। ਸਾ: ੧ ।

ਇਤਿ ਸ੍ਰੀ ਭਗਤਿ ਪ੍ਰੇਮ ਪ੍ਰਕਾਸ ਗ੍ਰਿਥੇ ਪੂਰਬਾਰਧੇ ਗੁਰ ਸੰਤ ਸਮਾਜ ਪ੍ਰਿਸੰਗ ਬਰਨਨੰ ਅਠਾਰਸਮੋ ਅਧਿਆਇ। (੧੮।) ਏਕ ਸੁਦਾਰ ਸੰਗ ਕਾ ਥਾ, ਸਗਾਮ ਸਿੰਘ ਨਾਮ ਤਿਸ ਕਾ ਸੀ। ਸੋ ਭਾਈ ਜੀ ਕੀ ਸਭਾ ਸੁਨ ਕਰ ਸਾਂਤਿ ਅਰਥ ਆਵਤਾ ਭਇਆ, ਦਰਸਨ ਕੋ। ਧੰਨ ਬਹੁਤ ਅਰ ਪ੍ਰਸਾਦਿ ਥਾਲ ਮੋ ਪਾਇ ਕਰ ਤੇ ਬਾਤੂ ਕਾ ਸਮਦਾਇ ਲੇ ਕਰ ਸਾਥ ਜਿਸ ਕੇ ਨਗਰ ਮਹਾਜਨ ਸਈ ਸਦ ਹੈ। ਸੋ ਸੰਤ ਸਵਜਨ ਨੇ ਜੁ ਆਵਤ ਸੁਨਾ ਤਬ ਭੀਤਰ ਸੇ ਕਿਵਾਰ ਸ੍ਰਿਖਲਾ ਸਹਤ ਕਰ ਦੇਤੇ ਭਏ। ਤਬ ਮੈਂ ਨਿਸਚੇ ਜਾਨਤ ਭਇਆ ਜੋ ਮੇਰੀ ਖਾਹਸ਼ ਇਨ ਕੋ ਰੰਚਕ ਭੀ ਨਹੀਂ । ਜੈਸੇ ਅਵਰ ਕੋਈ ਭੇਖ ਮਾਤ੍ਰ ਮੇਰੇ ਮਗਰ ਫਿਰਤੇ ਹੈਂ ਤਥਾ ਏਹ ਨਹੀਂ ਤਾਂ ਤੇ ਪੂਰਨ ਪੁਰਖ ਹੈ। ਜੈਸੇ ਪ੍ਰਭਾ ਸੁਣੀ ਤੈਸੇ ਦੇਖੀ। ਪੁਨਾ ਬਚਨ ਸੁਨਣ ਅਰ ਦਰਸਨ ਕਰਨ ਕਾ ਅਭਿਲਾਖੀ ਹੋ ਕਰਿ ਬਾਹਿਰ ਸੇ ਬੇਨਤੀ ਕਰਤ ਭਇਆ। ਕਿ ਹੇ ਸੁਆਮੀ ਜੀ ਕ੍ਰਿਪਾ ਕਰੋ ਜੀ ਕ੍ਰਿਪਾ ਕਰ ਮੁਝੇ ਦਰਸਨ ਦੀਜੀਏ ਜੀ। ਪੰਤੂ ਸ੍ਰੀ ਪ੍ਰਭੂ ਜੀ ਗੋਬਿੰਦ ਕੇ ਧਿਆਨ ਪਰਾਇਣ ਭਏ ਅਰ ਕਿਵਾਰ ਕੇ ਬੰਧਨ ਨ ਖੋਲਤੇ ਭਏ । ਸਿਖ ਬਚਨ।

"ਹੇ ਗੁਰੋ ਸੰਤ ਤੋ ਮਾਇਆ ਤੇ ਨਿਰਲੇਪ ਹੈ ਸੋ ਕਿਉ ਡਰੇ ਮਾਇਆ ਸੇ ਅਰ ਮਾਇਆ ਧਾਰੀਓ ਸੇ"।

ਉਤਰ। ਸੁਨੋ ਸੰਤ ਪਿਆਰੇ ਗੁਰ ਪ੍ਰਮੇਸਰ ਕੇ ਜੋਇ ਸਮੇਂ ਉਤ੍ਰ ਅਉਰ ਭੀ ਹੈ ਪਰ ਮੁਖ ਸਿਧਾਂਤ ਸੰਤ ਰਿਦੇ ਕਾ ਇਹੁ ਹੈ ਪਰਵਿਰਤੀ ਕਉ ਦੁਖ ਰੂਪ ਜਾਨ ਕਰ ਤਿਆਗਤ ਭਏ ਜੋ ਕਹਿਆ ਹੈ। ਸੁਕਾਂਤ ਤੇ ਸਨਕਾਦ ਭਰਾਹੀ। ਜੈਸੇ ਸ੍ਰੀ ਗੁਰੂ ਜੀ ਕਾ ਬਚਨ ਹੈ । ਸਲੋਕ ।

"ਜੇ ਤੂੰ ਤਾਰੂ ਪਾਨ ਤਾਂਹੂ ਪੁਛ ਤਿੜੰਨ ਕਲ। ਤਾਰੂ ਖਰੇ ਸੁਜਾਨ ਵੰਞਾਂ ਏਨੀ ਕਪਰੀ"।

ਜਦਪ ਇਸ ਕੀਆਂ ਲਹਰਾਂ ਕਉ ਲੰਘ ਜਾਣੇ ਕੋ ਸਮਰਥ ਭੀ ਹੈ ਤਉ ਭੀ ਤਿਆਗਤ ਹੀ ਭਏ ਐਸੇ ਵਿਚਾਰ ਕਰ ਜੋ ਅਪਨਾ ਸਾਰਾ ਧਨ ਭਜਨਾ ਨੰਦ ਕਾਹੇ ਧਨ ਪੀਛੇ ਕਾਹੇ ਕਉ ਛੋਡੀਏ ਪ੍ਰਵਿਰਤੀ ਜਨੋ ਕੇ ਪਰਾਏ ਪੀਛੇ। ਦੂਜਾ ਉਤਰ। ਤੀਜੇ ਪ੍ਰਮੇਸਰ ਕੇ ਪ੍ਰਛਾਨੇ ਕੋਊ ਉਪਦੇਸ ਦੀਆ ਹੈ ਜੋ ਜੇਤਾ ਬਲ ਚਲੇ ਤੇਤਾ ਪਰਵਿਰਤੀ ਕਾ ਤਿਆਗ ਹੀ ਕਰੇ ਤੌ ਭਲਾ ਹੈ। ਹੇ ਗੁਰਮੁਖੋ। ਇਹ ਪ੍ਰਵਿਰਤ ਰੂਪਾ ਕੁਟਲਾ ਵਿਭਚਾਰਣੀ ਇਸਤ੍ਰੀ ਕੇ ਸਨਮੁਖ ਹੋਣਾ ਜੋਗ ਨਹੀਂ ਜੋਗੀ ਕਉ ਜੋ ਜੋਗ ਪਦ ਕੇ ਪ੍ਰਾਪਤਿ ਹੋਣੇ ਕਾ ਪ੍ਰਾਤਨ ਕਰਤਾ ਹੈ। ਇਸ ਸੇ ਵੇਮੁਖ ਹੋਣਾ ਹੀ ਪਰਮ ਧਾਨ ਹੈ। ਚੌਥੇ ਕਿਛੁ ਲੋੜ ਨਹੀਂ। ਪੰਜਵੇ ਉਤਰ ਏਹ ਹੈ ਜੋ ਖਰਾ ਪ੍ਰੇਮੀ ਹੂਆ ਤਿਸ ਕੀ ਪ੍ਰੀਖਿਆ ਭੀ ਹੈ ਹੇ ਸੰਤ ਜੀ"। ਅਬ ਪੂਰਬ ਪ੍ਰਸੰਗ। ਤਬ ਸੋ ਰਾਜਾ ਕਹਤਾ ਭਇਆ ਅਪੁਨੇ ਜਨੋ ਕੇ ਸਮਦਾਇ ਮੇਂ। ਜੋ ਸਰਬ ਨਦੀਆਂ ਕਾ ਪਸਚਮ ਮੇ ਗਵਨ ਹੈ ਕੋਈ ਬਡੀ ਵਡਿਆਈ ਨਹੀਂ ਤਿਨ ਕੀ ਹੋਤੀ। ਜੋ ਪੂਰਬ ਕੋ ਵਗਨ ਕਰੇ ਹੈ ਸ੍ਰੀ ਗੰਗਾ ਅਰ ਭਾਨੂੰ ਤਨੰਜਾ ਤਿਨ ਕੀ ਬਡੀ ਕੀਰਤੀ ਹੈ ਲੋਕ ਲੋਕਾਂ ਮੇ ਇਹ ਤੋ ਦ੍ਰਿਸਟਾਂਤ ਹੈ। ਅਬ ਦ੍ਰਸਟਾਂਤ ਸੁਨੋ ਇਸ ਕਾ ।

ਮਾਇਆ ਅਰ ਮਾਇਆ ਧਾਰੀਓ ਕਾ ਆਦਰ ਕਰਨਾ ਇਹ ਤੋ ਪਸਚਮ ਪ੍ਰਵਾਹ ਹੋਇ ਹੀ ਰਹਿਆ ਹੈ ਜਗਤ ਕਾ। ਇਸੇ ਤੇ ਬੇਪ੍ਰਵਾਹ ਹੋਇ ਰਹਿਣਾ ਇਹ ਪੂਰਬ ਕਾ ਪ੍ਰਵਾਹ ਹੈ ਗੰਗਾ ਜਮਨਾਵਤ।

੩੮/੨-੩੯/੧

ਤਾਂ ਤੇ ਸੋ ਧੰਨ ਪੁਰਸ ਹੈ। ਜੋਈ ਸੰਸਾਰ ਈਹਨਾ ਤੇ ਰਹਿਤੇ ਹੈ ਤੇਈ ਪੂਰਨ ਪੁਰਖ ਹੈ। ਦੋਹਰਾ। 'ਤਬ ਲਗ ਚੇਰੋ ਜਗਤ ਕਾ ਜਬ ਲਗ ਚਾਹੇ ਚਿਤ। ਜਰਬ ਮਿਟੀ ਗੁਲਾਮਤਾ ਭਜੇ ਅਤਾਹੀ ਚਿਤ'। ਜੋ ਇਛਾ ਰਹਿਤੇ ਹੈ ਤੇਈ ਜਗਤਿ ਕਾਲ ਕੇ ਧੰਨੀ ਹੈ। ਐਸੇ ਨਰੋਤਮ ਕੇ ਮੁਖਨ ਤੇ ਸੁਨ ਕਰ ਸਭੀ ਜਨ ਸ੍ਰੀ ਭਾਈ ਜੀ ਕੋ ਧੰਨ ਧੰਨ ਕਹਿਤ ਭਏ"। ਤਿਸ ਕਾਲ ਮੇ ਬਾਹਿਰ ਸੇ ਹੀ ਮਸਤਕ ਟੇਕ ਕਰ ਸਭੀ ਜਨੋ ਸਹਿਤ, ਸੋ ਸਰਦਾਰ ਜਾਤਾ ਭਇਆ। ਪੁਨਾ ਪਰਾਤਾਕਾਲ ਇਕਾਂਤ ਸਮਾ ਪਾਇ ਕਰ ਸੋਖਿਤ ਪਤੀ ਏਕਲਾ ਹੀ ਸ੍ਰੀ ਸੁਆਮੀ ਜੀ ਕੀ ਚਰਨੀ ਆਇ ਲਾਗਾ। ਦਰਸਨ ਕਰਕੇ ਸੰਤਾ ਕਾ ਪ੍ਰੇਮ ਪ੍ਰਬੀਨ ਭਇਆ। ਪੁਨ ਦੁਹ ਕਰ ਜੋਰ ਕਰ ਨਿਮਰਤਾ ਸਹਿਤ ਛਲ ਹੀਨ ਬਚਨ ਬੋਲਤ ਭਇਆ। ਰਾਜੇ ਵਾਚ। "ਹੇ ਭਗਵਨ ਮੁਝੇ ਭੀ ਉਪਦੇਸ ਦੇ ਕਰ ਨਾਮ ਕਾ ਹਲਤ ਪਲਤ ਮੇ ਮੇਰਾ ਭਲਾ ਕਰੇਨੇ ਜੋਗ ਹੋ ਆਪ ਤਾਂ ਤੇ ਕ੍ਰਿਪਾ ਕਰੋ ਜੋ ਮੈ ਕਵਨ ਨਾਮ ਜਪੋ ਜੀ ਕੋਈ ਸੋਹੀ ਸੋਹੀ ਹੰਸਾ ਹੰਸਾ ਜਪਤੇ ਹੈ। ਕੋਈ ਪ੍ਰਣਵ ਜੋ ਓਅੰਕਾਰ ਹੈਂ ਸੋ ਜਪੇਂ ਹੈ ਕੋਈ ਵਾਹਿਗੁਰੂ ਨਾਮ ਕੋ ਜਪਤੇ ਹੈ। ਕੋਊ ਰਾਮ ਨਾਮ ਕੋਊ ਕ੍ਰਿਸਨ ਨਾਮ ਕੋ ਜਪ ਕੋ ਜਪੇ ਹੈ। ਪੁਨਾ। ਜਮਨ ਲੋਕ ਖੁਦਾਇ ਅਲਾਹੂ ਨਾਮ ਲੇਕਰ ਜਪਤੇ ਹੈ ਐਸੇ ਨਾਮ ਧੀ ਅਨੰਤ ਹੈ, ਪੁਰਸੋਤਮ ਕੇ ,ਅਰ ਜਪਨੇ ਵਾਰੇ ਭੀ ਅਨੰਤ, ਪਰਸੋਤਮਕੇ। ,ਸੁਆਮੀ ਜੀ। ਜਿਸ ਕਰ ਮੇਰਾ ਭਲਾ ਹੋਵੈ ਅਰ ਮੁਝੇ ਜਪਨੇ ਜੋ ਹੋਵੈ। ਸੋ ਕ੍ਰਿਪਾ ਕਰ ਕਹੋ ਜਾਂ ਤੇ ਮੇਰੇ ਮਨ ਕਾ ਭ੍ਰਮ ਭੀ ਦੂਰ ਹੋਵੈ। ਮੈ ਆਪ ਕੀ ਸਰਨ ਆਇਆ ਹੂਆ ਜਾਣ ਕਰ ਮੇਰਾ ਤ੍ਰਿਸਕਾਰ ਨਹੀਂ ਕਰਨਾ। ਤਬ ਹਰਿ ਜਨ ਕਹਤ ਭਏ ਐਸੇ ਮੋਮੁਖੂ ਕੇ ਬਚਨ ਸੁਨ ਕਰਿ। ਹਰਿਜਨ ਵਾਚ। "ਹੇ ਭਾਈ ਜਿਸ ਰਾਜਾ ਕਾ ਨੌਕਰ ਹੋਤਾ ਹੈ ਬਰਦੀ ਭੀ ਤਿਸੀ ਕੀ ਪਹਿਨਤਾ ਹੈ ਤੇ ਨਾਮ ਭੀ ਤਿਸੀ ਕਾ ਕ ਹੈ"। ਤਾਂ ਤੇ ਤੁਸੀਂ ਅਸੀ ਨੌਕਰ ਭੀ ਸ੍ਰੀ ਗੁਰੂ ਨਾਨਕ ਕੇ ਅਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੇ ਹਾਂ ਤਾਂ ਤੇ ਸਿਖੀ ਵੇਸ ਹੀ ਬਰਦੀ ਹੈ ਤੇ ਸ੍ਰੀ ਵਾਹਿਗੁਰੂ ਨਾਮ ਕਾ ਜਪਣਾ ਇਹੀ ਆਪਣੇ ਮਹਾਰਾਜ ਸ੍ਰੀ ਪ੍ਰਮੇਸਵਰ ਜੀ ਕਾ ਨਾਮ ਲੈਣਾ ਹੈ ਜੋ ਮੈ ਅਮਕੇ ਮਹਾਰਾਜ ਕਾ ਨੌਕਰ ਹੂੰ। ਪੁਨਾ ਦਰਗਾਹਿ ਮੁਕਤੀ ਤੇ ਚੂਤੀ ਹੈ। ਚਤੁਰ ਪਦਾਰਥ ਹਲਤ ਪਲਤ ਮੇ ਸੁਖਦਾਈ। ਹੋਰ ਦ੍ਰਿਸਟਾਂਤ ਸੁਨੋ ਹੇ ਨਿਰਤਮ ਜੀ। ਜੈਸੇ ਨਦੀ ਪਰ ਅਨੰਤ ਬੇੜੇ ਖੜੇ ਹੈ ਤੇ ਪਾਰ ਸਭੀ ਕਰਤੇ ਹੈ ਪਰ ਜਿਸ ਕੀ ਵਾਰੀ ਹੈ ਖੇਵਟ ਭੀ ਤਿਸੀ ਪਰ ਹੈ ਤਾਂ ਤੇ ਤਿਸੀ ਪਰ ਚੜਾਇ ਕਰਿ ਪਾਰ ਕਰ ਦੇਤਾ ਹੈ ਸੋ ਤਤ ਕਾਲ। ਸੋ ਵਾਰੀ ਭੀ ਅਬ ਕਲਜੁਗ ਮੇਂ ਸ੍ਰੀ ਵਾਹਿਗੁਰੂ ਨਾਮ ਬੋਤ ਕੀ ਹੈ। ਤੇ ਸ੍ਰੀ ਗੁਰੂ ਨਾਨਕ ਧੀ ਆਦਿ ਜੋ ਵਾਹਿਗੁਰੂ ਭਏ ਹੈਂ। ਸੋ ਖੇਵਟ ਹੈ। ਵੈਰਾਗ ਵਿਵੇਕ ਰੂਪ ਵੰਝ ਜਪੇ ਲਾਇ ਕਰਿ ਸੰਸਾਰ ਸਿੰਧ ਤੇ ਪਾਰ ਕਰੇ ਹੈ। ਪੁਨਾ, ਸ੍ਰੀ ਗੁਰੂ ਗ੍ਰੰਥ ਜੀ ਮੇ ਸ੍ਰੀ ਗੁਰੂ ਅਰਜਨ ਜੀ ਕਹਾ ਹੈ। "ਨਾਨਕ ਦਾਸ ਕਹੋ ਗੁਰ ਵਾਹੁ"। ਕਿਆ ਵਾਹਿਗੁਰੂ ਕਹੋ, ਹੇ ਭਾਈ। ਤਾਂ ਤੇ ਤੁਸੀ ਸ੍ਰੀ ਵਾਹਿਗੁਰੂ ਵਾਹਿਗੁਰੂ ਰਸਨਾ ਤੇ ਉਚਾਰਿਆ ਕਰੋ। ਤਬ ਐਸੇ ਸੁਨ ਕਰ ਸੋ ਲਗਾ ਜਪਣੇ ਸਾਂਤ ਹੋਤੀ ਭਈ ਤਤ ਕਾਲ ਤਿਸ ਕੇ ਸੰਤ ਪ੍ਰਸਾਦਿ। ਪੁਨਾ ਚਰਨਾ ਪਰ ਮਸਤਕ ਟੇਕ ਕੇ ਹਾਥ ਜੋੜ ਕਰ ਕਹਤ ਭਯਾ ਮੈਨੂੰ ਦਾਸ ਜਾਨ ਕਰਿ ਹੇ ਸੁਆਮੀ ਜੀ ਸੇਵਾ ਦਸੀਏ। ਜਾਂ ਤੇ ਮੇਰਾ ਤਨ ਮਨ ਧੰਨ ਸਫਲ ਹੋਵੈ। ਤਾਂ ਤੇ ਆਪ ਕਹਿਤ ਭਏ ਜੋ ਤੁਮਾਰੀ ਇਹੀ ਸੇਵਾ ਹੈ।

ਨੇਤ-ਸਹਿਤ ਨਿਆਉ ਕਰਨਾ ਅਨਾਥ ਕਾ ਪਖ ਭੀ ਕਰਨਾ। ਜੈਸੇ ਪਰਜਾ ਕੋ ਦੁਖ ਨ ਪਹੁੰਚੇ ਸੋ ਜਤਨ ਕਰਨਾ। ਪੁਨਾ, ਰਾਤ ਦਿਨੇ ਗੁਰਬਾਣੀ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਕਾ ਪਾਠ ਨੇਮ ਸੇ ਕਰਨਾ ਪ੍ਰੇਮ-ਸਹਿਤ। ਨਾਮ ਕਾ ਸਿਮਰਨ ਤੇ ਬਿਗਾਨੇ ਹਕ ਕਾ ਛਡਣਾ ਮਨ ਨੀਵਾਂ ਗੁਰਾਂ ਸੰਤਾਂ ਮੇ ਭਗਤੀ, ਬੇਦ ਕਾ ਬੋਰਹੁ ਸੋ ਬਿਨਾ ਜਤਨ ਪਹੁੰਚੇ ਪ੍ਰਭ ਦਰਬਾਰ। ਅਰ ਇਹੁ ਜੋ ਪਦਾਰਥ ਹੈ ਸੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਗੇ ਮਸਤਕ ਧਰ ਕਰ ਏਕੋ। ਪੁਨਾ, ਜੋ ਇਸ ਧਰਮਸਾਲ ਕੇ ਅਧਿਸਟਾਨ ਜੋ ਮਹੰਤ ਹੈ ਤਿਨ ਕੋ ਭੀ। ਪੁਨਾ, ਸੋ ਹਾਥ ਜੋਰ ਕਰ ਕਹਤ ਭਯਾ ਜੋ ਅਪਨੇ ਚਰਨੋ ਕੀ ਭੀ ਸੇਵਾ, ਮੇ ਦਾਸ ਨੂੰ ਕਹੀਏ। ਤਾਂ ਸ੍ਰੀ ਸਾਈ ਜੀ ਕਹਤ ਭਏ ਜੋ ਇਹੋ ਅਸਾਡੀ ਸੇਵਾ ਹੈ। ਜੋ ਹੁਣ ਤੁਸੀਂ ਜਾਵੋ ਸੰਘੂ ਹੀ। ਤਬ ਆਗਿਆ ਪਾਇ ਕਰਿ ਮਸਤਕ ਟੇਕ ਕੇ ਚਲਤੀ ਬੇਰ ਕਹਿਤ ਭਇਆ, "ਹੇ ਸੁਆਮੀ ਜੀ, ਮੇਰੇ ਕੋਈ ਕੋਟ ਜਨਮਾਂ ਕੇ ਪੁੰਨ ਆਇ ਫਲੀ ਭੂਤ ਭਏ ਹੈਂ, ਜੋ ਆਪ ਕਾ ਦਰਸਨ ਪਾਇਆ ਹੈ। ਮੇਰਾ ਕਾਰਜ ਐਸਾ ਭਇਆ ਹੈ ਜੈਸੇ ਜਨਮ ਅੰਧੇ ਕੋ ਨੇਤ੍ਰ ਪ੍ਰਾਪਤਿ ਹੋਵਨ ਸੂਰਜ ਚੜ੍ਹੇ ਸੇ। ਬੁਧਿ ਸੁ ਲੋਚਨ ਨਾਮ ਆਦਿੱਤ। ਪੁਨਾ, ਜਨਮ ਰੰਕ ਕਉ ਪਰਮ ਨਿਧੀ ਪਾਰਸ ਪ੍ਰਾਪਤਿ ਹੋਵੈ। ਜੈਸੇ ਪ੍ਰੀਤਮ ਕਉ ਪ੍ਰਾਨ ਪ੍ਰੀਤਮ ਪ੍ਰਾਪਤਿ ਹੋਇ ਕਾਲੰਤ੍ਰ ਸੇ ਅਰ ਚੱਕਰਵਰਤੀ ਕਉ ਪੁਤ੍ਰ ਪ੍ਰਾਪਤਿ ਹੋਏ ਬ੍ਰਿਧਾਪਨ ਮੇ। ਜੈਸੇ ਇਹ ਪਰਸੰਨ ਹੋਤੇ ਹੈਂ, ਤੈਸੇ ਮੈਂ ਪ੍ਰਸੰਨ ਹੋਇਆ ਹਾਂ ਹੇ ਭਗਵਨ"। ਐਸੇ ਕਥਨ ਕਰ, ਪੁਨਾ ਬੰਦਨਾ ਕਰ ਕਰ ਸੋ ਸਰਦਾਰ ਰਮਤ ਰਾਮ ਭਏ।

ਪੁਨਾ, ਸੰਤ ਜੀ ਇਕੰਤ ਪਾਇ ਕਰ ਭਜਨਾ ਨੰਦ ਮੇ ਪਰਮ ਪ੍ਰਸੰਨ ਭਏ। ਤਿਸ ਕੇ ਧੰਨਿਆਂ ਐਸੇ ਪ੍ਰਸੰਨ ਨ ਥੇ ਜੈਸੇ ਤਿਸ ਕੇ ਗਏ ਪ੍ਰਸੰਨ ਹੋਤੇ ਭਏ, ਸੰਤ ਜੀ। ਅਤੇ ਅਜੇ ਉਹ ਪ੍ਰੀਤਵਾਨ ਸੀ ਭਗਵੰਤ ਕਾ ਤੇ ਗੋਬਿੰਦ ਕੀ ਪ੍ਰਾਪਤੀ ਕਾ ਤਿਸ ਮਾਰਗ ਪੂਛਾ ਹੈ ਪ੍ਰਵਿਰਤ ਕੀ ਕੋਈ ਬਾਰਤਾ ਨਹੀਂ ਕਰੀ ਤਿਸ ਨੇ। ਐਸਾ ਕੋਈ ਅਨੰਦ ਉਨ ਕੋ ਅਧਕ ਆਇਆ ਹੈ ਜੋ ਤਿਸ ਕਾ ਤਿਆਗ ਖਿਨਮਾਤ੍ਰ ਭੀ ਨਹੀ ਚਾਹੁੰਤੇ। ਜੋ ਸ੍ਰੀ ਰਾਮ ਨਾਮ ਕੇ ਰਸੀਆ ਹੈਂ। ਜੈਸੇ ਸ੍ਰੀ ਗੁਰਦੇਵ ਜੀ ਕਹਾ ਹੈ: "ਇਕ ਤਿਲ ਪਿਆਰਾ ਵੀਸਰੈ ਰੋਗੁ ਵਡਾ ਮਨ ਮਾਹਿ। ਕਿਉ ਦਰਗਹ ਪਤਿ ਪਾਈਐ ਜਾਂ ਹਰਿ ਨਾ ਵਸਹਿ ਮਨ ਮਾਹਿ"। ਦ੍ਰਿਸਟਾਂਤ। ਕਿਸੀ ਸਮੇ ਸ੍ਰੀ ਕਬੀਰ ਜੀ ਤਾਣੀ ਉਣੀ ਤਿਆਗ ਕਰ ਬੈਠ ਕੇ ਰਾਮ ਨਾਮ ਕਾ ਸਿਮਰਣ ਕਰਣ ਲਗੇ। ਤਾਂ ਮਾਤਾ ਕਹਤ ਭਈ, ' ਤਾਣੀ ਤੇ ਕਿਉ ਤਿਆਗੀ ਹੈ, ਪੁਤ੍ਰ ਉਨਨ ਸੇ"। ਤਾਂ ਕਹਤ ਭਏ ਕਬੀਰ ਜੀ, "ਹੇ ਮਾਤਾ ਮੈਨੂੰ ਘਾਟਾ ਪਉਦਾ ਹੈ, ਤਦੇ ਤਿਆਗੀ ਹੈ, ਸੋ ਕੌਨ ਸੋ ਸੁਨੋ: 'ਜਬ ਲਾਗ ਤਾਗਾ ਬਾਹੋ ਬੇਹੀ ਤਬ ਲਗ ਬਿਸਰੈ ਰਾਮ ਸਨੇਹੀ, ਇਹ ਘਾਟਾ ਸਮਝ ਕਰ ਤਿਆਗੀ ਹੈ। ਨਾਲੀ ਕੇ ਛਿਦ੍ਰ ਸੋ ਜੋ ਫੂਕ ਮਾਰ ਕੇ ਜੋ ਤਾਗਾ ਨਾਲੀ ਕਾ ਬਾਹਿਰ ਨਿਕਸਣਾ ਹੋਦਾ ਹੈ। ਇਤਨੇ ਮੇ ਮੇ ਕੋ ਰਾਮ ਨਾਮ ਭੂਲ ਜਾਤਾ ਹੈ; ਕਿਆ ਰਸਨਾ ਤੇ ਉਚਾਰਿਆ ਜਾਤਾ ਨਹੀਂ ਤਾਂ ਤੇ ਤਾਣੀ ਤਿਆਗੀ ਹੈ"। ਜੋ ਉਠ ਕੇ ਦੇਸ ਕੀ ਗਤੀ ਸੋਈ ਜਾਣੇ, ਸੰਤ ਹੀ, ਹੋਰ ਵਿਸੇ ਅਸਕਤ ਮਤੀ ਕੋਈ ਕਰ ਜਾਣੇ'। ਰਾਜ ਸ੍ਰੀ ਸਮਰ ਕਤ ਕੇ ਜਾਣ ਕੇ ਤ੍ਰਿਣ ਸਮਤਿਆਗ ਦੇਤੇ ਭਏ, ਹਰਿ ਜਨ ਜੀ। "ਉਹ ਰਸ ਆਵਹਿ ਇਹ ਰਸ ਨਹੀ ਭਾਵਾ।" ਐਸਾ ਕੋਈ ਸੁਭਾਵ

ਬ੍ਰਿਤੀ ਕਾ ਭਇਆ ਹੈ। ਪੁਨਾ ਪ੍ਰਾਚੀ ਦਿਸਾ ਕਾ ਉਜੀਆਲਾ ਜਾਨ ਕਰ ਸੰਤ ਜੀ ਨਦੀ ਕੇ ਕਿਨਾਰੇ ਜਾਇ
ਇਸਥਿਤ ਹੋਤੇ ਭਏ, ਸਨਾਨ ਅਰ ਭਜਨ ਲੀਏ। ਪੂਰਬ ਤੀਵਿਆਂ ਕੀ ਤਰਫ ਖਜੀਆ ਕੇ ਬਨ ਮੇ।
ਤਹਾਂ ਏਕ ਸਿਧ ਆਵਤ ਭਏ ਸੋ ਕੌਨ ਪੂਰਲੇ ਸਿਾਂ ਕੇ ਗੁਰ ਭਾਈ ਗਜੋਨੀਓ। ਵੈਰਾਗ ਕਾ ਵੇਸ ਦੇਖ
ਕਰ ਸ੍ਰੀ ਭਾਈ ਸਾਹਿਬ ਜੀ ਪਰਮ ਪ੍ਰਸੰਨ ਭਏ ਤੇ ਬਹੁਤ ਆਦਰ ਕੀਆ। ਤਬ ਸੋ ਸਿਧ ਚੁਰਨੀ
ਮਸਤਕ ਟੇਕ ਕੇ ਬੈਠ ਜਾਤੇ ਭਏ, ਸੰਤ ਕੇ ਨਿਕਟ ਨਿਦੇਸ ਪਾਇ ਕਰ। ਸ੍ਰੀ ਭਾਈ ਜੀ ਕੇ ਪ੍ਰੇਮ
ਪ੍ਰੀਤਾ ਕਾ ਭਾਵ ਏਹ ਵਿਸਥਾ ਤੇ ਵਿਰਸ ਵਿਤਰਤੇ ਜਾਨ ਕਰ। ਸੰਸਾਰ ਤੋਂ ਕਨਾਰੇ ਤਾਂਤੇ
ਦੇਖ ਕਰ ਪ੍ਰਸੰਨ ਭਏ ਬਹੁਤ। ਤਬ ਸੋ ਸਿਧ ਭੀ ਨਾਮ ਕਾ ਉਪਦੇਸ ਪਾਇ ਕਰ ਪੂਰਬ ਸਿਧਵਤ ਪਰਮ
ਸਾਂਤਿ ਪਾਇ ਕਰ ਹਰਖ ਚਿਤ ਭਏ। ਕੈਸੇ ਜੈਸੀ ਦਾਰ ਦੀ ਜਨਮ ਰੰਕ ਪਰਮਨਿਧ ਪਾਇ ਕਰਿ
ਪ੍ਰਸੰਨ ਹੋਤਾ ਹੈ ਤੈਸੇ ਸੋ ਸਿਧ ਪ੍ਰਸੰਨ ਭਏ ਪੁਨਾ, ਸ੍ਰੀ ਭਾਈ ਜੀ ਗਜਨੀ ਵਾਲੇ ਮਹਾਰਾਜ ਸਿੰਘ
ਕੀ ਅੰਤਰ ਮੁਖ ਬਿਨਤੀ ਸੁਨਤੇ ਭਏ ਸਿੱਧ ਕੇ ਮੁਖੋ । ਸੋ ਸਿਧ ਕਹਤ ਭਏ, ਹੇ ਸੁਆਮੀ ਜੀ, ਏਕ
ਸਮੇ ਮਹਾਰਾਜ ਸਿੰਘ ਜੀ ਸ੍ਰੀ ਸੁਧਾਸਰ ਕੇ ਸਨਾਨ ਕੋ ਚਲੇ ਜਗਨੀ ਸੇ ਤਬ ਊਹਾ ਸੇ ਅਪਨੇ ਨੇਤ੍ਰ
ਬਾਂਧ ਲੇਤੇ ਭਏ ਛਾਦਨ ਸੇ। ਜਬ ਸੁਧਾਸਰ ਜੀ ਆਏ, ਤਬ ਸਨਾਨ ਕਰਿ ਸ੍ਰੀ ਦਰਬਾਰ ਭੀਤਰ
ਚਖੂ ਖੋਲਤੇ ਭਏ ਸਤਿਗੁਰਾਂ ਕੇ ਦਰਸਨ ਕਾਰਨ। ਗੁਰਾਂ ਕੇ ਦਰਸਨ ਕਰਕੇ ਪੁਨਾ ਚਸਮਾ ਬਾਂਧ ਲੇਤੇ
ਭਏ ਮਸਤਕ ਟੇਕ ਕਰ ਵਿਦਾ ਹੋ ਕੇ ਪੁਨਾ ਗਜਨੀ ਮੇ ਆਇ ਅਖੀ ਖੋਲਤੇ ਭਏ । ਜਾਂ ਤੇ
ਗੁਰਾਂ ਕੇ ਦਰਸਨ ਬਿਨਾ ਹੋਰ ਦ੍ਰਿਸਟ ਨੈਨੋ ਦੁਆਰੇ ਰਿਦੇ ਅੰਤਰ ਪ੍ਰਵੇਸ ਨ ਕਰੈ। ਐਸੇ ਸੰਤੋਂ ਕੀ ਕਥਾ
ਅਕਥਨੀਯ ਹੈ। ਅਰਧਪਾ ਭਰ, ਖੀਚੜੀ ਅਲਪ ਛੁਜੇ ਮੈ ਰੀਧ ਕਰ ਅਸਟਮੇ ਪਹਿਰ ਮੇ ਖਾਤੇ ਹੈਂ
ਗ੍ਰਾਸ ਗ੍ਰਾਸ ਪ੍ਰਤੀ ਪ੍ਰਿਥਮੇ ਸ੍ਰੀ ਰਾਮ ਸ੍ਰੀ ਰਾਮ ਰਾਮ ਰਾਮ ਜੀ ਉਚਾਰਣਾ ਤੌ ਮੁਖ ਮੇ ਗ੍ਰਾਸ ਪਾਵਣਾ।
ਤੇ ਹੋਰ ਸਾਧ ਸੰਗਤ ਪਰਮੇਸਵਰ ਪਿਆਰਿਓ ਕੋ ਚੰਗੇ ਉਤਮ ਭੋਜਨ ਸਨਿਗਧ ਘ੍ਰਿਤ ਅਰ ਮਿਸਟਾਂਨ ਸੇ
ਖਾਵਾਵਨੇ ਤਿਨਾ ਨੇ। ਪੁਨਾ, ਕੁਟੀਆ ਅੰਤਰ ਪ੍ਰਵੇਸ ਕਰ ਜਾਣਾ, ਹਰਿ ਸਿਮਰਨ ਲੀਏ। ਪੁਨਾ
ਗੁਰਮੁਖ ਲੋਕੋਂ ਕੀ ਪੰਗਤਿ ਲਵਾਇ ਕਰਿ ਛੰਤ ਅਸਟਪਦੀਆਂ ਸਬਦ ਦੋ ਤਰਫੀ ਗਾਇਨ ਕਰਵਾਵਣੇ।
ਪੁਨਾ, ਨਾਮ ਕੀ ਮਾਲਾ ਸ੍ਰੀ ਪ੍ਰਮੇਸਵਰ ਕੀ ਸੋ ਕਈ ਉਚਾਰ ਕਰਵਾਵਣੇ। ਜੈਸੇ ਪਾਂਧਾ ਚਾਟਸਾਲ ਮੇਂ
ਬਾਲਿਕਿਆਂ ਕੋ ਬੁਧਬਾਨ ਕਰਤਾ ਹੈ ਤੈਸੇ ਪ੍ਰੀਤਵਾਨ ਜਗਿਆਸੀਆਂ ਕੋ ਪਰਮੇਸਵਰ ਕੇ ਨਾਮ ਜਪਣੇ
ਕੀ ਪ੍ਰੀਤੀ ਸਿਖਾਵਤੇ ਹੈਂ। ਅਰ ਆਪ ਕੀ ਸੋ ਭੀ ਸੁਣ ਕਰ ਬਹੁਤ ਪ੍ਰਸੰਨ ਹੋਤੇ ਹੈ। ਪੁਨਾ , ਸੋ
ਸਿਧ ਨਿਦੇਸ ਪਾਇ ਕਰਿ ਰਮਤ ਰਾਮ ਭਏ। । ਸਾ:। ਇਤਿ ਸ੍ਰੀ ਭਗਤਿ ਪ੍ਰੇਮ ਪ੍ਰਕਾਸ
ਗ੍ਰਿੰਥੇ ਪੂਰਬਾਰਧੇ ਸਰਦਾਰ ਸਿੰਘ ਪਰਸੰਗ ... ਉਨੀਸਮੋ ਧਯਾਯ। (੧੯)। ਏਕ ਪਠਾਨ
ਸਿਰਦਾਰ ਕਿਸੀ ਨਗਰ ਵਾਸੀ ਤਿਸ ਕੀ ਏਕ ਕੰਨਯਾ ਹੋਤ ਭਈ। ਜਬ ਤਰਨ ਬੈਸ ਹੂਈ ਸੋ ਅਪਨਾ
ਨਕਾਹੁ ਨ ਕਰਾਵਤ ਭਈ ਯਦਪ ਮਾਤਾ ਪਿਤਾ ਕਹੇ ਭੀ ਰਹੇ। ਕਾਹੇ ਤੇ ਜਬ ਪਰਸੂਤ ਕਾ ਸਮਾ ਹੋਤਾ
ਹੈ ਏਕ ਤੋ ਮਹਾਂ ਕਸਟ ਹੋਤਾ ਏ ਤ੍ਰੀਆਂਨ ਕੋ। ਦੁਤੀਏ ਰੂਪ ਸੁੰਦ੍ਰ ਕੀ ਕ੍ਰਾਂਤੀ ਚਲੀ ਜਾਤੀ ਹੈ।
ਤ੍ਰਿਤਿਏ ਬਲ ਦੂਰ ਹੋ ਜਾਤਾ ਹੈ ਸਰੀਰ ਕਾ। ਚਤਰਥ ਜੋ ਜਨਮਤਾ ਹੈ ਕਪੁਤ੍ਰ ਹੋਣੇ ਤੇ ਭੀ ਭੈ।
ਸੁਪੁਤ੍ਰ ਹੋ ਕਰ ਮਰ ਜਾਣੇ ਸੇ ਭੀ ਭੈ। ਤਾਂ ਤੇ ਮਾਇ ਕਾਜ ਕਾ ਕਾਜ ਮੇ ਨਹੀਂ ਕਰਾਵਤੀ।

Daughter of a Pathan

Pathans daughter

ਇਹੁ ਬਾਰਤਾ ਸਖੀਅਨ ਮੈ ਭੀ ਪ੍ਰਗਟੀ ਭਈ ਜੋ ਇਹੁ ਰਾਜ ਪੁਤ੍ਰੀ ਵਿਵਾਹੁ ਨਹੀਂ ਕਰਤੀ ਅਪਨਾ। ਇਸ ਪ੍ਰਕਾਰ ਜੁ ਕੇਈ ਕੁ ਮਾਸ ਬੀਤੇ ਸਭ ਸਖੀਆਂ ਦੁਆਰੇ ਭਰਤਾ ਕੇ ਸੰਗ ਕਾ ਅਨੰਦ ਸੋ ਸੁਨ ਕਰ ਚਲਾਇਤ ਹੋ ਜਾਂਤੀ ਭਈ। ਜਾ ਤੇ ਕੁਸੰਗ ਕਾ ਬਡਾ ਬਲਿ ਕਹਿਆ ਹੈ। ਜੈਸੇ ਸੌਭਰਿ ਰਿਖੀ ਕਉ ਮਛੀ ਕਾ ਕੁਸੰਗ ਭਯਾ ਹੈ। ਤੈਸੇ ਸਿੰਘੀ ਰਿਖੀ ਕਉ ਗੀਤਾਕੀ ਕਾ। ਪੁਨਾ, ਪਰਾਸਰ ਕਉ ਨਿਕਟ ਮਛੋਦਰੀ ਕਾ। ਤੌ ਅਲਪ ਜੀਵਾਂ ਕੀ ਕੌਨ ਕਥਾ ਹੈ। ਸੋਈ ਕਹਤੇ ਹੈਂ ਸੋ ਅਪਨੀ ਇਛਾ ਮਾਇ ਪ੍ਰਤੀ ਇਕੰਤ ਕਹਤ ਭਈ ਜੋ ਹੇ ਮਾਇ ਮੈ ਤਾਂ ਰਾਮ ਕਉ ਇਕਠੇ ਹੋਕੇ ਕੰਠ ਮਿਲਤੀ ਰਹਤੀ ਹਾਂ ਪੁਰਸ਼ ਭਾਵਨਾ ਕਰ ਕੇ ਤਾਂ ਤੇ ਮੇਰਾ ਨਕਾਹੁ ਸਿਤਾਬੀ ਕਰਵਾਵੋ। ਤਾਂ ਤਿਸ ਕੀ ਮਾਤਾ ਕਹਤ ਭਈ ਹੇ ਪੁਤ੍ਰੀ ਜੁ ਤੇਰਾ ਪਿਤਾ ਸੁਨੇਗਾ ਇਹੁ ਬਾਰਤਾ ਲਾਜ ਕੀ, ਤਬ ਤੈਨੂੰ ਤੇ ਮੈਨੂੰ ਭੀ ਮਰਵਾਇ ਦੇਵੇਗਾ। ਸੋ ਐਸਾ ਜਾਲਮ ਹੈ। ਤਾਂ ਤੇ ਚਲ ਸੰਤ ਸ੍ਰੀ ਭਾਈ ਸਹਾਈ ਸਿੰਘ ਜੀ ਤਿਨਾ ਦੀ ਚਰਨ ਸਰਨ। ਤਬ ਸੋ ਮਾਤ ਪੁਤ੍ਰੀ ਦੋਨੋ ਕਰਮੋ ਅਕੋਰ ਲੇ ਕਰ ਇਕੰਤ ਸਮਾ ਪਾਇ ਕਰ ਆਇ ਮਸਤਕ ਟੇਕਤੀ ਭਈ ਅਰ ਅਪਨੀ ਇਛਾ ਨਿਹਕਪਟ ਹੋ ਕਰ ਕਹ ਦੀਨੀ। ਤਬ ਹਰਿ ਜਨ ਕ੍ਰਿਪਾ ਦ੍ਰਿਸਟ ਭਰ ਕਰ ਦੇਖਤ ਭਏ। ਸੋ ਕੈਸੀ ਆਖੇਂ ਹੈ ਜੋ ਭਜਨਾ ਨੰਦ ਰੂਪੀ ਸੁਧਾ ਕਰ ਪੂਰਤ ਹੈ। ਤਥਾ ਸ੍ਰੀ ਮੁਖ ਵਾਕ। "ਬ੍ਰਹਮ ਗਿਆਨੀ ਕੀ ਦ੍ਰਿਸਟ ਅੰਮ੍ਰਿਤ ਬਰਖੈ"। ਤੈਸੇ ਤਿਸ ਪਰ ਪੜੀ ਹੈ ਦ੍ਰਿਸਟ ਸੰਤ ਕੀ ਜੈਸੇ ਚੰਦਮਾ ਕੀ ਕ੍ਰਿਣਾ ਸੁਧਾ ਕਰ ਜੋ ਪੂਰਤ ਹੈ ਚਕੋਰੀ ਪਰ ਪੜੈ ਵਾ ਕਵੀਆਨ ਪਰ ਪੜੇ ਤੋ ਜੈਸੇ ਪ੍ਰਸੰਨ ਹੋਤੀਆਂ ਹੈਂ ਤੈਸੇ ਸੋ ਪ੍ਰਸੰਨ ਅਰ ਸਾਂਤ ਕਉ ਪ੍ਰਾਪਤ ਭਈ। ਕਾਮ ਕਾ ਤਪ ਮਿਟ ਗਇਆ ਤਿਸ ਕਾ ਜੈਸੇ ਜੇਸਠ ਅਖਾੜ ਕੀ ਤਪਤ ਵਰਖਾ ਕਰ ਮਿਟ ਜਾਤੀ ਹੈ ਤੈਸੇ ਸੋ ਸੀਤਲ ਭਈ। ਬੰਦਗੀ ਕੇ ਮਾਰਗ ਕਉ ਪਾਇ ਕਰ ਅਬਨਾਸ਼ੀ ਭਰਤਾ ਕਉ ਪ੍ਰਾਪਤਿ ਭਈ। ੧।

ਏਕ ਸਮੇ ਕੋਈ ਏਕਾ ਕੋਟ ਸੇ ਤੁਰਿਆ ਸਾਹੀਵਾਲ ਸੇ। ਤਿਸ ਸਾਧ ਕੋ ਕਹਤ ਭਏ ਅਸਾਡੀ ਤਰਫੋਂ ਭਾਈ ਬਾਹਲ ਸਿੰਘ ਜੀ ਕੋ ਸ੍ਰੀ ਵਾਹਿਗੁਰੂ ਜੀ ਕੀ ਫਤੇ ਬੁਲਾਵਣੀ। ਤਬ ਸੋ ਸਾਧੂ ਸਤ ਬਚਨ ਬੋਲ ਕਰ ਸ੍ਰੀ ਭਾਈਜੀ ਕੋ, ਪੁਨਾ, ਸਾਹੀਵਾਲ ਮੇ ਆਇ ਕਹਿ, ਭਾਈ ਬਾਹਲਾਸਿੰਘ ਜੀ ਕੋ, ਸ੍ਰੀ ਭਾਈ ਸਹਾਈ ਸਿੰਘ ਜੀ ਤਰਫੋਂ, ਸ੍ਰੀ ਵਾਹਿਗੁਰੂ ਜੀ ਕੀ ਫਤੇ ਕਹਤ ਭਇਆ, ਹਾਥ ਜੋਰ ਕਰ, ਪ੍ਰਗਸ। ਤਾ ਸੁਨ ਕਰਿ ਭਾਈ ਬਾਹਲਾ ਸਿੰਘ ਜੀ ਕਹਤ ਭਏ। ਜੋ ਸੋਈ ਸਹਾਈ ਸਿੰਘ ਜੋ ਰੋਕੜ ਸਰਾਫ਼ੀ ਵਤ ਖੋਲੀ ਬੈਠਾ ਹੈ ਤੇ ਥੈਲੀ ਖੋਲ ਕਰ ਲੋਕਾਂ ਕਉ ਪੜਾ ਬਾਟਤਾ ਹੈ। ਸਿਧਾਂਤ ਇਹੁ ਜੋ ਅਨੇਕ ਜੀਵਾਂ ਕਉ ਨਾਮ ਕਾ ਉਪਦੇਸ ਦੇ ਰਹਿਆ ਹੈ। ਇਤਨੇ ਕਹਤੇ ਕਾ ਤਾਤ ਪਰਜ ਇਹੁ ਜੋ ਹਮਾਰੇ ਜੈਸਾ ਅਵਧੂਤ ਹੋ ਕਿਉਂ ਨਹੀਂ ਹੋ ਰਹਤਾ ਆਤਮ ਧਨੁ ਨੂੰ ਖਾਇ ਕਰ। ਤਬ ਸੋ ਸਾਧੂ ਸੁਣ ਕਰ ਸਾਂਤ ਹੋ ਰਹਾ। ਪੁਨਾ, ਕਿਸੀ ਕਾਲ ਕੋਟ ਮੇ ਆਇ ਕਰ ਸੋ ਸਾਧ ਪ੍ਰਤ ਉਤਰ ਰੂਪ ਜੋ ਬਚਨ ਥਾ ਭਾਈ ਬਾਹਲਾ ਸਿੰਘ ਸਿਧ ਕਰ ਜੋ ਕਹਿਆ ਹੋਇਆ ਸੀ ਸੋ ਸੁਨਾਵਤਾ ਭਇਆ ਜੋ ਕਹ ਆਏ ਹੈਂ ਪੀਛੇ। ਸਿੰਘ ਅਵਲੋਕਨ ਨਿਆਇ ਕਰ ਦੇਖ ਲੈਨਾ। ਤਾਂ ਸ੍ਰੀ ਭਾਈ ਜੀ ਸੁਨ ਕਰ ਉਤਰ ਤਿਸ ਕਾ ਕਹਤ ਭਏ,

ਸੰਤ ਪ੍ਰਦਾਇਣ, ਮਾਨੋ ਫੂਲ ਝਰਤੇ ਹੈਂ, ਤੈਸੇ ਸੰਤ ਕੇ ਬਚਨ ਹੈਂ, ਗੁਰ ਮੁਖ ਲੋਕੋ। ਤਥਾ ਸੰਤ ਬਚਨ: "ਸੁਨੋ ਸਾਧ ਜੀ ਇਸ ਬਾਤ ਕਾ ਬਿਚਾਰ ਜੋ ਕਿਸੀ ਕੀ ਬੈਲੀ ਪ੍ਰਗਟਿ ਹੈ ਤੇ ਕਿਸੀ ਕੀ ਛਪੀ ਹੂਈ ਹੈ। ਤਾਤ ਪਰਜ ਇਹੁ ਇਸ ਮੇ ਜੋ ਉਨ ਕਾ ਅਵਧੂਤ ਮਾਰਗ ਹੈ ਅਰ ਇਹੁ ਅਰਾਰਥ ਮਾਰਗ ਹੈ। ਮਾਰਗ ਤਾਂ ਦੋਨੋ ਹੈ ਪਰ ਸੁਗਮ ਤੇ ਅਗਮ ਕਾ ਬਿਚਾਰ ਹੈ। ਜੋ ਕਠਨ ਪੰਥ ਮੇ ਕੋਈ ਇਕ ਚਲਤਾ ਹੈ ਜੋ ਪੰਥ ਕਉ ਭਲੀ ਪ੍ਰਕਾਰ ਜਾਵਨ ਹਾਰਾ ਹੈ। ਸੋ ਅਵਧੂਤ ਮਾਰਗ ਹੈ, ਹੇ ਭਾਈ। ਪਰ ਅਵਧੂਤ ਤੇ ਕਲਿਆਨ ਕਿਸੀ ਕਾ ਨਾਹੀ। ਜੇ ਘੁਨਾਖਿਰ ਨਿਆਇ ਹੋਇ ਜਾਵੇ ਤੌ ਭੀ ਕਿਛ ਅਚਰਜ ਨਹੀ। ਅਰ ਜੋ ਆਰਾਰਥ ਮਾਰਗ ਹੈ ਸੋ ਪਾਧਰੀ ਪੰਥ ਹੈ। ਖੁਲਾ ਮਾਰਗ ਜਿਸ ਮੇ ਅਨੇਕ ਜੀਵ ਜਾਨ ਸੁਖੇਨ ਹੀ ਚਲੇ ਜਾਵੇ ਆਤਮ ਦੇਸ ਰੂਪ ਸੁਦੇਸ ਨੂੰ। ਸੋ ਕਿਆ ਹੈ, ਭਾਵ ਭਗਤੀ। ਨਾਮ ਜਪਣਾ ਤੇ ਔਰ ਤੇ ਜਪਾਵਣਾ, ਬਾਂਟ ਖਾਵਣਾ ਸਾਗ ਤੇ ਖੀਰ ਪ੍ਰੀਤ ਸਭ ਪਦਾਰਥਾਂ। ਕਥਾ ਤੇ ਕੀਰਤਨ ਸੁਨਣਾ, ਪੁਨਾ ਸੁਣਾਵਨ ਨਿਸਕਪਟ ਨਿਸਕਾਮ ਹੋ ਕਰ। ਨਾਮ ਦਾਨ ਤੇ ਸਨਾਨ ਪੁਨਾ ਰਿਦੇ ਕਠੋਰਤਾ ਜੋ ਕੀਨੀ ਹੈ ਸੋ ਤਿਆਗਣੀ, ਸੰਤ ਸੇਵਾ ਕਰਣੀ ਤੇ ਸਭ ਦਾ ਆਦਰ ਗੋਬਿੰਦ ਭਾਵਨਾ ਕਰਿ ਕਰਣਾ। ਐਸੇ ਪੰਥ ਸੁਖੇਨ ਕਉ ਪਾਇ ਕਰ ਅਚਿੰਤ ਹੀ ਪ੍ਰਾਨ-ਪਤੀ ਪ੍ਰਮਾਤਮਾ ਕਉ ਪ੍ਰਾਪਤਿ ਹੋਤਾ ਹੈ ਇਹੁ ਜੀਵ ਕਿਆ ਮੁਕਤ ਹੋਤਾ ਹੈਂ। ਪੁਨਾ, ਤੀਨ ਪ੍ਰਕਾਰ ਕੇ ਗੁਰ ਕਹੇ ਹੈਂ, ਹੇ ਭਾਈ। ਏਕ ਬ੍ਰਹਮ ਸ੍ਰੋਤੀ। ਦੂਜੇ ਬ੍ਰਹਮ ਨੇਸਟੀ । ਤ੍ਰਿਤੀਏ ਬ੍ਰਹਮ ਸ੍ਰੋਤੀ ਤੇ ਬ੍ਰਹਮ ਨੇਸਟੀ। ਜੈਸੇ ਤੀਨ ਪ੍ਰਕਾਰ ਕੇ ਨਿਖਾਦੇ ਕਾ ਦ੍ਰਿਸਟਾਂਤ ਦੀਆ ਹੈ ਬੁਧਵਾਨੋ ਨੇ। ਅੰਧ ਤੇ ਪਿੰਗ ਤੀਜਾ ਸਰਬੰਗ। ਅੰਧ ਮਲਾਹਵਤ ਤੋ ਪੰਡਤ ਗੁਰੂ ਹੈ ਬ੍ਰਹਮ ਸ੍ਰੋਤੀ ਜੋ ਕਥਨ ਤੋ ਬ੍ਰਹਮ ਕਾ ਕਰਤਾ ਹੈ ਪਰ ਪਾਰਗਰਾਮੀ ਨਾਹੀਂ ਜਾਂ ਤੇ ਆਤਮਾ ਕਾ ਦਰਸਨ ਜੋ ਨਾਹੀ ਦਰਸਿਆ। ਜੈਸੇ ਅੰਧੇ ਮਲਾਹਾਂ ਨੂੰ ਪਾਰ ਕੰਟਾ ਨਾਹੀ ਨਜ਼ਰ ਆਵਤਾ ਹੈ ਤਥਾ ਸੋ ਪੰਡਤ ਗੁਰੂ ਸਕਾਮੀ ਸਮਝਨਾ। ਤਾਂ ਤੇ ਤਿਸ ਤੇ ਭੀ ਜਨਮ ਮਰਨ ਕੇ ਦੁਖੋ ਕੀ ਨਿਵਰਤੀ ਨਹੀਂ ਹੋ ਸਕਤੀ। ਦੂਜੇ ਪਿੰਗ ਨਿਖਾਦਵਤ ਹੈ ਬ੍ਰਹਮ ਨੇਸਟੀ ਅਵਧੂਤ ਗੁਰੂ ਸਰਨ ਆਏ ਜਗਿਆਸੀ ਕੇ ਜਨਮ ਅਰ ਮਰਨ ਕੇ ਦੁਖੋਂ ਕੀ ਨਿਵਰਤੀ ਨਹੀਂ ਹੋ ਸਕਤੀ, ਤਿਸ ਤੇ ਭੀ। ਜੋ ਬ੍ਰਹਮ ਵਕਤਿੱਤ ਆਦੀ ਸਕਤੀ ਤੇ ਹੀਨ ਹੈ; ਬ੍ਰਹਮ ਬਿਦਿਆ। ਤੀਜੇ ਸਰਬੰਗ ਹੈ ਨਦੀ ਪਾਰ ਕਰੀਆ;; ਜੋ ਤਾਤ ਕਾਲ ਪੰਥੀ ਕੋ ਪਾਰ ਕਰ ਦੇਤਾ ਹੈ ਨਾਵਕਾ ਪਰ ਚਾੜ ਕਰ। ਤੈਸੇ ਜੋ ਅਚਾਰਜ ਗੁਰੂ ਹੈ ਬ੍ਰਹਮ ਸ੍ਰੋਤੀ ਬ੍ਰਹਮ ਨੇਸਟੀ। ਜੋ ਸਰਨ ਆਏ ਸਿਖ ਕਉ ਗੁਰ ਪ੍ਰਸਾਦਿ ਕਰ ਤੇਨਾਮ ਕੀ ਪ੍ਰੀਤੀਸਿਖਸੀਸ ਕਰ ਤਾਂਤ ਕਾਲ ਹੀ ਸੰਸਾਰ ਰੂਪੀ ਸਿੰਧੂ ਤੇ ਪਾਰ ਕਰ ਦੇਤੇ ਗਿਆਨਵਾਨ ਨਾਵਕਾ ਪਰ ਚੜਾਇ ਕਰ। ਔਰ ਦ੍ਰਿਸਟਾਂਤ ਸੁਨੋ ਸੰਤ ਜੀ, ਜੈਸੇ ਦੋ ਧੰਨਵੰਤ ਪੁਰਸ ਸੇ ਕੋਊ। ਏਕ ਜਬ ਗੋਈ ਪਾਕਸਾਲਾ ਚੀਰ ਕਰਵਾਵਤਾ ਸੀ ਅਪਨੀ ਤ੍ਰਿਪਤੀ ਲੀਏ ਤਬ ਓਹ ਉਦਾਰ ਧੰਨਵੰਤ ਖਾਂ ਸਾਥ ਹੋਰ ਸਹੰਸ ਪੁਰਸਾਂ ਕੋ ਤ੍ਰਿਪਤੀ ਭੋਜਨ ਕਰਵਾਵਤਾ ਸੀ ਤੇ ਦੂਜਾਂ ਧਨਾਢ ਸੋ ਆਪਨੇ ਪੇਟ ਕੀ ਪਿਟਾਰੀ ਹੀ ਪੂਰਣ ਕਰਨ ਲੀਏ ਪਰਪਕ ਅੰਨ ਕਰਤਾ ਸੀ ਪਾਕਸਾਲਾ ਮੇ। ਸੋ ਜੀ ਇਹੁ ਸਿੰਧਾਤ ਸੂਖਮ ਮਨੀਖਾ, ਬਬੇਕ ਵਾਲੀ ਬੁਧਿ ਕਰ, ਜਾਣਿਆ ਜਾਤਾ ਹੈ ਅਨਥਾ ਨਹੀ ਜਾਣਿਆ ਜਾਤਾ। ਪੁਨਾ ਦ੍ਰਿਸਟਾਂਤ ਉਦਾਰ ਧਨੀ ਪਰ। ਜੈਸੇਂ ਸ੍ਰੀ ਗੁਰੂ ਨਾਨਕ ਨਾਰਾਇਣ ਪੁਨ ਮੂਰਤੀ ਜੀ

ਤਿੰਨ ਪ੍ਰਕਾਰ ਦੇ ਗੁਰੂ

ਜੋ ਕਰਤਵ ਕਰਤੇ ਭਏ ਧਰਨ ਗਗਨ ਨਵ ਖੰਡ ਮੈ ਸਿੰਧੂ ਸਪਤ ਦੀਪ ਮੈ ਗੁਪਤ ਪ੍ਰਗਟ ਵਿਚਰ ਕਰ ਜੀਆਂ ਕੇ ਕਲਿਆਨ ਲੀਏ ਕਰਤੇ ਭਏ । ਜੋ ਕਿਸੀ ਕਾ ਭਲਾ ਹੋਵੈ ਤੌ ਭਲਾ ਹੈ। ਭਲੇ ਪੁਰਸ਼ਾਂ ਕੋ ਇਹ ਭਲੀ ਮਨਸਾ ਰਹਤੀ ਹੈ, ਹੇ ਭਾਈ। ਸ੍ਰੀ ਗੁਰੂ ਨਾਨਕ ਦੇਵ ਜੀ ਸ੍ਰੀ ਲਹਿਣੇ ਜੀ ਪ੍ਰਤੀ ਕਹਿਆ ਹੈਸੀ ਅੰਗਤ ਐਰਾਵਤੀ ਸਰੀ ਬੀਚ ਸੀਤ ਕਾਲ ਮੈ ਠਾਂਢੇ ਸੇ ਆਪ । ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਦੇਖ ਕਰ ਤਪ ਕਰਤਿਆਂ ਸ੍ਰੀ ਲਹਿਣਾ ਜੀ ਭੀ ਨਦੀ ਬੀਚ ਕੰਠ ਤੀਕ ਖੜੋਤੇ ਭਏ ਤਬ ਅਤਿਅੰਤ ਸੀਤ ਵਿਆਪ ਗਇਆ ਸ੍ਰੀ ਅੰਗਤ ਜੀ ਕਉ। ਤਬ ਸ੍ਰੀ ਸਤਿਗੁਰੂ ਚਰਣ ਅਰ ਸਿੰਦ ਛੁਹਾਇ ਕਰ ਚੇਤਨ ਕਰਤੇ ਭਏ ਬੇਦੀ ਬੰਸ ਅਵਤੰਸ। ਤੇ ਕਹਤ ਭਏ। ਇਹੁ ਜੋ ਮੈ ਜਪ ਤਪ ਕਰਤਾ ਹੌਂ ਸੋ ਤੁਮਾਰੇ ਲੀਏ ਕਰਤਾ ਹੋ, ਪੁਨਾ ਤੁਮਾਰੇ ਜੋ ਸਿਖ ਸਾਖਾ ਹੈ ਤਿਨ ਕੇ ਸੁਖ ਵਾਸਤੇ। ਨਾਹੀ ਮੈਨੂੰ ਤਾਂ ਪੁਨਖਾ ਕਛੂ ਲੋੜ ਨਹੀਂ ਤਾਂ ਤੇ ਤੁਸੀਂ ਸੁਖ ਸਾਥ ਬੈਠੋ ਐਸਾ ਜਤਨ ਤੁਸਾਂ ਕਾਹਨੂੰ ਕਰਨਾ ਹੈ ।ਪੁਨਾ ਸ੍ਰੀ ਗੁਰੂ ਜੀ ਕਾ ਬਚਨ ਹੈ। "ਖਾਵਹੁ ਖਰਚਹੁ ਰਲ ਮਿਲ ਭਾਈ ਤੋਟ ਨ ਆਵੈ ਵਧਦੋ ਜਾਈ"। ਜਥਾ। " ਜਾ ਕਾ ਦਾਨ ਨਿਖੁਟੇ ਨਾਹੀ"। ਪੁਨਾ "ਖਾਤ ਖਰਚ ਕਛੁ ਤੋਟ ਨ ਆਵੈ ਅਗਨਤ ਭਰੇ ਭੰਡਾਰੇ। 'ਹਰਿ ਕਾ ਨਾਮ ਧਿਆਇ ਸੁਣਿ ਸਭਨਾਂ ਨੂੰ ਕਰ ਦਾਨ"। ਇਤਆਦਿਕ ਅਨੇਕ ਬਚਨ ਹੈ। ਤਬ ਸੋ ਸਾਧ ਸ੍ਰੀ ਭਾਈ ਜੀ ਕੇ ਚਰਨ ਕਮਲਾਂ ਪਰ ਮਸਤਕ ਟੇਕ ਕਰ ਧੰਨ ਧੰਨ ਕਹਤ ਭਇਆ। ਅਰ ਕਹਤ ਭਇਆ.. "ਹੇ ਸੁਆਮੀ ਜੀ, ਸ੍ਰੀ ਪ੍ਰਮੇਸਰ ਜੀ ਨੇ ਅਪਨੇ ਖਜਾਨੇ ਕੀਆਂ ਕੁੰਜੀਆਂ ਤੁਸਾਂ ਜੈਸੇ ਪਿਆਰਿਆਂ ਕੋ ਬਖਸੀਆਂ ਹੈਂ ਫੇਰ ਪੁਛਿਆ ਨਹੀਂ। ਜਥਾ। "ਭਗਤ ਭੰਡਾਰ ਗੁਰ ਨਾਨਕ ਕਉ ਸਉਪੇ ਫਿਰ ਲੇਖਾ ਮੂਲ ਨ ਲਇਆ"। ਸੋ ਜਿਸ ਕਉ ਆਪ ਚਾਹੋ ਤਿਸ ਕੇ ਚਿਤ ਕਾ ਜੜਤਾ ਰੂਪ ਤਾਲਾ ਖੋਲ ਦੇਦੇ ਹੋ, ਹੇ ਪ੍ਰਭੂ ਜੀ। ਤਾਂ ਤੇ ਆਪ ਧੰਨ ਹੋ"। ਸਾ: ੧ । ਇਤਿ ਸ੍ਰੀ ਭਗਤਿ ਪ੍ਰੇਮ ਪ੍ਰਕਾਸ ਗ੍ਰਿੰਥੇ ਪੁਰਬਾਰਧੇ ਨਾਮ ਨਿਧਾਨ ਅਤੋਟ ਵਰਨਨੰ ਬੀਸਮੋ ਧਿਆਇ। (੨੦) । ਅਬ ਵਰ ਦੇਣੇ ਕੀ ਸਾਖੀ ਕਹਤਾ ਹੋ। ਏਕ ਸਮੇ ਨਦੀ ਕੇ ਕਨਾਰੇ, ਜਹਾਂ ਖਜੀਆਂ ਕਾ ਬਨ ਹੈ , ਤਹਾਂ ਇਕੰਤ ਤਪ ਭਜਨ ਕਰਦੇ ਸੇ, ਪ੍ਰਾਤਾ ਕਾਲ ਸੇ ਜਾਇ ਕਰ। ਸੋ ਏਕ ਕਾਲ ਘਾਮ ਕੇ ਦਿਨ ਮੈ ਸਵਾ ਪਹਿਰ ਸੇ ਬਹੁਤ ਆਵਤਾ ਭਇਆ ਦਿਨ ਜਹਾਂ ਛਾਇਆ ਸੀ ਸ੍ਰੀ ਭਾਈ ਜੀ ਕੋ ਤਹਾਂ ਆਤਪ ਆਵਤ ਭਈ, ਕਿਆ ਜੋ ਧੂਪ ਹੈ ਸੋ ਆਇ ਗਈ। ਤਿਸ ਕਾਲ ਮੈ ਭਾਈ ਰਾਮ ਸਿੰਘ ਜੀ ਜੋ ਗੁਰ ਭਗਤ ਹੈ ਤਹਾਂ ਅਤਪ ਪ੍ਰਚੰਡ ਆਈ ਜਾਨ ਕਰ ਆਪਣੀ ਆਖਿਤੀ ਤਿਆਗ ਦੇਤੇ ਭਏ ਗੁਰ ਸੇਵਾ ਤਿਸ ਤੇ ਅਧਿਕ ਜਾਨ ਕਰ ਤਿਸ ਤੇ ਗੁਰੂ ਪ੍ਰਸੰਨ ਤਿਸ ਤੇ ਸਭੀ ਦੇਵੀ ਦੇਵਤਾ ਪ੍ਰਸੰਨ। ਦ੍ਰਿਸਟਾਂਤ ਕਾਕ ਭਸੁੰਡ ਕੇ ਪਿਛਲੇ ਜਨਮ ਕਾ ਜੋ ਬੈਸ ਕੇ ਘਰ ਜਨਮ ਪਾਇਆ ਤੇ ਧੰਨ ਸੰਪਦਾ ਬਹੁਤ। ਏਕ ਸਮੇ ਸੋ ਸ਼ਿਵਜੀ ਕਾ ਪੂਜਨ ਕਰਦੇ ਸੇ, ਤਿਸੀ ਕਾਲ ਤਿਸ ਕੇ ਗੁਰੂ ਆਇ ਠਾਂਢੇ ਭਏ। ਸੋ ਅਭਮਾਨ ਕਰ ਗੁਰੋਂ ਆਗੇ ਨ ਉਠਿਆ। ਤਬ ਸ੍ਰੀ ਸਿਵ ਭਗਵਾਨ ਜੀ ਗਿਰਜਾ ਪਤੀ ਕ੍ਰੋਪ ਕਰ ਤਿਸ ਕੋ ਸਰਾਪ ਦੇਤੇ ਭਏ। ਦਸ ਹਜਾਰ ਜਨਮ ਨੀਚ ਜੋਨੀ ਕਾ ਪਾਉ ਤੂੰ, ਹੇ ਪਾਪੀ। ਜਬ ਤਿਸ ਕੇ ਗੁਰੋਂ ਬਖਸਾਇਆ ਪ੍ਰਸੰਨ ਹੋ ਕਰ

ਤੋਂ ਬਖਸਤੇ ਸ੍ਰੀ ਬ੍ਰਿਖ ਹੇਤ ਮੂਦ ਨਾਰੀ। ਤਥਾ ਸਲੋਕ। ਸ਼ਿਵੇ ਰੁਸਟਾ ਗੁਰੂ ਤ੍ਰਾਤਾ ਗੁਰੂ ਰੁਸਟੇ ਨਕਸ਼
ਚਿਨਹ। ਧ੍ਰੀ ਬ੍ਰਹਮ ਗੁਰੂ ਰੇਵ ਤਸਮਈ ਸ੍ਰੀ ਗੁਰੂ ਵੇਨਮਹ। ਸਿਵ ਕੋਪ ਜੇ ਕਰ ਕਰੇ ਤਾਂ ਗੁਰੂ ਰਖਿਆ
ਕਰ ਸਕਤੇ ਹੈਂ ਸਿਵ ਕੇ ਕੋਪ ਤੇ। ਜੋ ਗੁਰੂ ਜਿਸ ਪਰ ਕੋਪ ਹੋਵੇ ਤਾਂ ਸਿਵ ਜੀ ਸਦਾ ਸਹਾਇਕ ਨਿਕਟ
ਭੀ ਹੋਵੇ ਤੌ ਭੀ ਸਹਾਇਤਾ ਨਹੀਂ ਕਰ ਸਕਤੇ। ਐਸੇ ਸਾਸਤ੍ਰ ਸਿਮਰਤੀ ਕਹਤੇ ਹੈਂ ਤਾਂ ਤੇ ਸਤਿਗੁਰਾਂ ਕੀ
ਸਰਨੀ ਹੋ ਕਰ ਸੇਵਾ ਕਰੇ ਤੌ ਸਭੀ ਦੇਵਤਾ ਕਾ ਪੂਜਨ ਪੂਰਾ ਹੋਤਾ ਹੈ ਕਿਆ ਤਿਸ ਪਰ ਪ੍ਰਸੰਨ ਹੋਤੇ
ਹੈ। ਸਲੋਕ। "ਗੁਰੂ ਬ੍ਰਹਮਾ ਗੁਰ ਵਿਸਨਰ ਗੁਰ ਦੇਵ ਮਹੇਸਰਾ। ਸਾਖਿਜਾਨ ਪਰੀ ਬ੍ਰਹਮੰ ਗੁਰੰ
ਤਸਮਈ ਸ੍ਰੀ ਗੁਰੂ ਵੇਨਮਹ"। ੧ । ਅਪਣੇ ਭਜਨ ਤੇ ਭੀ ਅਧਕ ਸੇਵਾ ਕਾ ਫਲ ਜਾਨ ਕਰ ਉਠ
ਜਾਂਦੇ ਭਏ ਆਪ। ਚਾਦਰ ਲੇ ਕਰ ਏਕ ਤਰਫ ਖਜੂਰ ਕੇ ਏਕ ਮਹੋਰ ਸਾਥ ਬਾਂਧ ਕਰ ਏਕ ਤਰਫ
ਆਪ ਕਰ ਕਮਲ ਸੋ ਪਕੜ ਖੜੋਤੇ। ਇਸ ਪ੍ਰਕਾਰ ਅਪਣੇ ਸੁਆਮੀ ਕੋ ਛਾਇਆ ਕਰਤੇ ਭਏ
ਆਤਪ ਹਟਾਇ ਕਰ। ਐਸੇ ਸਹੀ ਖੜੋਤੇ ਦੁਤਮ ਪਹਿਰ ਸੇ। ਦਿਨ ਮਣੀ ਜੀ ਜਬ ਆਗੇ
ਚਲੇ ਕਿਆ ਮਹੂਰਤ ਚਾਰ ਹੋਰ ਭੀ ਬੀਤਾ ਦਿਨ ਅਖਾੜ ਕਾ। ਤਬ ਸ੍ਰੀ ਸੁਆਮੀ ਜੀ ਦ੍ਰਿਸਟ
ਭਰ ਕਰ ਊਤੇ ਸੇਵਕ ਪ੍ਰਤੀ ਦੇਖ ਕਰ ਪੁਨਾ ਸਮਾਧੀ ਪ੍ਰਾਇਣ ਭਏ ਨੇਤ੍ਰ ਮੀਚ ਕਰ।
ਇਸ ਮੈ ਉਨ ਕੀ ਗਤੀ ਸੋਈ ਜਾਣੇ। ਮੈ ਜਾਤ ਕਿਆ ਜਾਣੋ ਤੌ ਭੀ ਕੁਛ ਕਹਿਣਾ ਚਾਹਿਆ।
ਨੇਤ੍ਰ ਨਹੀਂ ਮੀਰੇ ਪੁਨਾ ਘਾਲ ਪੂਰਨ ਕਰਨ ਲਾਗੇ ਹੈ। ਜਬ ਤੀਜੇ ਪਹਿਰ ਕਾ
ਪਹਿਰਾ ਭਇਆ। ਤਬ ਸੰਤ ਜੀ ਉਠ ਕਰ ਚੁਪ ਚਾਪ ਹੀ, ਅਰ ਆਪਣਾ ਆਸਣ ਲੇ ਕਰ
ਆਪ ਹੀ, ਔਰ ਤਰੁਕੇ ਤਰੇ ਜਾਇ ਇਸਥਿਤ ਭਏ। ਨੁ ਲਾਵਨ ਕਾ ਭੇਵ ਏਹੁ ਜੋ ਸੇਵਕ
ਕਉ ਪਰਮ ਨਿਰਹੰਕਾਰ ਕਰਨਾ ਹੈ। ਤਬ ਭਾਈ ਰਾਮ ਸਿੰਘ ਜੀ ਚਾਦਰ ਕੋ ਖੋਲ ਕਰ, ਜਹਾਂ
ਭਾਈ ਸਹਾਈ ਸਿੰਘ ਜੀ ਹੈ, ਜਾਨੂ ਉਰੇ ਕਰ, ਅਰ ਹਾਥ ਕਾ ਆਸਣ ਲਾਇ ਕਰ, ਬੈਠੇ ਸੰ ਤਹਾਂ
ਮਸਤਕ ਟੇਕ ਕਰ ਚਰਣ ਚਾਪਣੇ ਲਾਗੇ। ਤਬ ਬਡੇ ਹਰਿ ਜਨਾ ਨੇ ਦੋਨੋ ਹਾਥ ਪਕੜ ਕਹਾ
ਸੇਵਕ ਪ੍ਰਤੀ। "ਕਹੁ ਭਾਈ ਤੂ ਆਪ ਧੁਖੇ ਖੜੋਤਾ ਤੇ ਅਸਾਨੂੰ ਛਾਇਆ ਕੀਤੀ ਸੋ ਕੀ ਜਾਣ ਕਰ
ਆਤਪ ਮਿਟਾਈ"। ਤਾਂ ਭਾਈ ਰਾਮ ਸਿੰਘ ਜੀ ਕਹਤ ਭਏ:"ਜੀ ਗਰੀਬ ਨਿਵਾਜ ਜੀ ਇਸ ਅਪਣੀ
ਦੇਹ ਨਾਲੋ ਆਪ ਕਾ ਸਰੀਰ ਪਿਆਰਾ ਲਗਦਾ ਹੈ। ਇਸ ਵਾਸਤੇ ਛਾਇਆ ਕੀਤੀ ਹੈ, ਹੇ ਸੁਆਮੀ"
ਤਬ ਕ੍ਰਿਪਾ ਨਿਧਾਨ ਜੋ ਪਰਮ ਕ੍ਰਿਤੱਗ ਹੈ, ਸੋ ਸੁਨ ਕਰ ਸੇਵਕ ਕੇ ਬਚਨ, ਪ੍ਰਸੰਨ ਭਏ। ਪੁਨਾ
ਕਹੇ ਸ੍ਰੀ ਭਾਈ ਜੀ, ਸੇਵਕ ਪ੍ਰਤੀ, ਜੋ ਵਰੁ ਬੂਹੀ। ਜੋ ਚਾਹੁਤੇ ਹੋ ਸੋ ਮਾਂਗੋ। ਤਬ ਜਿਵੇ ਰੂਪੀ
ਕੋਠੀ ਕੇ ਅਧਕ ਰੂਪੀ ਤਾਕ ਖੋਲ ਕਰ ਇਛਾ ਰੂਪੀ ਹੀਰਾ ਦਿਖਾਵਤ ਭਏ। ਸੋ ਦਾਸ ਅਬ ਕਥਨ
ਕਰਤਾ ਹੈ। ਹੇ ਸੁਆਮੀ ਜੀ ਮੈ ਤਾਂ ਅਨਜਾਨ ਹਾਂ ਸਰਬ ਪ੍ਰਕਾਰ। ਮੇਰੇ ਕਰ ਕਿਛ ਸੇਵਾ
ਤੋ ਬਣੀ ਨਹੀ ਪ੍ਰਭੂ ਆਪ ਪਰਮ ਕ੍ਰਿਪਾਲੂ, ਕ੍ਰਿਪਾ ਕਰਤੇ ਹੋ ਤਾਂ ਦੋ ਵਰ ਦੇਵੋ ਜੀ, ਸੋ ਕੌਨ!
ਇਕ ਤਾਂ ਮੇਰੀ ਨਿੰਦ੍ਰਾ ਦੂਰ ਹੋਵੇ ਜੋ ਭਜਨ ਸਮੇ ਹਰੀ ਨਾਮ ਕੇ ਸਿਮਰਨ ਨਹੀਂ ਦੇਤੀ। ਦੂਜਾ
ਏਹ ਵਰ ਦੇਵੋ ਜੋ ਮੈ ਕੋਈ ਬਖੇਤ ਭੀ ਕਿਆ ਬਨਾਵ ਭੀ ਨਹੀਂ ਜਾਣਤਾ। ਪੁਨਾ, ਕੋਈ ਗੁਨ

ਬਿਦਯਾ ਭੀ ਨਾਹੀ ਮੇਰੇ ਤੇ, ਸਾਧ ਕਹਤੇ ਹੈ ਤੂੰ ਗੁਜਾਰਾ ਕੈਸੇ ਕਰੇਗਾ ਹੇਭਾਈ। ਕੋਈ ਸਾਧ ਕਥਾ ਕਰਤਾ ਹੈ। ਕੋਈ ਪੁਸਤਕ ਲੇਖਨ ਕਰਤਾ ਹੈ। ਕੋਈ ਨਾਦ ਧੁਨੀ ਗੁਨੀ ਸਾਧੂ ਕਰਤਾ ਹੈ। ਕੋਈ ਸੂਈ ਤਾਗਾ ਲੇ ਕਰ ਛਾਦਨ ਕੇ ਸੀਵਨੇ ਕਾ ਕਾਰਜ ਕਰਤਾ ਹੈ। ਕੋਈ ਲਜੇਂ ਕੇ ਬਾਟਨੇ ਕਾ ਕਾਰਜ ਕਰਤਾ ਹੈ। ਕੋਈ ਹਕੀਮੀ ਸਾਧ ਕਰਤੇ ਹੈਂ। ਕਿਸੀ ਕੋ ਦ੍ਰਵ ਸੰਗ੍ਰਹ ਹੈ। ਕਿਸੀ ਕੋ ਵਿਰਤ ਹੈ। ਕਿਸੀ ਕੋ ਬਬੇਕ ਕਾ ਬਲ ਹੈ, ਕਿਸੀ ਕੋ ਧੀਰਜ ਅਤੁਲ ਹੈ। ਹੇ ਸੁਆਮੀ ਜੀ, ਏਕ ਦਿਨ ਮੈ ਭੀ ਰਸੀ ਵਟਨੇ ਲਾਗਾ ਸੀ। ਸੋ ਹਾਥੋਂ ਕੀ ਹਥੇਲੀ ਮੈ ਰਕਤ ਰਲਣੇ ਲਗਾ ਤਾਂ ਤੇ ਸੋ ਭੀ ਤਿਆਗ ਦੀਨੀ। ਐਸੇ ਨਿਰਕਾਰੇ ਨਿਥਾਵੇਂ ਨਿਨਾਂਵੇ ਦਾ ਦੇਹ ਸੰਕਲਪ ਭੀ ਦੂਰ ਕਰੋ, ਹੇ ਭਗਵਨ। ਐਸੇ ਨਿਸਕਪਟ ਬਚਨ ਸੇਵਕ ਕੇ ਮੁਖੋਂ ਸੁਨ ਕਰ ਆਪ ਬਿਗਸਤੇ ਭਏ। ਹਰਿ ਜਨੋ ਬਾਚ । "ਹੇ ਸਾਧ,ਨਿੰਦ੍ਰਾ ਜੋ ਹੈ ਸੋ ਦੇਹ ਕਾ ਅਹਾਰ ਹੈ। ਜੈਸੇ ਭੋਜਨ ਅਧਾਰ ਹੈ। ਤਬ ਨਿੰਦ੍ਰਾ ਭੀ ਭੋਜਨ ਵਤ ਭੋਗ ਜਾਨੋ। ਜੇ ਕਰ ਨੀਂਦ ਨ ਆਏ ਤੋ ਦੇਹ ਰੋਗੀ ਹੋ ਜਾਤਾ ਹੈ। ਪੂਰਬ ਕਿਸੀ ਸਾਧ ਨੇ ਸਾਧਨੇ ਵਾਲੇ ਕੋ ਵਰ ਦੀਆ ਥਾ ਤਿਸ ਕੀ ਜਾਂਚਨਾ ਅਨੁਸਾਰ ਨਿੰਦ੍ਰਾ ਦੂਰ ਹੋਣੇ ਕਾ। ਸੋ ਨਿੰਦਾ ਤੋ ਦੂਰ ਭਈ ਤਿਸ ਜਗਯਾਸੂ ਕੀ, ਪਰੰਤੂ ਤਿਸ ਕੋ ਖੁਸਕੀ ਕਾ ਰੋਗ ਹੋ ਗਯਾ। ਤਾਂਤੇ ਤੁਮਾਰੇ ਊਪਰ ਬਲ ਨਾ ਪਾਵੇਗੀ । ਕਿਆ ਮਰਯਾਦਾ ਪੂਰਬਕ ਆਵੇਗੀ ਜਬ ਇਛਾ ਕਰੋ ਤਾਂ ਆਵੇਗੀ। ਔਰ ਭੀ ਜੇਤੀਆਂ ਸੁਰੀ ਸੰਪਦਾ ਹੈ ਕੋਈ ਭੀ ਤੇਰੇ ਪਰ ਬਲ ਨਾ ਪਾਵੇਗੀ। ਤੇਰੀ ਪਰਜਾ ਰੂਪ ਹੋ ਕਰ ਨਿਵਾਸ ਕਰੇਗੀ ਤੇਰੇ ਦੇਹ ਰੂਪੀ ਨਗਰ ਮੇਂ, ਹੇ ਭਾਈ ਤੂੰ ਸਭ ਕਾ ਨਾਇਕ ਭਯੋ। ੧ । ਦੂਜੇ ਜੋ ਤੁਸਾਂ ਬਿਵਹਾਰ ਕੀ ਕਹੀ ਹੈ ਸੋ ਸੇਵਕ ਕੋ ਕੰਠ ਲਾਏ ਕਰ ਕਹਤ ਭਏ । ਸ੍ਰੀ ਗੁਰ ਬਚਨ। ਭੈਰਉ ਮਹਲਾ ੫ ।"ਸਤਿ ਗੁਰ ਮੋਕਉ ਕੀਨੋ ਦਾਨ। ਅਮੋਲ ਰਤਨ ਹਰਿ ਦੀਨੋ ਨਾਮ। ਸਹਜ ਬਿਨੋਦ ਚੋਜ ਅਨੰਦਾ। ਨਾਨਕ ਕਉ ਪ੍ਰਭ ਮਿਲਿਓ ਅਚਿੰਤਾ। ੧ । ਕਹੁ ਨਾਨਕ ਕੀਰਤਿ ਹਰਿ ਸਾਚੀ। ਬਹੁਰਿ ਹਰਿ ਤਿਸੁ ਸੰਗਿ ਮਨੁ ਰਾਚੀ। ੧ । ਰਹਾਉ। ਅਚਿੰਤ ਹਮਾਰੈ ਭੋਜਨ ਭਾਉ। ਅਚਿੰਤ ਹਮਾਰੈ ਲੀਚੈ ਨਾਉ। ਅਚਿੰਤ ਹਮਾਰੈ ਸਬਿਦ ਉਧਾਰ। ਅਚਿੰਤ ਹਮਾਰੈ ਭਰੇ ਭੰਡਾਰ। ੨ । ਅਚਿੰਤ ਹਮਾਰੇ ਕਾਰਜ ਪੂਰੇ। ਅਚਿੰਤ ਹਮਾਰੈ ਲਥੇ ਵਿਸੂਰੇ। ਅਚਿੰਤ ਹਮਾਰੈ ਬੈਰੀ ਮੀਤਾ। ਅਚਿੰਤੋ ਹੀ ਇਹੁ ਮਨੁ ਵਸਿ ਕੀਤਾ। ੩ ।ਅਚਿੰਤ ਪ੍ਰਭੂ ਹਮ ਦੀਆ ਦਿਲਾਸਾ। ਅਚਿੰਤ ਹਮਾਰੀ ਪੂਰਨ ਆਸਾ। ਅਚਿੰਤ ਹਮਾ ਕਉ ਸਗਲ ਸਿਧਾਂਤੁ। ਅਚਿੰਤ ਹਮਾ ਕਉ ਗੁਰਿ ਦੀਨੋ ਮੰਤੁ। ੪ ।ਅਚਿੰਤ ਹਮਾਰੇ ਬਿਨਸੇ ਬੈਰ। ਅਚਿੰਤ ਹਮਾਰੇ ਮਿਟੇ ਅੰਧੇਰ। ਅਚਿੰਤੋ ਹੀ ਮਨਿ ਕੀਰਤਨ ਮੀਠਾ। ਅਚਿੰਤੋ ਹੀ ਪ੍ਰਭੁ ਘਟਿ ਘਟਿ ਡੀਠਾ। ੫ । ਅਚਿੰਤ ਮਿਟਿਓ ਹੈ ਸਗਲੋ ਭਰਮਾ। ਅਚਿੰਤ ਵਸਿਓ ਮਨਿ ਸੁਖ ਬਿਸ੍ਰਾਮਾ। ਅਚਿੰਤ ਹਮਾਰੈ ਅਨਹਤ ਵਾਜੈ। ਅਚਿੰਤ ਹਮਾਰੈ ਗੋਬਿੰਦ ਗਾਜੈ। ੬ । ਅਚਿੰਤ ਹਮਾਰੈ ਮਨੁ ਪਤੀਆਨਾ। ਨਿਹਚਲ ਧਨੀ ਅਚਿੰਤ ਪਛਾਨਾ। ਅਚਿੰਤੋ ਉਪਜਿਓ ਸਗਲ ਬਿਬੇਕਾ। ਅਚਿੰਤ ਚਰੀ ਹਥਿ ਹਰਿ ਹਰਿ ਟੇਕਾ।

ਅਚਿੰਤ ਪ੍ਰਭੂ ਧੁਰਿ ਲਿਖਿਆ ਲੇਖ। ਅਚਿੰਤ ਮਿਲਿਓ ਪ੍ਰਭ ਠਾਕੁਰ ਏਕ। ਚਿੰਤ ਅਚਿੰਤਾ ਸਗਲੀ ਗਈ। ਪ੍ਰਭ ਨਾਨਕ ਨਾਨਕ ਨਾਨਕ ਮਈ। ੧ । ੩। ੬ । ਤਾਂ ਸ੍ਰੀ ਭਾਈ ਜੀ ਕਹਤ ਭਏ ਇਕ ਤੁਮਾਰੀ ਕਿਆ ਕਹਣੀ ਹੈ ਬਾਰਤਾ। ਤੁਮਾਰੇ ਪੀਛੇ ਸਗਲਿਆਂ ਕਾ ਵਿਹਾਰ ਤੇ ਪਰਮਾਰਥ ਸਿਧ ਹੋਵੈਗਾ। ਹਰਿ ਗੁਰਸਬਦ ਦੇ ਪ੍ਰਸਾਦਿ ਕਰ। ਰਿਧਿ ਸਿਧਿ ਨਿਧਿ ਤੁਮਾਰੇ ਗੈਲ ਫਿਰੇਗੀ। ਪੁਨਾ, ਸਰੂਪ ਦੀ ਪ੍ਰਾਪਤੀ ਤੁਸਾਂ ਮਾਗੀ ਨਾਹੀ। ਸੋ ਆਪ ਸ੍ਰੀ ਗੁਰੂ ਨਾਨਕ ਦੇਵ ਜੀ ਤੁਸਾਂ ਨੂੰ ਦੇਵਨ ਗੇ। ਆਪਨੀ ਕ੍ਰਿਪਾ ਕਰ। ਜੈਸੇ ਜੈਸੇ ਤੁਸੀ ਨਾਮ ਪ੍ਰੇਮ ਸਿਉ ਜਪੋਗੇ ਤੈਸੇ ਤੈਸੇ ਸਰਬ ਬਿਆਪੀ ਪੂਰਨ ਬ੍ਰਹਮ ਅਖਲੰਤਰ ਆਤਮਾ ਸਤਿ ਚਿਤ ਆਨੰਦ ਮੂਰਤੀ ਕਿਆ ਚਿਦਵਖੂ ਮੋ ਤੁਮਾਰੇ ਰਿਦੇ ਮੋ ਪ੍ਰਗਟ ਹੋਵਨਗੇ ਪ੍ਰਿਥਮ ਆਪਨਾ ਸੇਵਕ ਦੂਤ ਬਬੇਕ ਹੈ ਨਾਮ ਜਿਸ ਕਾ ਸੋ ਭੇਜਨਗੇ। ਪੁਨਾ ਕੋਟ ਭਾਨ ਸੇ ਭੀ ਅਧਕ ਹੈ ਪ੍ਰਤਾਪ ਜਿਸ ਜੋਤੀ ਕਾ ਸੋ ਆਨ ਪ੍ਰਕਾਸੇਗਾ ਰਿਦੇ ਮੰਦਰ ਮੋ। ਐਸੇ ਬਚਨ ਸੁਨ ਕਰ ਸੇਵਕ ਪਰਮ ਪ੍ਰਸੰਨ ਭਏ। ਸਾ: ੧ । ਇਤਿ ਸ੍ਰੀ ਭਗਤਿ ਪ੍ਰੇਮ ਪਰਕਾਸ ਗ੍ਰਿਥੇ ਪੂਰਬਾਰਧੇ ਗੁਰ ਸਿਖ ਕੋ ਵਰਦੇਨ ਵਰਨੰਨ ਇਕਬਿੰਸਮੋ ਧਿਆਇ। ੨੧ ।

[illegible]

ੴ ਸਤਿ ਗੁਰ ਪ੍ਰਸਾਦਿ । ਸ੍ਰੀ ਗੁਰ ਚਰਨ ਕਮਲੇ ਭਯੋ ਨਮਃ ।

ਅਥ ਸੰਤ ਗੀਤਾ ਲਿਖਯਤੇ। ਸ੍ਰੀ ਗਣੇ ਕੇ ਈਸਰ ਤਾਂਈ ਮੇਰੀ ਬੰਦਨਾ ਹੋਇ, ਚਰਨ ਅਰ ਬਿੰਦ੍ਰੋਪਰ। ਕਥੰ। ਓਹ ਕੈਸੇ ਹੈ ਭਗਵਾਨ ਸ੍ਰੀ ਗਣੇਸ਼ ਜੀ ਚਤਰ ਭੁਜ ਧਾਰੀ ਹੈ। ਸੋ ਚਤਰ ਭੁਜਾ ਸੇ ਅਪਨੇ ਦਾਸਾਂ ਕੇ ਸਰਬ ਵਿਘਨੋਂ ਕੇ ਹਰਤਾ ਸੁਖ ਦੇ ਭਰਤਾ ਹੈ ਪੁਨਾ ਸਾਰਦ ਮਾਤਾ ਕੋ ਮੇਰੀ ਕਰ ਜੋਰ ਕਰ ਅਭ ਬੰਦਨਾ ਹੋਇ। ਜੋ ਬੀਨਾ ਪੁਸਤਕ ਕੇ ਧਾਰਣ ਵਾਰੀ ਹੈ ਹੰਸ ਬਾਹਨੀ ਸੁ ਬਿਦਿਆ ਬਿਰਾਰ ਕੀ ਖੀਰ ਸਮੁੰਦ੍ਰ ਹੈ। ਪੁਨਾ ਤਿਸ ਅਦ੍ਵਤੀ ਪੂਰਨ ਪ੍ਰਮਾਤਮਾ ਕੋ ਮੇਰੀ ਅਭ ਬੰਧਨਾ ਹੋਇ। ਪੁਨਾ ਜੈ ਹੋਵੈ ਜੋ ਜਗਤ ਜੰਜਾਲੀ ਜੀਵ ਤਾਰਨ ਕਾਰਣੇ, ਦਸ ਮੂਰਤੀ ਭਯਾ ਹੈ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ, ਮਹਾ ਬਲੀ ਜੋਧਾ, ਪੰਥ ਪ੍ਰਬੋਦਾ, ਦਸੋਂ ਅਵਤਾਰੋਂ ਸਹਿਤ ਤਿਨਾ ਕੇ ਚਰਨਾ ਪਰ ਮੇਰੀ ਕਰ ਜੋਰ ਕਰ ਬੰਧਨਾ ਹੋਇ। ਪੁਨਾ ਜੈ ਹੋਵੈ ਤੀਰਥ ਰਾਜ ਮਹਾ ਰਾਜ ਸ੍ਰੀ ਸੁਧਾਸਰ ਜੀ ਕੀ। ਪੁਨਾ ਪਰਮ ਧਾਮ ਸਚ ਖੰਡ ਸ੍ਰੀ ਦਰਬਾਰ ਸਾਹਿਬ ਕੋ ਮੇਰੀ ਡੰਡਵਤ ਪ੍ਰਣਾਮ ਹੋਇ। ਏਕ ਜੋ ਅਨੇਕ ਰੂਪ ਭਯਾ ਹੈ , ਜੋ ਪੁਰਸ ਰੂਪ ਹੈ , ਸੋ ਵਿਸ਼ਨ ਹੈ, ਜੋ ਇਸਤਰੀ ਰੂਪ ਹੈ ਜੋ ਲਖਮੀ ਹੈ। ਪੁਨਾ ਸੂਖਮ ਅਸਥੂਲ ਸਗਲ ਭਗਵਾਨ। ਐਸੇ ਵੈਰਾਟ ਰੂਪ ਨਾਰਾਇਣ ਕੇ ਤਾਂਈ ਮੇਰੀ ਬਾਰ ਬਾਰ ਅਭ ਬੰਦਨਾ ਹੋਇ। ਦੋਹਰਾ। "ਗੁਰ ਸਿਖ ਕੋ ਸੰਬਾਦ ਯਹਿ ਬਰਨੋ ਹਿਤ ਚਿਤ ਲਾਇ। ਪੜਤ ਸੁਨਤ ਸੁਖ ਸਾਂਤ ਦੇ ਆਤਮ ਕੋ ਦਰਸਾਇ"। ਵਿਦਾਂਤ ਸਾਸਤ੍ਰ ਕੇ ਚਾਰ ਅਨਬੰਧ ਹੈ। ਅਧਕਾਰੀ ( ੧ ) ਸਨਬੰਧ ( ੨) ਵਿਖੇ ( ੩ ) ਪਰਜੋਨ ( ੪)। ਚਤਰ ਸਾਧਨੋ ਸਪੰਨ ਅਧਿਕਾਰੀ ਨਾਮ ਪ੍ਰਿਥਮ ਅਨਬੰਧ ਹੈ। ਪੁਨਾ ਸਬੰਧ ਯਹ ਪ੍ਰਤ ਪਾਦ ਪ੍ਰਤ ਪਾਦਕ। ਭਾਟ ਭੂਪਤ ਵਤ। ਵੇਦ ਭਾਟ ਤੇ ਆਤਮਾ ਭੂਪਤ ਇਹੁ ਦੁਤੀਆ ਅਨ ਬੰਧ ਹੈ। ਜੀਵ ਬ੍ਰਹਮ ਕੀ ਏਕਤਾ ਇਹੁ ਵਿਦਾਂਤੋਂ ਕਾ ਵਿਖੇ ਹੈ ਜੈਸੇ ਰੂਪ ਨੇਤ੍ਰ ਕਾ ਵਿਖੇ ਹੈ। ਸਬਦ ਸ੍ਰਵਣੋ ਕਾ ਵਿਖੇ ਹੈ, ਜੋ ਜਾਣਿਆ ਜਾਤਾ ਹੈ। ਜੋ ਐਸਾ ਇਹੁ ਸਬਦ ਹੈ ਵਿਪਰੀਤਾ ਸਹਤ ਵਰਹਤ। ਤੈਸੇ ਵਿਦਾਂਤ ਕਰਿ ਏਕਤਾ ਜਾਣੀ ਜਾਤੀ ਹੈ। ਜੀਵ ਬ੍ਰਹਮਦੀ। ਇਹੁ ਵਿਖੇ ਨਾਮਾ ਅਨਬੰਧ ਹੈ ਤੀਜਾ। ਅਵਿਦਿਆ ਜਨਤ ਦੁਖੋ ਕੀ ਨਿਵਰਤੀ ਤੇ ਪਰਮਾਨੰਦ ਸਰੂਪ ਕੀ ਪ੍ਰਾਪਤੀ ਇਹੁ ਪ੍ਰਜੋਜਨ ਨਾਮ ਅਨਬੰਧ ਹੈ ਚਤਰਥ। ਏਕ ਸਮੇਂ ਨਦੀ ਕੇ ਕਨਾਰੇ ਇਕੰਤ ਖਜੋਆਂ ਕੇ ਬਨ ਮੇ ਬੈਠੇ ਸੇ ਭਜਨਾ ਨੰਦ ਮੇ ਸ੍ਰੀ ਭਾਈ ਸਹਾਈ ਸਿੰਘ ਜੀ। ਜੋ ਚਤਰ ਸਾਧਨ ਸਪੰਨ ਸਿਖ ਹੋਵੈ ਸੋ ਅਧਿਕਾਰੀ ਕਹਿਆ ਹੈ। ਸੋ ਚਾਰ ਸਾਧਨ ਇਹ ਹੈ। ਪ੍ਰਿਥਮ ਵੈਰਾਗ। ਦੂਜੇ ਬਬੇਕ। ਤੀਜੇ ਖਟ ਸੰਪਦਾ। ਚੌਥੇ ਮੋਖ ਕੀ ਇਛਾ ਦ੍ਰਿੜ। ਵੈਰਾਗ ਕਿਸ ਕੋ ਕਹਤੇ, ਸਰਬ ਜਗਤ ਕੋ ਅਸਾਰ ਰੂਪ ਜਾਨ ਕਰ ਤਿਆਗਨਾ। ਜੈਸੇ ਸ੍ਰੀ ਗੁਰੂ ਜੀ ਨੇ ਕਹਿਆ ਹੈ। "ਬਸੰਤ ਮਹਲਾ ੯ । ਮਨ ਕਹਾ ਬਿਸਾਰਿਓ ਰਾਮ ਨਾਮ। ਤਨ ਬਿਨਸੈ ਜਮ ਸਿਉ ਪਰੈ ਕਾਮ। ੧ । ਰਹਾਉ। ਇਹੁ ਜਗ ਧੂਏ ਕਾ ਪਹਾਰ। ਤੈ ਸਾਚਾ ਮਾਨਿਆ ਕਿਹ ਬਿਚਾਰ। ਧਨ ਦਾਰਾ ਸੰਪਤ ਗ੍ਰਿਹ। ਕਛੁ ਸੰਗ ਨ ਚਾਲੇ ਸਮਝ ਲੇਹੁ। ੨ । ਇਕ ਭਗਤਿ ਨਾਰਾਇਣ ਹੋਇ ਸੰਗ। ਕਹੁ ਨਾਨਕ ਭਜ ਤਿਹ ਏਕ ਰੰਗ। ੩ ।" ਧੂਏ ਕੇ ਪਹਾਰ

ਨਹੀ ਤੇ ਭਾਸਤਾ ਹੈ। ਦ੍ਰਿਸਟਾਂਤ। "ਜੈਸੇ ਚਾਤ੍ਰਕ ਧੂਮ ਲਹੇ ਸਵਾਂਤ ਬੂੰਦ ਕੋ ਮਾਨ। ਮੂਰਖ ਪਰਿਓ ਬਿਚਾਰ ਬਿਨ ਭਈ ਦ੍ਰਿਗਨ ਕੀ ਹਾਨ"। ਜੈਸੇ ਚਾਤ੍ਰਕ ਧੂਮ ਦੇਖ ਕਰ ਜਾਣਤਾ ਹੈ ਜੋ ਇਹੁ ਸਵਾਂਤੀ ਬੂੰਦ ਦੇਣੇ ਹਾਰਾ ਮੇਰੇ ਕੋ ਜਲ ਧਰ ਹੈ। ਜਬ ਤਿਸ ਕੋ ਸੁਖ ਰੂਪ ਜਾਣਕਰ ਬੀਚ ਧੂਮ ਕੇ ਆਵਤਾ ਹੈ। ਤਬ ਅਗਨੀ ਬੀਚ ਜਲ ਮਰਤਾ ਹੈ। ਤੈਸੇ ਅਗਿਆਨੀ ਜੀਵ ਰੂਪ ਚਾਤ੍ਰਕ ਸੰਸਾਰ ਕੇ ਵਿਖੇ ਸੁਖ ਇਸਤ੍ਰੀ ਪੁਤ੍ਰ ਧਨ ਪਰਵਾਰ ਮਿਲਖ ਮਾਲ ਮੰਦਰ ਆਦੀ ਰੂਪ ਜਲਧਰ ਸੁਖਦਾਈ ਜਾਣ ਕਰ ਤਿਸ ਬੀਚ ਦੌੜ ਕਰ ਪ੍ਰਵੇਸ ਕਰਤਾ ਹੈ। ਤਬ ਬੀਚ ਹੀ ਪਚ ਪਚ ਮਰਤਾ ਹੈ। ਜਾਂ ਤੇ ਇਹੁ ਪਦਾਰਥੋਂ ਅਤਿਸੈ ਵਿਕਾਰੋਂ ਸਹਤ ਹੈ ਤਿਨ ਕੀ ਵਾਸਨਾ ਕਰ ਪੁਨਾ ਬਾਰੰਬਾਰ ਜਨਮ ਅਰ ਮਰਨ ਤੇ ਜਮ ਜਾਚਨਾ ਕੋ ਪ੍ਰਾਪਤ ਹੋਤਾ ਹੈ। ਤਾਂ ਤੇ ਜਿਨ ਕੋ ਕਲਿਯਾਨ ਕੀ ਇਛਾ ਹੈ। ਐਸੇ ਸੰਸਾਰ ਕੋ ਅਸਾਰ ਰੂਪ ਜਾਨ ਕਰ ਤਿਨ ਵਤ ਤਿਆਗ ਕਰ ਗੁਰੂ ਹਰਿ ਸੰਤਨ ਕੇ ਚਰਨ ਕਮਲਨ ਕੀ ਸਰਨ ਕੋ ਪ੍ਰਾਪਤਿ ਹੋਵੈ। ਸੰਸਾਰ ਕੋ ਸੰਸਾਰ ਸਮ ਦੇਖ ਕੇ ਤਿਸ ਥੋਂ ਭਾਜ ਕਰ ਗੋਬਿਦ ਕੋ ਜਪੋ। ਅਰ ਨਿਰਵਾਸ ਜੋ ਪੁਰਸ ਹੈ ਤਿਨ ਕਾ ਸਤਿਸੰਗ ਕਰੈ। ਜੈਸੇ ਸਤਿਗੁਰੂ, ਸਤਿ ਸਾਸਤ੍ਰ ਕਹੈ ਤਥਾ ਕਰੈ। ਤਬ ਤਾਤਕਾਲ ਕਲਿਯਾਨ ਕ੍ਰਿਤ ਹੋਵੈ ਨਾਤਰ ਸੰਸਯ:। ਇਹੁ ਵੈਰਾਗ ਕਹਿਆ ਹੈ। ੧ । ਪੁਨਾ ਵਿਵੇਕ ਏਹੁ ਹੈ ਜੋ ਦੇਹ ਆਦਿਕ ਪਦਾਰਥ ਅਨਿਤ ਹੈ ਤਿਨ ਕਾ ਰਾਗ ਰਿਦਿਓ ਤਿਆਗਨਾ। ਜੋ ਆਤਮਾ ਨਿਤ ਹੈ, ਸਤ ਸਰੂਪ ਹੈ, ਤਿਸ ਮੈ ਪ੍ਰੇਮ ਹੋਵਣਾ। ਇਹ ਬਬੇਕ ਦੁਤਯ ਸਾਧਨ। ੨ । ਖਟ ਸੰਪਦਾ ਇਹ ਹੈ। ਸਮ(੧) ਦਮ (੨) ਸਰਧਾ (੩) ਉਪ੍ਰਤੀ ( ੪) ਤਤਿਖਿਆ (੫) ਸਵਾਧਾਨਤਾ (੬)। ਸਮ ਕਿਸ ਕੋ ਕਹਤੇ ਹੈ। ਮਨ ਕੀ ਵਾਸਨਾ ਕਾ ਅਭਾਵ ਕਰਨਾ। ਦਮ ਇਹੁ ਜੋ ਇੰਦ੍ਰੀਆਂ ਕਾ ਜੀਤਨਾ। ਉਪ੍ਰਤੀ ਕਿਆ ਸਦਾ ਸੰਸਾਰ ਤੇ ਚਿਤ ਉਪਰਾਮ ਰਹਿਣਾ। ਪੁਨਾ ਭੁਖ ਤ੍ਰਿਖਾ ਤੇ ਸੀਤ ਉਸਨ ਠੰਡੀ ਤੱਤੀ ਪਵਨ ਸਹਾਰਨੀ ਸੋ ਕਿਆ ਉਸਤਤ ਨਿੰਦਾ ਇਸ ਕਾ ਜੋ ਸਹਾਰਨਾ ਹੈ। ਸੋ ਤਾਤਿਖਿਯਾ ਹੈ। ਸਰਧਾ ਇਹੁ ਜੋ ਸੱਤ ਪ੍ਰਤੁ ਪਾਦਕ ਸਾਸਤ੍ਰ ਪੁਨਾ ਗੁਰਾਂ ਕੇ ਬਚਨਾ ਮੈ ਪਰਮ ਪਰੀਤ ਹੋਨੀ। ਗੁਰ ਵੇਦਾਂਤ ਵਾਕਾਂ ਮੋ ਵਿਸਵਾਸ ਹੋਨਾ। ਜੋ ਕਹਤੇ ਹੈ ਸੋ ਸੱਤ ਹੈ ਇਸ ਕਾ ਨਾਮ ਸਰਧਾ ਹੈ। ਸਵਾਧਾਨਤਾ ਇਹੁ ਹੈ ਜੋ ਚਿਤ ਨੂੰ ਚਲਾਇਮਾਨ ਨ ਹੋਣ ਦੇਣਾ। ਗੁਰੂ ਵਿਦਾਂਤ ਵਾਕ ਸ੍ਰਵਣ ਸਮੇ ਆਲਸ ਤੇ ਰਹਤ ਹੋ ਕਰ ਚਿਤ ਕੋ ਇਕਾਗਰ ਕਰਨਾ। ਇਸ ਕਾ ਨਾਮ ਸਮਾਧਾਨਤਾ ਹੈ। ਇਤ ਖਟ ਸੰਪਦਾ ਤੀਜਾ ਸਾਧਨ। ਮੋਖ ਇਛਾ ਇਹੁ ਹੈ ਜੋ ਮੁਕਤ ਵਾਸਤੇ ਹਰੀ ਚਰਨਾ ਕਾ ਸਿਮਰਨ ਕਰਨਾ, ਜਨਮ ਮਰਨ ਕੇ ਦੁਖਾਂ ਥੋ ਭੈ ਕਰ। ਪੁਨਾ ਸ੍ਰੀ ਪ੍ਰਮੇਸਵਰ ਕੇ ਆਗੇ ਇਹੁ ਪ੍ਰਾਰਥਨਾ ਕਰਨੀ ਜੋ ਹੇ ਸ੍ਰੀ ਗੋਬਿੰਦ ਗੋਪਾਲ, ਦੀਨ ਦਇਆਲ, ਰਛਪਾਨ, ਮੇਰੇ ਕੋ ਜਨਮ ਮਰਨ ਕਾ ਦੁਖ ਹੈ ਸੋ ਕਬ ਦੂਰ ਹੋਵੈਗਾ। ਜੈਸੇ ਕਿਸੇ ਕੇ ਸਿਰ ਕੋ ਆਗ ਲਾਗੇ

ਤਬ ਬਿਨਾ ਜਲ ਸੇ ਸੋ ਪੁਰਸ ਮੋਤੀ ਅਰ ਮੋਹਰਾਂ ਕੀ ਭੀ ਇਛਾ ਨਹੀਂ ਕਰਤਾ। ਐਸੇ ਹੀ ਜਿਸ ਕੋ ਇਹ ਮੋਖ ਹੀ ਕੀ ਇਛਾ ਹੈ ਅਵਰ ਕੋਊ ਨਹੀਂ। ਇਸ ਕਾ ਨਾਮ ਮੋਖ ਇਛਾ । ਸੋ ਇਹ ਚਾਰ ਸਾਧਨ ਸਪੰਨ ਜੋ ਸਿਖ ਹੋਵੈ ਸੋ ਗੁਰਦੇਵ ਕੀ ਸਰਨ ਜਾਵੈ। ਦੋਨੋ ਕਰ ਜੋਰ ਕਰ। ਅਬ ਪੂਰਬ ਪ੍ਰਸੰਗ ਮਿਲਾਵਤੇ ਹੈਂ। ਭਾਈ ਰਾਮ ਸਿੰਘ ਜੀ ਚਤਰ ਸਾਧਨੋ ਸਪੰਨ ਅਪਣੇ ਗੁਰਦੇਵ ਕਉ ਸਮਾਧ ਤੇ ਉਥਾਨ ਹੂਆ ਜਾਨ ਕਰ, ਤੇ ਪੰਚ ਦਾਤਨ ਲੇ ਕਰ। ਦੋਨੋ ਹਾਥ ਜੋਰ ਕਰ, ਕਹਿਤੇ ਭਏ ਗਰ ਮੇ ਅੰਚਲਾ ਪਾਇ ਕਰਿ। "ਸਰਨ ਸਰਨ ਪਾਵੀ" ਮੁਖੋਂ ਕਹਿ ਕਰ ਸ੍ਰੀ ਭਾਈ ਜੀ ਕੇ ਪਾਦ ਪਦਮ ਪਰ ਲਿਲਾਰ ਲਿਟਾਵਤ ਭਏ। ਪੁਨਾ ਕਹਿਤੇ ਭਏ: ਹੇ ਸ੍ਰੀ ਗੁਰ ਦੇਵ, ਦੀਨ ਦਿਆਲ, ਅਸਰਨ ਸਰਨ, ਇਹੁ ਜੋ ਮਹਾਂ ਭੈਦਾਇਕ ਸੰਸਾਰ ਸਮੁੰਦ੍ਰ ਹੈ, ਜਨਮ ਅਰ ਮਰਨ ਰੂਪ ਦੁਖ ਇਹੀ ਜਿਸ ਮੈ ਜਲ ਹੈ ਤੇ ਕਾਮਾਦਿਕ ਜਿਸ ਮੈ ਤੰਦੂਏ ਹੈ। ਪੁਨਾ ਮਾਨ ਆਦਕ ਵਿਕਾਰ ਜਿਸ ਮੈ ਮਤਸ ਹੈ। ਤੇ ਭਰਮ ਹੀ ਜਿਸ ਮੈ ਭਵਰ ਹੈ। ਪੁਨਾ ਨਾ ਜਿਸ ਕਾ ਵਾਰ ਹੈ ਨਾ ਪਾਰ ਹੈ ਐਸਾ ਜੋ ਸੰਸਾਰ ਸਿੰਧ ਹੈ। ਮਹਾਂ ਭੈਦਾਇਕ ਤਿਸ ਤੇ ਮੇਰੀ ਰਖਿਆ ਕਰੋ, ਹੇ ਰਖਿਆ ਕਰਨ ਜੋਗ। ਐਸੇ ਆਰਤ ਬਚਨ, ਆਰਤ ਸਿਖ ਕੇ, ਆਰਤ ਹਰਨ ਜੋ ਸਿਤਿ ਗੁਰੂ ਹੈ ਸੋ ਕ੍ਰਿਪਾਲ ਹੋ ਕਰ ਕਹਤ ਭਏ। ਹੇ ਸਿਖ ਸਵਰੂਪ ਕੇ ਗਿਆਨ ਕਰ ਸੰਸਾਰ ਦੁਖ ਦੂਰ ਹੋ ਜਾਤਾ ਹੈ। ਸਿਖੋਵਾਚ। ਹੇ ਭਗਵਨ, ਸੋ ਗਿਆਨ ਕਿਸ ਕੋ ਕਹਤੇ ਹੈਂ, ਪੁਨਾ ਤਿਸ ਕੀ ਪ੍ਰਾਪਤੀ ਕੀ ਵਿਧ ਜੈਸੇ ਮੁਝੇ ਪ੍ਰਾਪਤ ਹੋਵੇ ਸੋ ਕ੍ਰਿਪਾ ਕਰ ਕਹੋ ਬੋਲ ਕਰ, ਸੋ ਸਾਧਨ। ਜਾਤੇ ਮੈ ਮੂਢ ਮਤੀ ਬਾਲਕ ਹਾਂ ਅਸਮਝ। ਤਾਂ ਤੇ ਮੈਨੂੰ ਕ੍ਰਿਪਾ ਕਰ ਸਮਝਾਵੋ, ਹੇ ਗੋਬਿੰਦ ਮੂਰਤੀ। ਗੁਰੋਵਾਚ। ਹੇ ਸਿਖ, ਸ੍ਰਵਣ ਮੰਨਨ, ਨਿਧਿਯਾਸਨ, ਕਰ ਗਯਆਨ ਕੀ ਪ੍ਰਾਪਤੀ ਹੋਤੀ ਹੈ ਸੰਤ ਸੰਗ ਦੁਆਰੇ। ਸਿਖ ਬਚਨ। ਹੇ ਗੁਰੋ ਸ੍ਰਵਣ, ਮਨਨ, ਨਿਧਿਯਾਸਨ, ਕਿਸ ਕੋ ਕਹਤੇ ਹੈਂ। ਗੁਰੋਵਾਚ। ਪੰਚ ਕੋਸਾਂ ਕਾ ਜੋ ਨਿਰਨੇ ਕਰ ਕੇ ਜੋ ਪੰਚ ਕੋਸਾਂ ਕਾ ਸਾਖੀ ਹੈ, ਸੋ ਆਤਮਾ ਹੈ। ਐਸੇ ਗੁਰਾਂ ਕੇ ਮੁਖ ਸੇ ਜਬ ਸ੍ਰਵਣ ਕਰਤਾ ਹੈ ਸਿਖ, ਸੋ ਸ੍ਰਵਣ। ਐਸੇ ਜਬ ਸਿਖ ਮੰਨਨ ਕਰ ਕੇ ਜਾਣਿਆ ਸੋ ਕਹੀਏ ਮੰਨਨ। ਤਿਸ ਕਾ ਜੋ ਬਾਰੰਬਾਰ ਅਭਿਆਸ ਸਜਾਤੀ ਪ੍ਰਤੈ ਪ੍ਰਵਾਹ ਤਿਸ ਕੋ ਕਹੀਏ ਨਿਧਿਆਸਨ ਅਰ ਵਿਜਾਤੀ ਪ੍ਰਤੈ ਦੇਹ ਅਧਿਆਸ ਤਿਸ ਕਾ ਤ੍ਰਿਸਕਾਰ ਕਰਨਾ। ਅਰ ਸਜਾਤੀ ਪ੍ਰਤੈ ਕਾ ਪ੍ਰਵਾਹਾ ਜੋ ਆਤਮਾ ਨਿਤ ਹੈ, ਸੁਧ ਹੈ। ਅਕ੍ਰੈ ਹੈ, ਅਬਨਾਸੀ ਅੰਤਰੇ ਸੋ ਮੇਰੇ ਮੇ ਪ੍ਰਾਪਤ ਰੂਪ ਹੈ। ਪ੍ਰਤੈ ਕਹੀਏ ਗਿਯਾਨ ਇਸ ਕਾ ਪ੍ਰਵਾਹ ਕਰਣਾ ਆਪਣੇ ਅੰਤਰ ਮੇ । ਯਹਿ ਨਿਦਿਯਾਸਨ ਕਾ ਵਿਸੇਖ ਅਰਥ ਹੈ। ਅਰ ਪ੍ਰਿਥਮ ਅਵਾਂਤਰ ਵਾਕਾਂ ਕੋ ਸ੍ਰਵਣ ਕਰ ਇਸ ਕੋ ਪ੍ਰੋਖਗਿਯਾਨ ਕੀ ਪ੍ਰਾਪਤਿ ਹੋਤੀ ਹੈ, ਸੋ ਕੈਸੇ। "ਸਤਯੰ ਗਿਆਨ ਅਨੰਤ ਬ੍ਰਹਮ"। ਬ੍ਰਹਮ ਸੱਤ ਹੈ ਗਿਯਾਨ ਸਰੂਪ ਹੈ ਅਨੰਤ ਹੈ। ਇਹੁ ਪ੍ਰੋਖ ਗਿਯਾਨ ਹੈ। ਐਸੇ ਹੀ, ਵੇਦ ਵਿਖੇ ਉਦਿਆਲਕ ਰਿਖੀ ਨੇ ਅਪਨੇ ਪੁਤ੍ਰ ਸਵੇਤ ਕੇਤ ਕੋ ਕਹਾ ਛਾਂਦੋਗ ਉਪਨਿਖਦ ਵਿਖੇ ਕਬ ਪੁਤ੍ਰ ਵਿਦਿਯਾ ਪੜ ਕਰ ਆਇ ਮਿਲਿਅਯਾ ਪਰ ਅਭਮਾਨ ਸਹਿਤ ਵਿਧਿ ਪੂਰਬਕ ਨਿਮਸਕਾਰ ਭੀ ਨ ਕਰਤਾ ਭਇਆ। ਤਬ ਜਾਣ ਜਾਤੇ ਭਏ ਜੋ ਬਹੁਤੇ ਪੜਨੇ ਸੇ ਉਲਟਾ ਸਵਰੂਪ ਤੇ ਭੂਲ ਗਯਾ ਹੈ। ਤਬ ਸਵੇਤ ਕੇਤੂ ਕੋ ਬੁਲਾਇ ਕਰ ਪੂਛਿਆ

ਉਦਿਆਲਕ (ਰਿਖੀ)

ਜੋ ਹੇ ਪੁਤ੍ਰ ਤੂੰ ਕੌਨ ਸਾਸਤ੍ਰ ਪੜ੍ਹਿਆ ਹੈ। ਤਾਂ ਕਹਤ ਭਇਆ ਜੋ ਮੈ ਸਭੀ ਸਾਸਤ੍ਰ ਪਠਨ ਕਰੇ ਹੈਂ ਜੋ ਤੁਮ ਭੀ ਨਹੀਂ ਪੜੇ। ਤਾਂ ਪਿਤਾ ਕਹਤ ਭਇਆ ਹੇ ਪੁਤ੍ਰ ਕੋਈ ਐਸਾ ਸਾਸਤ੍ਰ ਭੀ ਤੂੰ ਪਠਨ ਕਰਿਆ ਹੈ ਜਿਸ ਏਕ ਕੇ ਪੜ੍ਹਿਆ ਸਭੀ ਸਾਸਤ੍ਰ ਪੜੇ ਜਾਵੇ ਅਵਰ ਕੋਊ ਪੜ੍ਹਨਾ ਨਾ ਪਵੈ। ਅਰ ਜਿਸ ਏਕ ਕੇ ਸ੍ਰਵਣ ਕੀਤਯਾਂ ਸ੍ਰਵਣ ਮੰਨਨ ਕੀ ਅਪੇਛਿਆ ਨਾ ਰਹੇ। ਤੇ ਜਿਸ ਏਕ ਕੇ ਦੇਖਿਆ ਹੋਇਆਂ ਹੋਰ ਕਿਸੀ ਏਕ ਕੇ ਦੇਖਣ ਕੀ ਇਛਾ ਨਾ ਰਹੇ। ਜਿਸ ਏਕ ਕੇ ਧਿਯਾਨ ਧਾਰਿਆਂ ਅਵਰ ਧਿਆਨ ਕਰਨਾ ਨਾ ਪਵੈ। ਅਰ ਜਿਸ ਕੇ ਲਾਭ ਹੋਇਆਂ। ਅਵਰ ਲਾਭ ਕੀ ਇਛਾ ਨ ਰਹੇ। ਐਸੇ ਸੋ ਸੁਣ ਕਰ ਚਕ੍ਰਿਤ ਹੋ ਕਰ ਕਹਤਾ ਹੈ। ਜੀ ਐਸਾ ਤਾਂ ਸਾਸਤ੍ਰ ਮੈ ਕੋਊ ਨਹੀਂ ਪਠਨ ਕਰਿਆ। ਸੋ ਕੌਨ ਹੈ, ਹੇ ਪਿਤਾ ਜੀ। ਤਾ ਮੁਨੀ ਜੀ ਕਹਤ ਭਏ: ਹੇ ਪੁਤ੍ਰ, ਉਹ ਇਕ ਆਤਮਾ ਹੈ। ਉਸ ਇਕ ਕੇ ਦੇਖਿਆਂ ਸਭ ਕਿਛ ਪ੍ਰਾਪਤਿ ਹੋ ਜਾਤਾ ਹੈ। ਤੇ ਕਲਪਣਾ ਸਭ ਦੂਰ ਹੋ ਜਾਤੀ ਹੈ। ਅਰ ਪਰਮਾਨੰਦ ਰੂਪ ਹੋ ਰਹਤਾ ਹੈ। ਤਿਸ ਪਰ ਮੁਨੀ ਜੀ ਸ੍ਰੁਤੀ ਕਹਤ ਭਏ। "ਸਦੇਵ ਸੋਮ ਇਦਮ ਗ੍ਰਾ ਸੀਤ"। ਇਹੁ ਜੇਤਾ ਜਗਤ ਹੈ ਸੋ ਅਪਣੀ ਉਤਪਤ ਤੇ ਪ੍ਰਿਥਮੇ ਸਤ ਰੂਪ ਬ੍ਰਹਮ ਹੀ ਹੋਤਾ ਭਯਾ। ਜੇਤਾ ਜਗਤ ਇੰਦਰੀਆਂ ਮਨ ਕਰ ਪ੍ਰਤੀਤ ਹੋਂਦਾ ਹੈ ਪੰਚ ਭੂਤਾ ਤਮਕ ਸੋ ਸਭ ਬ੍ਰਹਮ ਰੂਪ ਹੀ ਜਾਣ, ਹੇ ਸਵੇਤ ਕੇਤ੍ਰ। ਸ੍ਰੁਤੀ ਕਾ ਅਰਥ। ਹੇ ਸੋਮ ਏਕ ਕਹੀਏ ਨਿਸਚੇ ਕਰ ਇਸ ਉਤਪਤੀ ਤੇ ਪ੍ਰਿਥਮ ਸਤ ਹੀ ਅਸਤੀ ਕਹੀਏ ਹੈ ਸੀ। ਅਬ ਭੀ ਆਗੇ ਭੀ ਸਤ ਹੀ ਆਤਮਾਂ ਨੂੰ ਤੂ ਨਿਸਚੇ ਕਰ। ਤਬ ਸੰਵੇਤ ਕੇਤ੍ਰ ਕੋ ਹਾਥ ਅਮਲਬੋਧ ਹੋਤ ਭਯਾ। ਸਾ:। ਇਤਿ ਸ੍ਰੀ ਭਗਤਿ ਪ੍ਰੇਮ ਪ੍ਰਕਾਸੇ ਗ੍ਰਿੰਥੇ ਪੂਰਬਾਰਧੇ ਸੰਤ ਗੀਤਾ ਗੁਰ ਸਿਖ ਸੰਬਾਦੇ ਉਦਿਆਲਕ ਮੁਨੀ ਪੁਤ੍ਰ ਸਵੇਤ ਕੇਤ੍ਰ ਉਪਦੇਸ ਦੇ ਕਰ ਹਸਤਾ ਮਨ ਬੋਧ ਵਰਨੰਨ ਦੁਤਿਸਮੋ ਧਿਆਇ। ਸਵਾ। ਹੇ ਗੁਰੋ, ਬ੍ਰਹਮ ਕਾ ਲਖਣ ਕੌਨ ਹੈ, ਸੋ ਕ੍ਰਿਪਾ ਕਰ ਕਹੋ। ਗੁਰੋਵਾਚ। ਹੇ ਸਿਖ ਪੂਰਨ ਜੋ ਬ੍ਰਹਮ ਹੈ ਤਿਸ ਕੇ ਲਖਣ ਦੋਇ ਹੈਂ। ਸੰਗ੍ਰਹ ਸਾਰਗ੍ਰਿੰਥ ਮੇਂ ਕਹਾ ਹੈ। ਏਕ ਸਰੂਪ ਲਖਣ ਹੈ ਦੂਜਾ ਤਟਸਥ ਲਖਣ ਹੈ। ਸਰੂਪ ਲਖਣਾ ਯਥਾਰਥ ਹੈ ਤੇ ਤਟ, ਤਟ ਸਭਾਉ ਪਾ ਕਰ ਕੇ ਹੈ। ਜੈਸੇ ਅੰਬਕਾ ਬ੍ਰਿਖ ਕਾਕ ਵਾਲਾ। ਸੋ ਅੰਬ ਕਾ ਤਟ ਸਥ ਲਖਣ ਹੈ। ਅਰ ਪ੍ਰਤੋ ਛਾਇਆ ਵਾਲਾ ਸਰੂਪ ਲਖਣ ਹੈ। ਅਰ ਜਗਤ ਕਾ ਕਰਤਾ, ਹਰਤਾ, ਭਰਤਾ, ਇਹ ਤਟ ਸਥ ਲਖਣ ਹੈ। ਤੈਸੇ ਬ੍ਰਹਮ ਸਤ ਚਿਤ ਆਨੰਦ ਹੈ। ਇਹ ਸਰੂਪ ਲਖਣ ਹੈ। ਮੋਹ ਮਾਇਆ ਉਪਾਧ ਕਰ ਕੇ ਹੈ। ਮੋਹ ਮਾਇਆ ਕਾ ਸਰੂਪ ਅਗਯਾਨ ਹੈ। ਸੋ ਆਤਮਾ ਕੇ ਆਸਥੇ ਹੈ। ਕਿਸ ਕਰ ਜਾਣੀਏ। ਆਪਣੇ ਅਨਭਵ ਕਰ ਜਾਣੀਏ। ਜੋ ਕਹਤਾ ਹੈ ਮੈ ਅਗਿਯਾਨੀ ਹੋ ਆਤਮਾ ਕੋ ਨਹੀਂ ਜਾਨਤਾ। ਤਾਂ ਤੇ ਅਗਿਯਾਨ ਅਵਸਥਾ ਹੈ ਪੁਨਾ ਆਤਮਾ ਕੇ ਗਿਯਾਨ ਕਰ ਨਾਸ ਹੋ ਜਾਤੀ ਹੈ। ਯਦਪਿ ਆਤਮਾ ਕੇ ਆਸਰਾ ਹੈ। ਤੋ ਭੀ ਦੂਰ ਹੋ ਜਾਤੀ ਜੈਸੇ ਕੋਠੇ ਕਾ ਅੰਧਕਾਰ ਦੀਵੇ ਕੇ ਪ੍ਰਕਾਸਿਆਂ ਸੋ ਦੂਰ ਹੋ ਜਾਤਾ ਹੈ। ਯਦਪਿ ਕੋਠੇ ਕੇ ਆ. ਕਰ ਕੋਠੇ ਕੋ ਅਛਾਦਤ ਕਰੇ ਹੈ ਪੁਨਾ ਜਲ ਕੇ ਬੂਰਵਤ। ਤੈਸੇ ਆਤਮਾ ਬੋਧ ਕਰ ਅਗਿਯਾਨ ਦੂਰ ਹੋ ਜਾਤਾ ਹੈ। ਸਿਖੋਵਾਚ। ਹੇ ਗੁਰੋ ਗਯਾਨ ਤੇ ਗਯਾਨ ਕੀ ਅਵਸਥਾ ਕੌਨ ਹੈ।

ਪੁਨਾ ਵੇਦਾਂਤ ਕਿਸ ਕੋ ਕਹਤੇ ਹੈ। ਅਤਿ ਕ੍ਰਿਪਾਲ ਜੋ ਗੁਰੂ ਹੈ, ਕਾਰਨ ਰਹਤ ਦਿਆਲ, ਸੋ ਬਚਨ ਬੋਲਤ ਭਏ। ਗੁਰੋਵਾਚ। ਹੈ ਸਿਖ, ਆਤਮ ਵਸਤੂ ਕੇ ਯਥਾਰਥ [illegible] ਹੀ ਕਾ ਨਾਮ ਗਿਯਾਨ ਹੈ ਅਵਰ ਕੋਊ ਗਿਆਨ ਨਹੀਂ। ਕੈਸੇ ਜੈਸੇ ਰਜੂ ਸੇ ਸਰਪ ਕਲਪਤਾ ਹੈ ਜਬ ਤੀਕ ਤਬ ਤੀਕ ਅਗਿਯਾਨ ਕੀ ਅਵਸਥਾ ਹੈ, ਤਿਸ ਪੁਰਸ ਕੀ। ਜਬ ਸੂਰਜ ਕੇ ਪ੍ਰਕਾਸ ਕਰ ਯਥਾਰਥ ਰਜੂ ਜਨੀਏ ਸੋਈ ਗਯਾਨ ਕੀ ਅਵਸਥਾ ਕਹੀ ਹੈ। ਪ੍ਰਿਥਮ ਅਗਿਆਨ, ਅਵਸਥਾ ਕੇ ਦੂਖੋਂ ਤੇ ਰਹਤ ਹੋ ਜਾਤਾ ਹੈ। ਸਰਪ ਕੋ ਦੇਖ ਕਰ ਜੋ ਧਕ ਧਕੀ ਲਗੀ ਸੀ ਪੁਨਾ ਲੋਕਾਂ ਕੋ ਭੀ ਡਰਾਵਤਾ ਸੀ ਤੇ ਆਪ ਵੀ ਕੰਪਾਇਮਾਨ ਹੋਤਾ ਸੀ ਤੇ ਕਹਤਾ ਸੀ ਜੋ ਹੇ ਭਾਈ ਜੋ ਇਹੁ ਤੋ ਬਡਾ ਬਿਖਧਰ ਹੈ। ਐਸੇ ਹਮ ਨੇ ਕਬੀ ਨਹੀਂ ਦੇਖਾ ਜੈਸਾ ਇਹ ਦੇਖਾ ਹੈ। ਦੇਖੋ ਹੇ ਲੋਕੋ ਏਕ ਕੈਸਾ ਕੁੰਡਲ ਮਾਰੀ ਬੈਠਾ ਹੈ। ਅਰ ਸੋ ਮਾਰਗ ਭੀ ਨਹੀਂ ਉਲੰਘ ਸਕਤ ਸੀ, ਭੈ ਕਰ। ਜਬ ਦੀਪਕ ਕਰ ਰੱਜੂ ਨਿਸਚੇ ਭਈ ਤਬ ਤਿਸੀ ਕਾਲ ਸਭੀ ਕਲਪਨਾ ਗਈ। ਦ੍ਰਿਸਟਾਂਤ। ਇਹ ਇਕ ਅਪਣੇ ਸਰੂਪ ਤੋਂ ਭੂਲ ਕਰ ਆਪ ਹੀ ਦੁਖ ਪਾਵਤਾ ਹੈ। ਅਨਹੋਤਾ ਤੇ ਹੋਰਨਾ ਕੋ ਭੀ ਕਲਪਾਵਤਾ ਹੈ ਜਾਤਿ ਪਾਤਿ ਕੇ ਅਭਿਮਾਨ ਕਰ। ਜਬ ਗੁਰੂ ਅਰ ਸੰਤ ਸਾਸਤ੍ਰਾਂ ਕੋ ਵਿਚਾਰਤਾ ਹੈ ਤਾਂ ਗਯਾਨ ਦੀਵੇ ਕਰ ਨਿਜ ਸਰੂਪ ਕਉ ਸਮਝ ਕਰ ਪਰਮਸੁਖੀ ਹੋਤਾ ਹੈ ਤੇ ਲੋਕਾਂ ਸਾਥ ਜੋ ਲੜਾਈ ਝਗੜੇ ਪਾਵਤਾ ਸੀ, ਕਿਸੀ ਕਉ ਮਿਤ੍ਰ ਜਾਨਤਾ ਸੀ, ਕਿਸੀ ਤੇ ਕਿਸੀ ਕਉ ਸਤ੍ਰ ਰੂਪ ਜਾਨਤਾ ਸੀ ਸੋ ਸਭ ਕਲਪਨਾ ਦੂਰ ਹੋ ਜਾਤੀ ਹੈ। ਜਾਂ ਤੇ ਨਿਜ ਸਰੂਪ ਹੀ ਦੇਖਤਾ ਹੈ। ਇਸ ਕਾ ਨਾਮ ਗਯਾਨ ਹੈ। ਗਿਆਨ ਕਿਆ। ਦੂਰ ਆ ਭਾਵ ਸੋਈ ਕਹੀਏ ਗਿਆਨ। ਗਿਆਨਵਾਨ ਜੋ ਗੁਰੂ ਹੈ ਵਿਦਾਂਤ ਜੋ ਭੂਮਿਕਾ ਹੈ ਤਿਨ ਕੇ ਬਚਨ ਸੁਨਨ ਪੜ੍ਹਨ ਮਨਨ ਕਰ ਆਤਮਾਂ ਕੋ ਬੋਧ ਹੋਤਾ ਹੈ। ਤਿਸ ਬੋਧ ਕੀਆਂ ਅਵਸਥਾਂ ਸਾਤ ਹੈ, ਕਿਆ ਭੂਮਕਾ। ਇਨ ਅਵਸਥੋਂ ਕੋ ਭੂਮਕਾ ਭੀ ਕਹਾ ਜਾਤਾ ਹੈ। ਤਿਨ੍ਹਾਂ ਦੁਆਰਿਓ ਜਾਇ ਦਰਸਨ ਪਾਵਤਾ ਹੈ, ਆਤਿਮ ਰੂਪ ਭੂਪਤਿ ਕਾ, ਕਿਆ, ਆਪਣੇ ਆਪ ਕਾ। ਤਬ ਨਿਰ-ਵਿਕਲਪ ਸਾਂਤ ਰੂਪ ਹੋ ਜਾਤਾ ਹੈ। ਜੋ ਕਰ ਪੂਛੇਂ ਜੋ ਸਾਤ ਅਵਸਥਾ ਕੌਨ ਹੈ ਸੋ ਕਹਤੇ ਹੈ। ਗੋਬਿਦ ਕੇ ਨਾਮ ਕੀ ਜਿਨ ਕੋ ਭੂਖ ਲਾਗੀ ਹੈ। ਤੇ ਆਨ ਮਤ ਰਹਤਿ ਹੋ ਗਏ ਹੈ। ਜੋ ਗੋਬਿੰਦ ਕੇ ਗੁਣ ਗਾਵਤੇ ਵਾ ਸੁਣਤੇ ਹੈ ਪ੍ਰੇਮ ਸੋ ਰੁਮਾਂਚ ਖੜੇ ਹੋਵੇ ਹੈ। ਹਰਿ ਕੇ ਸਿਮਰਨ ਮੇ ਤੇ ਹਰਿ ਭਗਤਾਂ ਮੇ ਦਿਨ ਦਿਨ ਪ੍ਰਤੀਤ ਭਾਵ ਜਿਸ ਕਾ ਬਢਤਾ ਜਾਤਾ ਹੈ ਪਾਵ ਮਹੂਰਤ ਮੇ ਨਦੀ ਵਤ। ਸੋ ਇਸ ਕਾ ਨਾਮ ਸੁਭ ਇਛਾ ਹੈ, ਪ੍ਰਥਮ ਭੂਮਿਕਾ। ੧। ਦੂਜੀ ਗਯਾਨ ਅਵਸਥਾ ਅਬ ਸ੍ਰਵਣ ਕਰ। ਪੁਨ ਇਸ ਕੇ ਰਿਦੇ ਮੇਂ ਪਰਤਕ ਤੱਤ ਕਾ ਬਿਚਾਰ ਆਨ ਪ੍ਰਗਟਿ ਹੋਤਾ ਹੈ। ਕੈਸੇ ਜੈਸੇ ਪਾਤਸਾਹ ਕੇ ਆਗੇ ਪ੍ਰਥਮ ਚੋਬਦਾਰ ਆਵਤਾ ਹੈ। ਤਬ ਇਕਾਂਤ ਹੋ ਕਰ ਸੋਧਨਾ ਕਰਤਾ ਹੈ ਜੋ ਮੈ ਕਵਨ ਹੂੰ। ਅਰ ਇਹ ਅਸਾਰ ਸੰਸਾਰ ਸੋ ਕਿਆ ਹੈ। ਤਾਂ ਤੇ ਨਿਰਵਾਸ ਹੋਤਾ ਹੈ ਦੇਹ ਆਦਿਕ ਪਦਾਰਥ ਮਿਥਯਾ ਜਾਨ ਕਰ। ਇਕ ਆਤਮਾ ਮੇ ਹੀ ਪ੍ਰੀਤ ਕਰਤ ਹੈ ਬਾਰੰਬਾਰ। ਇਹ ਦੂਜੀ ਬੀਚਾਰ ਬਿਚਾਰਨਾ

ਨਾਮੰ ਭੂਮਕਾ ਹੈ। ੨ । ਪੁਨਾ ਤੀਸਰੀ ਤਨ ਮਾਨਸਾ ਨਾਮਨੀ ਭੂਮਕਾ ਗਿਯਾਨ ਕੀ ਅਵਸਥਾ ਹੈ। ਤਿਸਕੋ ਸੋ ਜਾਇ ਪ੍ਰਾਪਤਿ ਹੋਤਾ ਹੈ। ਸੁਧ ਜਗਯਾਸੂ ਜੋ ਮਨ ਕਾ ਪ੍ਰਤਿ ਅਹਾਰ ਕਰਨਾ ਕਿਆ ਸੰਕਲਪ ਜੋ ਫੁਰਨਾ ਹੈ ਸੋ ਮਨੰ ਕੋ ਸੂਖਮ ਕਰ ਦੂਰ ਹੋ ਜਾਨਾ ਤੇ ਸਰੂਪ ਮੇਂ ਇਸਥਿਤੀ ਹੋਨੀ ਸਰਬਦਾ ਕਾਲ ਇਕ ਖਿਣ ਭੀ ਤਿਸ ਤੇ ਉਪਰਾਮ ਨ ਹੋਣਾ ਆਤਮਾ ਚਿੰਤਨ ਤੇਂ। ੩ । ਪੂਨਾ ਚੌਥੀ ਸਤਵਾਪਤ ਕਹੀ ਹੈ। ਰਿਦੇ ਅਕਾਸ ਮੇਂ ਅਨਭਵ ਰੂਪ ਚੰਦ੍ਰਮਾ ਆਇ ਉਦੇ ਹੋਨਾ ਸਭ ਤਪਤ ਦੂਰ ਹੋ ਜਾਨੀ। ਆਤਮ ਰੂਪ ਸਿੰਧ ਮੇ ਤਰੰਗ ਰੂਪ ਜਗਤ ਕੋ ਜਾਨਣਾ । ਇਹ ਸਤਵਾਪਤ ਨਾਮਨੀ ਚਤੁਰਥ ਭੂਮਕਾ ਹੈ। ੪ । ਜਬ ਸਰੂਪ ਕਉ ਨਿਸਚੇ ਕੀਆ ਤਨ ਅਭਿਮਾਨ ਹੋ ਗਯਾ ਦੂਰ। ਪੰਜਮੀ ਅਸੰਸਕਤ ਨਾਮਨੀ ਯਹ ਭੂਮਕਾ ਵਿਦਾਂਤ ਸਾਸਤ੍ਰ ਮੇ ਕਹੀ ਹੈ।

੫ । ਬੁਧ ਪ੍ਰਸੰਤ ਜਹਾਂ ਨੌ ਪਦਾਰਥ ਕਹੇ ਹੈ ਇਨ ਸਭ ਕਾ ਅਭਾਵ ਹੋ ਜਾਨਾ। ਇਹੁ ਪਦਾਰਥ ਅਭਾਵਨੀ-ਨਾਮ ਖਸਟਮ ਭੂਮਕਾ, ਹੈ, ਗਿਯਾਨੀ ਕੀ ਅਵਸਥਾ ਹੈ ਭਾਈ। ੬ । ਸਪਤਮ ਜੋ ਤੁਰੀਆਂ ਨਾਮਨੀ ਭੂਮਕਾ ਹੈ ਤਿਸ ਮੇ ਨਾਂ ਭਾਵ ਹੈ ਨਾ ਅਭਾਵ ਹੈ ਮੇ ਨਾ ਤੂੰ ਕਹਾਂ ਆਵਣਾ ਤੇ ਕਹਾਂ ਜਾਵਣਾ ਹੈ। ਐਸੇ ਆਤਮਾ ਮੇ ਲੀਨ ਹੋਤਾ ਹੈ ਜੈਸੇ ਸਿੰਧ ਮੇ ਤਰੰਗ ਲੀਨ ਹੋ ਜਾਤਾ ਹੈ। ਜੈਸੇ ਮਿਸਰੀ ਕਾ ਖਿਲੌਨਾ ਮਰਜੀਵੜਾ ਸਿੰਧ ਮੇ ਗਯਾ ਸੋ ਨਹੀਂ ਖਬਰ ਦੇ ਸਕਤਾ। ਤੈਸੇ ਬ੍ਰਹਮ ਰੂਪੀ ਬਾਰਧੀ ਮੇ ਸਮਾਇਆ ਹੋਇਆ ਮਹਾਤਮਾ ਭਾਵਅਭਾਵ ਮੇ ਤੂੰ ਕਿਛੂ ਨਹੀਂ ਕਹ ਸਕਤਾ। ਆਵਣਾ ਤੇ ਜਾਵਣਾ ਸਭ ਚੇਸਟਾ ਅਭਾਵ ਹੋ ਜਾਤੀ ਹੈ, ਹੇ ਭਾਈ ਤਿਸ ਕੀ। ੭ । ਇਹੁ ਸਪਤ ਗਯਾਨ ਅਵਸਥਾ ਕੈਸੀ ਹੈ। ਮਾਨੋ ਆਤਮਾ ਰੂਪ ਭੂਪਤਿ ਕੇ ਦਰਸਨ ਕੋ ਪ੍ਰਾਪਤਿ ਹੋਣੇ ਕਉ ਸਾਤ ਡੇਵਢੀਆਂ ਹੈ। ਜੈਸੇ ਕੋਊ ਪੁਰਸ ਰਾਜੇ ਕੇ ਦਰਸਨ ਕੀ ਅਪੇਛਾ ਰਾਖਤਾ ਹੂਆ ਸਾਤ ਡੇਵਢੀਆਂ ਉਲੰਘ ਕਰ ਮਹਾਰਾਜ ਕੋ ਚਕ੍ਰ ਵਰਤੀ ਹੈ ਤਿਸ ਕੇ ਦਰਸਨ ਕੋ ਜਾਇ ਪਾਇ। ਤਬ ਤਿਸ ਉਦਾਰ ਰਾਜਾ ਕੀ ਬਖਸਸ ਅਪਾਰ ਹੈ। ਤਿਸ ਕੋ ਪਾਇ ਕਰ ਸੁਖੀ ਤੇ ਖੁਸੀ ਹੋਤਾ ਹੈ। ਅਰ ਆਤਮ ਰੂਪ ਭੂਖਤ ਤੇ ਆਪਣਾ ਰੂਪ ਹੀ ਕਰ ਲੇਤਾ ਹੈ। ਪਰ ਗੁਰੂ ਸੰਤਾਂ ਦੁਆਰਿਓ ਜੋ ਵੇਦਾਂਤ ਸਾਸਤ੍ਰ ਕਾ ਵਿਚਾਰਨਾ ਹੈ ਤਿਸ ਕਰ ਗਿਯਾਨ ਭੂਮਕਾ ਸਮਝਤਾ ਹੈ। ਜੇ ਕਹੀਏ ਵੇਦਾਂਤ ਕਿਸ ਕੋ ਕਹਿਤੇ ਹੈ। ਵੇਦ ਕਾ ਜੋ ਹੋਵੇ ਸਿਧਾਂਤ, ਕਿਆ ਸਾਰ, ਸੋ ਕਹੀਏ ਵੇਦਾਂਤ। ਜਿਸ ਕਰ ਜੀਵ ਈਸਵਰ ਕੀ ਏਕਤਾ ਜਾਣੀ, ਜਾਏ, ਸੋ ਕਹੀਏ ਵੇਦਾਂਤ। ਹੇਮ ਮੋਖੂ ਵੇਦ ਕੇ ਤੀਨ ਕਾਂਡ ਹੈਂ। ਕਰਮਕਾਂਡ (੧) ਉਪਾਸਨਾ ਕਾਂਡ ( ੨) ਤੇ ਗਿਆਨ ਕਾਂਡ ( ੩)। ਕਰਮ ਕਾਂਡ ਕੇ ਅਸੀਹ ਹਜਾਰ ਸਲੋਕ ਹੈ। ਉਪਾਸਨਾ ਕੇ ਸੋਲਾਂ ਹਜ਼ਾਰ ਅਰ ਗਿਆਨ ਕਾਂਡ ਕੇ ਚਾਰ ਹਜ਼ਾਰ ਸਲੋਕ ਹੈਂ। ਜੈਸੇ ਬਿਰਖ ਸਾਥ ਬੂਰ ਬਹੁਤ ਹੋਤਾ ਹੈ ਤੇ ਪੱਕੇ ਫਲ ਜਿਸ ਤੇ ਅਲਪ ਹੋਤੇ ਹੈ ਤੇ ਪਰਪਕ ਫਲ ਤਿਸ ਤੇ ਭੀ ਅਲਪ ਹੋਤੇਂ ਹੈ, ਰਸ ਰੂਪ। ਜਾਂ ਤੇ ਇਸ ਆਸੇ ਕੇ ਅਧਿਕਾਰੀ ਭੀ ਥੋਰੇ ਹੈਂ। ਅਰ ਗਿਆਨ ਰੂਪ ਮਿਤ੍ਰ ਇਸ ਪੁਰਸ ਕਉ ਤਿੰਨਾ ਹੀ ਅਵਸਥਾ ਮੇ ਸੁਖਦਾਈ ਹੈ, ਹੇ ਪਿਆਰੇ। ਜੇ ਕਰ ਕਰਮ ਕਾਂਡ ਮੇ

ਵਿ ਫਤਾ ਹੈ ਜੋ ਦੁਖ ਸੁਖ ਕਿਸੀ ਅਵਰ ਕਰ ਅਥਵਾ ਸੁਭਾਵ ਕਰ ਇਸ ਕੋ ਆਨ ਪ੍ਰਾਪਤਿ ਹੋਤਾ ਹੈ ਤੋ ਗਿਆਨ ਦ੍ਰਿਸਟ ਕਰ ਕਰਮਾ ਮੈ ਹੀ ਅਰੋਨਾ ਕਰਤਾ ਹੈ। ਜੈਸੇ ਸ੍ਰੀ ਗੁਰਦੇਵ ਜੀ ਕਾ ਬਚਨ ਹੈ। "ਦਦਾ ਦੋਸ ਨ ਦੇਊ ਕਿਸੈ ਦੋਸ ਕਰੰਮਾ ਆਪਣਿਆ। ਜੋ ਮੈ ਕੀਆ ਸੋ ਮੈ ਪਾਇਆ ਦੋਸ ਨ ਦੀਜੈ ਅਵਰ ਜਨਾ।" ਗੁਰੂ ਪੂਰੇ ਜੀ ਕੇ ਕਹਨੇ ਕਾ ਤਾਤ ਪਰਯ ਇਹੁ ਜੋ ਇਸ ਗਿਆਨ ਨੂੰ ਪਾਇ ਕਰ ਲੋਕੋ ਸਾਥ ਝਗੜਾ ਨਾ ਬਾਂਧੇ। ਅੰਤਰ ਕੀ ਅਰ ਬਾਹਰ ਕੀ ਕਲਪਨਾ ਤਿਆਗੇ। ਜਾਂਤੇ ਕਰਮਾ ਕਾ ਪ੍ਰੇਰਕ ਸੋਈ ਹੈ। ਤਾਂ ਤੇ ਐਸੇ ਕਰਮ ਅਵਸਥਾ ਮੈ ਭੀ ਗਿਆਨ ਪਰਮ ਸੁਖਦਾਈ ਭਇਆ। ਪੁਨਾ ਉਪਾਸਨਾ ਕਾਂਡ ਸੁਨੋ। ਜਿਸ ਪੁਰਸ ਕੋ ਨਾਰਾਇਣ ਕੀ ਉਪਾਸਨਾ ਹੈ, ਹਰਿ ਇਛਾ ਸੇ ਕਭੀ ਸੁਖ ਦੁਖ ਪ੍ਰਾਪਤ ਹੋਇਆ ਸੋ ਕਿਆ ਨਿਸਚੇ ਗਿਆਨ ਕਰਤਾ ਹੈ। ਤਥਾ ਸ੍ਰੀ ਗੁਰੂ ਬਚਨ। "ਮਾਰੇ ਰਾਖੇ ਏਕੋ ਆਪ। ਮਾਨੁਖ ਕੈ ਕਿਛੁ ਨਾਹੀ ਹਾਥ।" ਪੁਨਾ ਬਚਨ। "ਨਹ ਪਾਇ ਝਗੜਾ ਸੁਆਮੀ ਸੇਤੀ ਆਪ ਆਪ ਵੰਞਾਵਣਾ।" ਜਿਸ ਸਵਾਮੀ ਕੋ ਪੂਜਨਾ ਤਿਸੀ ਸਾਥ ਰਾਰ ਕਰਨੀ ਇਹੁ ਅਨੀਤ ਹੈ। ਸ੍ਰੀ ਗੁਰ ਦੇਵ ਜੀ ਕੇ ਦੋਨੋ ਬਚਨੋ ਕਰ ਸ੍ਰੀ ਪ੍ਰਮੇਸਵਰ ਹੀ ਸੁਖ ਦੁਖ ਪ੍ਰਦਾਤਾ ਸਿਧ ਹੋਤਾ ਹੈ। ਤਾਂ ਤੇ ਜੋ ਵੈਰ ਵਿਰੋਧ, ਜੀਆਂ ਸਾਥ ਕਰਣਾ ਹੈ, ਸੋ ਪ੍ਰਮੇਸਵਰ ਸਾਥ ਕਰਣਾ ਹੈ। ਐਸੇ ਜਾਣ ਕਰ ਉਪਾਸਨਾ ਯੁਤ ਪੁਰਸ ਮੱਤਸਰ ਨਿੰਦਾ ਆਦਕ ਕਰਮ ਨਿੰਦਾ ਜਾਣ ਕਰ ਤਿਆਗ ਦੇਤਾ ਹੈ। ਅੰਤਰ ਬਾਹਰ ਸੇ। ਜਾਂਤੇ ਮੈਂ ਕਰਉਗਾ ਤਾ ਉਪਾਸਨਾ ਨ ਰਹੈਗੀ। ਈਸਵਰ ਕੀ ਸਲਾਮ ਜਬਾਬ ਨਿਆਇ ਸੇ। ਤਾਂ ਤੇ ਗਿਆਨ ਉਪਾਸਨਾ ਮੈ ਭੀ ਪਰਮ ਮਿਤ੍ਰ ਵਤ ਸੁਖਦਾਈ ਭਯਾ। ਤੇ ਪੁਰਸ ਤਿਸ ਕੋ ਕਿਉਂ ਨਹੀਂ ਗ੍ਰਹਣ ਕਰਤੇ ਕੋਊ ਮਣ ਭਰ ਤਿਸ ਕਾ ਬੋਝ ਭੀ ਨਾਂਹੀ। ਜਾਂ ਤੇ ਏਤਾ ਭਾਰ ਉਠਾਏ ਸੇ ਅਸਮਰਥਾ ਕਰ ਪੀੜਾ ਹੋਤੀ ਹੈ। ਤਾਂ ਤੇ ਮਮੋਖੂਆ ਪੁਰਸਾਂ ਕੋ ਅਵਸ ਚਾਹੀਏ। ਐਸੇ ਮਿਤ੍ਰ ਗਿਆਨ ਸਾਥ ਮਿਤ੍ਰਈ ਕਰਨੀ। ਪੁਨਾ ਗਿਆਨ ਕਾਂਡ ਮੈ ਤਾਂ ਗਿਆਨ ਆਪੇ ਹੀ ਆਪ ਹੈ, ਦੁਤੀਆ ਨਾਸਤੀ। "ਦੁਤੀਆ ਨਾਸਤ ਇਕ ਰਹਿਆ ਸਮਾਇ।" ਤਬ ਤਿਸ ਕੋ ਕਿਸੀ ਕਰ ਦੁਖ ਸੁਖ ਪ੍ਰਾਪਤਿ ਹੋਤਾ ਹੈ। ਤਬ ਧਰਮ ਰੂਪ ਬੈਲਵਤ ਪੁਨਾ ਭ੍ਰਿਤ ਸੋ ਪੁਰਸ ਵਿਚਾਰ ਮੈ ਹੀ ਦ੍ਰਿਸਟ ਦੇਤਾ ਹੈ। ਤੇ ਕਹਤਾ ਹੈ ਜੋ ਅਪਣੈ ਹਾਥ ਕੀ ਉਗਹੀ ਨੇ ਜਉ ਅਪਣਾ ਹੀ ਨੇਤ੍ਰ ਚੋਭਿਆ ਤਾਂ ਹਥੇਲੀ ਸੇ ਕੋਊ ਕਾਟ ਤੋ ਨਹੀਂ ਦੇਤਾ। ਅਥਵਾ ਅਪਣੇ ਦਾਂਤੋ ਨੇ ਅਪਣੀ ਜਿਹਵਾ ਜਉ ਦੁਖਾਈ ਤੋ ਤਿਨ ਹੀ ਕਉ ਤਿਸ ਬਦਲੇ ਤੋੜ ਤੋ ਨਹੀਂ ਦੇਨਾ ਕਿਧੇ, ਹੇ ਭਾਈ। ਤਾਂ ਤੇ ਓਹ ਸਭ ਕਉ ਅਪਣਾ ਆਪ ਹੀ ਜੋ ਅਦੁਤੀ ਬ੍ਰਹਮ ਹੈ ਤਿਸੁ ਹੀ ਕੋ ਦੇਖਤਾ ਹੈ, ਗਿਆਨਵਾਨ। ਗਿਆਨ ਰੂਪ ਸਿੱਧ ਮਿਤ੍ਰ ਇਸ ਪੁਰਸ ਕੋ ਆਤਮ ਦੇਸ ਕੋ ਪਹੁਚਾਇ ਕਰ ਆਪ ਭੀ ਲਹਿਤਾ ਕੋ ਪਾਇ ਜਾਤਾ ਹੈ। ਨਿਰਮਲੀਵਤ। ਤਾਂ ਤੇ ਵਿਦਾਂਤ ਸ਼ਾਸਤ੍ਰ ਕਾ ਫਲ ਹੈ ਗਿਆਨ ਤੇ ਗਿਆਨ ਕਾ ਫਲ ਹੈ ਨਿਜ ਸਰੂਪ ਕੀ ਪ੍ਰਾਪਤੀ ਤੇ ਅਵਿਦਯਾ ਜਨਤ ਦੁਖੋਂ ਕੀ ਨਿਵਿਰਤੀ, ਹੇ ਸਿਖ। ੧ । ਇਤਿ ਸ੍ਰੀ ਭਗਤਿ ਪ੍ਰੇਮ

ਪ੍ਰਕਾਸ ਗ੍ਰਿੰਥੇ ਪੂਰਬਾਰਧੇ ਸੰਤ ਗੀਤਾ ਗੁਰ ਸਿਖ ਸੰਬਾਦੇ ਵਰਨਨੰ ਤ੍ਰਿਬਿੰਸਤ ਅਧਯਾਏ। ੨੩ ।
ਸਿਖੋਵਾਚ। ਹੇ ਗੁਰੋ, ਇਹ ਵਿਚਾਰ ਤੋ ਮੋ ਕੋ ਭਇਆ ਹੈ, ਆਪ ਕੀ ਕ੍ਰਿਪਾ ਕਰਿ । ਪੁਨਾ
ਆਤਮਗਿਆਨ ਕਾ ਗਯਾਨ ਕੋ ਸਾਧਨ ਕੌਨ ਹੈ, ਹੇ ਭਗਵਨ। ਗੁਰੋਵਾਚ। ਹੇ ਸਿਖ ਤੀਨ
ਸਰੀਰ ਅਰ ਪਾਂਚ ਕੋਸ ਕੇ ਵਿਵੇਕ ਤੇ ਹਸਤਾਮਲ ਗਯਾਨ ਹੋਤਾ ਹੈ। ਸੋ ਤੇਰੇ ਪ੍ਰਤੀ ਕਹਤੇ
ਹਾਂ। ਸਾਵਧਾਨ ਹੋ ਕਰ ਸ੍ਰਵਣ ਕਰ, ਅਬ ਇਨ ਕੇ ਨਾਮ। ਅੰਨ ਮੈ ਕੋਸ ( ੧ ) ਪ੍ਰਾਣ ਮੈ
ਕੋਸ। ੨ । ਮਨੋਮੈ ਕੋਸ। ੩ । ਵਿਗਯਾਨ ਮੈ ਕੋਸ। ੪ । ਪੁਨਾ ਅਨੰਦ ਕੋਸ
ਪੰਜਵਾਂ। ੫ । ਕੋਸ ਕਾ ਅਰਥ ਏਹੁ ਜੋ ਪੜਦਾ ਰੂਪ ਹੋਵੈ, ਦੇਖਨ ਰੂਪ ਵਸਤੂ ਕੇ ਆਗੇ।
ਜੋ ਛਾਦੇ ਸੋ ਕੋਸ। ਜੈਸੇ ਪਰਬਤ ਕੀ ਕੰਦਰਾ ਮੈ ਚਿੰਤਾਮਨੀ ਹੋਵੈ ਤਬ ਖੋਜਨੇ ਵਾਰਾ ਤਿਸ ਦਰੀ
ਕੋ ਪੜਦੇ ਕੋ ਤਿਆਗ ਕਰ ਜਾਇ ਪਾਵਤਾ ਹੈ। ਤੈਸੇ ਹੀ ਆਤਮ ਵਸਤੂ ਚਿੰਤਾਮਣੀ ਕੋ
ਜਾਂਟ ਦਰਸਤਾ ਹੈ ਖਨਵਾਰੋ ਰੂਪ ਜਗਿਆਸੂ ਕੋਸ ਰੂਪ ਕੰਦਰਾ ਕੋ ਤਿਯਾਗ ਕਰ। ਅਬ ਇਨ
ਕਾ ਰੂਪ ਸੁਨੋਂ ਜੋ ਅੰਨ ਹੀ ਤੇਂ ਉਪਜੇ ਅੰਨ ਹੀ ਕਰਿ ਇਸਥਿਤ ਹੋਵੈ ਤੇ ਅੰਤ ਨੂੰ ਅਨ ਹੀ ਵਿਖੇ
ਲੀਨ ਹੋਵੈ ਸੋ ਅਨਮੈ ਕੋਸ ਇਹ ਸਥੂਲ ਸਰੀਰ ਹੈ। ੧ । ਪਰਾਣ ਤੇ ਅਪਾਨ ਪੁਨਾ ਵਿਆਨ ਤੇ
ਉਦਾਨ ਤੇ ਸਮਾਨ ਇਹੁ ਜੋ ਪੰਚ ਪ੍ਰਕਾਰ ਕੇ ਪ੍ਰਾਣ ਹੈ ਸੋ ਪਰਾਣਮੈ ਕੋਸ ਹੈ। ੨ ।
ਕ੍ਰਮਇੰਦ੍ਰੀਆਂ ਇਹੁ ਜੋ ਪੰਚ ਹੈ ਗੁਦਾ ਲਿੰਗ ਹਸਤ ਪਾਦ ਪੁਨਵਾ ਵਾਕ ਪੰਚ ਸਾਥ ਮਨ ਮਿਲ ਕਰ
ਮਨੋਮੈ ਕੋਸ ਕਹਤੇ ਹੈਂ। ੩ । ਪੁਨਾ ਗਯਾਨ ਇੰਦ੍ਰੀਆਂ ਜੋ ਪੰਚ ਹੈ। ਨੈਨ ਨਾਸਕਾ
ਕਾਨ ਤੇ ਤ੍ਵਚਾ ਰਸਨਾ ਸਾਥ ਬੁਧੀ ਮਿਲ ਕਰ ਇਹੁ ਵਿਗਿਯਾਨਮੈ ਕੋਸ ਹੈ। ੪ । ਜਾਗ੍ਰਤ
ਸੁਪਨੇ ਕੇ ਬਯਾਪਾਰ ਕਰ ਜੋ ਬ੍ਰਿਤੀ ਬੇਹੋਸ ਹੋ ਗਈ ਹੈ। ਪੁਨਾ ਜੀਵ ਕੇ ਤਾਂਈ ਗਾਹੜੀ
ਨਿੰਦ੍ਰਾ ਆਈ ਹੈ ਸੁਖ ਕੇ ਸਾਥ ਸੋ ਆਨੰਦ ਕੋਸ ਹੈ। ੫ । ਜੀਵ ਆਤਮਾ ਅਗਿਯਾਨ ਕਰ ਕੇ
ਕੋਸੋਂ ਮੈ ਅੰਨ ਵੈਰੂਪ ਕਿਆ ਅਭੇਦ ਰੂਪ ਹੋ ਰਹਿਆ ਹੈ , ਸੋ ਕਹਤਾ ਹੈ। ਮੈ ਮੋਟਾ ਹੂ ਤੂੰ
ਦਕ੍ਰਿਸਨ ਹੈ ਮੈ ਗੋਰਾ ਹੂ ਤੂ ਸਯਾਮ ਹੈ। ਐਸੇ ਅੰਨ ਮੈ ਕੋਸ ਸਾਥ ਅੰਨ ਵੈ ਹੋ ਰਹਿਆ ਹੈ।
ਇਹ ਜੀਵ ਆਤਮਾ। ਮੈ ਭੁਖਾ ਹਾਂ, ਮੈ ਤ੍ਰਿਖਾ ਤੂਰ ਹਾਂ, ਮੈਨੂੰ ਪਾਣੀ ਕੌਨ ਦੇਵੈ, ਐਸੇ ਪ੍ਰਾਣ ਮੈ
ਕੋਸ ਸਾਥ ਅਨਵੈ ਹੋ ਰਹਿਆ ਹੈ। ਪੁਨਾ ਕਹਿਤਾ ਹੈ ਮੈ ਬੋਲੋ ਹੌਂ ਅਰ ਚਾਲੋ ਹੋ ਦੇਖੋ। ਮੈ ਕੈਸਾ ਦੌੜਤਾ
ਹਾਂ। ਐਸੇ ਮਨੋ ਮੈ ਕੋਸ ਸਾਥ ਅਨਵੈ ਹੋ ਰਹਾ ਹੈ। ਮੈ ਸੁਖ ਸਾਥ ਸੋਇਆ ਹਾਂ ਐਸੇ ਅਨੰਦ
ਕੋਸ ਸਾਥ ਅੰਨਵੈ ਹੋ ਰਹਾ ਹੈ। ਪ੍ਰਿਥਮ ਕੋਸ ਜਾਗ੍ਰਤ ਵਿਖੇ ਨੇਤ੍ਰਾਂ ਮੈ ਰਹਤਾ ਹੈ।
ਬਿਸਵ ਨਾਮ ਜੀਵ। ਸਵਪਨੇ ਮੈ ਕੰਠ ਮੈ ਰਹਤਾ ਹੈ ਤੇ ਜਸ ਨਾਮਾ ਜੀਵ। ਸੁਖੋਪਤ
ਵਿਖੇ ਪ੍ਰਾਗਯ ਨਾਮਾਂ ਨਾਭੀ ਮੈ ਰਹਤਾ ਹੈ । ਇਹੁ ਇਸ ਕੇ ਅਸਥਾਨ ਹੈ ਤੀਨ। ਇਨ੍ਹਾਂ
ਕੋਸਾਂ ਤੇ ਨਿਆਰਾ ਕੈਸੇ ਹੈ। ਸੋ ਭੀ ਸੁਨੋ ਸੋ ਕੈਸੇ ਹੈ, ਸੁੰਦ੍ਰ ਮਤਿ ਵਾਲੇ।
ਕਹਤਾ ਹੈ ਮੇਰਾ ਸ੍ਰਰੀਰ ਗੋਰਾ ਹੈ। ਮੇਰਾ ਸ੍ਰੀਰ ਪੁਸਟ ਹੈ। ਮੇਰਾ ਕਹਤਾ ਹੈ ਉਹ ਕਹਣ ਵਾਲਾ
ਭਿੰਨ ਹੈ ਤੇ ਦੇਹ ਭਿੰਨ ਹੈ। ਐਸੀ ਸਮਝ ਸੇ ਵਿਤ੍ਰੇਕ ਕਿਆ ਨਿਆਰਾ ਹੈ। ਹੁਣ ਮੇਰੇ ਪ੍ਰਾਣ ਬੜੇ
ਦੁਖੀ ਆਵਤੇ ਜਾਵਤੇ ਹੈ। ਐਸੇ ਪ੍ਰਾਣਾਂ ਸਾਥ ਭਿੰਨ ਹੈ। ਪੁਨਾ ਕਹਤਾ ਹੈ ਮੇਰਾ ਮਨ ਬੜਾ

ਮੂਰਖ ਹੈ ਕਭੀ ਭੀ ਇਸ ਕੋ ਸਾਂਤ ਨਹੀਂ ਆਵਤੀ। ਐਸੇ ਮਨ ਸਾਥ ਵਿਤਰੇਕ ਹੈ।
ਮੇਰੀ ਮਤ ਨੂੰ ਕੀ ਹੋ ਗਿਆ। ਰੰਚਕ ਭੀ ਵਿਚਾਰ ਨੂੰ ਗ੍ਰਹਣ ਨਹੀਂ ਕਰਤੀ ਮੇਰੀ ਮਤ; ਇਸੀ ਤੇ
ਨੀਰ ਹੈ। ਐਸੇ ਬੁਧ ਸਾਧ ਵਿਤਰੇਕ ਹੈ। ਇਕ ਖਿਣ ਭੀ ਸੁਖ ਦੀ ਨਿੰਦ੍ਰਾ ਮੈਨੂੰ ਨਹੀਂ ਆਈ।
ਬ੍ਰਿਤੀ ਮੇਰੀ ਥਕੀ ਹੋਈ ਹੈ। ਅਬ ਹੇ ਭਾਈ, ਐਸੇ ਅਨੰਦ ਕੋਸ ਸੇ ਵਿਤਰੇਕ ਹੈ। ਦੇਹ, ਪ੍ਰਾਣ,
ਮਨ, ਸਬੁਧਿ, ਆਨੰਦ, ਇਨ ਸਭ ਕਾ ਪ੍ਰਕਾਸਕ ਸਚਦਾਨੰਦ ਸਾਖੀ ਹੈ ਤਿਸ ਕੋ ਤੂੰ ਜਾਣ. ਹੇ ਸੌਮ
ਜਾਗ੍ਰਤ ਹੈ ਸੁਪਨ ਨਹੀਂ, ਸੁਪਨ ਮੈ ਜਾਗ੍ਰਤ ਨਹੀਂ, ਪੁਨਾਂ ਸਖੋਪਤ ਮੈ ਦੋਨੋ ਨਹੀਂ ਜਾਗ੍ਰਤ
ਸੁਪਨਾਦੀ। ਇਨ ਦੋਨੋ ਮੈ ਸੁਖੋਪਤ ਨਹੀਂ। ਇਹ ਤੀਨੋ ਤੁਰੀਆ ਸਮਾਧੀ ਮੈ ਨਹੀਂ। ਤੇ ਸਾਖੀ
ਪ੍ਰਮਾਤਮਾ ਇਨ ਚਾਰੋਂ ਮੇ ਇਕ ਰਸ ਹੈ। ਤਿਸ ਕਾ ਨਿਸਚਾ ਕਰੋ ਜੋ ਆਪਣਾ ਆਪ ਹੈ।
ਹੇ ਸੋਮ ਮਤਵਾਲੇ। ਐਸੇ ਜਬ ਬ੍ਰਹਮ ਨੂੰ ਨਿਸਚੇ ਕਰਤਾ ਹੈ ਤਬ ਮਹਾ ਵਾਕੋਂ ਕਾ ਅਧਿਕਾਰੀ ਹੋਤਾ ਹੈ।
ਅਬ ਸੋ ਸੁਣ। ਅਥ ਦਵਾਦਸ ਮਹਾਂ ਵਾਕ ਬਰਨਤੇ। ਸਯਾਮ ਵੇਦ ਕੇ ਤੀਨ ਪਦ।
ਤਤਤਵੰ ਅਸੀ। ਜੁਜਰਵੇਦ ਕੇ ਤੀਨ ਪਦ। ਅਹੰ ਬ੍ਰਮਾਸਮੀ। ਰਿਗ ਵੇਦ ਕੇ ਤੀਨ ਪਦ।
ਪ੍ਰਗਯਾਨ ਮਾਨੰਦ ਬ੍ਰਹਮ। ਅਥਰਬਨ ਵੇਦ ਕੇ ਤੀਨ ਪਦ। ਅਯੰ ਆਤਮਾ ਬ੍ਰਹਮ। ਇਹ
ਮਹਾਂ ਵਾਕਾਂ ਕਾ ਵਿਚਾਰ ਕਰਨਾ ਭਾਗ ਤਯਾਗ ਲਖਣਾ ਕਰ। ਸੋ ਲਖਣਾ ਕਯਾ। "ਸਾਧੋ
ਇਹ ਤਨ ਮਿਥਿਯਾ ਜਾਨੋ। ਯਾਂ ਭੀਤਰ ਜੋ ਰਾਮ ਬਸਤ ਹੈ ਸਾਚੋ ਤਾਂਹਿ ਪਛਾਨੋ"।
ਇਹੁ ਵਾਕ ਸ੍ਰੀ ਗੁਰ ਦੇਵ ਜੀ ਨੇ ਭਾਗ ਤਯਾਗ ਲਖਣਾ ਕਰੀ ਹੈ ਮਮੋਖੂ ਵਾਸਤੇ । ਦੇਹ ਆਦਕ
ਸੰਘਾਤ ਏਹੁ ਜੜ੍ਹ ਭਾਗ ਹੈ। ਇਸ ਕਾ ਤਯਾਗ ਕਰਨਾ ਰਿਦਿਓ ਅਭਿਮਾਨ। ਰਾਮ ਜੋ
ਸਰਬ ਬਿਆਪੀ ਹੈ ਸਭ ਮੈ ਰਮਿਆ ਹੋਇਆ ਸਤ ਸਰੂਪ। ਇਸ ਭਾਗ ਕੋ ਗ੍ਰਹਣ ਕਰਨਾ
ਸਤਿ ਪਦ ਕੀ ਪ੍ਰਾਪਤੀ ਵਾਸਤੇ। ਐਸੇ ਜਬ ਵਿਚਾਰ ਕਰਤਾ ਹੈ। ਤਬ ਇਸ ਕੋ ਅਪ੍ਰੋਖ ਗਿਯਾਨ
ਕੀ ਪ੍ਰਾਪਤੀ ਹੋਤੀ ਹੈ। ਸੰਸੇ ਵਿਪਰਜੇ ਰਹਤ। ਸੰਸੇ ਕਹੀਏ ਜੀਵ ਈਸਰ ਮੇ ਬ੍ਰਹਮ ਵਿਖੇ ਭੇਦ
ਵਾਸਤਵਿ ਅਥਵਾ ਉਪਾਧ ਕਹੈ। ਇਨ ਕੀ ਏਕਤਾ ਹੋਤੀ ਹੈ। ਅਥਵਾ ਨਹੀਂ। ਅਰ ਮੁਕਤੀ
ਗਯਾਨ ਕਰ ਹੋਤੀ ਹੈ ਅਥਵਾ ਭਗਤੀ ਕਰਵ ਕਰਮੋ ਕਰ ਅਥਵਾ ਕਾਂਸੀ ਮੇਂ ਨਿਵਾਸ ਕਰਨੇ ਸੇ
ਮੁਕਤ ਹੋਵੀਤਾ ਹੈ। ਅਰ ਮੁਕਤ ਹੋ ਕਰ ਜਾਈਤਾ ਕਹਾਂ ਹੈ। ਅਰ ਯਹ ਜੋ ਗਯਾਨ ਰਾਮ ਹੋ
ਭਯਾ ਹੈ। ਗਯਾਨ ਇਹੀ ਹੈ ਅਥਵਾ ਕੋਈ ਹੋਰ ਹੈ। ਯਸ ਕਹੀਏ ਸੰਸੇ। ਅਰ ਵਿਪਰਜੈ
ਕਹੀਏ ਤੀਨ ਸਰੀਰ ਆਪ ਕੋ ਮਾਨਣਾ। ਸਥੂਲ ਸਰੀਰ ਕੇ ਧਰਮ ਆਪਣੇ ਵਿਖੇ ਮਾਨਣੇ।
ਅਹੰ ਪ੍ਰਤੇ ਕਰਣੀ ਮੈ ਜਨਮਤਾ ਹੋਂ ਮੈ ਮਰਤਾ ਹੋ। ਮੈ ਬਾਲਕ ਹੋ, ਮੈ ਜਵਾਨ ਹੌਂ। ਮੈ ਬ੍ਰਿਧ ਹੋ,
ਮੈ ਕ੍ਰਿਸ ਹੌਂ। ਮੈ ਦੀਰਘ ਹੌਂ ਮੈ ਗੋਰਾ ਹੋ ਮੈ ਸਯਾਮ ਹੂ ਮੈ ਪੀਤ ਹੌਂ। ਮੈਂ ਬ੍ਰਹਮਣ ਹੋ, ਮੈ ਖਤ੍ਰੀ
ਹੌਂ, ਮੈ ਵੈਸ ਹੋ, ਮੈ ਸੂਦਰ ਹੌਂ, ਮੈ ਹਿੰਦੂ ਹੌ ਮੈ ਤੁਰਕ ਹੌਂ। ਜਬ ਨਹੀਂ ਸੀ ਜਨਮਾ ਤਬ ਨ ਹਿੰਦੂ
ਨ ਤੁਰਕ ਸੀ। ਜਬ ਜਿਸ ਘਰ ਜਨਮਾ ਤਬ ਸੋਈ ਘਰ ਕਾ ਅਭਿਮਾਨੀ ਬਣ ਬੈਠਤਾ ਹੈ
ਅਗਯਾਨੀ ਜੀਵ। ਪੁਨਾ ਜਬ ਦੇਹ ਤਿਆਗ ਕਰਤਾ ਹੈ। ਨ ਤੁਰਕ ਨਾਮ ਰਹਿਤਾ ਹੈ
ਹਿੰਦੂ ਨਾਮ ਰਹਿੰਦਾ ਹੈ। ਤਥਾ ਗੁਰ ਬਾਕ੍ਯੰ। "ਸੋ ਝੂਠਾ ਜੋ ਝੂਠੇ ਲਗੈ ਝੂਠੇ ਕਰਮ ਕਮਾਹੀ"।

ਝੂਠ ਨੂੰ ਜੋ ਮੰਨ ਬੈਠੇ ਸੋ ਆਪ ਭੀ ਝੂਠੇ ਹੋ ਜਾਤੇ ਭਏ। ਚਾਰ ਵਰਣ। ਚਾਰ ਵਰਣ ਪੁਨਾ ਜਿਸ ਜਿਸ ਆਸ਼੍ਰਮ ਮੇ ਜਾਤਾ ਹੈ ਸੋ ਆਪ ਕੋ ਮਾਨਣੇ ਲਗ ਜਾਤਾ ਹੈ। ਸੋਈ ਕਹਤੇ ਹੈਂ। ਦੇਹ ਕਾ ਨਾਮ ਤਥਾ ਜਾਤ ਪਾਤ ਇਹੁ ਸਭੀ ਕਲਪਤ ਝੂਠੇ ਹੈ ਸੋ ਆਪ ਕੋ ਮਾਨਣੇ ਲਗ ਜਾਤਾ ਹੈ। ਸੋਈ ਕਹਤਾ ਹੈ। ਪੁਨਾ ਮੈ ਬ੍ਰਹਮਚਾਰੀ ਹੋਂ ਮੈ ਸੰਨਿਆਸੀ ਹੋਂ ਮੈ ਗ੍ਰਿਸਤੀ ਹੋਂ ਐਸੇ ਅਸਥੂਲ ਸਰੀਰ ਆਪ ਕੋ ਜਾਨ ਕਰ ਮਾਨਤਾ ਹੈ। ੧ । ਸਹੁਰ ਸੂਖਮ ਸਰੀਰ ਕੇ ਧਰਮ ਆਪਣੇ ਵਿਖੇ ਦੇਖਤਾ ਹੈ। ਕੈਸੇ ਜੈਸੇ ਸੁਪਨੇ ਮੇ ਕੋਊ ਪੁਰਸ਼ ਆਪ ਕੋ ਵਿਰਜੇ ਭਾਵ ਸੇ ਕਰਤਵ ਕਰਤਾ ਹੈ ਦੇਖਤਾ ਹੈ ਅਰ ਕਰਤਾ ਭੁਗਤਾ ਤਥਾ ਹੀ ਮਾਨਤਾ ਹੈ ਸੋਈ ਕਹਤੇ ਹਾਂ। ਪ੍ਰਥਮ ਇੰਦ੍ਰੀਆਂ ਕੇ ਧਰਮ ਆਪਣੇ ਵਿਖੇ ਦੇਖਤਾ ਹੈ ਅਰ ਕਹਤਾ ਹੈ। ਮੈ ਅੰਧ ਹੋਂ,ਮੈ ਬਹਰਾ ਹੋਂ। ਮੈ ਨਕਟਾ ਹੋਂ, ਮੈ ਪਿੰਗਲ ਹੋਂ, ਮੈ ਲੂਲਾ ਹੋਂ, ਮੈ ਗੂੰਗਾ ਹੋਂ, ਮੈ ਸੁਹਣਾ ਹੋਂ, ਮੈ ਸਵਾਦ ਲੇਤਾ ਹੋਂ। ਮੈ ਕਹਤਾ ਹੋਂ, ਮੈ ਭੋਗਤਾ ਹੋਂ, ਮੈ ਚਲਤਾ ਹੋਂ, ਮੈ ਬੈਠਤਾ ਹੋਂ, ਮੈ ਸੂੰਘਤਾ ਹੂੰ। ਮੁਝ ਕੋ ਪ੍ਰਾਨ ਹੈ ਵ ਮੌਤ ਹੈ। ੨ । ਬਹੁਰੋ ਪ੍ਰਾਣੋ ਕੇ ਧਰਮ ਆਪ ਕੋ ਮਾਨਤਾ ਹੈ। ਮੈ ਛੁਧਾਵਾਨ ਹੋਂ। ਮੈ ਪਿਪਾਸਵਾਨ ਹੂੰ। ੩ । ਪੁਨਾ ਮਨ ਕੇ ਧਰਮ ਆਪ ਕੋ ਮਾਨਤਾ ਹੈ। ਮੁਝ ਕੋ ਸਕਲਪ ਹੈ, ਵਿਕਲਪ ਹੈ। ਮੈ ਕਾਮੀ ਹੋਂ, ਮੈ ਕ੍ਰੋਧੀ ਹੋਂ,ਮੈ ਲੋਭੀ ਹੋਂ। ਮੈਂ ਮੋਹੀ ਹੋਂ, ਮੈ ਅਭਮਾਨੀ ਹੋਂ,ਮੈਂ ਭੈਵਾਨ ਹੋਂ,ਅਰ ਧੀਰਜਵਾਨ ਹੋਂ। ਮੁਝ ਕੋ ਹਰਖ ਹੈ ਵਾ ਸੋਕ ਹੈ,ਰਾਗ ਹੈ,ਦਵੇਖ ਹੈ,ਮੈ ਜਤੀ ਹੋਂ,ਮੈ ਛਿਮਾਵਾਨ ਹੋਂ। ਮੈ ਸੰਤੋਖੀ ਹੋਂ, ਮੈ ਵੈਰਾਗੀ ਹੋਂ,। ਮੈ ਨਿਰਅਭਿਮਾਨੀ ਹੋਂ। ਮੈ ਸੀਲਵਾਨ ਹੋਂ, ਮੈ ਤਿਆਗੀ ਹੋਂ। ਮੈ ਨਿਰਾਸੀ ਹੋਂ। ਮੈ ਧਰਮੀ ਹੋਂ, ਮੈ ਗੁਨ ਵਾਨ ਹੋਂ। ਇਤਿਆਦਿਕ ਅਨੇਕ ਧਰਮ ਮਨ ਕੇ ਅਪਣੇ ਵਿਖੇ ਮਾਨਤਾ ਹੈ। । ੪ । ਬਹੁਰ ਬੁਧ ਕੇ ਧਰਮ ਅਪਣੇ ਵਿਖੇ ਮਾਨਤਾ ਹੈ। ਮੈਂ ਪੰਡਿਤ ਹੋਂ,ਮੈ ਮੂਰਖ ਹੋਂ। ਮੈ ਗਿਆਨੀ ਹੋਂ, ਮੈ ਅਗਿਆਨੀ ਹੋਂ। ਮੁਝ ਕੋ ਸਵਿਕਲਪ ਸਮਾਧੀ ਹੋਤੀ ਹੈ। ਅਥਵਾ ਨਿਰਵਿਕਲਪ ਸਮਾਧੀ ਹੋਤੀ ਹੈ। ਮੈ ਜੋਗੀ ਹੋਂ, ਮੈ ਭਗਤ ਹੋਂ। ਮੈ ਪ੍ਰੇਮਵਾਨ ਹੋਂ ਮੈ ਧਿਆਨੀ ਹੋਂ। ੫ । ਬਹੁਰੋ ਕਾਰਣ ਸਰੀਰ ਕੇ ਧਰਮ ਆਪ ਕੋ ਮਾਨਤਾ ਹੈ, ਕਹਤਾ ਹੈ, ਮੈ ਬਹੁਤ ਸੁਖ ਸੇ ਸੋਇਆ ਅਥਵਾ ਪਾਸ ਕੜ ਕੜ ਹੋਤੀ ਰਹੀ ਹੈ। ਨਿੰਦ੍ਰਾ ਨਹੀਂ ਆਈ ਯਾਤੇ ਸੁਖ ਨ ਭਯਾ। ਅਬ ਮੈਂ ਨਿੰਦ੍ਰਾ ਕੀ ਇਛਾ ਕਰਤਾ ਹੋਂ ਵਾ ਮੁਝ ਕਉ ਐਸੀ ਨਿੰਦ੍ਰਾ ਆਵਤੀ ਹੈ ਜੋ ਜੜ ਹੋ ਜਾਤਾ ਹੋਂ, ਮੁਝ ਕੋ ਖਬਰ ਨਹੀਂ ਰਹਤੀ। ਇਸ ਤੇ ਆਦਿ ਲੇ ਕਰ ਤੀਨੋ ਸਰੀਰੋਂ ਕੇ ਧਰਮ ਅਪਣੇ ਵਿਖੇ ਮਾਨਤਾ ਹੈ। ਯਹਿ ਕਹੀਏ ਵਿਰਜੇ। ਜਬ ਯਹਿ ਐਸੇ ਵਿਰਜੇ ਨਸ਼ਟ ਹੋਤੇ ਹੈ ਤਬ ਅਪ੍ਰੋਖ ਗਿਆਨ ਕੀ ਪ੍ਰਾਪਤੀ ਹੋਤੀ ਹੈ। ਜੋ ਅਪਰੋਖ ਗਿਆਨ ਯਹਿ ਹੈ। "ਅਹੰ ਬ੍ਰਹਮਾਸਮੀ"। ਐਸੇ ਅਪ੍ਰੋਖ ਗਿਆਨ ਕਾ ਫਲ ਕਿਆ ਹੈ। [illegible] ਪ੍ਰਾਪਤਿ ਹੋਤੀ ਹੈ। ਤਬ ਇਸ ਕੋ ਮੈਤ੍ਰੀ,ਕਰਨਾ,ਮੁਦਿਤਾ, ਉਪੇਖਿਯਾ ਯਹ ਚਾਰੋਂ [illegible] ਪ੍ਰਾਪਤ ਹੋਤੇ ਹੈ। ਅਰ ਤੀਨ ਔਰ ਕੀ ਪ੍ਰਾਪਤਿ ਹੋਤੀ ਹੈ। ਆਤਮ ਰਤਿ। ਆਤਮ ਸੰਤੁਸਟਤਾ। ਆਤਮ ਲਾਹ। ਅਰ ਸਮਤਾ,ਛਿਮਾ,ਨਿਰਅਭਮਾਨਤਾ,ਧੀਰਜ,ਆਰਜਵ ਯਹ ਆਨ ਪ੍ਰਾਪਤਿ ਹੋਤੇ ਹੈਂ। ਸੁਭਾਵਕ ਸੁਭ ਗੁਣ। ਪਾਚ ਅੰਗ ਔਰ ਆਨ ਪ੍ਰਾਪਤ ਹੋਤੇ ਹੈਂ। ਜੋ ਵਸਿਸ਼ਟ ਮੇ ਕਹਾ ਹੈ।

ਮੈਤ੍ਰੀ (੧) ਮੁਦ੍ਰਿਤਾ (੨) ਗਿਆਤਤਾ (੩) ਆਰਜਤਾ (੪) ਕਰੁਣਾ (੫)। ਇਨ ਕਾ ਅਰਥ ਪ੍ਰਸਿੱਧ ਸਦਾ। ਵਿਖੇ ਖੋਜਨਾ ਗਿਆਨ ਜਥਾ ਸਾਮਤ੍ਰ ਅਰਾਰ ਅਰ ਦਇਆ ਅਪੇਖ ਗਿਆਨ ਕਾ ਫਲ ਹੋਇ ਅਵਸਥਾ ਔਰ ਪ੍ਰਾਪਤਿ ਹੋਤੀ ਹੈ। ਸੋਕ ਅਰ ਮੀਮ ਤੇ ਨਿਰੰਕੁਸ ਤ੍ਰਿਪਤੀ। ਸੋਕ ਦੂਰ ਹੋ ਜਾਣੇ ਅਰੁ ਜਿਸ ਤ੍ਰਿਪਤੀ ਕੇ ਪ੍ਰਾਪਤ ਹੋਇਆਂ ਔਰ ਕਿਸੀ ਤ੍ਰਿਪਤੀ ਕੀ ਅਪੇਖਿਆ, ਕਿਆ ਲੋੜ, ਰਹਣੀ ਨਾ ਤਿਸ ਪੁਰਸ ਕੋ। ਧੰਨ ਸੋ ਪੁਰਸ ਹੈ ਜੋ ਬ੍ਰਹਮਾਨੰਦ ਨੂੰ ਪਾਇ ਕਰ ਕ੍ਰਿਤ ਕ੍ਰਿਤ ਭਇਆ।

ਇਤਿ ਸ੍ਰੀ ਤਤ ਪ੍ਰੇਮ ਪ੍ਰਕਾਸ਼ ਗਰੰਥੇ ਪੂਰਬਾਰਧੇ ਮੰਤ ਗੀਤਾ ਗੁਰ ਸਿਖ ਸੰਬੰਧ ਬਰਨੰਨ ਤ੍ਰ ਲਿਸਤ ਧਿਆਇ। (੨੪) ਐਸੇ ਪੰਗਮ ਸਤਿ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮੈ ਕਥਨ ਕਰਿਆ ਹੈ। "ਗਉੜੀ ਮਹਲਾ ੫। ਪਾਇਆ ਲਾਲੁ ਰਤਨੁ ਮਨਿ ਪਾਇਆ। ਤਨੁ ਸੀਤਲੁ ਮਨੁ ਸੀਤਲੁ ਥੀਆ ਸਤਗੁਰ ਸਬਦਿ ਸਮਾਇਆ। ੧ । ਰਹਾਉ। ਲਾਥੀ ਭੂਖ ਤ੍ਰਿਸਨ ਸਭ ਲਾਥੀ ਚਿੰਤਾ ਸਗਲ ਬਿਸਾਰੀ। ੧ । ਕਰੁ ਮਸਤਕਿ ਗੁਰਿ ਪੂਰੈ ਧਰਿਓ ਮਨੁ ਜੀਤੋ ਜਗ ਸਾਰੀ। ੧ । ਤ੍ਰਿਪਤਿ ਅਘਾਇ ਰਹੇ ਰਿਦ ਅੰਤਰਿ ਡੋਲਨ ਤੇ ਅਬ ਚੂਕੇ। ਅਖੁਟੁ ਖਜਾਨਾ ਸਤਿ ਗੁਰ ਦੀਆ ਤੋਟਿ ਨਹੀ ਰੇ ਮੂਕੇ। ੨ ।ਅਚਰਜ ਏਕ ਸੁਨਹੁ ਰੇ ਭਾਈ ਗੁਰ ਐਸੀ ਬੂਝ ਬੁਝਾਈ। ਲਾਹਿ ਪਰਦਾ ਠਾਕੁਰ ਜਉ ਭੇਟਿਓ ਤਉ ਬਿਸਰੀ ਤਾਤਿ ਪਰਾਈ। ੩ । ਕਹਿਓ ਨ ਜਾਈ ਏਹੁ ਅਚੰਭਉ ਸੋ ਜਾਨੈ ਜਿਨਿ ਚਾਖਿਆ। ਕਹੁ ਨਾਨਕ ਸਚ ਭਏ ਬਿਗਾਸਾ ਗੁਰਿ ਨਿਧਾਨੁ ਰਿਦੈ ਲੈ ਰਾਖਿਆ। ੪ ।" ਵੈਰਾਗ ਬੋਧ ਉਪ੍ਰਤੀ ਯਹ ਤੀਨੋ ਜਿਸ ਮੈ ਪਾਇ ਜਾਇ, ਸੋ ਜੀਵਨ ਮੁਕਤ ਹੋਤਾ ਹੈ। ਅਰ ਵੈਰਾਗ ਉਪ੍ਰਤੀ ਹੋਵੈ ਤੇ ਬੋਧ ਨਾ ਹੋਵੈ। ਸਭ ਬ੍ਰਹਮ ਲੋਕ ਤੇ ਲੇ ਕਰ ਉਤਮ ਲੋਕਾਂ ਕਉ ਪ੍ਰਾਪਤੀ ਹੋਤਾ ਹੈ, ਤੇ ਮੁਕਤ ਨਹੀਂ ਹੋਤਾ। ਅਰ ਜੀਵਨ ਮੁਕਤ ਵਿਖੇ ਹੀ ਕਹਾ ਹੈ। ਮਨੋ ਨਾਸ ਵਾਸਨਾ ਛੈ ਤਤੱਵ ਗਿਆਨ। ਯਹ ਤੀਨੋ ਜੌਵਨ ਤੌ ਜੀਵਨ ਮੁਕਤ ਹੋਤਾ ਹੈ। ਜੋ ਕੇਵਲ ਗਿਆਨ ਹੀ ਹੋਵੈ। ਮਨੋ ਨਾਸ ਵਾਸਨਾ ਛੈ ਨਾ ਹੋਵੈ ਤਬ ਤਤ ਬੇਤਾ ਹੋਤਾ ਹੈ, ਜੀਵਨ ਮੁਕਤਿ ਨਹੀਂ ਹੋਤਾ। ਸੋ ਤੱਤਵੇਤਾ ਕੋ ਵਿਦਵਤ ਸੰਨਿਆਸ ਕਹਾ ਹੈ। ਜੋ ਕਿਆ। ਗਿਆਨ ਕਉ ਪਾਇ ਕਰ ਪੁਨਾ ਵੈਰਾਗ ਆਦਿਕ ਸਾਧਨ ਕਰਨੇ ਕਾ ਜੀਵਨ ਮੁਕਤਿ ਅਵਸਥਾ ਪ੍ਰਾਪਤੀ ਲੀਏ। ਜਬ ਇਸ ਕੋ ਪੂਰਨ ਗਯਾਨ, ਭਯਾ, ਤਬ ਦ੍ਰਿਸਟਸ ਕੋ ਮਿਥਯਾ ਦੇਖਤਾ ਹੈ ਸਸੇ ਕੇ ਸਿੰਗ ਵਤ। ਬੰਧਿਯਾ ਕੇ ਪੁਤ੍ਰ ਵਤ। ਅਕਾਸ ਕੇ ਫੂਲੋਂ ਵਤ ਹੋ ਜਾਤਾ ਹੈ, ਸੁੰਨ ਰੂਪ। ਤਿਸ ਪਰ ਮੰਤ ਕਾ ਬਚਨ ਹੈ। । ੧. । "ਜੋ ਜੋ ਦੇਖਤ ਆਪਸ ਮੈ ਅਰ ਏਕ ਏਕ ਸੋ ਹੈ ਨਾਤਾ। ਕੋਊ ਬਾਪ ਬਨਿਆ ਕੋਊ ਬੇਟਾ ਬਨਿਆ, ਕੋਊ ਚਾਚਾ ਭਤੀਜਾ ਕਹਲਾਤਾ। ਕੋਊ ਮੀਰ ਆਪ ਕੋ ਮਾਨੇ ਹੈ। ਕੋਊ ਦਾਸ ਆਪ ਕੋ ਜਾਨੇ ਹੈ। ਕੋਊ ਪੀਰ ਮੁਰੀਦ ਕਹਾਤਾ ਹੈ। ਅਵਰ ਕੋਏ ਗੁਰੂ ਕੋਊ ਚੇਲਾ, ਯਹ [illegible] ਕਾ ਮਲੋ।"। ਐਸੇ ਨਾਨਾ ਭਾਵ ਜੋ ਦਿਖਾਵਤਾ ਸੀ। ਸੋ ਲੀਨ ਹੋ ਜਾਤਾ ਹੈ ਜਲ ਤਰੰਗਵਤ। ਭਾਵ ਏਹ ਚੰਚਲ ਚੰਚਲ ਪ੍ਰਾਣੀ ਮੀਤੇ ਝੂਠਾ ਤੇ ਅਸਤਪਦ ਕੀ ਪ੍ਰਾਪਤੀ ਕਰਾ[illegible] ਸਭ ਦੁਖ ਪ੍ਰਦ ਇਹੁ ਜਗਤ ਤਿਸ ਕੋ ਦੇਖ ਕਰ ਜੋ ਗਯਾਨਵਾਨ ਕਾਮਲ ਚੰਚਲ ਨਹੀਂ ਹੋਤਾ। ਤਾਂ

ਤੇ ਉਹ ਪਰਮ ਕੈਵਲ ਜੋ ਗੰਭੀਰ ਧੀਰ ਸਤਿ ਚਿਤ ਅਨੰਦ ਸਰੂਪ ਹੈ ਸੋ ਤਾਂ ਕੋ ਪ੍ਰਾਪਤਿ ਹੂਆ।
ਐਸੇ ਕਹਤੇ ਹੈ। ਸ੍ਰੀ ਗੁਰੂ ਬਚਨ। "ਦੇਵਗੰਧਾਰੀ ਮ: । ਮੈ ਬਹੁ ਬਿਧ ਪੇਖਿਓ
ਦੂਜਾ ਨਾਹੀ ਰੀਕੋਊ। ਖੰਡ ਦੀਪ ਸਭ ਭੀਤਰ ਰਵਿਆ ਪੂਰ ਰਹਿਓ ਸਭ ਲੋਊ। ੧ ।
ਰਹਾਉ। ਅਗਮ ਅਗੰਮਾ ਕਵਨ ਮਹਿਮਾ ਮਨ ਜੀਵੈ ਸੁਨਿ ਸੋਊ। ਚਾਰ ਆਸ੍ਰਮ ਚਾਰ
ਬਰੰਨਾ ਮੁਕਤਿ ਭਏ ਸੇਵ ਤੋਊ। ੧ । ਗੁਰ ਸ਼ਬਦਿ ਦ੍ਰਿੜਾਇਆ, ਪਰਮ ਪਦਿ ਪਾਇਆ,
ਦੁਤੀਆ ਗਏ ਦੁਖ ਧੋਊ। ਕਹੁ ਨਾਨਕ ਭਵ ਸਾਗਰ ਤਰਿਆ ਹਰਿ ਨਿਧ ਪਾਈ ਸਹਿ
ਜਊ। ੨ । ੨ । ੨੩ ।" ਜਬ ਅਕਾਸ ਕੇ ਫੂਲ ਭਏ ਹੀ ਨਹੀਂ ਤੋ ਤਿਨ ਕੀ
ਸੁਗੰਧੀ ਲੈਨੇ ਵਾਸਤੇ ਮਨ ਕਿਆ ਕਰਨਾ ਹੈ। ਇਹੀ ਕੋ ਅੰਮ੍ਰਿ ਪ੍ਰਲੈ ਕਹੀਤਾ ਹੈ।
ਅਰ ਪਰਲੈ ਭੀ ਚਾਰ ਪ੍ਰਕਾਰ ਕੀ ਭਾਗਵਤਵਿਖੇ ਕਹੀ ਹੈ। ਨਿਤ ਪ੍ਰਲੈ। ੧ ।
ਨਮਿਤ ਪ੍ਰਲੈ। ੨ । ਪ੍ਰਕਿਤ ਪਰਲੈ। ੩ । ਅਤਯੰਤ ਪਰਲੈ। ੪ । ਜਬ ਇਸ ਕੋ
ਅਪ੍ਰੋਖ ਗਿਆਨ ਭਇਆ ਤਬ ਸਮੇ ਕੇ ਸਿੰਗ ਵਤ ਜਗਤ ਕੋ ਦੇਖਤਾ ਹੈ। ਇਸ ਕਾ ਨਾਮ
ਅਤਯੰਤ ਪਰਲੈ ਹੈ। ਜਾਂ ਤੇ ਫੇਰ ਤਿਸ ਕਾ ਜਗਤ ਕਦਾਚਿਤ ਹੋਣਾ ਨਹੀ। ਤਿਸ
ਪਰ ਸ੍ਰੁਤੀ ਕਹਤੇ ਹੈਂ। ਭਿਦਿਯੰ ਤੇ ਹ੍ਰਿਦੇ ਗ੍ਰਿੰਧੀ ਛਿਦਯੰ ਤੇ ਸਰਬ ਸੰਸੇਂ।
ਛੀਯੰਤੇ ਚਾਸ ਕਰ ਮਾਣੀ ਤਸਮਨ ਦ੍ਰਿਸਟੇ ਪਠਵਾਰ"। ਜਿਸ ਪੁਰਖ ਕੋ ਅਪ੍ਰੋਖ ਗਯਾਨ ਭਯਾ
ਹੈ ਸੋ ਜਗਤ ਕੋ ਵਾਰਾਰੰਭ ਜਾਨਤਾ ਹੈ। ਕਿਆ ਜਗਤ ਵਾਸਤ ਤੇ ਨਹੀਂ। ਜਲ ਆਪਣੇ
ਸਵਰੂਪ ਕੋ ਨਿਸਚੇ ਕਰ ਜਾਣਿਆ ਹੈ ਅਰ ਜਗਤ ਕੋ ਸਸੇ ਕੋ ਸਿੰਗ ਵਤ ਜਾਣਿਆ । ਤਬ
ਸੋ ਜੀਵਨ ਮੁਕਤ ਹੋਤਾ ਹੈ। ਤਬ ਯਹ ਸੁਣ ਕਰ ਸਿਖ ਨੇ ਪ੍ਰਸ਼ਨ ਕੀਆ।
ਸਿਖੋਵਾਚ। ਹੇ ਗੁਰੋ, ਆਤਮਾ ਕੋ ਜਾਣਿਆ ਮੋ ਕਿਸ ਪ੍ਰਕਾਰ ਜਾਣਿਆ। ਤਬ
ਸੋ ਜੀਵਨ ਮੁਕਤ ਹੋਤਾ ਹੈ। ਤਬ ਯਹ ਸੁਣ ਕਰ ਸਿਖ ਨੇ ਪ੍ਰਸ਼ਨ ਕੀਆ।
ਆਭ੍ਰਮਾ ਕਹਾ ਹੈ । ਸੰਧੀ ਕਹੀਏ ਦਿਨ ਕਾ ਅਭਾਵ ਭਯਾ ਹੈ ਅਰ ਰਾਤ੍ਰ ਆਈ ਨਹੀ।
ਐ ਬੀਰ ਕਾ ਸਮਾ ਹੈ ਤਿਸ ਕਾਲ ਬ੍ਰਿਤਿ ਕਾ ਅਭਾਵ ਹੈ। ਬ੍ਰਿਤੀ ਕਹੀਏ ਸੰਕਲਪ ਫੁਰਨਾ
ਭੀ ਜਿਸ ਕੋ ਕਹਤੇ ਹੈ ਅਰ ਮਨ ਆਦਿਕ ਚਤੁਸਟੈ ਅੰਤਹ ਕਰਣ ਸੰਕਲਪ ਹੀ ਰੂਪ ਹੈ।
ਤਾਂ ਤੇ ਪ੍ਰਤਕ ਜੋ ਸੁਧ ਸਰੂਪ ਹੈ ਆਪਣਾ ਆਪ ਅਦਵੈਤ ਇਕ ਰਸ ਤਿਸ ਕਾ ਨਿਸਚੇ
ਕਰ, ਹੇ ਪਿਆਰੇ। ਜਿਸ ਕੋ ਪਾਇਆਂ ਹੋਇਆਂ ਔਰ ਕੋਊ ਪਦ ਪਾਵਣੇ ਕੀ ਅਪੇਖਿਯਾ
ਨਹੀਂ ਰਹਿਤੀ ਹੈ। ਜਿਸ ਕੇ ਲਾਭ ਹੋਇਆ ਔਰ ਲਾਭ ਕੀ ਅਪੇਖਿਆ ਨਹੀਂ ਰਹਤੀ
ਜੋ ਸਭ ਕਾ ਅਪਣਾ ਆਪ ਹੈ ਅੰਤਰ ਬਾਹਿਰ ਇਕ ਰਸ ਵਿਯਾਪਕ ਹੈ। ਅਜ ਹੈ, ਅਨਵਦ ਹੈ,
ਨਿਰ ਦਵੰਦ ਹੈ, ਮੁਕੰਦ ਹੈ, ਸਚਦਾਨੰਦ ਸਾਖੀ ਹੈ। ਅਕ੍ਰੈ ਹੈ ਅਬਿਨਾਸੀ ਹੈ। ਕੂਟਸਤ ਹੈ
ਅਖੰਡ ਹੈ, ਅਦੁਤੀ ਹੈ। ਪਰਤਖ ਜੋਤੀ ਹੈ। ਅੰਤਹ ਕਰਣ ਚਤੁਸਟੈ ਇੰਦ੍ਰੈ ਆਦੀ ਪਦਾਰਥੋਂ
ਕੋ ਅੰਤ੍ਰ ਬਾਹਰ ਸਭ ਕੋ ਪ੍ਰਕਾਸੇ ਸੋ ਪ੍ਰਤਖ ਜੋਤੀ ਪੂਰਨ ਹੈ ਨਾ ਊਰਨ ਹੈ ਨਅਪੂਰਨ ਹੈ

ਸੁਖੰ ਪ੍ਰਕਾਸ ਹੈ। ਤਿਸ ਕੋ ਤੂੰ ਨਿਸਚੇ ਕਰ, ਹੇ ਪਿਆਰੇ। ਤਥਾ ਗੁਰੂ ਬਾਕਯੰ। "ਆਤਮ ਰਾਮ ਸਰਬ ਮੈ ਪੇਖ। ਪੂਰਨ ਪੂਰ ਰਹਿਆ ਪ੍ਰਭ ਏਕ। ਰਤਨ ਅਮੋਲਕ ਰਿਦੇ ਮਹਿ ਜਾਨੋ ਅਪਣੀ ਵਸਤ ਤੂੰ ਆਪ ਪਛਾਣ।" ਅਪਣੀ ਵਸਤ ਆਤਮ ਅਨੰਦ ਅਪਣੇ ਅਨਭਵ ਕਰ ਤੂੰ ਜਾਣ, ਹੇ ਭਾਈ! ਐਸੇ ਪੂਰਨ ਪਰਮਾਤਮਾ ਕੋ ਮੇਰੀ ਡੰਡਵਤ ਪ੍ਰਣਾਮ ਹੋਏ ਬਾਰੰਬਾਰ। ਤਿਸੀ ਕੇ ਨਾਮ ਕਾ ਆਧਾਰ ਹੈ ਜਿਸ ਪ੍ਰਮਾਤਮ ਰੂਪ ਤੇਜ ਪੁੰਜ ਸੇ ਸੂਰਜ ਚੰਦ੍ਰਮਾ ਰੂਪੀ ਚਿੰਗਣ ਜੋਤੀ ਅਨਿ ਕਹੀ ਬ੍ਰਹਮੰਡਾ ਪੇ ਪੜੇ ਪ੍ਰਕਾਸਤੇ ਹੈ। ਤਿਸ ਤੇਜ ਪੁੰਜ ਕੋ ਮੇਰੀ ਬਾਰੰਬਾਰ ਬੰਦਨਾ ਹੋਇ। ਜਿਸ ਕੇ ਨਾਮ ਛ੍ਯਾਂ ਅੰਬਰ ਪਦ ਕੋ ਪ੍ਰਾਪਤਿ ਹੋਵੀਤਾ ਹੈ। ਤਿਸ ਨਿਰ ਦੇਵੰਦ ਬ੍ਰਹਮ ਕੋ ਮੇਰੀ ਨਿਮਸਕਾਰ ਹੋਵੈ। ਐਸੇ ਕਹ ਕਰ ਮਸਤਕ ਸ੍ਰੀ ਭਾਈ ਜੀ ਟੇਕਤੇ ਭਏ, ਤਿਸ ਪੂਰਨ ਪ੍ਰਤਕ ਜੋਤੀ ਆਗੇ। ੧ । ਇਤਿ ਸ੍ਰੀ ਭਗਤ ਪ੍ਰੇਮ ਪ੍ਰਕਾਸ ਗਰੰਥੇ ਪੂਰਬਾਰਧੇ ਸੰਤ ਗੀਤਾ, ਗੁਰ ਸਿਖ ਸੰਬਾਦ ਵਰਨਨੰ, ਬਾਨ ਬੀਸਤ ਧਿਆਇ। । (ਸਿਖੋਵਾਚ) ਹੇ ਭਗਵਾਨ, ਐਸੇ ਸਵਜਨ ਜਨੋ ਕੇ ਚਿਹਨ ਕੌਨ ਹੈ ਸੋ ਕ੍ਰਿਪਾ ਕਰ ਕਹੋ। ਜਾਤੇ ਗਿਆਨੀ ਅਗਿਆਨੀ ਕੀ ਕ੍ਰਿਆ ਇਕ ਸਾਰਖੀ ਦੇਖ ਕਰ ਲਖਣੋ ਕੇ ਲਖੇ ਬਿਨਾ ਹੇ, ਸੁਆਮੀ ਜੀ, ਕੈਸੇ ਹੋ ਸਕਤੀ ਹੈ, ਪਛਾਣ। ਐਸੇ ਪ੍ਰੇਖੇ ਗਿਯਾਨੀ ਕੀ ਮੈ ਮੂਢ ਬੁਧੀ ਸੇ। ਗੁਰੋਵਾਚ। ਹੇ ਸਿਖ ਤੈ ਨੇ ਬਹੁਤ ਭਲਾ ਪ੍ਰਸਨ ਕਰਿਆ ਹੈ ਜਾਂ ਤੇ ਗਿਯਾਨਵਾਨ ਕਾ ਆਸਾ ਪਰਮ ਗੰਭੀਰ ਹੈ। ਦੋਹਰਾ। "ਆਸਾ ਬਾਸਾ ਸੰਤ ਕਾ ਬ੍ਰਹਮਾ ਲਖੇ ਨ ਬੇਦ। ਖਟ ਦਰਸਨ ਸੰਸੇ ਪਰੇ ਕੋਟੰ ਵਿਰਲਾ ਪਾਵੇ। ਭੇਦ।" ਤਥਾ ਤਿਨ ਸੰਤ ਜਨਾ ਨੇ ਆਪ ਮੁਖ ਸੇ ਕਹਿਣਾ ਨਾ ਹੂਆ ਜੋ ਮੈ ਗਿਯਾਨਵਾਨ ਹੋ। ਤੇ ਜਾਣੇ ਬਿਨਾ ਐਸੇ ਸੰਤ ਕਾ ਸਤਿਸੰਗ ਨਾ ਹੋਣਾ ਹੂਆ। ਸਤਿਸੰਗ ਬਿਨਾ ਮੁਕਤੀ ਰੂਪ ਕਾਰਜ ਨਾ ਹੋਣਾ ਹੂਆ, ਜਗਿਆਸੂ ਕਾ। ਤਾਂ ਤੇ ਸੰਤੋ ਕੇ ਲਖਣ ਵਰਨਨ ਕਰਤੇ ਹਾਂ ਭਲੀ ਪ੍ਰਕਾਰ ਤੂੰ ਸ੍ਰਵਣ ਕਰ, ਸਰਵਗ ਮਨ ਲਾਇਕਰ। ਗੁਰੋਵਾਚ। ਪੁਨਾ ਜੋ ਮੁਖ ਸੇ ਕਹਤੇ ਹੈ ਹਮ ਗਿਆਨੀ ਹੈ ਤਿਨ ਪਰ ਮਨ ਨਹੀਂ ਪਤੀਆਵਦਾ। ਜਾਂ ਤੇ ਕਹਾ ਹੈ ਸ੍ਰੀ ਗੁਰੂ ਬਚਨ। "ਨਾਨਕ ਰੇ ਨਾਨਕ ਲਾਗਿਓ। ਜਿਨ ਹਰਿ ਪਾਇਓ ਤਿਨਹਿ ਛਪਾਇਓ"। ਪੁਨਾ ਵੇਦ ਮੇ ਭੀ ਕਹਾ ਹੈ ਜੋ ਪੁਰਸ ਕਹਤਾ ਹੈ ਮੈ ਨੇ ਬ੍ਰਹਮ ਕਉ ਪਾਇਆ ਹੈ ਕਿ ਪਛਾਣਿਆ ਹੈ; ਨਾ ਤਿਸ ਪਾਇਆ ਨਾ ਜਾਣਿਆ ਹੈ। ਤਥਾ ਗੁਰੂ ਬਾਕਯੰ। "ਸੋਈ ਅਜਾਣ ਹੇ ਹਉ ਜਾਣਾ। ਅਜਾਨਣ ਹਾਰ ਨ ਛਾਨਾ ਰੇ। ਕਹੁ ਨਾਨਕ ਗੁਰ ਅਮਿਓ ਪੀਆਇਆ ਰਸਕ ਰਸਕ ਬਿਗਸਾਨਾ ਰੇ"। ਸ੍ਰੀ ਗੁਰੂ ਬਚਨ ਕਰਤੇ ਹਾਂ ਜੋ ਜਾਣਨਹਾਰਾ ਹੈ ਕਿਯਾ ਸਾਖਿਆਤ ਕਾਰੀ ਬ੍ਰਹਮ ਕੀ ਜਿਨ ਗਿਆਨੀਓ ਕੋ ਭਈ ਹੈ ਤੇ ਨਾ ਛਾਨਾ ਰੇ ਕਿਆ ਨਹੀਂ ਛਿਪੇ ਰਹਤੇ ਕੈਸੇ ਜਾਨਣ ਹਾਰੇ ਤਿਨ ਕੋ ਜਾਣ ਲੇਤੇ ਹੈ ਜਗਿਆਸੀ ਜਨ। ਸਤਿ ਗੁਰਾਂ ਨੇ ਜੋ ਹਰਿ ਨਾਮ ਅੰਮ੍ਰਿਤ ਪੀਆਇਆ ਹੈ ਜਿਨ ਕੋ। ਤਿਸ ਬ੍ਰਹਮ ਰਸ ਕੇ ਰਸੀਆ ਹੋ ਕਰਿ ਬ੍ਰਹਮ ਰੂਪ ਸਿੰਧ ਮੈ ਜੋ ਤਿਨਾ ਗੋਤਾ ਲਾਇਆ ਹੈ ਤਾਂ ਤੇ ਉਹ ਪਰਮ ਪ੍ਰਸੰਨ ਰਹਿਤੇ ਹੈ। ਪੁਨਾ ਸਬਦ! "ਕਾਨੜਾ ਮਹਲਾ ੫ । ਬਿਸਰ ਗਈ ਸਭ ਤਾਤ ਪਰਾਈ। ਜਬ ਤੇ ਸਾਧ ਸੰਗਤਿ ਮੋਹਿ ਪਾਈ। ੧ । ਨਾ ਕੋਈ ਬੈਰੀ ਨਾਹਿ ਬਿਗਾਨਾ ਸਗਲ ਸੰਗ ਹਮ ਕੋ ਬਨਿ ਆਈ। ੨ । ਜੋ ਪ੍ਰਭ ਕੀਨੋ ਸੋ ਭਲ

ਮਾਨਿਓ ਇਹੁ ਸੁਮਤ ਸਾਧੂ ਤੇ ਪਾਈ। ਸਭ ਮੈ ਰਵ ਰਹਿਓ ਪ੍ਰਭ ਏਕੋ ਪੇਖ ਪੇਖ ਨਾਨਕ ਬਿਗਸਾਈ"। ੩ । ਅਪ੍ਰਖ ਗਿਆਨੀ ਜੋ ਜੀਵਨ ਮੁਕਤ ਹੈ ਤਿਸ ਕੀ ਅਵਸਥਾ ਕਾ ਵਰਨਨ ਕੀਤਾ ਹੈ ਸ੍ਰੀ ਗੁਰੂ ਜੀ ਨੇ। ਇਹੁ ਮੁਖ ਲਖਣ ਤੋ ਸ੍ਰੀ ਗੁਰੂ ਜੀ ਨੇ ਕਹਿ ਦੀਆ ਹੈ ਜਗਿਆਸੂ ਕੋ ਜੀਵਨ ਮੁਕਤ ਕੀ ਪਛਾਣ ਵਾਸਤੇ। ਤਥਾ ਸ੍ਰੁਤੀ। "ਰਿਤੇ ਗਿਆਨਨੇ ਮੁਕਤੀ"। ਤਾਂ ਤੇ ਸੰਤ ਸੰਗ ਚਾਹੀਏ। ਤਥਾ ਗੁਰੂ ਬਾਕਯੰ। "ਜੀਵਨ ਨਾਥ ਜਗਦੀਸ ਗੁਸਾਈ ਕਰਿ ਕਿਰਪਾ ਸਾਧ ਮਿਲਾਵੈ। ਨਾਨਕ ਸਾਂਤਿ ਹੋਵੈ ਮਨ ਅੰਤਰਿ ਨਿਤ ਹਿਰਦੈ ਹਰਿ ਗੁਣ ਗਾਵੈ"। ਇਸ ਪ੍ਰਥਾਏ ਹੋਰ ਭੀ ਚਿਨ ਕਹਤੇ ਹੈਂ ਗਿਆਨ ਕੇ। ਜੋ ਸੰਤ ਸਾਂਤ ਆਤਮਾ ਅਤਿਯੰ ਕਿਰਪਾਲ ਹੋਤੇ ਹੈ। ਸਰਬ ਜੀਵਾਂ ਪ੍ਰ ਅਰ ਭਵ ਮੈ ਤੁਲ ਦਰਸੀ ਹੈ। ਖਿਮਾਂਵੰਤ ਹੈ ਧਰਤੀ ਸਮ। ਵਿਆਕੁਲਤਾ ਤੇ ਰਹਿਤ ਹੈ। ਨਾ ਕਿਸੀ ਮੇ ਰਾਗ ਨਾ ਦਵੈਖਾ। ਪੁਨਾ ਜੋ ਗਜਗਤ ਜਨ ਹੈ ਤਿਨ ਮੈ ਮਮਤਾ ਨਹੀਂ ਜਿਸ ਕੇ ਰਿਦੇ ਕੀ। ਨਾ ਕਿਸੇ ਕੀ ਨਿੰਦਾ ਨਾ ਉਸਤਤ ਕਰਤਾ ਹੈ ਸਭ ਸਾਥ ਸੁਹਿਦਤਾ ਅਰ ਸਭ ਮੈ ਰਾਮਿ ਰਮਿਯਾ ਹੋਇਆ ਜਾਨਤਾ ਹੈ। ਸਦਾ ਜਿਸ ਕੋ ਸ਼ਾਂਤੀ ਹੈ। ਅਰ ਦਮਨ ਹੈ, ਮਨ ਆਦਿਕੋ ਕਾ। ਪੁਨਾ ਜੋ ਮੁਖ ਸੇ ਬਚਨ ਉਚਾਰਤਾ ਭੀ ਹੈ ਕਬੀ ਸਤ ਬਚੰਨ ਬੋਲਤਾ ਹੈ ਜਿਸ ਮੇ ਸਭ ਕਾ ਭਲਾ ਹੋਇ। ਅਨਥਾ ਬਚਨ ਕਬੀ ਨਹੀਂ ਬੋਲਤਾ। ਸਦਾਚਾਰ ਕੇ ਧਾਰਨ ਵਾਰਾ ਹੈ। ਜੋ ਅਪਣਾ ਧਰਮ ਹੈ, ਤਿਸੀ ਮੈ ਤਿਸੀ ਕੀ ਪ੍ਰੀਤੀ ਹੈ।

ਜਿਨਾ ਮਾਰਗੋਂ ਮੇ ਜੋ ਬੁਰਕਾਂ ਪਹਿਰਿਆ ਗਿਆ ਹੈ ਕਰਤਾ ਕੇ ਹੁਕਮ ਸੇ, ਸੋਈ ਧਾਰਨ ਕਰੇ ਹੈ। ਸਦਾ ਇੰਦ੍ਰੇ ਜਿਸ ਕੇ ਅਚਲ ਹੈ। ਜਿਤਨੇ ਭਵ ਕੇ ਭਾਵ ਹੈ ਸਭ ਮੈ ਸਾਖੀ ਰੂਪ ਹੋ ਰਹਤਾ ਹੈ ਦੀਪ ਵਤ। ਪੁਨਾ ਨਿਸ ਪ੍ਰੇਹੀ ਹੋ ਕਰ ਵਿਚਰਤਾ ਹੈ। ਤੇ ਪ੍ਰੀਤ ਭੀ ਸਭ ਜਨੋਂ ਮੈ ਗੋਬਿੰਦ ਭਾਵਨਾ ਕਰ ਕਰਤਾ ਹੈ ਤੇ ਦਯਾ ਕਾ ਸਮੁੰਦਰ ਹੈ। ਅਰੁ ਪਰਮੁ ਉਦਾਸੀਨ ਰਹਿਤਾ ਹੈ। ਜੋ ਸਰਣਾਗਿਤਿ ਹੋਤੇ ਹੈ ਤਿਨ ਕੀ ਪਾਪ ਮਲ ਸਭ ਧੋ ਡਾਲਤਾ ਹੈ ਜਨੰਮ ਮਰਨ ਰੂਪ ਫਾਸ ਤਿਨ ਕੀ ਕਾਟ ਡਾਰਤਾ ਹੈ, ਗਿਯਾਨ ਰੂਪ ਖੜਗ ਸਾਥ। ਆਪ ਅਮਾਨੀ ਹੈ, ਕਿਆ ਕਦਾ ਚਿਤ ਮਾਨ ਕੀ ਇਛਾ ਨਹੀਂ ਕਰਤਾ ਹੈ, ਬ੍ਰਹਮ ਭਾਵਨਾ ਕਰਿ। ਜਿਸ ਕੇ ਰਿਦੇ ਰੂਪੀ ਭੂਮੀ ਮੇ ਕਾਮਨਾ ਰੂਪੀ ਬੀਜ ਜਲੁ ਗਯਾ ਹੈ, ਬ੍ਰਹਮ ਅਗਨ ਕਰ। ਨਾ ਕ੍ਰੋਧ ਹੈ, ਨਾ ਲੋਭ ਹੈ, ਨਾ ਮੋਹ ਹੈ, ਨਾ ਦੇਹ ਆਦਿਕੋ ਕਾ ਅਭਿਮਾਨ ਹੈ। ਅਰ ਧੀਰ ਦੋਖ ਸੇ ਬਿਬਰਜਤ ਰਹਿਤਾ ਹੈ, ਸਦਾ। ਜਤ੍ਰ ਜਤ੍ਰ ਮਨ ਤਿਸ ਕਾ ਜਾਤਾ ਹੈ, ਤਤ੍ਰ ਤਤ੍ਰ ਹੀ ਬ੍ਰਹਮ ਪਰੀ ਪੂਰਨ ਦੇਖਤਾ ਹੈ। ਸ਼ੱਤ੍ਰ ਮੇਂ ਸ਼ੱਤ੍ਰ ਸਬੁਧੀ ਨਾਹੀ ਤੇ ਮਿਤ੍ਰ ਮੇ ਮਿਤ੍ਰ ਬੁਧੀ ਨਾਹੀ, ਜਿਸ ਕੀ। ਤ੍ਰਿਸ਼ਨਾ ਰੂਪੀ ਸੰਕਲਪ ਤੇ ਰਹਿਤ ਹੋ ਕਰ ਜਹਾਂ ਪੜਾ ਹੈ ਤਹਾਂ ਹੀ ਪੜਾ ਹੈ। ਧਰਮ ਮੈ ਧੀਰ ਪਰ। ਨਾ ਕਿਸੀ ਕੋ ਡਰਾਵਤਾ ਹੈ ਨਾ ਡਰਤਾ ਹੈ, ਕਿਸੀ ਤੇ। ਸਦਾ ਬ੍ਰਹਮਾਨੰਦ ਸਿੰਧ ਮੇ ਮਗਨ ਰਹਿਤਾ ਹੈ, ਸੋ ਪੁਰਸ। ਸਰਬ ਦਵੰਦਾ ਤੇ ਰਹਿਤ, ਕ੍ਰਿਤ ਕ੍ਰਿਤ ਸਰੂਪ, ਜੋ ਭਇਆ ਹੈ। ਨਾਮ ਸਨਾਨ, ਯਗ ਤਪ, ਬ੍ਰਤ

ਸਭੀ ਕਰਤਾ ਹੈ। ਵੇਦ ਵਿਹਤ ਕਰਮ। ਫਲ ਕੀ ਇਛਾ ਨਹੀਂ ਕਰਤਾ।ਕਦਾ ਚਿਤ।
ਖਟ ਊਰਮੀ ਜਿਸ ਨੇ ਜੀਤੀ ਹੈ, ਮਨ ਆਦਿਕੋ ਕੇ ਜੋ ਧਰਮ ਹੈਂ। ੧ । ਛੁਦਾ ਪਿਪਾਸ ...
ਪ੍ਰਾਣਾ ਦਾ। ਹਰਖ( ੩)ਸੋਗ ( ੪) ਮਨਦਾ। ਜਨਮ (੫) ਮ੍ਰਿਤੁ( ੬)ਦੇਹ ਕਾ।
ਇਨੀ ਤੇ ਦੇਹ ਕੇ ਖਟ ਵਿਕਾਰੋਂ ਰਹਤ ਹੂਆ ਹੈ। ਜਨਮ ਤੇ (੧) ਇਸਥਿ ਤੇ( ੨)ਵਰਧਤੇ
( ੩)ਪ੍ਰਨੰਮਤੇ( ੪)ਖੀਅਤੇ ( ੫)ਨਸਤੇ( ੬) ਇਕ ਇਛਾ ਹੈ ਤਿਸ ਕੋ ਜੋ ਸਰਣਾਗਤ
ਹੈ ਜਗਿਆਸੂ ਸਰਨਾਗਤ ਤਿਸ ਕੇ ਕਲਿਆਨ ਕੀ। ਦ੍ਰੋਹਨਹੀ ਕਰਤਾ ਕਿਸੀ ਸਾਥ ਭੀ।
ਸਮ ਦਮ ਆਦਿਕੋ ਸਹਿਤ ਹੈ। ਪੂਰਨ ਰਿਦੇ ਕਾਰਜੁ ਸ਼ੁਭਾ ਹੈ। ਪਰਮ। ਪੁਨਾ ਸਰਬ
ਪਰ ਉਪਕਾਰ ਹੀ ਕਰਤਾ ਹੈ, ਗੋਬਿੰਦ ਕੇ ਅਰਥ। ਸਭੀ ਤ੍ਰਿਣ ਕੇ ਤੁਲ ਤਿਆਗ ਦੇਤਾ ਹੈ। ਯਹ
ਲਖਨ ਬਿਨਾ ਨੇਮ ਸੇ ਕਰੇ ਹੈ ਜਾਂ ਤੇ ਸ੍ਰਾਪ ਹੈ। ਸੰਤੋਂ ਕਾ ਚਿਹਨ ਜਿਸ ਕਾ ਵੇਦ ਭੀ
ਪਾਰ ਨਹੀਂ ਪਾ ਸਕਦੇ ਤੋ ਇਤਰ ਕਿਸੀ ਕਿਆ ਬਰਨਨ ਕਰਨੇ ਹੈ। ਅਬ ਅਵਰ ਜੋ ਕਹੇ ਸੋ ਵਰਨਨ
ਕਰਤੇ ਹਾਂ, ਹੇ ਸਾਧ। ਸਿਖੋਵਾਰ। ਹੇ ਭਗਵਨ। ਇਹ ਬ੍ਰਹਮ ਬਿਦਿਆ ਰੂਪ ਬਾਣੀ
ਅਨਭੋ ਸਾਥ ਨਿਕਸੀ ਹੋਈ ਤਿਸ ਕੀ ਆਪ ਮੇਘ ਰੂਪ ਹੋ ਕਰ ਜੋ ਵਰਖਾ ਕੀਤੀ ਹੈ ਅੰਮ੍ਰਿਤ
ਸਰੂਪ ਕੀ। ਤਿਸ ਤੇ ਮੇਰਾ ਮਨ ਅਬ ਆਪ ਕੀ ਕ੍ਰਿਪਾ ਕਰ ਪਰਮ ਸਾਂਤਿ ਹੋ ਰਹਾ ਹੈ।
ਜੋ ਤਿਸਨਾ ਤਾਪ ਕਰ ਤਪਾਇਮਾਨ ਸੀ, ਅਬ ਸੋ ਪਰਮਾਨੰਦ ਸਰੂਪ ਕਉ ਪ੍ਰਾਪਤ ਹੂਆ ਹੈ
ਅਰੁ ਕੀਹੂ ਜਾਣ ਜੋਗਾ ਨਹੀ ਰਹਾ, ਕੈਸੇ ਜੈਸੇ ਸਾਗਰ ਬੀਚ ਜਹਾਜ ਕੇ ਪੰਛੀ ਜੋ ਬੈਠਾ ਹੈ ਕਹੂੰ
ਉਡੰ ਭੀ ਤਬ ਸਾਰੇ ਜਲ ਦੇਖੇ ਕਰ ਪੁਨਾ ਪੋਤ ਪਰ ਇਸਥਿਤ ਹੋ ਜਾਤਾ ਹੈ ਕਹੂੰ ਜਾਣਾ
ਨਹੀਂ ਰਹਿਤਾ ਹੈ। ਐਸੇ ਹੀ ਸੰਸਾਰ ਸਾਗਰ ਮੇ ਆਪ ਕਾ ਬ੍ਰਹਮ ਗਿਆਨ ਰੂਪ ਜਹਾਜ ...
ਮੇਰਾ ਮਨ ਰੂਪੀ ਪੰਛੀ ਵਾਸਨਾ ਖੰਭੇ ਕਰ ਉਡਾ ਭੀ ਚਾਹਤਾ ਹੈ। ਤਬ ਸਾਰੇ ਬ੍ਰਹਮ ਰੂਪ ...
ਕਰ ਪੁਨਾ ਇਥਿਤ ਹੋ ਜਾਤਾ ਹੈ। ਅਹੋ ਜਿਸ ਅਬੋਧ ਨੇ ਨਾਨਾ ਸਰੂਪ ਜਗਤ ਰਚਿਆ ਸੀ ...
ਦੇਵਤਾ, ਦੈਤ, ਜਖੵ, ਕਿਨਰ, ਨਰਗਣ, ਗੰਧਰਬ, ਹਿੰਦੂ, ਤੁਰਕ, ਪਸ਼ੂ ਪੰਛੀ, ਜੜਚੇਤਨਜੀਵ, ਹਨ ...
ਇਸਥਾਵਰ ਜੰਗਮ ਰੂਪ, ਸੋ ਅਬੋਧ ਕਹਾਂ ਚਲਿਆ ਗਯਾ ਹੈ। ਕੈਸੇ ਜੈਸੇਭਾਨੂੰ ਕੇ
ਪ੍ਰਕਾਸ਼ਿਆਂ ਤਿਮਰ ਬਿਲਾਇ ਜਾਤਾ ਹੈ। ਤਥਾ ਬਬੇਕ ਰੂਪ ਭਾਨ ਕੇ ਪ੍ਰਕਾਸਿਆ ਰਿਦੇ ਹੂਆ
ਹੈ, ਅਗਿਆਨ ਰੂਪੀ ਨਿਵੜਤਮ ਜਗਾਤਰੋ ਮੇ ਜਨਮਾਤਰੋਂ ਕਾ, ਸੋ ਅਬ ਕਹਾਂ ਚਲਿਆ ਗਯਾ।
ਜੈਸੇ ਪਰਬਤ ਕੀ ਕੰਦਰਾ ਮੇ ਯੁਗਾਂਤਰੋਂ ਕਾ ਨਿਵੜਤਮ ਹੋਵੈ। ਜਿਸ ਕਾਲ ਮੇ ਦੀਪਕ ਪ੍ਰਕਾਸ਼
ਕਰੀਏ। ਤਹਾਂ ਤਸ ਤਤਕਾਲੇ ਘੋਰਤਮ ਦੂਰ ਹੋ ਜਾਤਾ ਹੈ ਅਪਣੇ ਕਾਰਜੋਂ ਸਹਿਤ ਜੋ ...
ਮੈ ਹੋਰ ਸੀ ਤੋ ਫੂਲ ਮਾਲਾ - ਧਰ ਪੈ ਬਿਖ-ਧਰ ਸੀ, ਕਲਪਤ। ਤੈਸੇ ਮੇਰੇ ਰਿਦੇ ਗੁਫਾ ...
ਗਿਆਨ ਦੀਵਾ ਪ੍ਰਕਾਸਿਆ ਹੈ। ਅਗਿਆਨ ਤਮ ਦੂਰ ਹੋ ਗਿਯਾ ਹੈ, ਹੇ ਭਗਵਨ। ਪੁਨਾ
ਰਾਗ ਦਵੇਖ ਰੂਪ ਜਿਆ ਘਰ ਸੇ ਅਬ ਸੋ ਕਹਾ ਚਲੇ ਗਏ, ਹੇ ਮੇਰੇ ਰਿਦੇ ਰੂਪ

ਬਨ ਮੇ ਸਦਾ ਨਿਵਾਸ ਕਰਤੇ ਸੇ। ਅਰੁ ਸੁਭ ਗੁਨ ਰੂਪ ਮ੍ਰਿਗਾਵਲੀ ਕੋ ਮਾਰ। ਕੀ ਖਾਤੇ ਸੇ। ਪੁਨਾ ਪੰਚ ਕੋ ਸਰੂਪ ਕਿਵਾੜ ਜੋ ਅਣ ਹੋਤੇ ਸੇ, ਸੋ ਤਿਨ ਕੋ ਕੌਨ ਉਪਾੜ ਗਿਯਾ। ਹੇ ਗੁਰੋ, ਬੜਾ ਅਸਚਰਯ ਹੈ। ਅਰੋ ਆਜ ਮੈ ਹੇ ਗੁਰੋ, ਤੁਮਰੀ ਕ੍ਰਿਪਾ ਕਰ ਰਿਦ ਘਨ ਦੇਵ ਰੂਪ ਹੋ ਰਹਾ ਹੋਂ। ਤਾਂ ਤੇ ਆਪ ਧੰਨ ਹੋ, ਪੁਨਾ ਧੰਨ ਹੋ। ਹੇ ਸਵਾਤਮਾ ਇਤਨਾ ਕਾਲ ਮੈਨੂੰ ਤਿਆਗ ਕਰ ਤੂੰ ਕਿਥੇ ਰਿਹਆ। ਕੋਈ ਮੇਰੇ ਬਡੇ ਭਾਗ ਭਏ ਹੈ ਜਨਮਾਂਤਰੋਂ ਕੇ ਜਾ ਤੇ ਅਬ ਤੁਮਹਾਰਾ ਦਰਸ਼ਨ ਭਇਆ ਹੈ। ਹੇ ਸਵਾਤਮਾ ਤੇਰੇ ਬਿਨਾ ਮੈ ਕਿਸੀ ਅਰਥ ਨਹੀਂ ਸਾ, ਹੇ ਨਾਥ। ਅੰਰ ਪਰਮ ਅਨਾਥ ਹੋ, ਕੈਸੇ ਜੈਸੇ ਕੰਤ ਪਿਆਰੇ ਬਿਨਾ ਕਾਮਨੀ, ਚੰਦ ਬਿਨਾ, ਤ੍ਰਿਜਾਮਨੀ। ਵਰਖਾ ਬਿਨਾ ਧਰਤੀ ਨਹੀਂ ਸੋਭਾ ਪਾਵਤੀ। ਜਲ ਬਿਨਾ ਖੇਤੀ ਸਿੰਧ ਬਿਨਾ ਬੂੰਦ ਧਰ ਰੂਪ ਹੋ ਜਾਤੀ ਹੈ। ਤੈਸੇ ਬੂੰਦ ਤੇਰੇ ਬਿਨਾ ਮੈ ਕਿਸੀ ਅਰਥ ਨਹੀਂ ਸਾ, ਹੇ ਪਰਮ ਪਿਆਰੇ। ਤਾਂ ਤੇ ਅਬ ਤੂੰ ਮੈ ਮੈ ਤੂੰ ਭਯਾ ਹਾਂ। ਜੈਸੇ ਬੂੰਦ ਸਾਗਰ ਮੇ ਲੀਨ ਹੋ ਜਾਤੀ ਹੈ। ਤਥਾ ਮੈ ਤੇਰੇ ਮੈ ਲੀਨ ਭਯਾ ਹੋਂ। ਇਹ ਸਤਿ ਗੁਰਾਂ ਕੀ ਕ੍ਰਿਪਾ ਸੇ। ਜੈਸੇ ਲਵਣ ਕੀ ਪੁਤ੍ਰੀ ਨਦੀ ਮੈ ਗਈ ਸੋਈ ਰੂਪ ਹੋ ਰਹਿਤੀ ਹੈ ਪੁਨਾ ਨਹੀਂ ਖਬ੍ਰ ਲੈਂਸ਼ੋ ਰੈ ਕੇਤਾ ਥਾਹੁ ਹੈ ਤੈਸੇ ਗੁਰ ਕ੍ਰਿਪਾ ਤੇ ਸੋ ਸਰੂਪ ਮੇ ਲੀਨ ਭਯਾ ਹੋ। ਐਸੇ ਕਹਿ ਕਰ ਅਰ ਬਿਧਿਵਤ ਪੂਜਨ ਕਰ ਕੇ, ਗੁਰਾਂ ਕਾ, ਪੁਨਾ ਤੇ ਕਹਿਤ ਭਏ ਜੋ ਭਗਵਾਨ, ਮੈਂ ਕਿਛ ਨਹੀਂ। ਜੋ ਕਿਛ ਹੈ ਸੋ ਤੁਮ ਹੀ ਤੁਮ ਹੋ। ਐਸੇ ਕਹਿ ਕਰ ਡੰਡਵਤ ਵੰਦਨਾ ਕਰਤੇ ਭਏ। ਸਤਿਗੁਰਾਂ ਆਗੇ। ਜੋ ਕਿਛ ਹੈ ਸੋ ਤੁਮ ਹੀ ਤੁਮ ਹੋ। ਤਾਂ ਤੇ ਮੇਰੀ ਬੰਦਨਾ ਮਾਤ੍ਰ ਹੀ ਸੋਈ ਆਪ ਗ੍ਰਹਣ ਕਰੋ ਜਾਂ ਤੇ ਆਪ ਪੂਰਣ ਕਾਮ ਹੋ। ਇਤ ਸ੍ਰੀ ਭਗਤਿ ਪ੍ਰੇਮ ਪ੍ਰਕਾਸ ਗ੍ਰਿੰਥੇ ਪ੍ਰਹਬਾਦਾਂ, ਸੰਤ ਗੀਤਾ ਗੁਰ ਸਿਖ ਸੰਬਾਦੇ ਸਿਖ ਹੁਲਾਸ ਵਰਨਨੰ ਖਟ ਬਿੰਸਤ ਧਿਯਾਯ। ੨੬। ਸਿਖ ਬਾਚ ਹੇ ਗੁਰੋ ਜੀਵਨ ਮੁਕਤ ਆਪ ਤੋ ਬ੍ਰਹਮ ਸਰੂਪ ਹੋ ਰਹਾ ਹੈ। ਇਸ ਮੇਂ ਮੈਨੂੰ ਸੰਦੇਹੁ ਨਹੀ ਕੋਈ: ਦੇਹ ਇੰਦ੍ਰੇ ਸੰਘਾਤ ਕਰਮੋ ਕੀ ਕਿਆ ਦਸਾ ਹੋਤੀ ਹੈ ਸੋ ਕ੍ਰਿਪਾ ਕਰ ਕੇ ਕਹੋ। ਹੇ ਸੁਆਮੀ ਜੀ। ਅਬ ਇਹੁ ਯਦ ਕਿਰਤ ਹੀ ਸੰਦੇਹੁ ਹੈ। ਹੋਰ ਸਭ ਸੰਦੇਹੁ ਆਪ ਕੀ ਅਨੁਗ੍ਰਹੁ ਤੇ ਦੂਰ ਭਏ ਹੈਂ। ਗੁਰੋਵਾਚ। ਇਸ ਮੈ ਉਤਰ ਸ੍ਰੀ ਗੁਰ ਸਮਾਸੇ ਸੇ ਕਹ ਦੀਆ ਹੈ ਸ੍ਰੀ ਗੁਰ ਨਾਵੇਂ ਪਾਤਸ਼ਾਹੀ। "ਪਾਂਚ ਤਤ ਕੋ ਤਨ ਰਚਿਓ ਜਾਨਹੁ ਚਤੁਰ ਸੁਜਾਨ। ਜਿਹ ਤੇ ਉਪਜਿਓ ਨਾਨਕਾ ਲੀਨ ਤਾਹਿ ਮੈਮਾਨ"। ਚਤਰ ਸੁਜਾਨ ਵਿਸੇਸ਼ਣ ਇਸੀ ਕਰ ਦੀਆ ਹੈ। ਜੋ ਸਮਾਸ ਸੇ ਵਿਯਾਸ ਕਰ ਤੁਸਾਂ ਸਮਝ ਲੈਣਾ। ਪਾਂਚ ਤੱਤ ਸੇ ਦੇਹ ਉਤਪਤ ਭਯਾ ਸੀ, ਤਿਸੀ ਮੈ ਲੀਨ ਜਾਇ ਭਯਾ, ਹੇ ਬੁਧ ਵਾਨੋ। ਜਿਸ ਪੁਰਖ ਕੋ ਅਪ੍ਰੋਖ ਗਿਆਨ ਹੂਆ ਹੈ ਤਿਸੀ ਕੀ ਜੀਵਨ ਮੁਕਤ ਅਵਸਥਾ ਹੋ... ਜਬ ਤਨ ਤਿਆਗ ਕਰ ਵਿਦੇਹ ਮੁਕਤ ਹੋਤਾ ਹੈ। ਤਬ ਧੰਨ ਪਟ ਭੂਖਨ ਆਦਿ ਤੇ ਸਬੰਧੀ ਤਿ... ਕੇ ਲੈ ਜਾਤੇ ਹੈ। ਤਿਸ ਕੇ ਪੁਨ ਸੇਵਕ ਹੋ ਕਰ ਜੋ ਸੇਵਾ ਕਰਤੇ ਸੋ ਪੁਨ ਕੇ ਭਾਗੀ ਹੋਤੇ ਹੈਂ

ਪਾਪ ਰਰਨੇ ਤਲੇ ਕੋਟ ਆਦਿਕ ਜੋ ਗਮੇ ਹੈ। ਇਤਆਦੀ। ਪੁੰਨ, ਜਪ, ਪੂਜਾ, ਪਾਠ, ਸਨਾਨ, ਆਦੀ। "ਬ੍ਰਹਮ ਗਿਆਨੀ ਸਦਾ ਨਿਰਲੇਪ । ਜੈਸੇ ਜਲ ਮੈ ਕਮਲਅਲੇਪ"। ਤੀਨ ਪ੍ਰਕਾਰ ਕੇ ਜੋ ਕਰਮ ਸੇ ਸਿੰਚਤ, ਕ੍ਰਿਯੇਮਾਨ ਤੇ ਪ੍ਰਾਰਬਧ। ਸਿੰਚਤ ਕ੍ਰਿਯੇਮਾਨ ਤੋ ਗਿਆਨੀ ਕਰ ਭਸਮ ਹੋ ਗਏ। ਪ੍ਰਾਰਬਧ ਭੋਗਿਆਂ। ਖੈ ਹੋ ਗਏ। ਅਸਤਮਨੀ ਪਿਸਤਰੋਮ ਤ੍ਰਚਾ ਧਰਨੀ ਸੋਲੀਨ ਹੋ ਜਾਤੇ ਹੈ। ਪੁਨਾ ਸੁਕ੍ਰ ਤੇ ਰਕਤ ਪ੍ਰ ਸੇਵ ਲਾਲ ਪਿਤ ਸਲ ਮੈ ਸਮਾਵਤੀਆਂ ਭਈਆਂ। ਕ੍ਰੋਧ ਨਿੰਦ੍ਰਾ ਆਲਸ ਤ੍ਰਿਖਾ ਖੁਧਿਆ ਤਿਸ ਕੀ ਅਨਿਲ ਮੈ ਲੀਨ ਭਈ। ਪੁਨਾ ਚਲਨਾ ਬੋਲਨਾ ਉਛਲਨਾ ਪਸਰਨਾ ਸੰਕੋਚਣਾ ਇਹੁ ਪਵਨ ਮੈ ਗਵਨ ਭਏ। ਦਿਸ੍ਵਣ ਦਿਸਾ ਮੈ ਜਾਇ ਥਸੇ ਤ੍ਰਚਾ ਬ੍ਰਹਮੰਡ ਮੈ ਨਿਵਾਸੇ। ਚਖਸ਼ੂ ਭਾਨੂੰ ਮੈ। ਰਸਨਾ ਵਰਨ ਮੈ। ਨਾਸਕਾ ਅਸਨੀ ਸੁਤ ਮੈਂ। ਵਾਕ ਵਾਹਨੀ ਮੈ । ਕਰ ਇੰਦ੍ਰ ਮੈ । ਚਰਨ ਬਾਵਨ ਮੈ। ਇਹੁ ਜੋ ਕਾਰਜ ਸੇ ਸੋ ਸਭੀ ਅਪਣੇ ਅਪਣੇ ਕਾਰਨ ਮੈ ਜਾਇ ਲੀਨ ਭਏ। ਕੋਈ ਇਕ ਸਾਸਤ੍ਰਕਾਰ ਕਾਰਨੇ ਮੈ ਕਹਿਤੇ ਹੈ ਕੋਈ ਦੇਵਤਿਓ ਮੈ ਲੀਨ ਭਏ। ਕੋਈ ਇਕ ਸਾਸਤ੍ਰ ਕਾਰ ਕਹਿ ਦੇਤੇ ਹੈ ਇੰਦ੍ਰਓ ਕੀ। ਬਾਕੀ ਰਹਿਯਾ ਕੂਟਸਥ ਸੋ ਕੈਸਾ ਹੈ, ਨਾ ਤਿਸ ਮੈ ਉਦੇ ਹੈ ਨਾ ਤਿਸ ਮੈ ਅਸਤ ਹੈ। ਨਾ ਆਵਣਾ ਹੈ ਨਾ ਜਾਵਣਾ ਹੈ ਕਹੂੰ। ਸ੍ਰੀ ਗੁਰੂ ਵਾਕਯੰ। "ਨਾ ਕਿਛ ਆਇਬੋ ਨਾ ਕਿਛ ਜਾਇਬੋ ਰਾਮ ਕੀ ਦੁਹਾਈ"। ਵਾਸਤਵ ਤੇ ਕਹਿਆ ਹੈ। ਤਾਂ ਤੇ ਪ੍ਰਮ ਪ੍ਰਕਾਸ਼ ਜੋ ਪ੍ਰਮਾਤਮਾ ਹੈ। ਇਹੀ ਵਿਦੇਹੁ ਕੋ ਸਰੂਪ ਹੈ। ਇਸ ਮੈ ਰੰਚਕ ਮਾਤ੍ਰ ਭੀ ਭੇਦ ਨਹੀਂ। ਸਿਖ ਬਚਨ। ਹੇ ਭਗਵਨ, ਮੁਕਤੀ ਕੋਈ ਅਵਰ ਭੀ ਹੈ, ਅਥਵਾ ਇਹੀ ਹੈ। ਸੋ ਪ੍ਰਾਪਤਿ ਕੈਸੇ ਹੋਤੇ ਹੈ। ਸੋ ਕ੍ਰਿਪਾ ਕਰ ਕਹੋ, ਹੇ ਗੁਸਾਂਈ। ਗੁਰਬਚਨ। ਹੇ ਸਾਧ, ਚਾਰ, ਪ੍ਰਕਾਰ ਕੀ ਮੁਕਤੀ ਇਸ ਤੇ ਇਤ੍ਰ ਸਾਸਤ੍ਰਕਾਰੋਂ ਨੇ ਕਹੀ ਹੈ। ਸਲੋਕ (੧) ਸਮੀਪ (੨) ਸਰੂਪ (੩) ਸਾਜੁਜ (੪) ਇਹੁ ਸਲੋਕਿ ਜੋ ਹਰੀ ਕਾ ਲੋਕ ਹੈ, ਬੈਕੁੰਠ, ਤਿਸ ਮੈ ਰਹਿਣਾ। ਜੋ ਕੋਈ ਸੰਖ ਚਕ੍ਰ ਗਦਾ ਪਦਮਧਾਰੀ ਨਾਰਾਇਣ ਧਿਆਵੇ ਸੋ ਵੈਕੁੰਠ ਵਾਸ ਪਾਵੇ। ੧ । ਜੋ ਵੈਸਵਾ ਨਰ ਧਿਆਵੈ ਸੋ ਵਿਸ਼ਨ ਨਿਕਟ ਵਾਸ ਪਾਵੈ। ੨ । ਜੋ ਹਿਰਨ ਗਰਭ ਕਾ ਧਿਆਨ ਕਰੈ ਸੋ ਪਾਰਖਦ ਰੂਪ ਰਚਨ ਕੇ ਸਾਮ੍ਰਥ ਹੋਇ। ੩ । ਜੋ ਮਾਯਾ ਪਤੀ ਭਗਵਾਨ ਕੋ ਧਿਆਵੇ ਸੋ ਵੈਕੁੰਠ ਆਦਿਕ ਸੰਪੂਰਨ ਭੋਗ ਸਮ੍ਰਗ੍ਰੀ ਰਚਨ ਕੋ ਸਾਮਰਥ ਹੋਇ। ਲਖਮੀ ਕੋ ਸਤ ਕਮਣੀ ਭ੍ਰਿਗ ਲਤਾ ਬਿਨ ਸੋ ਹੋਇ। ਸਲੋਕ ਮੁਕਤੀ ਕੌਨ ਜੈਸੇ ਸਾਧ ਸਰਬਾਸੀ ਮੈ ਰਹਤੇ ਹੈ। ਸਮੀਪ ਮੁਕਤੇ ਕੌਨ, ਹਰੀ ਕੇ ਸਮੀਪ ਰਹਿਣਾ ਸਦਾ। ਜੈਸੇ ਗੁਰਮੁਖੋਂ ਕਾ ਬੁੰਗਿਓ ਮੈ ਨਿਵਾਸ ਹੈ। ਸਰੂਪ ਮੁਕਤੇ ਕੌਨ ਹਰੀ ਕਾ ਸਰੂਪ ਹੋਵ ਰਹਨਾ। ਮਨੀ ਕੋ ਸਤਕ ਨਾਮਾ ਪੁਨਾ ਪ੍ਰਿਗ ਲਤਾ ਚਿਹਨ ਤੇ ਲਛਮੀ ਏਨ ਸੇ ਰਹਤ ਵਿਸ਼ਨ ਰੂਪ ਹੋਇ ਵਿਚਰਤਾ ਹੈ। ਜੈਸੇ ਰਿਖੀ ਸਮਝਨੰ। ਸਾਜੁਜ ਮੁਕਤੀ ਕੌਨ। ਸਾਜੁਜ ਮੁਕਤੀ ਪਰਛੇਦੋਂ ਕੋ ਦੂਰ ਕਰਣੇ ਵਾਲੀ ਹੈ। ਜੈਸੇ ਸ੍ਰੀ ਹਰਮਿੰਦਰ ਸੁੰਦਰ ਬੈਠੇ ਪਰਮ ਸੁਧਿ ਅਧਿਕਾਰੀ ਜਗਿਆਸੂ ਗੁਰ ਸਬਦ ਕੋ ਸ਼੍ਰਵਣ ਕਰਿ ਜੈਸੇ ਉਹ ਹਰਿ ਗੁਰ ਕ੍ਰਿਪਾ ਤੇ ਸਾਂਤ ਸਰੂਪ ਹੋ

ਜਾਵੇ। ਸੋ ਇਹੁ ਚੌਥੀ ਮੁਕਤੀ ਹੈ। ਹੇ ਭਾਈ। ਇਹੁ ਤੋ ਹੈ ਸਰਗੁਣ ਮੁਕਤੀ। ਤੇ ਵਿਦੇਹ ਮੁਕਤੀ ਹੈ ਜੀਵਨ ਮੁਕਤੀ ਅਵਸਥਾ ਕੀ ਨਿਰਗੁਣ ਮੁਕਤੀ ਹੈ। ਸੋ ਅਪੋਖ ਗਿਆਨ ਕਰ ਹੋਤੀ ਹੈ। ਤੇ ਸਰਗੁਣ ਮੁਕਤੀ ਵਿਧ ਭਗਤੀ ਕਰ ਪ੍ਰਾਪਤਿ ਹੋਤੀ ਹੈ। ਸੋ ਸੁਨੋ ਮਨ ਕਨ ਲਾਇ ਕਰਿ। ਸ੍ਰਵਣੀ (੧) ਕੀਰਤਨ (੨) ਸਿਮ੍ਰਨ (੩) ਅਰਚਨ (੪) ਬੰਦਨਾ (੫) ਪਾਦਸੇਵਨ (੬) ਦਾਸਤ ਭਾਵ (੭) ਸੱਖਿਤ ਭਾਵ (੮) ਅਰਪਨ (੯)। ਰਾਜਾ ਪ੍ਰੀਖਤ ਹਰੀ ਜਸ ਸ੍ਰਵਣ ਸੇ ਮੁਕਤ ਭਯਾ।ਸਿਖ ਵੱਚ । ਹੇ ਭਗਵਨ, ਰਾਜਾ ਪ੍ਰੀਖਤ ਕੇ ਜਨਮ ਅਰ ਸ੍ਰਵਣ ਕੀ ਕਥਾ ਕੈਸੀ ਹੈ ਸੋ ਕ੍ਰਿਪਾ ਕਰ ਕਹੋ। ਗੁਰੋਵਾਚ; ਮਹਾਰਾਜਾ ਪ੍ਰੀਛਤ ਜੀ ਅਰਜਨ ਕੇ ਪੋਤਰੇ ਹੋਏ ਹੈ। ਸੋ ਰਾਜਾ ਪ੍ਰੀਛਤ ਜੀ ਕਾ ਜਨਮ ਅਰ ਜਿਸ ਪ੍ਰਕਾਰ ਭਗਵਾਂਨ ਨੇ ਰਖਯਾ ਕਰੀ ਹੈ ਅਰ ਜੈਸੀ ਪ੍ਰਮੇਸਵਰ ਜੀ ਕੇ ਨਾਮ ਔਰ ਜਸ ਸ੍ਰਵਣ ਮੈ ਪ੍ਰੀਤੀ ਹੋਈ ਹੈ ਸੋ ਸੰਖੇਪ ਤੇ ਬ੍ਰਿਤਾਂਤ ਐਸੇ ਹੈ। ਜਿਸ ਕਾਲ ਮੈ ਮਹਾ ਭਾਰਥ ਕੇ ਯੁਧ ਕਾ ਅੰਤ ਆਇਆ ਤਾਂ ਦ੍ਰੋਪਤੀ ਕੇ ਪੁਤ੍ਰ ਪਾਂਚ ਤਿਨਾ ਕੋ ਦ੍ਰੁਣਾ ਚਾਰਯਾ ਕਾ ਪੁਤ੍ਰ ਅਸ਼ਵਸ਼ਥਮਾ ਮਾਰਤ ਭੇਇਆ, ਰਾਤ੍ਰ ਕੇ ਸਮੇ ਜਬ ਆਇ ਦਿਨ ਉਦੇ ਹੂਆ ਤਬ ਅਰਜਨ ਸੇ ਆਦਿਕ ਲੈ ਕੇ ਪੰਜ ਪਾਂਡਵ ਅਪਣੇ ਪੁਤ੍ਰ ਕੋ ਮ੍ਰਿਤੁਯਾ ਹੂਆ ਦੇਖ ਕਰ ਅਰ ਕ੍ਰੋਧ ਕਰ ਕੇ ਇਕ ਰਾਤ ਅਸ਼ਵਸਥਾਮਾ ਕੋ ਕੋਂਸੇ ਪਕੜ ਕਰ ਧਰਮ ਪੁਤ੍ਰ ਮਹਾ ਰਾਜਾ ਯੁਧਿਸਟਰ ਕੇ ਪਾਸ ਲਿਆਏ। ਤਬ ਧਰਮ ਪੁਤ੍ਰ ਨੇ ਕਹਾ ਹੇ ਦ੍ਰੁਪਤੀ ਤੇਰੇ ਪੁਤ੍ਰ ਕੇ ਮਾਰਨੇ ਵਾਲੇ ਕੋ ਤੂੰ ਕਹੇ ਸੋ ਸਜਾ ਦੇਵੀਏ। ਤਬ ਪਰਮ ਦਯਾਵਤੀ ਦ੍ਰੋਪਤੀ ਕਹਿਣੇ ਲਗੀ। ਹੇ ਸੁਆਮੀ, ਇਸ ਬ੍ਰਹਮਣ ਅਸਵਥਾਮਾ ਆਪ ਕੇ ਨਿਮਕ ਖਾਨੇ ਵਾਲੇ ਨੇ ਧਰਮ ਸੇ ਬੇਮੁਖ ਹੋ ਕਰ ਮੇਰੇ ਪੁਤ੍ਰ ਕੋ ਮਾਰਾ ਹੈ। ਸੋ ਅਬ ਮੇਰੇ ਪੁਤ੍ਰ ਤੋ ਜੀਵਤੇ ਨਹੀ। ਅਬ ਇਸ ਬ੍ਰਹਮਣ ਅਸਵਥਾਮਾ ਗੁਰੂ ਕੇ ਪੁਤ੍ਰ ਕੋ ਛੋੜ ਦਿਓ। ਜਬ ਐਸੇ ਦ੍ਰੁਪਤੀ ਨੇ ਕਹਾ ਤਬ ਭਗਵਾਨ ਕ੍ਰਿਸਨ ਦੇਵ ਕਹਤੇ ਭਏ। ਹੇ ਭੀਮਸ਼ੇਨ, ਇਸ ਪਾਪੀ ਕੇ ਮਾਰਨੇ ਕਾ ਪ੍ਰਣ ਕੀਆ ਥਾ ਤਾਂ ਤੇ ਸੁਕਾ ਨਾ ਜਾਵੇ। ਇਸ ਕਾ ਮਥਾ ਪਾੜ ਕੇ ਬੀਚ ਸੇ ਮਨੀ ਕਾਢ ਲੇਵਹੁ। ਤਬ ਤੈਸੇ ਹੀ ਭਗਵਾਨ ਕੇ ਵਚਨ ਮਾਨ ਕਰ ਮਸਤਕ ਪਾੜ ਕਰ ਮਣੀ ਨਿਕਾਲ ਲੀਨੀ, ਭੀਮ ਸੈਨ ਨੇ ਅਰ ਛਾਡ ਦੀਆ। ਮਹਾ ਰਾਣੀ ਦ੍ਰੋਪਤੀ ਕੇ ਵਚਨ ਸੇ।ਤਿਸ ਜੋ ਅਨੰਤਰ ਛੂਟਾ ਹੂਆ ਭੀ ਦ੍ਰੋਪਤੀ ਕੇ ਉਪਕਾਰ ਕੋ ਭੁਲਾ ਕਰ ਦ੍ਰੋਪਦ ਕੀ ਨੁਖਾ ਜਿਸ ਕਾ ਨਾਮ ਉਤ੍ਰਾ ਹੈ ਤਿਸ ਕੋ ਗਰਭਵਤੀ ਜਾਨ ਕੇ ਮੰਤ੍ਰ ਪੜ ਕਰ ਬ੍ਰਹਮ ਅਸਤ੍ਰ ਚਲਾਇਆ। ਜੋ ਗਰਭ ਮੈ ਭੀ ਰਹਿਣਾ ਨਾ ਪਾਵੇ ਦ੍ਰੋਪਤੀ ਕਾ ਵੰਸ ਹੀ ਨਿਰਮੂਲ ਹੋ ਜਾਵੇ। ਬੜਾ ਅਸਚਰਜ ਹੈ। ਕਹਾਂ ਦਯਾਵੰਤੀ ਦ੍ਰੋਪਤੀ ਜਿਸ ਨੇ ਮਰਨੇ ਤੇ ਬਚਾਇਆ ਕਹਾਂ ਦੁਸਟ ਸੁਭਾਵ ਵਾਲਾ ਬ੍ਰਹਮਣ ਉਪਕਾਰੀ ਸਾਥ ਅਪਕਾਰੀ ਕਰੇ। ਪਰ ਜਿਸ ਕਾ ਰਾਖਾ ਅੰਤਰਜਾਮੀ ਹੋਵੇ ਤਿਸ ਕੋ ਕੌਣ ਮਾਰੇ। ਗੁਰਵਾਕਿਯੰ । 'ਜਿਸ ਕਾ ਤੂੰ ਰਖਵਾਲਾ ਮਾਰੇ ਤਿਸੇ ਕਉਣਾ'। ਤਿਸ /ਬ੍ਰਹਮ ਅਸਤ੍ਰ ਕੇ ਚਲਾਵਣੇ ਕਰ ਉਤ੍ਰਾ ਪੀੜਤ ਹੁਈ। ਅੰਤ੍ਰਜਾਮੀ ਕੀ ਅਰਾਧਨਾ

ਕਰਤੀ ਭਈ। ਜੋ ਹੇ ਵਿਸਨ, ਤੂੰ ਹੀ ਮੇਰੇ ਉਦਰ ਮੇ ਬਾਲਕ ਕੀ ਰਖਿਆ ਕਰਨੇ ਵਾਲਾ ਹੈ।
ਆਪ ਬਿਨਾ ਔਰ ਕੋਈ ਸਮਰਥ ਨਹੀਂ ਆਪ ਕੀ ਸਰਣ ਹਾਂ। ਐਸੇ ਪ੍ਰਾਰਥਨਾ ਸੁਣ ਭਗਵਾਨ ਸੁਦਰਸਨ
ਚਕ੍ਰ ਕੋ ਲੀਏ ਉਤ੍ਰਾ ਕੇ ਚਾਰੋਂ ਤਰਫ ਕੋ ਰਖਿਯਾ ਕਰਤੇ ਭਏ। ਅਰ ਅਸਵਥਾਮਾ ਕੇ ਬ੍ਰਹਿਮ ਅਸਤ੍ਰ
ਕੋ ਨਿਸਫਲ ਕਰਤੇ ਭਏ। ਤਿਸ ਸਮੇ ਰਾਜਾ ਪ੍ਰੀਛਤ ਕਾ ਜਨਮ ਹੂਆ। ਤਬ ਜਨਮ ਸੇ ਲੇ ਕਰ
ਗਰਭ ਮੇਂ ਰਖਿਯਾ ਕਰਨੇ ਵਾਲੀ ਮੂਰਤੀ ਸਿਆਮ ਸੁੰਦ੍ਰ ਮੇ ਮਨ ਕੋ ਜੋੜਤੇ ਭਏ। ਅਰ ਦਿਨ ਦਿਨ
ਮੇ ਭਗਵਾਨ ਕੇ ਜਸ ਮੇ ਅਧਿਕ ਸੇ ਅਧਿਕ ਪ੍ਰੀਤੀ ਅਰ ਸਰਬ ਆਯੂ ਰਾਮ ਨਾਮ ਕੀਰਤਨ ਕੇ ਸ੍ਰਵਣੀ
ਹੋਤੇ ਭਏ। ਜਬ ਰਾਜਾ ਪਰੀਛਤ ਜੀ ਨੇ ਅਪਨੇ ਸ੍ਰੀਰ ਕਾ ਅੰਤ ਜਾਨਿਆ। ਤਬ ਸ੍ਰੀ
ਬਿਆਸ ਜੀ ਕੇ ਪੁਤ੍ਰ ਸੁਖ ਦੇਵ ਜੀ ਕੋ ਬੁਲਾਏ ਕਰ ਅਤ ਬਡੇ ਸਤਕਾਰਕਰ ਸ੍ਰੀਮਤ ਭਾਗਵਤ
ਕਥਾ ਸਪਤਾਹ ਸੁਨਨੇ ਲਾਗੇ। ਸੁਕਦੇਵ ਜੀ ਬਡੇ ਪ੍ਰੇਮ ਸੇ ਸੁਣਾਵਤੇ ਹੈ। ਜਬ ਪਾਂਚ ਦਿਨ ਹੂਏ
ਸੁਨਾਤੇ ਤਬ ਸੁਕ ਜੀ ਬਿਚਾਰਤੇ ਭਏ ਕਿ ਦੇਖੀਏ ਰਾਜਾ ਕਾ ਮਨ ਕਥਾ ਸ੍ਰਵਣ ਮੇ ਹੈ ਕਿ ਮਾਰਨੇ
ਕੀ ਚਿਤਾ . ਮੇ ਲਗਾ ਹੈ। ਐਸੇ ਵਿਚਾਰ ਕਰ ਕਥਾ ਕਰਨੇ ਸੇ ਚੁਪ ਹੋ ਗਏ। ਤਬ ਉਸੀ ਵਕਤ
ਨੀਰ ਤੇ ਵਿਛੜੀ ਹੋਈ ਮਛਲੀ ਕਥਾ ਸ੍ਰਵਣ ਤੇ ਬਿਨਾ ਪ੍ਰਾਣੋ ਕਾ ਤਿਆਗ ਕਰਤੇ ਭਏ ਰਾਜਾ ਜੀ।
ਐਸੀ ਦਸਾ ਦੇਖ ਕਰ, ਰਾਜਾ ਜੀ ਕੀ, ਸੁਕਦੇਵ ਜੀ ਅਸਚਰਜ ਕੋ ਪ੍ਰਾਪਤਿ ਹੋਏ। ਪੁਨਾ ਕਥਾ ਕਰਨੇ
ਲਾਗੇ। ਤਬ ਜੈਸੇ ਜਲ ਕੀ ਪ੍ਰਾਪਤੀ ਕਰ ਮੂਰਛਿਤ ਮਛਲੀ ਉਠ ਖੜੀ ਹੋਵੈ, ਐਸੇ ਹੀ
ਰਾਜਾ ਪਰੀਛਤ ਜੀ ਸਾਵਧਾਨ ਹੋਤੇ ਭਏ । ਐਸੇ ਪਰਮ ਪਿਆਰੇ ਭਗਵਾਨ ਕੇ ਰਾਜਾ ਪਰੀਖਤ ਜੀ
ਹੋਤੇ ਭਏ ਸੋ ਪਰਮ ਭਗਤ ਭਗਵਾਨ ਕੇ। ਜਾਤੇ ਹਰੀ ਜਸ ਸ੍ਰਵਣ ਸੈ ਮੁਕਤ ਭਏ ਹੈ। ੧ ।
ਨਾਰਦ ਜੀ ਬੀਨਾ ਬਜਾਇ ਗਾਇ ਕਰ ਰਾਗ ਰਤਨ ਹਰੀ ਕੀ ਕੀਰਤਿ ਕਰਿ ਸੋ ਮੁਕਤ ਭਏ। ੨ ।
ਸ੍ਰੀ ਪ੍ਰਹਿਲਾਦ ਭਗਤ ਰਾਜਾ ਜੀ ਹਰੀ ਨਾਮ ਸਿਮਰਨ ਸੇ ਮੁਕਤੀ ਹੁਏ। ੩ । ਧੂਪ ਦੀਪ
ਪੁਸਪਾਦਿ ਅਰ ਚੂਨ ਕਿਆਂ ਪੂਜਨ ਸੇ ਰਾਜਾ ਪ੍ਰਿਥੂ ਪਰ ਪੁਰਖ ਹੋਣਾ ਸ੍ਰੀ ਭਗਵਾਨ ਭਏ ਹੈ। ਹੇ ਭਾਈ,
ਸੋ ਐਸੇ ਮੁਕਤ ਭਏ। ੪ । ਬੰਦਨਾ ਭਗਤੀ ਸ੍ਰੀ ਅਕ੍ਰੂਰ ਜੀ ਕਰਤੇ ਭਏ। ਜਹਾਂ ਭਗਵਾਨ ਕੇ
ਚਰਨੋ ਕਾ ਚਿੰਨ ਦੇਖਹਿ ਤਹਾਂ ਡੰਡਵਤ ਪ੍ਰਨਾਮ ਕਰਹਿ। ਤਿਸ ਕਰ ਸੋ ਮੁਕਤ ਭਏ। ੫ ।
ਪਾਦ ਸੇਵਨ ਕਿਯਾ, ਨਾਰਾਇਣ ਕੇ ਚਰਨ ਕਮਲ ਕਰ ਕਮਲੋ ਲਡਾਇਮਾਨ ਕਰਿ ਕਮਲਾ ਜੀ
ਸਿੰਧ ਸੁਤਾ ਹੈ। ਜੋ ਮੁਕਤਿ ਰੂਪ ਹੋਈ। ੬ । ਭ੍ਰਿਤ ਭਾਵ ਕਉ ਭਜ ਕਰ ਸ੍ਰੀ ਹਨੂਮਾਨ
ਜੀ ਮਹਾਬੀਰ ਰਣਧੀਰ ਜੀ ਮੁਕਤ ਹੂਏ। ੭ । ਆਤਮ ਸਮਰਪਣ ਸੇ ਸਬੀ ਬਲੀ ਰਾਜਾ ਮਹਾਰਾਜ
ਉਦਾਰ ਪੁਰਸੋਂ ਕੇ ਮੁਕਟ ਮਨੀ ਜੋ ਮੁਕਤ ਸਰੂਪ ਹੋਏ। ੮ । ਸਖੱਤ ਜੋ ਮ੍ਰਿਤ ਭਾਵ ਹੈ ਤਿਸ ਮਿਤ੍ਰ
ਭਾਵ ਕੋ ਭਜ ਕਰ ਅਰਜਨ ਜੀ ਪੁਨਾ ਗੋਬਿੰਦ ਸੁਆਮੀ ਜੀ ਸੋ ਮੁਕਤ ਹੂਏ। ੯ । ਸਿਖ ਪ੍ਰਸਨ।
ਹੇ ਗੁਰੋ, ਗੋਬਿੰਦਾ ਜੀ ਕਥਾ ਕੈਸੀ ਹੈ। ਸੋ ਮੁਝੇ ਕਹੋ। ਗੁਰੋਵਾਚ। ਸ੍ਰੀ ਗੋਬਿੰਦ ਸੁਆਮੀ
ਜੀ ਸ੍ਰੀ ਬਿੰਦ੍ਰਾ ਬਨ ਮੇ ਸ੍ਰੀ ਕ੍ਰਿਸਨ ਭਗਵਾਨ ਕੇ ਰਣ ਛੋਰ ਜੀ ਸਖਾ ਭਏ ਹੈ। ਜੈਸੇ ਅਰਜਨ ਜੀ।
ਗੋਬਿੰਦ ਸਵਾਮੀ ਜੀ ਬਾਲਕ ਅਵਸਥਾ ਸੇ ਪੁਨਾ ਭਗਵਾਨ ਭੀ ਬਾਲ ਰੂਪ ਹੋਕਰ ਤੈਸੇ ਖੇਲ ਖੇਲਹਿ

ਤਿਸ ਸਾਥ। ਏਕ ਸਮੇ ਬਾਜੀ ਆਪੋ ਆਪਣੀ ਲਾਇ ਕਰੀ ਈਟੀ ਡੰਡਾ ਕੀ ਖੇਲ ਖੇਲਤੇ ਥੇ।
ਤਾਂ ਸ੍ਰੀ ਕ੍ਰਿਸ਼ਨ ਜੀ ਅਪਣੀ ਬਾਜੀ ਜੀਤ ਕਰ ਤਿਸ ਕੇ ਕੰਧਿਆਂ ਤੇ ਅਰੂਢ ਹੋ ਕਰ ਤਾਂ ਜਾਂ...
ਜਹਾਂ ਤੀਕ ਸੰਕੇਤ ਸੀ। ਪੁਨਾ ਜਬ ਤਿਸ ਕੀ ਬਾਰੀ ਆਈ ਤਬ ਭਗਵਾਨ ਕੇ ਭੋਗ ਕਾ ਵੇਲਾ
ਹੂਆ। ਐਸੇ ਜਾਣ ਕਰ ਆਪ ਤਾਂ ਦੌੜ ਗਏ, ਆਪਣੇ ਮੰਦਰ ਮੇਂ। ਤਿਸ ਕੇ ਮਨ ਮੇਂ ਬਡਾ
ਕੋਪ ਆਇਆ ਜੋ ਦੇਖ ਇਸ ਕਾਲੇ ਕਾ ਕੌਤਕ ਜੋ ਅਪਣੀ ਬੇਰ ਭਾਗ ਗਿਆ। ਤਬ ਕੋਪ ਸੇ
ਈਟੀ ਭਗਵਾਨ ਕੀ ਛਾਤੀ ਕੇ ਬੀਚ ਆਇ ਮਾਰੀ ਤੇ ਕਹਾ ਮੇਰੀ ਬੇਰ ਤੇਨੂੰ ਘਰ ਯਾਦ ਆਇ
ਗਿਆ ਹੈ। ਐਸੇ ਬੇਅਦਬੀ ਦੇਖ ਕਰ ਪਾਂਡੇ ਤਿਸ ਬਾਲਿਕ ਕਉ ਮਾਰਤੇ ਭਏ। ਸਭੈ ਮਿਲ ਕੇ।
ਤਾਂ ਸੋ ਤਾਲ ਮਾਰਗ ਜੀ ਤਿਸ ਪਰ ਜਾਇ ਬੈਠੇ। ਜੋ ਜਬ ਆਵੇਗਾ ਕ੍ਰਿਸ਼ਨ ਇਸ ਮਾਰਗ ਮੇ
ਤਬ ਬਾਜੀ ਲੇਵੇਗਾ ਤੇ ਮਾਰੇਗਾ ਭੀ। ਤਾਂ ਭਗਵਾਨ ਡਰੇ ਤਿਸ ਸੇ ਅਰ ਭੋਗ ਨਾ ਲਾਗੇ।
ਤਬ ਪਾਂਡੇ ਬੇਨਤੀ ਕਰਤ ਭਏ। ਹੇ ਭਗਵਨ ਹਮਾਰੈ ਮੇ ਕਿਆ ਅਵਗੁਨ ਹੈ। ਤਾਂ
ਆਪ ਸਭ ਬਾਰਤਾ ਤਿਨ ਕੀ ਕਹ ਦੀਨੀ, ਖੇਲ ਕੀ। ਪੁਨਾ ਕਹਾ ਜੋ ਤੁਸਾਂ ਮਾਰਿਆ ਹੈ ਸੋ
ਅਬ ਮੁਝ ਕੋ ਮਾਰੇਗਾ। ਤਾਂ ਤੇ ਅਬ ਤਿਸ ਕੋ ਮਨਾਵੋ। ਤਬਹਿ ਹੈਰਾਨ ਹੋ ਕਰ ਤਿਸ ਕੋ ਮਨਾਵਤੇ
ਭਏ, ਇਕਤ੍ਰ ਹੋ ਕਰ, ਤਿਸ ਕੋ ਮਸਤਕ ਟੇਕ ਕੇ ਅਰ ਸੁੰਦ੍ਰ ਭੋਜਨ ਭਗਵਾਂਨ ਕੇ ਥਾਲ ਕੇ
ਖਵਾਏ। ਤਬ ਭਗਵਾਨ ਤਿਸ ਕੋ ਗਲਵਕੜੀ ਪਾਇ ਕਰ ਕਹਿਤ ਭਏ। ਜੋ ਹੁਣ ਤਾਂ ਮੈਨੂੰ
ਨਾ ਮਾਰੇਗੀ, ਹੇ ਮਿਤ੍ਰ। ਸੋ ਭੀ ਪ੍ਰਸਨ ਹੂਆ। ੧ । ਪੁਨਾ ਔਰ ਪ੍ਰਸੰਗ ਇਨ ਕਾ।
ਇਕ ਸਮੇ ਮਾਤਾ ਇਨ ਕੀ ਭੋਜਨ ਤਿਆਰ ਕਰਤੀ ਭਈ ਇਨ ਕੇ ਲੀਏ। ਤਾ ਇਹ ਕਹ...
ਮਾਇ ਮੇ ਸੋਰ ਹੋਇ ਆਵਾ। ਜਬ ਇਹ ਪੁਰੋਤੇ ਜਾਇ ਬੈਠੇ। ਤਾ ਭਗਵਾਨ ਇਨ ਕੇ ਲਈ
ਅਰ ਕੀਆਂ ਖਖੜੀਆਂ ਮਾਰਨ। ਜੋ ਇਨ ਕੋ ਮਦਾਨ ਭੀ ਫਿਰਨਾ ਨਾ ਮਿਲਿਆ ਅਤੀ ਤਾਂ
ਤਬ ਗੋਵਿੰਦ ਭੀ ਕੋਪ ਕਰ ਲਗੇ ਮਾਰਨ ਖਖੜੀਆਂ। ਐਸੀ ਪਰਤ ਕਰ। ਬਹੁਤ ਕਾਲ ...
ਖੇਲਤੇ ਅੰਤ ਕੋ ਭਗਵਾਨ ਤੇ ਭਾਜ ਗਏ ਅਪਨੇ ਮੰਦ੍ਰ ਕਉ। ਤੇ ਤਿਸ ਕੀ ਮਾਤਾ ਟੋਲਤੀ ਫਿਰੇ
ਬਨ ਮੇ। ਤਬ ਪੁਤ੍ਰ ਕੋ ਦੇਖ ਕਰਿ ਕਹਤ ਭਈ ਜੋ ਤੈ ਏਤੀ ਬੇਰ ਕਹਾਂ ਲਾਈ, ਹੇ ਪੁਤ੍ਰ! ਤਬ
ਸੋ ਕਹਤ ਭਯਾ ਸੋ ਕ੍ਰਿਸ਼ਨ ਮੈਨੂੰ ਮਿਲ ਗਯਾ ਬਨ ਮੇ ਤੇ ਖਖੜੀਆਂ ਕੀ ਚੋਟ ਲਗਾ ਕਰਕੇ।
ਤਬ ਮੈ ਨੇ ਭੀ ਤਿਸ ਕੋ ਮਾਰਾ। ਤਬ ਤਿਸ ਕੋ ਭਜਾਇ ਕਰ ਆਇਆ ਹਾਂ। ਤੋ ਸੁਨ ਕਰ
ਅਸਚਰਜ ਭਈ ਜੋ ਇਹੁ ਕਿਆ ਬਾਰਤਾ ਕਰਤਾ ਹੈ, ਬਾਲਕਾ। ਜਾਂ ਤੇ ਸੈਂਕੜੇ ਸਾਲ ...
ਪੁਰੀ ਕੇਉ ਸਿੰਧ ਮੇ ਸਮਾਇਆ ਭਏ ਹੈਂ, ਸ੍ਰੀ ਕ੍ਰਿਸ਼ਨ ਸਹਤ। ਐਸੇ ਭਗਵਾਨ ਕੀ ...
ਲੀਲਾ ਭਗਤੋਂ ਸਾਥ ਸਖਾ ਭਾਵ ਸੇ ਹੈ, ਹੈ ਭਾਈ। ਐਸੇ ਸੋ ਮੁਕਤ ਹੈ। ੨
ਨਿਰਦੋਵ ਜੋਗ ਵਵੇਕ ਆਦਿਕ ਸੇ ਸਭ ਸਾਧਨ ਹੈ ਇਨ ਕੇ ਫਲ ਕੀ ਅੰਮ੍ਰਿਤ ਰੂਪ ...
ਪਰਮ ਰੂਪ ਭਗਤੇ ਜਿਨ ਕੇ ਰਿਦੇ ਭੂਮੀ ਮੇ ਹੈ ਧੰਨ ਤੇ ਪ੍ਰਸ ਹੈਂ। ਜੋ ਇਸ ਵਲੀ ਕਉ
ਕ੍ਰਿਆ ਲਾਵਤਾ ਹੈ ਜੋ ਅਸਟ ਪਹਰ ਠਹਰੀ ਕੇ ਸਿਮਰਨ ਕੀ ਰੁਚੀ ਅਧਿਕ ਲਗੀ ...
ਜੋ ਐਸੇ ਪੁਰਸੋਤਮ ਪੁਰਸ ਹਰੀ ਕਉ ਸਿਮਰ ਕਰ ਹਰੀ ਕੇ ਲੋਕ ਮੇ ਹਰੀ ਕਉ ਪ੍ਰਾਪਤਿ ...

ਗੋਬਿੰਦ ਕਾ ਸਿਮਰਨ ਮੁਕਤੇ ਕਾ ਪਾਧਰੀ ਪੰਥ ਹੈ। ਤਿਸ ਪਰ ਨਿਗਮੋ ਅਰ ਆਗਮੋ ਕਾ ਸਿਧਾਂਤ ਭੀ ਏਹ ਹੈ। ਪੁਨਾ ਗੁਰੂ ਜੀ ਕਾ ਬਾਕ। "ਖੋਜਤ ਖੋਜਤ ਤਤ ਬੀਚਾਰਿਓ ਦਾਸ ਗੋਬਿਦ ਪਰਾਇਣ। ਅਬਿਨਾਸੀ ਖੇਮ ਚਾਹੇ ਜੇ ਨਾਨਕ ਸਦਾ ਸਿਰ ਨਾਰਾਇਣਾ"। ਅਬਨਾਸੀ ਕਹੀਏ ਅਬਨਾਸੀ ਸੁਖ ਸੰਸਾਰ ਕੇ ਸੁਖ ਪ੍ਰਾਪਤ ਹੋ ਕਰ ਪੁਨਾ ਬਿਨਸ ਜਾਤੇ ਹੈ, ਬਿਜਲੀ ਵਤ। ਤਬ ਜੀਵ ਦੁਖੀ ਹੋਤਾ ਹੈ। ਤਿਸ ਤੇ ਸ੍ਰੀ ਗੁਰੂ ਜੀ ਕਹਿਤੇ ਹੈ। ਹੇ ਭਾਈ, ਸਦਾ ਸੁਖੋ ਕੀ ਇਸਥਿਤੀ ਚਾਹੁਤਾ ਹੈ ਤਾਂ ਨਾਰਾਇਣ ਜੀ ਕਾ ਸਿਮਰਨ ਕਰ। ਦ੍ਰਿਸਟਾਂਤ ਬ੍ਰਾਹਮਣ ਕੇ ਬਾਲਕ ਕਾ। ਇਹੁ ਦ੍ਰਿਸਟਾਂਤ ਜੋ ਮੈ ਕਹਾ ਹੈ. ਕਿਸੀ ਬ੍ਰਹਮਣ ਕਿਉ ਕਿਸੀ ਉਦਾਰ ਪੁਰਖ ਨੇ ਦੁਧ ਚਾਵਲ ਲਿਆਇ ਦੀਏ, ਭ੍ਰੋਜਨ ਲੀਏ ਮਿਸ਼ਟਾਨ ਸਰ...
ਸੋ ਅਪਨੇ ਪੁਤ੍ਰ ਕੋ ਛੂਚਾਇ ਦੇਤੇ ਭਏ। ਸੋ ਬ੍ਰਹਮਣ ਬ੍ਰਹਮਣੀ ਪਰਮ ਨਿਰਧਨ ਸੇ। ਤਬ ਅਗਲੇ ਭਲਕੇ ਸੋ ਬਾਲਕ ਆਇ ਮਾਤਾ ਪਿਤਾ ਸੇ ਭੋਜਨ ਮਾਂਗਤਾ ਭਇਆ। ਤਬ ਉਸ ਕੋ ਕੋਧਰੇ ਕੀ ਰੋਟੀ ਸੋ ਦੇਤੇ ਭਏ। ਤਬ ਸੋ ਬਾਲਕ ਕਹਤ ਭਯਾ। ਜੋ ਮੋ ਕੋ ਭੋਜਨ ਦੂਧ ਚਾਵਲ ਕਾ ਜੋ ਦੀਆ ਥਾ ਕਾਲ ਸੋ ਦੇਵਹੁ, ਹੇ ਮਾਤ ਪਿਤਾ। ਤਬ ਸੋ ਕਹਤ ਭਏ ਹੇ ਪੁਤ੍ਰ, ਉਹ ਭੋਜਨ ਤਾਂ ਸਦਾ ਸਿਵਜੀ ਕੇ ਪਾਸ ਹੈ। ਹਮਾਰੇ ਪਾਸ ਤੋ ਨਹੀਂ ਹੈ। ਜੇ ਕਰ ਤੈਂ ਓਹੀ ਭੋਜਨ ਤਖਾਵਣਾ ਹੈ ਤਾਂ ਸਿਵਜੀ ਸੇ ਮਾਂਗੋ। ਤਬ ਸੋ ਬਾਲਕ ਅੰਨ ਜਲਿ ਤਿਆਗ ਕਰ ਇਕੰਤ ਹੋ ਕਰ ਕਹਿਨੇ ਲਗਾ ਜੋ ਓਹ ਭੋਜਨ ਸਿਵਜੀ ਦੇਵੈਗੇ ਤੌਹੀ ਖਾਵੈਗਾ। ਤਬ ਅੰਤਰਜਾਮੀ। ਭਗਵਾਨ ਸਿਵਜੀ ਤਤਕਾਲ ਪ੍ਰਸੰਨ ਹੋਤ ਭਏ, ਭੋਲੇ ਭਾਇ, ਬਾਲਕ ਸਿਸ਼ਰਾ ਦੇਖ ਕਰਿ। ਅਰ ਕਹਤ ਭਏ ਬੰਬ੍ਰਹੀ।
"ਹੇ ਬਾਲਕ ਮਨ ਬਾਂਛਤ ਵਰ ਮਾਂਗ ਲੈ ਮੇਰਾ ਨਾਮ ਸਿਵ ਹੈ"। ਤਬ ਨਮਸਕਾਰ ਕਰ ... ਲਗਾ ਹੇ ਸ੍ਰੀ ਤ੍ਰਿਖਤ ਜੀ, ਮੁਝੇ ਚਾਵਲ ਅਰ ਦੂਧ ਭੋਜਨ ਮਿਲੇ। ਤਬ ਹੱਸ ਕਰ ਗਿਰਜਾ ਕੇ ਪਤੀ ... ਭਏ: ਹੇ ਬਾਲਕ, ਇਹੁ ਤੁਛ ਬਾਰਤਾ ਹੈ ਤੇ ਨੇ ਮਾਂਗੀ ਹੈ। ਮੈ ਤੋ ਸਿਵ ਹੂ ਕੋਈ ਅਧਕ ਵਰ ਮਾਂਗ ਲੇਵੇ। ਤਬ ਸੋ ਬਾਲਕ ਕਹਤ ਭਯਾ ਜੋ ਮੈਨੂੰ ਇਤਨੀ ਹੀ ਲੋੜ ਹੈ, ... ਤਬ ਸ੍ਰੀ ਤਿਨੇ ਤ੍ਰ ਇੰਦ੍ਰ ਧਾਰੀ ਭਗਵਾਨ ਕਹਿਤ ਭਏ: ਹੇ ਬ੍ਰਹਮਨ, ਇਹ ਭੋਜਣ ਭੀ ਤੁਝ ਕੋ ਪ੍ਰਾਪਤ ਹੋਵੈਗਾ ਤੇਰੇ ਕਰ ਹੋਰ ਨੀ ਅਘਾਇਗੇ, ਤੇਰੇ ਮਾਤਾ ਪਿਤ ਸਹਤ। ਜਬ ਤੂੰ ਪੁਨਾ ਯਾਦ ਕਰੈਗਾ ਤੋ ਭੀ ਮੈ ਤੇਰੇ ਨਿਕਟ ਹਾਂ। ਐਸੇ ਕਹਕਰ ਅਪਨਾ ਪਤੀ ਭਗਵਾਨ ਅੰਤਰ ਧਿਆਨ ਭਏ, ਚੰਦਲਾ ਕੇ ਪ੍ਰਕਾਸ ਵਤ। ਸਿਧਾਂਤ। ਅਬਿਨਾਸੀ ਖੇਮ ਕੇ ਸੁਖ ਕੋ ਜੋ ਤੁਮ ਚਾਹੁੰਤੇ ਹੋ ਜਗਯਾਸੂ ਬਾਲਕੋ ਤੌ ਸੁਖ ਨਿਧਾਨ ਜੋ ਪਰਮੇਸਵਰ ਹੈ, ਤਿਸ ਕਾ ਸਿਮਰਨ ਕਰੋ ਤੋ ਸੁਖ ਸੁਖ ਪ੍ਰਾਪਤਿ ਹੋਇਗੀ। ਤੁਹੀ ਜਗਤ ਭਰ ਕੇ ਵਰ ਦਾਤਾ ਹੋ ਜਾਵੈਗੇ। ਤਥਾ ਗੁਰ ਬਾਕ ਜਿਨਾ ਪਿਛੈ ਹਉ ਗਈ ਸੇ ਮੈ ਪਿਛੈ ਭੀ ਰਵਿਆਸ। ਜਿਨਾਂ ਕੀ ਮੈ ਆਸੜੀ ਤਿਨਾ ... ੧। ਤਥਾ ਸਭ ਸੁਖ ਦਾਤਾ ਰਾਮ ਹੈ ਦੂਸਰ ਨਾਹਿ ਨ ਕੋਇ। ਕਹੁ ਨਾਨਕ ਸੁਨ ਰੇ ਮਨਾ ਸਿਮਰਤ ਗਤਿ ਹੋਇ। ਵਰਤਙ ਵੈਰਾਗ ਮੁਖ ਭਗਤੀ ਨਿਸਚੇ ਗਿਆਨ ਧੰਨ ਤੇ ਪੁਰਸ ਹੈ ਸੋ ਮੁਕਤ ਸਰੂਪ ਹੈ। ਮੇਰੀ ਬਾਰੰਬਾਰ ਤਿਨ ਕੋ ਬੰਦਨਾ ਹੋਵੈ, ਹੇ ਭਾਈ। ... ਜੋ ਸੰਤ ... ਹੈ ਸੋ ਕੈਸੇ ਹੈ ਆਤਮਾ ਕੇ ਦਰਸਨ ਕੋ ਆਦਰ ਸਰੂਪ ਹੈ ਪੁਨਾ ਸਰਬ ਸਾਸਤ੍ਰੋਂ ਕਾ ...

ਜੋ ਸੁਣਨਗੇ, ਪਠਨਗੇ, ਮਨਨਗੇ, ਅਮੋਦਨ ਕਰਨਗੇ ਸਰਧਾ ਸਹਤ, ਕਪਟ ਕਉ ਤ੍ਰਿਆਗ ਕਰ ਸੋ ਅਵੱਸ ਮੁਕਤਿ ਕਉ ਪ੍ਰਾਪਤਿ ਹੋਵੈਂਗੇ। ਜੋ ਸਰਧਾ ਰਹਿਤ ਪੁਰਸ਼ ਹੈ ਇਸਤ੍ਰੀ ਆਦਿਕ ਪਦਾਰਥੋਂ ਕੇ ਬਿਰਹੀ ਹੈ। ਵਿਆਕੁਲ ਮਨ। ਜੋ ਗੁਰੂ, ਹਰਿ, ਗੋਬਿੰਦ ਭਗਤੀ ਤੇ ਹੀਨ ਹੈ। ਤਿਨ ਕੋ ਨਾਹੀ ਕਹਿਣੀ ਇਹੁ ਸੰਤ ਗੀਤਾ । ਕਾਹੇ ਤੇ ਜੋ ਜਥਾਰਥ ਗਿਆਨਤਿਲ ਕੋ ਭੂਲ ਗਿਆ ਹੈ। ਜਿਨ ਕੋ ਗੋਬਿੰਦ ਪੁਨਾ ਗੁਰ ਨ ਤੇ ਸਾਸਤ੍ਰ ਮੇ ਸਰਧਾ ਭਗਤੀ ਹੈ ਤੇ ਪ੍ਰਮਾਨ ਕੋਹਿਣੀ ਪ੍ਰੀਤ ਸਹਿਤ। ਕੈਸੀ ਹੈ ਇਹੁ ਸੰਤ ਗੀਤਾ ਅਗਿਆਨ ਤਿਮਰਧੰਵਸਕ ਚਿੰਤਾਮਨੀ ਚਾਰ ਹੈ। ਪੁਨਾ ਚਾਰ ਪਦਾਰਥ ਤੇ ਚਾਰ ਮੁਕਤੇ ਪਰ ਦਾਤਾ ਹੈ। ਐਸੇ ਸੁਣ ਕਰ ਸੰਤ ਮੁਖ ਸੇ ਸੰਤ ਗੀਤਾ ਧੀਰ ਅਲਾਈ ਸ੍ਰਵਣ ਜੋਗ ਸ੍ਰਵਣਾਮ੍ਰਿਤ ਭਾਈ ਰਾਮ ਸਿੰਘ ਜੀ ਹਾਥ ਜੋੜ ਕਰ ਗੁਰ ਪਗਨ ਪਰ ਪ੍ਰਣਾਮ ਡੰਡਵਤ ਕਰਤ ਭਏ। ਪੁਨਾ ਕਹਤ ਭਏ: ਭਗਵਾਨ, ਆਪ ਧੰਨ ਹੋ ਜੋ ਮੇਰੇ ਜੈਸੇ ਮੂਢ, ਮੂਢ ਸੇ ਅਜੋਗ ਕੋ ਪਰਮ ਜੋਗ ਪਦ ਕੀ ਪ੍ਰਾਪਤਿ ਕਰੀ ਹੈ। ਜਾਂ ਤੇ ਆਪ ਕੀ ਅਕ੍ਰਿਤਮ ਪ੍ਰੀਤ ਕੀ ਰੀਤੀ ਹੈ। ਸੰਤ ਸਜਨ ਜਨੋਂ ਕੀ। ਸੋ ਕੈਸਾ ਪਦ ਹੈ ਸੋ ਸੰਸੇ ਵਿਪਰਜੇ ਤੇ ਰਹਿਤ ਹੈ ਸੋ ਤਹਾਂ ਕੇ ਨਿਵਾਸੀ ਹੈ। ਸੋ ਕੌਨ ਹੈ, ਹੇ ਨਾਥ ਜੀ। ਆਪ ਕੀ ਕ੍ਰਿਪਾ ਕੇ ਜੋ ਪਾਤ੍ਰ ਹੈ ਸੋ ਨਿਤ ਮੁਕਤਹੈ। ਮੈ ਨਿਕਾਰੇ, ਨਿਨਾਵੇਂ, ਨਿਥਾਵੇਂ , ਕੋ ਇਹੁ ਜੋ ਮਹਾਨ ਗਿਆਨ ਤੁਸਾਂ ਕਰਿਆ ਹੈ। ਆਪ ਕੋ ਮੈ ਕਿਆ ਨਿਮਸਕਾਰ ਕਰੋਂ ਜਾਂ ਤੇ ਹੇ ਸੁਆਮੀ ਸੰਤ ਪਦ ਕੀ ਅਪੇਖਿਆ ਕਰ, ਜਗ ਹੋ ਗਯਾ ਮਿਥਿਆ। ਐਸੀ ਸਾਰ ਵਸਤੂ ਕੌਨ ਹੈ ਜਸ ਆਪ ਕੇ ਲਾਇਕ ਹੈ। ਤਾਂ ਤੇ ਮੈ ਆਪ ਕਾ ਪਾਇ, ਕਹੋ ਕਰ ਪਾਇਲ ਪਰ, ਧਰ ਹੋਂ। ਹੇ ਭਗਵਨ। ਜੋ ਸੁਮੇਰ , ਕੈਲਾਸ, ਸੋਨੇ ਅਰ ਚਾਂਦੀ ਕੇ ਅਰ ਸਰਬ ਬਨਾਸਪਤੇ ਕੇ ਭਾਰ ਫੂਲੋਂ ਫਲੋਂ ਕੇ ਕਰ ਪੁਨਾ ਸਾਖੀ ਕੇ ਤੇ ਖੀਰ ਸਿੰਧੁ ਆਦਿ ਸਾਮ੍ਰਿਧ ਲੇ ਕਰ ਜੋ ਪੂਜਨ ਆਪ ਕਾ ਕਰੀਏ, ਭੀ ਆਪ ਕਾ ਪੂਜਨ ਅਤ ਗੌਣ ਹੈ। ਤਾਂ ਤੇ ਮੇਰਾ ਦੋਨੋ ਕਰ ਜੋਰ ਕੇ ਕੇਵਲ ਨਿਮਸਕਾਰ [illegible] ਹੈ, ਹੇ ਗੁਰੋਂ ਤਾਂ ਭਾਈ ਸਹਾਈ ਸਿੰਘ ਜੀ ਪ੍ਰਸੰਨ ਹੋ ਕਰ ਕਹਤ ਭਏ: ਹੇ ਭਾਈ ਰਾਮ ਸਿੰਘ , ਜੋ ਕਰ ਜਗਾਸੂ ਮੇ ਕਿਸੀ ਭਾਂਤਿ ਕਰਿ, ਹੰਕਾਰ ਕੀ ਕੀਰਤੀ ਨਹੀਂ ਤਿਸ ਮੇ [illegible] ਤਿਸ ਕਾ ਪੂਜਨ ਸਭੀ ਸਿਧੀ ਮੇ ਹੋ ਗਯਾ। ਗੁਰ ਗੋਬਿੰਦ ਅਰਪਨ ਜੋ ਤੁਸਾਂ ਪੀਛੇ ਕਿਹਾ ਹੈ ਪੁਨਾ ਇਤਨਾ ਹੀ ਅਸਾਡਾ ਪੂਜਨ ਹੈ। ਜੋ ਪੂਰਨ ਪਰਮਾਤਮਾ ਕੋ ਜੋ ਤੁਸਾਂ ਜਾਨਿਆ ਹੈ ਤਾਂ ਤੇ ਬਡਾ ਅਨੰਦ ਹੂਆ ਹੈ। ਤੈਂ ਭੀ ਜੋ ਵਿਖਈ ਹੈ ਜਿਨ ਕੋ ਗਿਆਨ ਅਭਿਮਾਨ ਹੈ। ਤਿਨ ਕਾ ਸੰਗ ਨਹੀਂ ਕਰਨਾ। ਜੋ ਨਾਰਾਇਣ ਕੀ ਭਗਤੀ ਤੇ ਹੀਨ ਹੈ। ਐਸੇ ਕਹ ਕਰ ਨਦੀ ਤਟ ਸੇ ਧਾਮ ਕੇ ਨਿਕੇਤ ਆਵਤੇ ਭਏ ਸ੍ਰੀ ਭਾਈ ਜੀ। ੨ । ਇਤਿ ਸ੍ਰੀ ਭਗਵਤ ਪ੍ਰੇਮ ਪ੍ਰਕਾਸ਼ ਸਿਧੇ ਪੂਰਬਾਰਧੇ ਸੰਤ ਗੀਤਾ ਗੁਰ ਸਿਖ ਸੰਬਾਦੇ ਸਤ ਸਿਮ੍ਰਤ ਅਧਿਆਇ। (੨੭) ਸ੍ਰੀ ਗੁਰੂ ਚਰਨ ਕਮਲ ਭਿਓ ਨਮਸਕਾਰ।

Bhai Gopal Das tells About Guru Gobindsin

੧ੴ ਸਤਿ ਗੁਰ ਪ੍ਰਸਾਦਿ। ਅਥ ਕਥਾ ਪ੍ਰਸੰਗ। ਪ੍ਰਿਥਮ ਅਵਸਥਾ ਮੇ ਸ੍ਰੀ ਭਾਈ ਸਹਾਈ ਸਿੰਘ ਜੀ ਸ੍ਰੀ ਗੋਪਾਲ ਦਾਸ ਜੀ ਕੇ ਦਰਸ਼ਨ ਕੋ ਜਾਵਤੇ ਸੇ। ਕਬੀ ਕਿਰਪਾ ਕਰ ਕੇ ਉਹ ਭੀ ਆਵਤੇ ਸ ਸ੍ਰੀ ਭਾਈ ਜੀ ਕੇ ਦਰਸ਼ਨ ਕੋ। ਜੋ ਜਾਨਤੇ ਥੇ ਇਹੁ ਪੂਰਨ ਪੁਰਖ ਹੈ। ਜਾਂ ਤੇ ਸ੍ਰੀ ਗੋਪਾਲ ਦਾ ਜੀ, ਸ੍ਰੀ ਗੁਰੂ ਜੀ ਕੀ ਕ੍ਰਿਪਾ ਤੇਂ, ਤ੍ਰਿਕਾਲਕ ਗਯਾਨੀ ਸੇ। ਪੁਨਾ ਗੁਰੂ ਕਲਗੀਧਰ ਭਗਵਾਨ ਕੀ ਕਥਾ ਪ੍ਰੇਮ ਸੇ ਵਰਨਨ ਕਰਤੇ ਸੇ, ਤੇ ਸ੍ਰੀ ਸੰਤਾਂ ਕੇ ਪਰਮ ਪ੍ਰੇਮੀ ਸੇ। ਸ੍ਰੀ ਗੁਰੂ ਕਥਾ ਕੇ ... ਸਾਤਿਦਾ ਹੈ। ਸੋ ਏਕ ਕਾਲ ਮੇ ਆਇ ਕਰ ਨਿਮ੍ਰਤਾ ਸਹਤ ਜੁਗ, ਕਰ ਜੋਰ ਕਰ, ਕਹਤ ਭਏ- ਛਲ-ਹੀਨ, ਸਰਧਾ-ਸਹਤ, ਬਚਨ। ਹੇ ਦੀਰਘ ਦਰਸੀ ਮਹਾਂਤਮਾਂ, ਹੇ ਨਿਸਪਾਪ, ਹੇ ਮਿਹਾਂ ਬ੍ਰਿਧ, ਹੇ ਗਿਆਨ ਮੂਰਤੀ, ਹੇ ਤ੍ਰੈ ਕਾਲ ਦਰਸ, ਸ੍ਰੀ ਗੋਪਾਲ ਜੀ, ਕ੍ਰਿਪਾ ਕਰ ਕੇ ਸ੍ਰੀ ਅਜਨਮਾ ਪੁਰਸ਼ ਕੀ ਜੋ ਲੀਲਾ ਰਹਸ ਕਥਾ ਸੋ ਮੁਝੇ ਸੁਣਾਵੋ। ਜੋ ਕੈਸੀ ਕਥਾ ਹੈ। ਸ੍ਰਬ ਜੀਆਂ ਕੋ ਸੁਖਦਾਈ ਅਰ ਸੁਭ ਸਿਖਸਾ ਰੂਪ ਹੈ। ਐਸੇ ਸਰਧਾ ਸਹਤ ਸੁਬਰਨ ਸੁਨ ਕਰ ਸ੍ਰਵਨੋ ਸਾਂਤ ਆਤਮਾ ਜੋ ਸ੍ਰੀ ਗੁਪਾਲ ਜੀ ਹੈ ਸੋ ਪ੍ਰਸਨ ਹੋ ਕਰ ਬਚਨ ਬੋਲਤ ਭਏ। ਸ੍ਰੀ ਗੁਪਾਲ ਜੀ ਵਾਚ। ਸੁਨੋ ਹੇ ਸ੍ਰਵਣ ਜੋਗੀ ਹੇ ਉਤਮ ਭਾਈ ਸਹਾਈ ਸਿੰਘ ਜੀ। ਜੋ ਸੁਆਮੀ ਸ੍ਰੀ ਸਤਿਗੁਰ ਦੇਵਣ ਕੇ ਦੇਵ ਕਲਗੀਧਰ ਕੈਸੇ ਥੇ। ਮਹਾਂ ਬੀਰ ਰਣਧੀਰ ਜੋ ਪੁਨਾ ਮਹੀ ਮੰਡਨ ਸ਼ਖੰਡਨ ਸੇ, ਜਗਤੇਸਵਰ ਪ੍ਰਮੇਸਵਰ ਸੇ। ਅਰ ਭਗਤਿ ਭੂਮੀ ਭਾਰ ਕੇ ਧਾਰਣ ਕੋ ਭੂਪ ਸੇ ਜੋ। ਗਊ ਗਰੀਬ ਦਿਜ ਪਾਲਕ ਸੇ। ਮਹਾਂ ਮਹੀਪਾਲੋਂ ਕੇ ਭੀ ਮਹਾਂ ਮਹੀਪਾਲ ਸੇ। ਅਰ ਪਰਮ ਕਉਤਕੀ ਸੇ, ਪਖੰਡ ਰੂਪ ਅੰਧਕਾਰ ਕਉ ਭਾਨ ਪ੍ਰਤਾਪ ਸੇ। ਅੰਤਰਜਾਮੀ ਸੇ, ਅਰ ਤਿਨ ਕੇ ... ਕੇ ਜਾਨਣ ਹਾਰੇ ਸੇ, ਪੁਰਖ ਬਿਧਾਤਾ ਕਰਮ ਫਲ ਪ੍ਰਦਾਤਾ ਸੇ। ਕਵਨ ਕਵਨ ਗੁਨ ਬਰਨਨ ਕਰੀਏ ਸ੍ਰੀ ਗੁਰਦੇਵ ਕੇ, ਹੇ ਸੁਭ ਸੰਤ ਜੀ। ਸਾਖੀ ਰਬਾਬੀਆਂ ਨਾਲ ਹੋਈ। ਏਕ ਸਮੇ ਸ੍ਰੀ ਗੁਰੂ ਜੀ ਸਿੰਘਾਸਨ ਪਰ ਸੁਸੋਭਤ ਹੋ ਰਹੇ ਹੈਨ ਸਭਾ ਕੇ ਵਿਖੇ ਰਬਾਬੀਆਂ ਨੇ ਬੜਾ ... ਕੀਰਤਨ ਕੀਤਾ। ਬਹੁਤ ਅਨੰਦਤ ਭਈ ਸਭਾ। ਸਿੰਘਾਂ ਨੇ ਬੜੀ ਉਸਤਤ ਕੀਤੀ। ਤਬ ਸ੍ਰੀ ਕਲਗੀਧਰ ਜੀ ਖਜਾਨਚੀ ਕੋ ਕਹਿ ਕੇ ਪੰਜੀ ਕਿ ਪੰਜਾਹ ਰੁਪੈ ਕੀ ਪੋਟਲੀ ਮੰਗਵਾ ਕੇ ਰਬਾਬੀਆਂ ਨੂੰ ਲਗੀ ਦੇਵਨ। ਅੱਗੋਂ ਰਬਾਬੀ ਕਹਿਤ ਭਏ: ਹੇ ਸਚੇ ਪਾਤਸ਼ਾਹੁ, ਜੇ ਕਿਰ... ਤਾਂ ਇਕ ਕਾਗਦ ਲਿਖ ਦੇਵੋ ਜੀ। ਜੋ ਸਿਖ ਹੋਵੇ ਅਥਵਾ ਸਿਖਣੀ ਹੋਵੇ ਇਕ ਇਕ ਟਕਾ ਸਭ ਦੇਵਣ ਸਾਨੂੰ। ਦੀਨ ਬੰਧੂ ਸਤਿਗੁਰੂ ਕਹਿਤ ਭਏ। ਹੇ ਭਾਈ, ਪ੍ਰਕਾਰ ਕਰਨੇ ਕਰ ਤੁਸਾਂ ਨੂੰ ਘਾਟਾ ਰਹੇਗਾ। ਪਰ ਰਬਾਬੀ ਟਕਾ ਸਿਖ ਪ੍ਰਤੀ ਲੈਣ ਲਈ ਹਠ ਪੂਰਬਕ ਬੇਨਤੀ ਕਰਤ ਭਏ, ਪੁਨਾ। ਤਾਂ ਸ੍ਰੀ ਸਤਿਗੁਰ ਜੀ ਸਾਢੇ ਨੌ ਟਕੇ ... ਰਬਾਬੀਆਂ ਕੋ ਕਹਤ ਭਏ। ਸ੍ਰੀ ਗੁਰੂ ਨਾਨਕ ਸਾਹਿਬ ਜੀ ਸਿਖ ਹਨ ਇਕ ਟਕਾ ਉਨ੍ਹਾਂ ਦਾ ਲਵੋ। ਸ੍ਰੀ ਗੁਰੂ ਅੰਗਦ ਸਾਹਿਬ ਜੀ ਸਿਖ ਇਕ ਟਕਾ ਓਨਾ ਦਾ ਲਵੋ। ਸ੍ਰੀ ਗੁਰੂ ਅਮਰਦਾਸ ਸਾਹਿਬ ਸਿਖ ਹਨ ਇਕ ਟਕਾ ਓਨਾਂ ਦਾ ਲਵੋ। ਸ੍ਰੀ ਗੁਰੂ ਰਾਮ ਦਾਸ ਸਾਹਿਬ

ਜੋ ਸਿਖ ਹਨ ਇਕ ਟਕਾ ਓਨਾ ਦਾ ਲਵੇ। ਸ੍ਰੀ ਗੁਰੂ ਅਰਜਨ ਸਾਹਿਬ ਜੀ ਸਿਖ ਹਨ ਇਕ ਟਕਾ ਓਨਾ ਦਾ ਲਵੇ। ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਸਿਖ ਹਨ ਇਕ ਟਕਾ ਓਨਾ ਦਾ ਲਵੇ। ਸ੍ਰੀ ਗੁਰੂ ਹਰਿ ਰਾਏ ਸਾਹਿਬ ਜੀ ਕਰਤਾ ਕਾਰਨ ਸਿਖ ਹਨ ਇਕ ਟਕਾ ਓਨਾਂ ਦਾ ਲਵੇ। ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਸਿਖ ਹਨ ਇਕ ਟਕਾ ਓਨਾ ਦਾ ਲਵੇ। ਸ੍ਰੀ ਗੁਰੂ ਤੇਗ ਬਾਹਾਦਰ ਸਾਹਿਬ ਜੀ ਸਿਖ ਹਨ ਇਕ ਟਕਾ ਓਨਾ ਦਾ ਲਵੇ। ਅਰ ਮੈ ਹਾਲੀ ਪੂਰਾ ਸਿਖ ਨਹੀਂ ਹੋਇਆ। ਇਸ ਕਰਕੇ ਮੇਰਾ ਅਧਾ ਅਰਥਾਤ ਇਕ ਪੈਸਾ ਲਵੇ। ਇਹੁਸੁਣ ਕੇ ਰਬਾਬੀ ਹੈਰਾਣ ਹੋ ਗਏ। ਜੇ ਤਾਂ ਹੁੰਦੀ ਸਰਧਾ ਤਾਂ ਇਹ ਟਕੇ ਝੋਲੀ ਵਿਖੇ ਪੁਵਾ ਕੇ ਆਖਦੇ ਜੋ ਅਰਬ ਖਰਬ ਮਿਲ ਗਏ। ਪਰ ਉਨਾਂ ਟਕੇ ਤਿਆਗ ਕੇ ਓਹੀ ਪੰਜਾਹ ਰੁਪੈ ਕੀ ਪੋਟਲੀ ਜੋ ਪਹਿਲੇ ਦੇਤੇ ਸੇ ਸੋ ਸਤਿਗੁਰਾਂ ਪਾਸੋਂ ਮੰਗ ਕੇ ਲੈ ਲੀਤੀ। ੧ । ਸਾਖੀ ਅਨੰਦ ਸਿੰਘ ਬਾਲਕ ਨਾਲ। ਇਕ ਸਮੇਂ ਭਗਤਿ ਵਛਲ ਸਤਿਗੁਰੂ ਅਨੰਦ ਪੁਰ ਮੈ ਸਿੰਘਾਂ ਕੇ ਮਧ ਸੁਰੇਮੁ ਸੁਰਪਤਿ ਕੀ ਨਿਆਈ ਸੋਭ ਰਹੇ ਸੀ ਜੋ ਦੰਪਦੀ ਨੇ ਪ੍ਰੇਮ ਸਹਿਤ ਮਸਤਕ ਟੇਕ ਕਰ ਬੇਨਤੀ ਕੀਤੀ: ਹੇ ਸਚੇ ਪਾਤਸ਼ਾਹੁ, ਇਕੋ ਇਕ ਪੁਤ੍ਰ ਆਪ ਨੇ ਬਖਸ਼ਿਆ ਹੈ। ਸੋ ਕਿਸੇ ਪ੍ਰੇਤ ਦਾ ਸਾਇਆ ਹੋ ਗਿਆ ਹੈ ਖਬਰੇ ਜੋ ਉਦਾਸ ਹੋ ਕੇ ਦੇਸ ਤਿਆਗ ਗਿਆ ਚਾਹਤਾ ਹੈ। ਸ੍ਰੀ ਗੁਰੂ ਜੀ ਨੇ ਲੜਕੇ ਨੂੰ ਬੈਰਾਗ ਦਾ ਕਾਰਨ ਪੁਛਿਆ। ਬਾਲਕੋ ਵਾਰ। ਹੇ ਦੀਨ ਦੂਨੀ ਦੇ ਮਾਲਕ, ਅਨੰਦ ਸਾਹਿਬ ਦੀ ਪੰਗਤੀ ਜੋ ਹੈ। "ਇਹ ਕੁਟੰਬ ਜੋ ਤੂ ਦੇਖਦਾ ਚਲੈ ਨਾਹੀ ਤੇਰੈ ਨਾਲੇ"। ਇਕ ਇਸ ਦੀ ਵੀਚਾਰ ਕਰ ਮੈਨੂੰ ਵੈਰਾਗ ਹੋ ਗਿਆ ਹੈ। ਹੁਣ ਆਪ ਦੀ ਸਰਨ ਹਾਂ। ਸ੍ਰੀ ਗੁਰੂ ਸਾਹਬ ਜੀ ਕਹਤ ਭਏ ਹੇ ਦਮਪਤੀ ਤੁਸਾਡੇ ਪੁਤ੍ਰ ਨੂੰ ਭੂਤ ਪ੍ਰੇਤ ਕੋਈ ਨਹੀਂ ਚਮੜਿਆ। ਭ੍ਰਮ ਨਾ ਕਰੋ। ਇਸ ਦਾ ਖੇਹੜਾ ਛਡ ਦੇਵੋ। ਤੁਸਾਨੂੰ ਹੋਰ ਪੁਤ੍ਰ ਬਖਸ਼ਿਆ। ਅਬ ਬਾਲਕ ਜਿਸ ਦਾ ਨਾਮ ਅਨੰਦ ਸਿੰਘ ਹੈ ਉਸ ਨੂੰ ਸਤਿਗੁਰੂ ਉਪਦੇਸ਼ ਕਰਤੇ ਹਨ। ਹੇ ਨੰਗਰਾ ਏਕ ਅਤੀਤ ਦੀ ਸਾਖੀ ਸੁਨ। ਜੋ ਨਗਰ ਨਿਕਟਿ ਕੁਟੀਆ ਸੀ ਤਿਸ ਵਿਖੇ ਭਜਨ ਕਰਤਾ ਸੀ। ਜੋ ਭੋਜਨ ਵਾਹਿਗੁਰੂ ਦੇ ਹੁਕਮ ਵਿਚ ਆਵੇ ਛਕ ਲੈਤਾ ਸੀ। ਏਕ ਬਾਰ ਸਤਿ ਦਿਨ ਭੋਜਨ ਨਾ ਆਇਆ। ਤੌ ਤਪਸਵੀ ਭਿਛਿਆ ਨੂੰ ਇਕ ਸ਼ਾਹ ਦੇ ਘਰ ਗਿਆ। ਸੁਪਾਤ੍ਰ ਜਾਨ ਕੇ, ਪਰ ਭੀੜ ਅਧਿਕ ਖੜਾ ਰਿਹਾ। ਹੋਰਨਾ ਨੂੰ ਤਾਂ ਪਕੜ ਪਕੜ ਕੇ ਓਨਾ ਭੋਜਨ ਛਕਾ ਦਿਤਾ ਤੇ ਤਪਸਵੀ ਖਾਲੀ ਮੁੜ ਆਇਆ। ਰਾਤ ਨੂੰ ਦੂਤ ਆਏ ਤੇ ਕਹਤ ਭਏ ਸਾਨੂੰ ਮਸਾਲਾਂ ਦੇ ਕੇ ਸ਼ਾਹ ਦਾ ਘਰ ਫੂਕਣ ਵਾਸਤੇ ਭੇਜਿਆ ਹੈ ਭਗਵਾਨ ਨੇ ਕਿਉਂ ਜੋ ਆਪ ਭੁਖੇ ਮੁੜੇ ਹੋ। ਉਸ ਦੇ ਘਰੋ। ਤਪਸਵੀ ਦੂਤਾਂ ਪਾਸੋਂ ਇਹ ਮਸਾਲ ਲੈ ਕੇ ਉਨ੍ਹਾਂ ਨੂੰ ਹੀ ਲਗਾ ਸਾੜਨ। ਏਹ ਦੇਖ ਕੇ

ਦੂਤ ਭਜ ਗਏ। ਅਤੀਤ ਨੇ ਕਹਿਆ। ਸਾਹ ਤਾਂ ਪੁਨਾਤਮਾ ਹੈ। ਪਰ ਉਸ ਦੇ ਵਸ ਕੁਛ ਨਹੀਂ। ਸਭ ਕੁਛ ਪ੍ਰੇਰਕ ਜੋ ਹੈ ਭਗਵਾਨ, ਵਿਸ਼ਨ ਜੀ, ਉਸ ਦੇ ਵਸ ਹੈ। ਸੋ ਨੰਗਰਾ ਜੇ ਅਤੀਤ ਹੋਣਾ ਹਈ ਤਾਂ ਐਸਾ ਬਨ। ਅਬ ਗ੍ਰਹਸਤੀ ਕੀ ਸਾਖੀ ਸੁਨ। ਬਨ ਵਿਖੇ ਏਕ ਬ੍ਰਿਛ ਪਰ ਕਬੂਤ੍ਰਾਂ ਕਾ ਜੋੜਾ ਰਹਿਤਾ ਸੀ। ਝੜੀ ਕੇ ਸਮੇ ਏਕ ਬਧਿਕ ਭੁਖਾ ਉਸ ਤਰਫ ਆ ਬੈਠਾ, ਕਪੋਤ ਕੁਟੰਬੀ ਕਹਿਤ ਭਇਆ ਸਾਡੇ ਘਰ ਅਭਿਆਗਤ ਆਇਆ ਹੈ। ਸੋ ਭੋਜਨ ਦਿਤਾ ਚਾਹੀਏ। ਇਹੁ ਬਿਚਾਰ ਕੇ ਧੁਖਦੀ ਮਕਨ ਚੁੰਜ ਵਿਚ ਲਿਆ ਕੇ ਬਧਿਕ ਆਗੇ ਸੁਟ ਦਿਤੀ ਤੇ ਸੁਕੇ ਤ੍ਰਿਣ ਆਲ੍ਹਨੇ ਵਿਚੋਂ ਡੇਗ ਦਿੱਤੇ। ਜਦ ਬਧਕ ਨੇ ਪਾਵੱਕ ਪ੍ਰਜਵਲਤ ਕਰ ਲਈ ਤਾਂ ਕਬੂਤਰੀ ਭਰਤਾ ਨੂੰ ਅਗਨੀ ਵਿਚ ਪ੍ਰੇਵਸ਼ ਕਰਨ ਤੋਂ ਵਰਜ ਕੇ, ਤੇ ਅਪਨਾ ਧਰਮ ਸਵਾਮੀ ਤੋਂ ਪਹਿਲੇ ਸਰੀਰ ਤਜਨਾ ਜਾਣ ਕੇ, ਛਾਲ ਮਾਰਤੀ ਭਈ ਪ੍ਰਚੰਡੀ ਮੇਂ। ਪਿਛੇ ਕਪੋਤ ਸੋਚਿਆ ਇਹ ਹਾਲੀ ਭੁਖਾ ਹੋਵੇਗਾ ਤੇ ਅਭਿਆਗਤ ਨੂੰ ਅਰਧ ਭੁਖਾ ਰਖਣਾ ਪਾਪ ਹੈ। ਇਹੁ ਵਿਚਾਰ ਕੇ ਅਪਣੇ ਸਰੀਰ ਨੂੰ ਭੀ ਅਹਾਰ ਕਰ ਦਿਤਾ ਬਧਕ ਦਾ। ਉਸ ਵੇਲੇ ਬਿਵਾਨ ਆ ਗਇਆ ਤੇ ਕਬੂਤਰ ਕੁਟੰਬ ਸਹਿਤ ਚੜ੍ਹ ਕੇ ਸਵਰਗ ਗਮਨ ਕਰਤ ਭਇਆ। ਸੋ ਹੇ ਅਨੰਦ ਸਿੰਘ ਜੇ ਗ੍ਰਹਸਤੀ ਬਨਣਾ ਹਈ ਤਾਂ ਇਨਾਂ ਪੰਖੀਆਂ ਸਮ ਬਨ। ਭਾਈ ਅਨੰਦ ਸਿੰਘ ਵਾਚ। ਹੇ ਸਚੇ ਪਾਤਸ਼ਾਹੁ ਮੈ ਆਲਸੀ ਹਾਂ ਮੇਰੇ ਪਾਸੋਂ ਇਹੁ ਦੋਨੋ ਹੀ ਨਿਭਣੇ ਕਠਨ ਹਨ। ਤਾਂ ਮਹਾਰਾਜ ਜੀ ਦੇ ਹੁਕਮ ਨੂੰ ਮਨ ਕੇ ਇਸਤ੍ਰੀ ਨੂੰ ਲੈ ਆਇਆ ਤੇ ਸੇਵਾ ਦੇ ਪ੍ਰਤਾਪ ਕਰ ਨਿਰਬਾਹ ਭੀ ਹੋ ਗਿਆ ਤੇ ਅੰਤ ਨੂੰ ਸੁਭ ਗਤੀ ਨੂੰ ਪ੍ਰਾਪਤਿ ਭਇਆ। ਸ੍ਰੀ ਗੁਰੂ ਪ੍ਰਸਾਦਿ। ੨੨। ਏਕ ਸਮੇ ਸ੍ਰੀ ਅਨੰਦ ਪੁਰ ਮੈ ਏਕ ਸਾਧ ਨਾਂਗਾ ਆਇ ਕਰ, ਮਾਤਕ ਟੇਕ ਕਰ, ਸ੍ਰੀ ਗੁਰੂ ਜੀ ਕੇ ਆਗੇ ਬੈਠ ਜਾਤਾ ਭਯਾ, ਦਿਨ ਸੀਤ ਕਾਲ ਸੇ। ਸੋ ਸੀਤ ਸੇ ਕੰਪਾਇਮਾਨ ਹੋਤਾ ਦਖੇ ਕਰ ਅਕ੍ਰਿਤਮ ਪ੍ਰੀਤ ਕੇ ਜੋ ਕਰਨੇ ਹਾਰੇ ਸ੍ਰੀ ਦੀਨ ਦਰਦ ਨਿਵਾਰਕ, ਕੁਲ ਜਨ ਤਾਰਕ, ਸ੍ਰੀ ਕਲਗੀਧਰ ਭਗਵਾਨ ਸੇ ਬਚਨ ਬੋਲਤੇ ਭਏ, ਜੀਆਂ ਕੇ ਭਲੇ ਵਾਸਤੇ। ਗੁਰੋਵਾਚ। ਹੇ ਸਾਧ ਜੀ, ਛਾਦਨ ਹੀਨ ਹੋ ਕਰਿ ਕਿਉ ਦੁਖ ਪਾਵਤੇ ਹੋ। ਗੁਰੂ ਕੇ ਤੋਸੇ ਖਾਨੇ ਸੇ ਸੁਭ ਸੁਪਾਸ ਸਮੇ ਕੇ ਜੋ ਦੇਨ ਵਾਰੇ ਹੈ ਸੋ ਪੁਸਾਕਾ ਲੇ ਕਰ ਪਹਿਰ ਲੇਵੇ। ਅਰ ਬਸਤਰ ਪਹਿਰ ਕਰ ਭੋਜਨ ਸੇ ਅਘਾਇ ਕਰ ਬੈਠ ਕੇ ਸ੍ਰੀ ਪ੍ਰਮੇਸਰ ਕਾ ਧਿਯਾਨ ਧਰੋ ਤੇ ਨਾਮ ਜਪੋ। ਪੁਨਾ ਬੈਠਤੇ, ਉਠਤੇ, ਚਾਲਤੇ, ਗੁਰਬਾਣੀ ਕਾ ਪਾਠਨ ਕਰੋ। ਐਸੇ ਸੁਖੀ ਹੋ ਕਰਿ ਵਿਚਰੋ ਭਵ ਮੇ। ਜਾਂ ਤੇ ਨਿਰਬਾਹੁ ਮਾਤ੍ਰ ਸੇ ਕੋਈ ਦੋਸ ਨਾਹੀ ਲਾਗਤਾ। / ਲਾਲਚ ਕੇ ਦੋਖ ਕਰ ਬੰਧਨ ਹੈ। ਇਸ ਜੀਵ ਕੋ ਹੇ ਭਾਈ ਅਤੀਤ। ਜਿਸ ਤੇਂ ਸ੍ਰੀ ਭਗਵਨ ਜੀ ਭੀ ਕਹਿਆ ਹੈ। ਯੁਕਤਾ ਅਹਾਰ ਵਿਹਾਰ ਸਚੁ। ਪੁਨਾ। ਅਪਨੇ ਸ੍ਰੀ ਸਤਿ ਗੁਰੂ ਅਰਜਨ ਪ੍ਰਮਾਤਮਾ ਕਾ ਬਚਨ ਹੈ। ਤਥਾ ਗੁਰੂ ਬਾਕਯੰ। ਸਲੋਕ। "ਘਟਿ ਵਸਹਿ ਚਰਣਾਰਬਿੰਦ ਰਸਨਾ ਜਪੈ ਗੁਪਾਲ। ਨਾਨਕ ਸੋ ਪ੍ਰਭੁ ਸਿਮਰੀਐ ਤਿਸੁ ਦੇਹੀ ਕਉ ਪਾਲਿ"। ਤੁਸੀਂ ਮਨ ਹਠ ਕਰਿ ਕਾਹੇ ਦੁਖ ਪਾਵਤੇ ਹੋ, ਹੇ ਭਾਈ। ਸੋ ਸਾਧ ਐਸੇ ਸ੍ਰਵਨ ਕਰ ਮੂਢ ਅਭਾਗੀ ਅਗਿਯਾਤ ਕਹਤ ਭਇਆ: ਹੇ ਗੁਰੋ, ਛਾਦਨ ਤੋ ਮੈ ਪ੍ਰਾਣਾ ਪ੍ਰਯੰਤ ਕਭੀ ਨਾ ਪਹਿਰੋਗਾ।

ਅਤੀਤ

ਅਰੁ ਭੋਜਨ ਕਉ ਤਾਂ ਭੋਜਨ ਕਰ ਲੇਵਉਗਾ। ਤਬ ਸ੍ਰੀ ਸਚੇ ਪਾਤਸਾਹੁ ਕਹਤ ਭਏ। ਹੇ ਸੂਪਕਾਰ ਜੋ ਪੁਲਾਇ ਟਨਾਮਾ ਭੋਜਨ ਹੈ। ਸੋ ਇਸ ਕਾ ਥਾਲ ਪੂਰਨ ਕਰਿ ਲਿਆਓ ਉਦਰ ਪੂਰਨ ਲੀਏ। ਇਸ ਅਤੀਤ ਵਾਸਤੇ। ਤਬ ਭਾਈ ਦਰਬਾਰਾ ਸਿੰਘ ਜੀ ਸਤਿ ਬਚਨ ਕਹ ਕਰ ਹਾਥ ਤਿਸ ਕੇ ਪਰਖਿਆਲਨ ਕਰਵਾਇ ਕਰ ਥਾਲ ਪੂਰ ਕਰ ਪੁਨਾ ਤਿਸ ਕੇ ਆਗੇ ਧਰਤੇ ਭਏ। ਸੋ ਖਾਇ ਅਘਾਇ ਕਰ ਪੁਨਾ ਹਾਥ ਪ੍ਰਖਿਆਲਨ ਕਰਤ ਭਯਾ। ਤਾਂ ਸਿਖਾਂ ਕਹਿਆ ਜੀ ਸਚੇ ਪਾਤਸਾਹੁ ਜੇ ਹੁਕਮ ਹੋਵੈ ਤਾਂ ਇਕ ਹਜੂਰ ਅਗੇ ਅਰਜ ਪੇਸ ਹੋਵੈ। ਤਾਂ ਭਗਤ ਪਾਲਕ ਕਹਤ ਭਏ ਸਿਖੋਂ ਕੇ ਤਸਦਾਇਕ। ਹੇ ਗੁਰੂ ਕੇ ਪਿਆਰਿਓ, ਜੋ ਪੁਛਨਾ ਹੈ ਸੋ ਨਿਸੰਕ ਪੂਛੋ ਸੰਕੋਚ ਮਤ ਕਰੋ। ਤਾਂ ਸਿਖ ਹਾਥ ਜੋੜ ਕਰ ਕਹਾ ਜੀ ਸਚੇ ਪਾਤਸਾਹ ਇਸ ਮੈਂ ਕਿਆ ਕਾਰਨ ਹੈ ਜੋ ਕੇਵਲ ਪੁਲਾਇ ਹੀ ਦੀਆ ਹੈ। ਖੀਰਾਮ੍ਰਿਤ ਆਦਕ ਭੋਜਨ ਨਹੀਂ ਦੀਆ ਸੋ ਇਸ ਮੈ ਕਿਆ ਕਾਰਨ। ਐਸੇ ਸ੍ਰਵਣ ਕਰ ਕਰਤਾ ਪੁਰਖ ਭਗਤ ਪ੍ਰੇਮ ਬਚਨ ਬੋਲਤ ਭਏ। ਮਾਨੋ ਕਮਲ ਖਿਲੇ ਤੇ ਸੁਗੰਧ ਪ੍ਰਗਟਿ ਹੋਈ ਹੈ ਇਹ ਉਪਮਾ ਮੇਰੇ ਮਨ ਆਈ ਹੈ। ਸ੍ਰੀ ਗੁਰ ਵਾਚ। ਸੁਨੋ ਭਾਈ ਗੁਰ ਮੁਖੋ ਜਬ ਪ੍ਰਯੰਤ ਇਹੁ ਜੀਵ ਅਪਨਾ ਆਪ ਗੁਰਪਿਆਰਿਆਂ ਨੂੰ ਨਹੀਂ ਸਮਰਪਤਾ ਤਬ ਪ੍ਰਯੰਤ ਸੁਖ ਨਹੀਂ ਪਾਵਤਾ ਤਥਾ ਬਚਨ। "ਨਾਨਕ ਸਿਰ ਦੇ ਛੁਟੀਐ"। ਹੋਰ ਕਿਸੀ ਕਰਮ ਧਰਮ ਆਨ ਸੇਵਾ ਜਪ ਤਪ ਬ੍ਰਤ ਨੇਮ ਸੰਜਮ ਛੁਟਕਾਰਾ ਨਹੀ ਹੈ ਮੁਕਤ ਸੀਗਾਹੀ ਬੰਧਨ ਸੀ ਜੋ ਜਨਮ ਅਰ ਮਰਨ ਹੈ। ਕਾਹੇ ਤੇ ਜੋ ਸਭ ਕਰਤਵ ਮੇ ਹਉਮੈ ਰੂਪੀ ਫਾਹੀ ਸਾਥ ਬਧਾ ਹੀ ਰਹਿਤਾ ਹੈ, ਇਹ ਜੀਵ। ਜਾਂ ਤੇ ਕਿਛ ਬਨਨ ਕੀ ਅਪੇਖਿਆ ਬਨੀ ਰਹਤੀ ਹੈ, ਇਹੁ ਜੋ ਨਗਨ ਹੈ ਸੋ ਪਿਛਲੇ ਜਨਮ ਚੋਰ ਠਗ ਸੀ। ਕੋਈ ਮਾਈ ਪਾਂਚ ਸੈ ਦਾਮ ਕਿਸੀ ਨਗਰ ਮੇ ਅਪਨੇ ਘਰਿ ਕੋ ਲਈ ਆਵਦੀ ਸੀ। ਤਾਂ ਇਹੁ ਹੀੜ ਪੀਛੇ ਪਾਇ ਕਰ ਪੈਂਡਈ ਕਾ ਰੂਪ ਧਾਰ ਕੇ ਤਿਸ ਮਾਈ ਕੀ ਗੈਲ ਪੜਾ। ਜਬ ਨਿਰਜਨ ਬਨ ਆਇਆ ਤਬ ਦੁਸ਼ਟਾਂ ਦਾਵ ਪਾਇ ਕਰ ਤਿਸ ਨੂੰ ਖਸੋਟ ਲੇਤ ਭਇਆ। ਕੈਸੇ ਦ੍ਰੋਪਤੀ ਕੇ ਉਤਾਰੇ ਸੀ ਅੰਬਰ ਦੁਹਸਾਜਨ ਪਾਪੀ ਨੇ ਤੈਸੇ ਇਹ ਦੁਸ਼ਟ ਕਰਮ ਕਰਤ ਭਯਾ; ਤਬ ਕਹਤ ਭਈ ਸੋ ਅਬਲਾ ਨਹੀਂ ਜਿਸ ਦੇ ਬਲ ਕੋਊ ਭੀ, ਜੋ ਰੁਪਈਏ ਤੋ ਤੈ ਨੇ ਲੀਏ। ਇਹ ਲੈਹੁੰਗਾ ਤੋ ਮੇਰੇ ਕਟੌਤਟ ਰਹਣੇ ਦੇਵੋ। ਜਾਂਤੇ ਤੇਰੇ ਘਰ ਭੀ ਮਾਇ ਭੈਣ ਹੈ ਤਾਂ ਤੇ ਤੂੰ ਮੈਨੂੰ ਨਗਨ ਕਰਿ ਨਹੀਂ। ਤਬ ਸੋ ਨ ਮਾਂਨਤਾ ਭਇਆ। ਤਾਂ ਸੋ ਅਬਲਾ ਰਾਜਾ ਪੈ ਜਾਇ ਪੁਕਾਰੀ। ਤਬ ਨਰ ਨਾਹੁ ਸੇ ਬਨ ਸੇ ਪਕੜਾਇ ਕਰ ਫਾਂਸੀ ਦੇ ਦੀਆ ਤਿਸ ਪਾਪੀ ਕਉ। ਅਰ ਦਾਮ ਮਾਈ ਕੇ ਪਲੇ ਪਵਾਇ ਦੀਏ। ਸੋ ਪ੍ਰਸੰਨ ਹੋ ਕਰ ਅਪਨੇ ਨਿਕੇਤ ਕਉ ਆਵਤ ਭਈ। ਸੋ ਪਾਪੀ ਨਰਕ ਭੁੰਚ ਕਰ ਜਮ ਪਾਤਨਾ ਸਹਿ ਕਰਤ ਅਨੰਤ ਕਾਲ, ਪੁਨਾ ਕਰਮ ਵਿਪਾਕ ਭੋਗਾਵਨ ਲੀਏ ਇਸ ਕੋ ਮਾਨੁਖ ਤਨ ਮਿਲਾ ਹੈ। ਤੇ ਇਹੁ ਉਸ ਕਰਮ ਕਾ ਫਲ ਭੁਗਤਾ ਹੈ ਜੋ ਇਤਨੇ ਦਿਨ ਪੀਛੇ ਇਸ ਨੇ ਭੋਜਨ ਪਾਇਆ ਹੈ ਅਰ ਕੇਵਲ ਪੁਲਾਇ ਜੋ ਦੀਆ ਹੈ, ਸੋ ਭੀ ਇਸ ਕਾ ਕਰਮ ਹੈ ਜੋ ਠਗਾਂ

ਇਕ ਇਸ ਨੇ ਅੱਖੋ ਕੋ ਕੇਵਲ ਪੁਲਾਇ ਹੀ ਕਰ ਭੁੰਚਵਾਇ ਦੀਨਾ ਥਾ ਤਾਂ ਤੇ ਪ੍ਰਸੰਨ ਹੋ ਕਰ ਇਸ ਕੋ ਪੁਲਾਇ ਭੁੰਚਵਾਇਆ ਹੈ। ਪੁਨਾ ਸਾਧ ਸੇਵਾ ਕਾ ਫਲ ਜੋ ਗੁਰਾਂ ਕਾ ਦਰਸ਼ਨ ਹੈ ਸੋ ਭੀ ਇਸ ਕੋ ਇਸੀ ਕਰਿ ਭਯਾ ਹੈ। ਕਾਹੇ ਤੇ ਜੋ ਬਿਧਾਤਾ ਕਰਮ ਫਲ ਦਾਤਾ ਹੈ ਸਭ ਜੀਆਂ ਕਾ, ਹੇ ਗੁਰ ਸਿਖੋ। ਸਿਖ ਬਚਨ। ਹੇ ਗੁਰੋ, ਇਸ ਪ੍ਰਕਾਰ ਕੇ ਜੋ ਜਪ ਤਪ ਬ੍ਰਤਦਾਨ ਤੀਰਥ ਸਨਾਨ ਆਦੀ ਸੋਇਨ ਕ੍ਰਾ ਦੀਰਘ ਫਲ ਹੋਤਾ ਹੈ। ਅਥਵਾ ਤੁਛ ਹੋਤਾ ਹੈ, ਵਾ ਨਹੀਂ ਹੋਤਾ। ਜਾਂ ਤੇ ਐਸੇ ਤਪਸਵੀਆਂ ਕੋ ਕਰਮ ਕਾ ਵਿਪਾਕ ਹੀ ਭੋਗਨਾ ਪੜਤਾ ਹੈ। ਇਸ ਸਿਧਾਂਤ ਸੋ ਤੋ ਕਿਛ ਫਲ ਨਾ ਹੂਆ। ਪੁਨਾ ਸਾਸਤ੍ਰਕਾਰ ਸੱਤ ਕਰਮੋ ਕਾ ਫਲ ਉਤਮ ਲੋਕੋਂ ਕੀ ਪ੍ਰਾਪਤੀ ਕਹਤੇ ਹੈ, ਹੇ ਦੇਵ। ਇਹੁ ਅਸਾਡਾ ਸੰਦੇਹੁ ਦੂਰ ਕਰੋ ਜਾਂ ਤੇ ਨਿਗਮਾ ਕਾ ਸਿਧਾਂਤ ਆਪ ਕੇ ਹਸਤਾਮਲ ਹੈ। ਗੁਰੁਵਾਚ। ਹੇ ਸੌਮ, ਸਾਸਤ੍ਰ ਸਭ ਸਿੰਧਾਤ ਕਹਿਤ ਹੈ ਜੈਸੇ ਜੈਸੇ ਇਸ ਕੀ ਮਨ ਕੀ ਭਾਵਨਾ ਹੈ ਤੈਸੇ ਹੀ ਫਲ ਹੋਤਾ ਹੈ। ਜੈ ਬੀਜੀਐ ਐਕ ਅਰ ਚਿਤ ਮੇ ਚਾਹੀਏ ਜੋ ਕਿਵੈ ਅੰਬ ਇਸ ਖੇਤ੍ਰ ਸੇ ਹੋਵੇ ਸੋ ਕੈਸੇ ਹੋਵੇ, ਸੈ ਕਹੁ। ਇਹ ਸਿਧਾਂਤ ਅਪੇਲ ਹੈ। ਜੇ ਕਰ ਕਿਸੇ ਕੀ ਅਮਾਨ ਮਾਰੀ ਹੈ, ਵਾ ਚੋਰੀ ਜੂਏ ਮੇ ਇਤਆਦਿਕ ਅਨਰਥ ਸੇ। ਜਉ ਕਹੂ ਸੋ ਅਰਥ ਖਰਚ ਕਰ ਦੀਆ ਹੈ ਤੀਰਥੋਂ ਪਰ ਅਥਵਾ ਕਹੂ ਕੂਪ ਤਟ ਆਦਿਕੋ ਪਰ। ਸੋ ਤਿਸ ਕਾ ਫਲ। ਅਤੀ ਤੁਛ ਤਿਰਜਦ ਜੋਨੀ ਆਦਿਕੋਂ ਮੇਂ ਹੀ ਭੋਗ ਲੇਤਾ ਹੈ ਵਾਹੇ ਗੰਧਨ ਕਰ ਕਹੂ ਭੋਗ ਲੇਵੇਗਾ ਗਊਮ ਸਿੰਘ ਆਦਿਕ। ਤਾਂ ਤੇ ਸਾਸਤ੍ਰ ਕਾ ਕਥਨ ਤੋ ਸਤ ਹੈ ਜੋ ਸਾਸਤ੍ਰ ਕਹਾ ਹੈ ਚਾਹੇ ਸਕਾਮੀ ਕਰਮ ਹੈ ਦਾਨ ਸਨਾਨ ਆਦੀ, ਤਿਨਕਾ ਫਲ ਸੁਖਤਾ ਹੂਆ, ਜੇ ਕਰ ਜੋਨੀ ਆਦਿਕੋਂ ਮੇ ਤਾਂ ਤੇ ਸੋ ਕਿਸ ਅਰਥ ਹੈ। ਦ੍ਰਿਸਟਾਂਤ ਕੰਨਿਯਾ ਕਾ ਅਰ ਜਾਟ ਕਾ। ਜੋ ਕੋਹੂ ਜਾਟ ਮਨ ਦਾਨੇ ਰੋਜ ਪੁੰਨ ਕਰਤਾ ਸੀ ਪਰ ਗੁਰ ਦੀਖਿਆ ਤੇ ਰਹਿਤ ਸੀ। ਇਸ ਕਰ ਸੋ ਜਾਟ ਬਿਨਾ ਅਧਿਕਾਰ ਤੇ ਸਮੇ ਬਿਨਾ ਦਾਨ ਕਰੇ। ਤੇ ਉਹ ਕੰਨਿਯਾ ਸਤਿਕਾਰ ਕਰ ਪਾ ਭਰ ਐਨ ਅਧਿਕਾਰੀ ਪ੍ਰਤੀ ਦਾਨ ਮਾਨ ਕਰੇ। ਤਬ ਜਾਟ ਤੋ ਮਰਿ ਕਰ ਕਿਸੀ ਰਾਜਾ ਕੇ ਘਰ ਦੋਤੋ ਬਨਿਯਾ ਤੇ ਕਨਿਯਾ ਮਰ ਕਰ ਤਿਸੀ ਰਾਜਾ ਘਰ ਰਾਜ ਪੁਤ੍ਰ ਬਨਿਯਾਂ। ਉਹ ਉਸ ਕੇ ਉਪਰ ਅੰਬਾਰੀ ਜੋਨੇ ਕੀ ਪਾਇ ਕਰ ਅਰੂਢ ਹੋਇਆ ਕਰੇ। ਤਾਂ ਤੇ ਦੇਖੋ ਮੂਰਖਤਾ ਸਹਿਤ ਯਦਪ ਪੁਨ ਭੀ ਜਪ ਤਪ ਆਦੀ ਕਰੀਏ, ਤੌ ਭੀ ਤਿਸ ਕਾ ਫਲ ਅਤੀ ਛੁਦ੍ਰ ਹੋਤਾ ਹੈ। ਸੁਪਨੇਵਤ ਕਹੂ ਭੋਗਿਆ ਜਾਤਾ ਹੈ ਤਾਂ ਤੇ ਸਾਸਤ੍ਰ ਕਾਰ ਕਾ ਕਹਿਨਾ ਭੀ ਸੱਤ ਹੂਆ। ਪਰੰਤੂ ਸਤਿਗੁਰਾਂ ਕੀ ਸਰਨ ਬਿਨਾ ਕਹੂ ਸੁਖੀ ਨਹੀਂ ਹੋਤਾ। ਏ ਜੀਵ ਭਾਈ! ਇਸ ਕਰਮ ਰੂਪ ਜਾਲ ਮੇ ਮ੍ਰਿਗ ਰੂਪ ਜੈਸੇ ਜੀਵ ਫਸਿਆ ਏ ਸੋ ਗੁਰ ਪੂਰੇ ਕੀ ਸਰਨ ਬਿਨਾ ਇਸ ਬੰਧਨ ਤੇ ਛੁਟਤਾ ਨਹੀਂ; ਭਾਵੇਂ ਕ੍ਰੋਟ ਜਤਨ ਕਰੇ; ਕੋਟ ਯੁਗਾ ਮੇ। ਭਾਵੇ ਸੀਤ ਕਾਲ ਜਲ ਮੇ ਨਿਵਾਸ ਕਰੇ ਤੇ ਉਸਨ ਕਾਲ ਪੰਚ ਅਗਨੀ ਆਦਿ ਸਹਾਰੇ। ਪੁਨਾ ਨਗਨ ਹੋ ਕਰ ਵਿਚਰੇ ਵਾ

ਮੋਨ ਧਾਰੇ ਤ੍ਰਿਡੰਡ ਧਾਰ ਕਰ ਵਿਚਰੈ। ਵਾ ਵੇਦ ਅਧੈਨ ਕਰੇ ਵਾ ਭੂਧਰੋ ਕੀ ਕੰਧਰਾ ਮੇ ਵਾ ਬਨ ਮੇ ਸਮਾਧੀ ਜਾਇ ਲਾਇ ਤੌ ਭੀ ਸੁੱਤ ਕੋ ਨ ਪ੍ਰਾਪਤਿ ਹੋਵੈਗਾ। ਜਬ ਤੀਕ ਅਹੰ ਭਾਵ ਇਸ ਕਾ ਦੂਰ ਨਹੀਂ ਹੋਤਾ, ਕਿਛ ਕਰੇ। "ਗ੍ਰਿਹ ਤਜ ਬਨ ਖੰਡ ਜਾਈਐ ਚੁਨ ਖਾਈਐ ਕੰਦਾ। ਅਜਹੁ ਬਿਕਾਰ ਨਾ ਛੋਡਈ ਪਾਪੀ ਮਨ ਮੰਦਾ"। "ਮਨ ਹਠ ਜੋ ਕਮਾਵੈ, ਤਿਲ ਨ ਲੇਖੈ ਪਾਵੈ। ਬਗੁਲ ਜਿਉ ਧਿਆਨ ਲਾਵੈ ਮਾਇਆ ਹੇ ਧਾਰੀ। ਕੋਈ ਐਸੋ ਰੇ ਮੀਤ ਮੇਰੀ ਲਾਹੈ ਸਗਲ ਚਿੰਤ ਜਿਸ ਭੇਟਤ ਗਤ ਹੋਇ ਹਮਾਰੀ"। ਤਾਂ ਤੇ ਸ੍ਰੀ ਵਾਹਿਗੁਰੂ ਜੀ ਕੀ ਸਰਨ ਲੇਵੈ ਜਿਸ ਕਰ ਪਰਮ ਸੁਖੀ ਹੋਵੈ। ਜਨਮ ਮਰਨ ਕੀ ਫਾਸੀ ਦੂਰ ਹੋ ਜਾਵੈ। ਪਰਮਾਨੰਦ ਸਰੂਪ ਨੂੰ ਪ੍ਰਾਪਤਿ ਹੋਵੈ। ਐਸੇ ਸੁਣ ਕਰ ਜੋ ਸਾਧ ਕੰਪਾਏ ਮਾਨ ਹੋ ਕੇ ਸ੍ਰੀ ਸਤਿਗੁਰੂ ਕੇ ਚਰਨੀ ਸਿਰ ਪਰਾ। ਤੇ ਕਹਤ ਭਯਾ: ਹੇ ਦੇਵ, ਮੇਰੀ ਰਖਿਆ ਕਰੋ। ਮੈ ਤੁਮਾਰੀ ਸਰਨ ਹਾਂ। ਜਾਤੇ ਜਮ ਜਾਤਨਾ ਕਉ ਫੇਰ ਨਾ ਪ੍ਰਾਪਤਿ ਹੋਵਉ। ਜੈਸੇ ਮੇਰਾ ਭਲਾ ਹੋਵੈ ਸੋ ਉਪਦੇਸ ਮੋ ਕੋ ਕਰੋ ਜੀ। ਤਬ ਸ੍ਰੀ ਗੁਰੂ ਜੀ ਕਹਤ ਭਏ। ਤੇਰੇ ਤਾਂਈ ਜੋ ਪ੍ਰਿਥਮ ਉਪਦੇਸ ਕਰ ਆਏ ਹੈਂ। ਸੋਈ ਉਪਦੇਸ ਭਲੇ ਕਾ ਹੈ ਭਾਂਵੇ ਮੰਨ ਭਾਂਵੇ ਨਾ ਮੰਨ। ਸੋ ਤਾਤ ਕਾਲ ਬਸਤ੍ਰ ਓਢ ਲੇਤਾ ਭਯਾ। ਗੁਰਬਾਣੀ ਪਠਨ ਕਰਤੇ ਤਾਂ ਸ੍ਰੀ ਵਾਹਿਗੁਰੂ ਜੀ ਕਾ ਨਾਮ ਸਿਮਰ ਕਰ ਸੋ ਮੁਕਤ ਹੂਆ ਮਹਾ ਕਠਨ ਕਰਮ ਜਾਲ ਸੇ। ੧ । ਇਤ ਸ੍ਰੀ ਭਗਿਤਿ ਪ੍ਰੇਮ ਪ੍ਰਕਾਸ ਗ੍ਰਿਹੇ ਪੂਰਬਾਰਧੇ ਸ੍ਰੀ ਗੁਰੂ ਦਸਮ ਪ੍ਰਸੰਗ ਬਰਨਨੰ ਅਸਟ ਬਿਸਤਮੋ ਧਿਆਯ। (੨੮)। ਏਕ ਸਮੇਂ ਸੂਰਜ ਗ੍ਰਹਨ ਕਾ ਪੁਰ ਜਾਨ ਕਰ ਸ੍ਰੀ ਸਤਿਗੁਰੂ ਕਰਨ ਕਾਰਨ ਕੁਰੂਖੇਤ੍ਰ ਮੇ ਜਾਤੇ ਭਏ ਸਮਦਾਇ ਸਹਿਤ। ਤੀਰਥ ਕੇ ਕਨਾਰੇ ਡੇਰਾ ਕਰਤ ਭਏ, ਸ੍ਰੀ ਗੁਰੂ ਜੀ। ਤਹਾਂ ਪੁਰਬੀ ਕਾ ਸਮਾਂ ਜਾਨ ਕਰ ਅਨੇਕ ਬ੍ਰਹਮਣ ਨਾਰੀਅਲ ਫਲ ਲੈ ਕਰ ਹਾਥ ਮੇ ਆਨ ਅਸੀਰ ਬਾਦ ਕਰਤੇ ਭਏ ਸ੍ਰੀ ਗੁਰੂ ਦੇਵ ਕਉ। ਧੰਨ ਕੀ ਪ੍ਰਾਪਤੀ ਕਾ ਅਤੀਅੰਤ ਹਿਰਸ ਜਾਨ ਕਰ ਤਿਨ ਕੀ ਪ੍ਰੀਖਿਆ ਨਮਿਤ ਕੌਤਕ ਮੂਰਤੀ ਏਕ ਕੌਤਕ ਕਰਤੇ ਭਏ। ਜੋ ਠੀਕਰੀਆਂ ਕੇ ਰੁਪਈਏ ਮੁਹਰਾਂ ਵਤ ਬਨਵਾਇ ਕਰ ਅਰ ਛੀਨਬਸਤ੍ਰ ਮੇ ਪਾਇ ਕਰ ਅਪਨੇ ਪਾਸ ਧਰ ਲੇਤੇ ਭਏ। ਪੁਨਾ ਏਕ ਰਾਸ ਭੀ ਮੰਗਵਾਈ ਦਾਨ ਕਰਨੇ ਲੀਏ। ਸਮਦਾਇ ਜੋ ਕਿ ਬੈਠੇ ਸੇ ਤਿਨ ਕੋ ਕਹਾ ਜੋ ਆਉ ਬਿਪਰੋ ਦਾਨ ਲੇਵੋ। ਐਸੇ ਦੇਖ ਸੁਨ ਕਰ ਭੂਸੁਰ ਆਪਸ ਮੇ ਪਰਮ ਹਿਰਾਨ ਹੋਤੇ ਭਏ। ਪੁਨਾ ਸੂਰਜ ਬਨਸੀ ਬਨਜ ਬਨਕਉ ਸੂਰਜ ਹੋ ਕਰ ਪ੍ਰਸੰਨ ਕਰਣ ਹਾਰੇ। ਹੇ ਭੂਮੀ ਭਾਰ ਧਰੇ ਭਵ ਖੰਡਨਭਗਤ ਪ੍ਰਿਯਾ। ਅਬ ਤੋ ਸਮਾਂ ਸਵਰਨ ਚਾਂਦੀ ਅਰ ਗਊਆਂ ਪੁਨਾ ਬਸਤ੍ਰ ਬਿਭੂਖਨੋ ਕੇ ਦਾਨ ਕਰਨੇ ਕਾ ਹੈ। ਇਹ ਆਪ ਕ੍ਰਿਆ ਕਰਤੇ ਹੋ ਮਹਾਂ ਛੂਤੀ ਹੋ ਕਰ, ਹੇ ਗੁਰੋ। ਐਸੇ ਬਿਪ੍ਰੋ ਕੇ ਬਚਨ ਸੁਨ ਕਰ ਕ੍ਰਿਪਾਲੂ ਬਚਨ ਕਰਤੇ ਭਏ ਹਮ ਤੋ ਤੁਮਾਰੇ ਤਾਂਈ ਮੋਹਰਾਂ ਅਰ ਰੁਪਈਏ ਅਰ ਕਪਲਾ ਸੁਰਭੀ ਦਾਨ ਕਰਤੇ ਹੈ। ਤੁਮ ਲੇਤੇ ਕਿਉ ਨਹੀਂ, ਹੇ ਦਿਜ ਪੁੰਗਵੋ। ਤਬ ਸੋ ਪ੍ਰਤਖ ਰਾਸ ਭੀ ਅਰ ਠੀਕਰੀ ਦੇਖ ਕਰ

Kurukshetra

ਚਕ੍ਰਤ ਹੋ ਰਹੇ। ਤਿਸ ਕਾਲ ਮੋ ਏਕ ਦਿਜ ਰਾਜ ਸੀ ਥਨੇਸਵਰ ਮੇ। ਅਰ ਸ੍ਰੀ ਸਵਰਸਤੀ ਜੀ
ਕੀ ਕ੍ਰਿਪਾ ਕਾ ਪਾਤ੍ਰ ਸੀ। ਸੋ ਜਗਤ ਜਨਨੀ ਕਰ ਪ੍ਰੇਰਿਆ ਭਇਆ। ਸੋ ਕੈਸੇ ਪੰਡਿਤ ਸੀ ਜੋ
ਤ੍ਰਿਕਾਲ ਦੇਵ ਮੰਦਰ ਮੋ ਜਪ ਪਾਠ ਧਿਆਨ ਕਰਤਾ ਸੀ ਸਮੀ ਭਾਰਤੀ ਜੀ ਕਾ ਤਾਂ
ਬਰਦਾਤੀ ਨੇ ਅਕਾਸਬਾਣੀ ਰੂਪ ਹੋ ਕਰ ਕਹਾ ਹੇ ਦਿਜਬਰ ਦੇਰ ਬਿਨਾ ਜਾਵੇ ਸਮੀ ਸਤਿ
ਗੁਰੂ ਜੀ ਕੇ ਪਾਸ ਮੇਰੀ ਬਾਣੀ ਪ੍ਰਮਾਣ ਕਰਕੇ। ਮੈ ਤੈਨੂੰ ਸੇਵਾ ਕਾ ਫਲ ਦੇਣ ਲਗੀ ਹਾਂ। ਤਬ
ਦਿਜਬਰ ਜੀ ਓਅੰਕਾਰ ਕਹ ਕਰ ਤਾਤ ਕਾਲ ਜਾਂਦੇ ਭਏ। ਜਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ
ਤੀਰਥ ਕੇ ਤਟ ਪਰ ਦਾਨ ਦੇਤੇ ਹੈ ਸੋ ਦਾਨ ਕੋ ਤੂੰ ਨਿਰਸੰਸੇ ਪ੍ਰਾਪਤਿ ਹੋ। ਤਬ ਸੋ ਦਿਜਬਰ
ਭੇਟ ਆਨ ਆਸੀਰ ਬਾਦ ਲੀਆ ਨਾਰੀਅਲ ਫਲ ਧਰ ਕਰ, ਸ੍ਰੀ ਹਜੂਰ ਪਾਸ। ਪੁਨਾ ਕਹਤ ਭਇਆ
ਹੇ ਰਘਵੰਸੀਓ ਕੇ ਮੁਕਟ ਮਣੀ ਮੈਨੂੰ ਇਹੁ ਦਾਨ ਸੰਕਲਪ ਕਰਵਾਈਏ, ਦਾਨ ਕਾ ਪਾਤ੍ਰ ਜਾਨ ਕਰ,
ਹੇ ਮਹਾ ਦਾਨੀ। ਤਾਤ ਕਾਲ ਹੀ ਜਲ ਹਾਥ ਮੇ ਕਰਾ ਸੰਕਲਪ ਕਰਵਾਵਣ ਲੀਏ ਕਰ ਕਮਲੋਂ ਮੇ
ਸ੍ਰੀ ਸਤਿ ਗੁਰ ਦੇਵ ਜੀ। ਅਜੇ ਤਿਸ ਨੇ ਸੁਅੰਗਤ ਮੰਤ੍ਰ ਭੀ ਨਹੀਂ ਉਚਾਰਿਆ ਜੋ ਰਾਸ ਭੀ ਤੇ
ਸੁਰਭੀ ਕਪਲਾ ਹੋ ਗਈ ਅਰ ਠੀਕਰੀ ਤੇ ਮੋਹਰਾਂ ਰੁਪੇ ਹੋ ਗਏ, ਸਭ ਕੇ ਦੇਖਤੇ; ਤਬ ਸੋ ਦਿਜ
ਦੁਆਰਕਾ ਦਾਸ ਸੰਕਲਪ ਕਰਵਾਇ ਕਰ ਅਨੰਦ ਬ੍ਰਿਤ ਕਉ ਪ੍ਰਾਪਤ ਹੋਤ ਭਇਆ। ਪੁਨਾ ਕਹਤ
ਭਇਆ ਧੰਨ ਗੁਰੂ ਜੀ ਹੈਂ ਮੇਰੇ ਹੀ ਭਲੇ ਵਾਸਤੇ ਆਏ ਹੋ ਮੈਨੂੰ ਹੀ ਪੜੇ ਉਡੀਕਦੇ ਸੇ, ਮਾਨੋ।
ਪੁਨਾ ਧੰਨ ਸ੍ਰੀ ਭਾਰਤੀ ਹੈ ਜਿਨਾ ਮੇਰਾ ਦਾਲਿਦਰ ਦੂਰ ਕੀਆ। ਐਸੇ ਦੇਖ ਕਰ ਸੋ ਪੂਰਬ ਭੂਮ ਦੇਵ
ਅਪਨੇ ਪਰ ਪਰਮ ਪਸਚਾਤਾਪ ਧਾਰਤੇ ਭਏ। ਅਰ ਕਹਤ ਭਏ ਅਹੋ ਅਸਚਰਜ ਹੈ ਜੋ ਐਸੇ ਜਾਣਤੇ
ਤੌ ਹਮ ਸੰਕਲਪ ਪਾਇ ਲੇਤੇ। ਤਾਂ ਤੇ ਜਿਸ ਨੂੰ ਆਪ ਕ੍ਰਿਪਾ ਕਰ ਦੇਵੇ ਸੋਈ ਇਹ ਦਾਨ ਮਾਨ
ਲੇਵੇ, ਹੇ ਭਾਈ। ਮਾਨੋ ਤਿਸ ਨੇ ਲੋਕ ਪ੍ਰਲੋਕ ਕਾ ਧਨੀ ਕਰ ਦੀਆ। ਜੋ ਗਊ ਤੇ ਤਾਂ ਹੀ ਦੁਧ
ਦੇਵੈ ਜੇੜਾ ਭੂਸਰ ਚਾਹੇ ਪੁਨਾ ਜਬ ਚਾਹੇ ਤਬ ਹੀ ਦੇਵੇ। ਔਰ ਜੋ ਜੋ ਭੂ ਦੇਵ ਸੇ ਸਭ ਕੋ
ਪੰਚ ਪੰਚ ਰਜਤਪਨ ਕਰ ਵਿਦਾ ਕਰਤੇ ਭਏ। ਸ੍ਰੀ ਸਤਿ ਗੁਰ ਦੇਵ ਜੀ ਪੁਨਾ ਪ੍ਰਭ ਜੀ
ਤਿਸ ਦਿਜ ਪੁਗਵ ਤੇ ਪੂਛਤੇ ਭਏ ਜੋ ਹੇ ਬ੍ਰਹਮਣ ਤੁਸੀਂ ਕੈਸੇ ਨਿਰਸੰਸੇ ਦਾਨ ਆਇ ਮਾਂਗਤੇ ਭਏ।
ਸੋ ਕਹਤ ਭਇਆ ਬ੍ਰਹਮਨ, ਜੋ ਮੇਰੇ ਤਾਂਈ ਸ੍ਰੀ ਭਾਰਤੀ ਜੀ ਜਗਤ ਮਾਇ ਆਕਾਸ ਬਾਣੀ ਕਰ
ਕਹਿਆ ਸੀ। ਤਬ ਸਤਿਗੁਰ ਦੇਵਨ ਦੇਵ ਪਰਮ ਕ੍ਰਿਪਾਲੂ ਪ੍ਰਸੰਨ ਹੋ ਕਰ ਤਾਂਹੇ ਕਾ ਪਟਾ ਕਰ ਦੇਤੇ
ਭਏ। ਸੋ ਅਬ ਤਕ ਤਿਸ ਕੇ ਪਾਸ ਹੈ। ਪੂਜਨ ਤਿਸ ਕਾ ਕਰਤੇ ਹੈ। ਪੁਨਾ ਸ੍ਰੀ ਸਤਿਗੁਰੂ
ਦੇਵ ਜੀ ਜੋ ਧਰਮ ਛੇਤ੍ਰ ਕੁਰੂ ਖੇਤ੍ਰ ਹੈ, ਤੀਰਥ ਆਦਿ ਤਹਾਂ ਸਨਾਨ ਦਾਨ ਮਾਨ ਦੇ ਕਰ ਬਹੁੜੇ
ਸ੍ਰੀ ਅਨੰਦਪੁਰ ਆਨੰਦ ਕਾ ਪੁਰ ਹੈ। ਜੋ ਤਹਾਂ ਪੂਰਨ ਪ੍ਰਮਾਤਮਾ ਸਰੂਪ ਹੈਂ ਸ੍ਰੀ ਗੁਰੂ ਜੀ ਸੋ ਤਹਾਂ
ਆਇ ਵਿਰਾਜਤੇ ਭਏ। ਪ੍ਰਸੰਨ ਹੋ ਕਰ ਸਰਬ ਸੰਗਤੋਂ ਸਹਤ। ਐਸੇ ਕਥਾ ਕਰਤੇ ਕਰਤੇ
ਸ੍ਰੀ ਗੁਪਾਲ ਜੀ ਪ੍ਰੇਮ ਸੇ ਮਗਨ ਹੋ ਜਾਤੇ ਭਏ। ਪੁਨਾ ਉਹੇ ਸੁਰ ਸੂੰ ਬਰਨ ਉਚਾਰ
ਭਏ। "ਜੋ ਕੋਈ ਗੁਰੂ ਤੁਲਹਾ ਕੋਈ ਗੁਰੂ ਬੇੜੀ ਕੋਈ ਗੁਰੂ ਜਹਾਜ। ਹਮਾਰੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਸੁਘੜ, ਬਾਈ adhya 29 | adhya 30

ਸੰਸਾਰ ਸਿੰਧ ਤਾਰਨੋ ਕਉ ਸੇਤ"। ਤਾਤ ਪ੍ਰਜ ਇਹੁ ਜੋ ਪੁਲ ਪਰ ਜਿਸ ਤੇ ਕੀੜੀਆਂ ਭੀ ਚਲੀਆਂ ਜਾਤੀਆਂ ਹੈਂ ਤਿਸ ਨਿਰਜਤਨ ਚੀਟੀਆਂ ਵਤ ਜੋ ਲੋਹਾਰੁ ਸਵਪਚਰ ਨਾਈ, ਛੀਬੇ, ਜੋਲਾਹੇ, ਜਲਹਾਰੇ, ਬਾਢੀ ਆਦਿਕ ਪ੍ਰਮਾਨੰਦ ਸਵਰੂਪ ਪ੍ਰਮਾਤਮਾ ਕੂੰ ਪ੍ਰਾਪਤਿ ਹੂਏ। ਜਿਸ ਕੋ ਜੋਗੀ ਜਨ ਜਤਨ ਸੇ ਪ੍ਰਾਪਤਿ ਹੋਤਹੈ। ਪੁਨਾ ਕੈਸੇ ਹੈਂ ਸ੍ਰੀ ਗੁਰੂ ਦੇਵ ਜੀ। ਜੋ ਗਰੀਬ ਨਿਵਾਜ ਹੈ ਤਿਸ ਕੋ ਮੇਰੀ ਬਾਰੰਬਾਰ ਬੰਦਨਾ ਹਇ। ਪੁਨਾ ਸ੍ਰੀ ਭਾਈ ਸਹਾਈ ਸਿੰਘ ਜੀ ਹਾਥ ਜੋਰ ਕਰ ਕਹਿਤ ਭਏ ਹੇ ਸ੍ਰੀ ਠਾਕਰ ਜੀ ਹੋਰ ਕੋਊ ਕਥਾ ਕ੍ਰਿਪਾ ਕਰ ਕੇ ਸੁਨਾਈਏ, ਹੇ ਕ੍ਰਿਪਾਲ ਮੂਰਤੀ। ਤਬ ਸਤਿਗੁਰਾਂ ਦਾ ਧਿਆਨ ਧਾਰ ਕੇ ਸ੍ਰੀ ਗੁਪਾਲ ਜੀ ਗੁਰ ਕਥਾ ਕਉ ਕਥਤ ਭਏ। ਸ੍ਰੀ ਗੋਪਾਲ ਜੀ ਵਾਚ: ਸੁਨੋ ਹੇ ਭਾਈ ਸਹਾਈ ਸਿੰਘ ਜੀ ਸਤਿਗੁਰਾਂ ਕੀ ਕਥਾ ਜਿਸ ਪ੍ਰਮਾਨ ਨੇ ਸ੍ਰਵਣ ਕਰੀ ਹੈ ਵਾ ਕਥਨ ਕਰੀ ਹੈ, ਤਿਸ ਕਾ ਧਮ ਆਦਕੋ ਕਾ ਭਉ ਸਭ ਦੂਰ ਹੋ ਗਿਆ ਹੈ। ਪੁਨਾ ਆਪ ਜੈਸਿਆਂ ਸੰਤਾਂ ਮਹਾਤਮਾ ਸੰਤਾਂ ਕਾ ਤੋ ਪਰਮ ਕਰਮ ਏਹੀ ਹੈ ਜੈਸੇ ਗੁਰਦੇਵ ਜੀ ਕਹਾ ਹੈ। ਤਥਾ ਗੁਰੂ ਬਾਕਸ। "ਸਦਾ ਕਰੋ ਗੁਰ ਕਥਾ"। ਇਸ ਪ੍ਰਮ ਧਰਮ ਦੇ ਧਾਰਣ ਕਰ ਆਪ ਤਾਤਸੀ ਪ੍ਰਮ ਪਵਿਤ੍ਰ ਰੂਪ ਹੋਏ ਹੋ ਸਾਥ ਮੈਨੂੰ ਭੀ ਪਰਮ ਪਵਿਤ੍ਰ ਰੂਪ ਕਰਤੇ ਹੋ, ਹੇ ਮਿਤ੍ਰ! ਤਾਂ ਤੇ ਤੁਸੀਂ ਧੰਨਤਾਂ ਜੋਗ ਹੋ। "ਸੋਈ ਪਿਆਰੇ ਮੇਲ ਜਿਨ ਮਿਲਆ ਤੇਰਾ ਨਾਮ ਚਿਤ ਆਵੈ"। ਐਸਾ ਦਾਨ ਗੁਰਮੁਖ ਲੋਕ ਗੁਰ ਪਾਸੋਂ ਮੰਗਦੇ ਹੈਨ ਸੋ ਤੁਸੀਂ ਉਨ੍ਹਾਂ ਹੀ ਬੀਚ ਹੋ, ਹੇ ਸੰਤ ਜੀ। ਜਾਨਤੇ ਤੋ ਤੁਮ ਹੋ ਪਰੰਤੂ ਇਹ ਤੌ ਕੇਵਲ ਮੈਨੂੰ ਵਡਿਆਈ ਹੀ ਦੇਂਦੇ ਹੋ। ਜਾਂ ਤੇ ਬਡਿਆਈ ਕਾ ਸੁਭਾਉ ਹੈ ਜੋ ਬਡਿਆਂ ਆਗੇ ਪੁਤ੍ਰ ਵਤ ਹੋ ਜਾਤੇ ਹੈ ਤੇ ਪੁਤ੍ਰੋਂ ਆਗੇ ਪਿਤ ਵਤ ਹੋ ਕਰ ਵਾ ਕੀ ਪ੍ਰਿਤਪਾਲ ਕਰੇ ਹੈਂ। ਵਕਤਾ ਆਗੇ ਵਕਤ ਰੂਪ ਹੋ ਜਾਤੇ ਹੈ ਗੁਰਮੁਖ। ਜਾਂ ਤੇ ਤੇ ਹਰੀ ਜਨੋ ਕੋ ਹਰਿ ਜਸ ਕੀ ਕਰਣ ਕਰਾਵਣ ਕੀ ਲੋੜ ਹੈ ਅਵਰ ਕੋਊ ਇਛਾ ਨਹੀਂ ਜਿਨ ਕੋ।

ਪੁਨਾ ਕੈਸੇ ਹੈ ਸੋ ਸਤਿ ਪੁਰਖ। ਸਤ ਪਦ:। ਸਤ ਪਦ ਇਹੁ ਉਨ ਕਾ ਲਖਨ ਹੈ ਸੋ ਕਿਆ। ਜੋ ਜਿਸ ਕੇ ਸਾਥ ਉਹ ਸਾਤ ਪਾਵ ਭੀ ਮਾਰਗ ਮੇ ਧਾਰਤੇ ਹੈ ਤਿਸ ਕੇ ਭੀ ਪਰਮ ਮਿਤ੍ਰ ਹੋ ਜਾਤੇ ਹੈ। ਕਿਆ ਕਲਿਆਨ ਚਾਹਤੇ ਹੈਂ। ਅਥਵਾ ਸਤ ਕਹੀਏ ਸਤ ਬਚਨ ਭੀ ਜਿਸ ਸਾਥ ਕਰਤੇ ਹੈ ਤਿਸ ਕਾ ਭੀ ਕਲਿਆਨ ਹੀ ਚਾਹਤੇ ਹੈਂ ਜੋ ਜਨ। ਪੁਨਾ ਕੈਸੇ ਹੈ ਜੋ ਪਰਮਾਨੰਦ ਆਪ ਅਮਾਨੀ। ਜੋ ਖਲ ਖਚਰ ਤੀਕ ਗੋਬਿੰਦ ਭਾਵਨਾ ਕਰ ਸਭ ਕਾ ਸਤਿਕਾਰ ਹੀ ਕਰਤੇ ਹੈ ਤੇ ਪ੍ਰਮਾਨ ਅਰ ਅਪ੍ਰਮਾਨ ਆਦਿਕੋਂ ਕੀ ਅਭਲਾਖਾ ਨਹੀਂ ਰਾਖਤੇ ਤੇ ਧੰਨ ਧੰਨ ਪੁਰਸ਼ ਹੈਂ। । ੧ । ਇਤਿ ਸ੍ਰੀ ਭਗਤਿ ਪ੍ਰੇਮ ਪ੍ਰਕਾਸ਼ਰਿਖੇ ਪੂਰਬਾਰਧੇ ਸ੍ਰੀ ਗੁਰ ਦਸਮ ਪ੍ਰਸੰਗ ਭਗਤਿ ਰਸ ਬੋਧ ਬਰਨਨ ਇਕ ਨੂੰ ਤ੍ਰਿੰਸਮੋ ਧਯਾਯ। ੨੯ । ਸੁਨੋ ਮੀਤ ਜੀ ਗੁਰੋਂ ਕੀ ਕਥਾ ਜੋ ਏਕ ਸੁਘੜੋ ਬਾਈ ਪੋਠੋਵਾਰ ਕੇ ਦੇਸ ਮੇ ਹੈ ਸੀ। ਸਦਾ ਅਤ੍ਰਿਪਤ ਰੂਪ ਜੋ ਕਾਲ :: ਭਗਵਾਨ ਹੈ ਤਿਸ ਸੁਘੜੋ ਕੇ ਸਬੰਧੀ ਸੋ ਕਾਲ ਕੇ ਗ੍ਰਾਸ ਰੂਪ ਹੋ ਜਾਤੇ ਭਏ, ਕਿਆ ਸਭੀ ਮਿਤ੍ਰ ਭਏ ਭਰਤਾ ਆਦਿਕ। ਸੋ ਘਰ ਮੇ ਏਕੱਲੀ ਰਹ ਜਾਤੀ ਭਈ। ਕੈਸੇ ਜੈਸੇ ਜੋਗੀ ਕੀ ਬ੍ਰਿਤੀ ਆਤਮ ਵਿਸੇਣੀ ਸਭ ਸੰਕਪ ਕਉ ਅਭਾਉ ਕਰਿ ਏਕੱਲੀ ਰਹਿ ਜਾਤੇ ਹੈਂ ਤੈਸੇ ਸੋ

ਏਕੱਲੀ ਰਹਿ ਗਈ। ਜੈਸੇ ਧੀਨ ਨਿਕੇਤ ਮੈਂ ਬਹੁਤ ਹੈ ਸੀ। ਤਬ ਸੋ ਵਿਚਾਰ ਕਰਤੀ ਹੈ। ਇਕੰਤ ਬੈਠ ਕਰ। ਜੈਸੇ ਜਗਯਾਸੂ ਕੀ ਬ੍ਰਿਤੀ ਸੱਤ ਅੱਤਿ ਕਾ ਵਿਚਾਰ ਕਰੇ ਤਥਾ ਸੋ ਕਰਤੀ ਭਈ। ਜੋ ਅਬ ਮੇਰੇ ਤਾਂਈਕਿਆ ਕਰਤਵ ਹੈ ਗ੍ਰਹਣ ਅਰੁ ਤਿਆਗ ਕਾ। ਜਾਂ ਤੇ ਮੈ ਪਰਮ ਸੁਖ ਕਉ ਪ੍ਰਾਪਤਿ ਹੋਵਉ ਜਿਸ ਕੋ ਬੇਦ ਸਸਤ੍ਰ ਸੰਤ ਕਹਤੇ ਹੈ ਅਰ ਜਿਸ ਮੈ ਇਸਥਿਤ ਹੋਤੇ ਹੈ। ਜੋ ਮੇਰੀ ਜੁਧਾ ਅਵਸਥਾ ਹੈ ਪੁਨਾ ਪੁਤ੍ਰ ਆਦਿਕ ਭੀ ਕੋਊ ਨਹੀ, ਤੇ ਸੰਸਾਰ ਸੰਤਾਨ ਸੇ ਹੈ। ਬਿਨਾ ਸੰਤਾਨ ਸੁਭ ਸੇ ਸੰਸਾਰੀ ਬਿਲ ਨਹੀ। ਤਾਂ ਤੇ ਅਬ ਮੇਰਾ ਕਾਰਜ ਤੋ ਗੋਬਿੰਦ ਨੇ ਸੁਖੇਨ ਹੀ ਕਰ ਦੀਆ ਹੈ ਨਿਰ ਜਤਨ ਬੰਧਨਾ ਕਾ ਅਭਾਵ। ਓਹ ਪਰਮ ਕ੍ਰਿਪਾਲੂ ਹੈ ਤਿਸ ਕੀ ਮੈ ਪ੍ਰਮ ਕ੍ਰਿਪਾ ਜਾਨਤੀ ਹਉ ਆਪਨੇ ਊਪਰ। ਜਿਸ ਕੀ ਕ੍ਰਿਪਾ ਪਿੰਗਲਾ ਆਦਿਕੋਂ ਪਰ ਹੋਈ ਹੈ। ਜੋ ਪੁਰਸ਼ ਸੰਤਾਨ ਆਦਿਕੋ ਸੇ ਰਹਤ ਭੀ ਹੈ ਪੁਨਾ ਸੰਸਾਰ ਮੇ ਹੀ ਫਸੇ ਹੂਏ ਹੈ ਗੋਬਿੰਦ ਕੀ ਸਰਨ ਕਉ ਦੌੜ ਕਰ ਨਹੀਂ ਪ੍ਰਾਪਤ ਹੋਏ। ਤੇ ਪਾਮਰ ਪੁਰਸ਼ ਮਹਾ ਅਭਾਗੀ ਹੈ। ਤਿਨ ਕਾ ਦਰਸਨ ਅਰ ਬੋਲਨਾ ਤਿਸ ਸਾਥ ਪਰਮ ਪਾਪ ਹੈ ਉਤਮ ਪ੍ਰਮਾਨਾ ਕੇ ਜੋ ਗੋਬਿੰਦ ਕੇ ਪਿਆਰੇ ਹੈ। ਤਾਂ ਤੇ ਅਬ ਕੋਊ ਸੰਤ ਸਾਂਤ ਆਤਮਾ ਢੂੰਢੋ ਜੋ ਮੇਰੀ ਜੁਧਾ ਅਵਸਥਾ ਹੈ ਅਬ ਸੰਸਾਰ ਸਿੰਧ ਕੇ ਤਰਬੇ ਕੋ। ਗੋਬਿੰਦ ਕੇ ਪਿਆਰੇਆਂ ਸੋ ਮਿਲ ਕਰ ਇਹੁ ਭਵ ਜਲ ਅਪਾਰ ਸੁਖੇਨ ਗੋਪਦ ਵਤ ਲੰਘ ਜਾਊ, ਗੁਰ ਸੰਤ ਕ੍ਰਿਪਾ ਕਰ। ਪੁਨਾ ਸੰਤ ਗੁਰੂ ਭੀ ਕੈਸਾ ਹੋਵੈ ਜੋ ਮਾਇਆ ਰੂਪੀ ਵਿਤ੍ਰਨੀ ਨਦੀ ਸੇ ਪਾਰ ਪੜਾ ਹੋਵੈ ਤੇ ਪੂਰਨ ਪੁਰਖ ਹੋਵੈ। ਅਰ ਜਿਸ ਕੇ ਦਰਸ਼ਨ ਕਰਣ ਸਾਥ ਹੀ ਮੇਰੇ ਰਿਦੇ ਕੋ ਸਾਂਤਿ ਆਇ ਜਾਵੇ। ਕੈਸਾ ਭੀ ਰਿਦਾ ਹੈ ਜਸ ਕਾਮ ਆਦਿਕ ਕਾਮਨਾ ਤੇ ਰਾਗ ਦਵੇਖ ਰੂਪ ਖੇਤ੍ਰ ਕਾ ਖੇਤ੍ਰ ਹੈ। ਹਰਖ ਸੋਕ ਫਲ ਕਰ ਸਦਾ ਸੰਤ ਪਤਮਾਨੇ ਹੈ। ਪੁਨਾ ਜਿਸ ਗੁਰੂ ਕੀ ਸਹਜ ਅਵਸਥਾ ਹੈ, ਕੈਸੇ, ਤਥਾ ਬਚਨ। "ਆਏ ਹਰਖ ਨਾ ਗਏ ਸੋਗ। ਨਾਨਕ ਸੋ ਗੁਰ ਕਰਣੇ ਜੋਗ"। ਪੁਨਾ ਕੈਸਾ ਗੁਰੂ ਹੋਵੈ ਰਾਮ ਚੰਦਰੂਪ ਹੋਵੈ ਜਸ ਬਚਨ ਬਾਨ ਸਾਥ ਏਕ ਵਾਰ ਮਾਇਆ ਰੂਪ ਤਾੜਕਾ ਕਾ ਜਿਸ ਨੇ ਅਭਾਵ ਕਰਦੀਆ ਹੋਵੈ ਅਰ ਸੂਪਨਖਾ ਰੂਪ ਮਾਇਆ ਕਾ ਨਾਕ ਅਰ ਕਾਨ ਕਾਟ ਦੀਆ ਹੋਵੈ ਸੋ ਗੁਰੂ ਕਰਉ। ਜੈਸੇ ਸ੍ਰੀ ਰਾਮਾ ਨੰਦ ਜੀ, ਕਬੀਰ ਜੀ ਆਦਿਕ ਭਏ ਹੈ। ਪੁਨਾ ਕੈਸਾ ਗੁਰੂ ਗਿਆਨ ਵਾਨ ਮਹਾਰਾਜ ਰੂਪ ਹੋਵੈ। ਜੈਸੇ ਰਾਜਾ ਧਿਰਾਜ ਸਿੰਘਾਸਨ ਪਰ ਬੈਠ ਕਰ ਨਟਨੀ ਕਾ ਸਵਾਂਗ ਦੇਖਤਾ ਹੈ। ਐਸੇ ਸਰੂਪ ਸਿੰਘਾਸਨ ਪਰ ਬੈਠ ਕਰ ਸਥਿਤ ਹੈ ਤੇ ਮਾਇਆ ਜਿਸ ਕੀ ਗੌਤਕੀਵਤ ਦਾਸੀ ਹੋ ਰਹੀ ਹੈ। "ਸੋ ਗੁਰੂ ਕਰਉ ਜੋ ਬਹੁਰ ਨਾ ਕਰਨਾ। ਸੋ ਧਿਆਨ ਧਰਉ ਜੋ ਬਹੁਰ ਨਾ ਧਰਨਾ। ਸੋ ਪਦ ਵਰਉ ਜਸ ਬਹੁਰ ਨਾ ਵਰਨਾ। ਐਸੇ ਮਰਹੁ ਜੋ ਬਹੁਰ ਨਾ ਮਰਨਾ। ਉਲਟੀ ਗੰਗਾ ਜਮਨ ਮਿਲਾਵਉ। ਬਿਨ ਜਲ ਸੰਗਮ ਮਨ ਮਹਿ ਲਾਵੋ"। ਐਸੇ ਵਿਚਾਰ ਕਰ ਲਗੀ ਸੰਤਾਂ ਕੋ ਢੂਢਨੇ। ਜੈਸੇ ਜਗਿਆਸੂ ਕੀ ਬ੍ਰਿਤੀ ਆਤਮਾ ਕੋ ਢੂਢੇ ਅਪਨੀ ਸਾਂਤਿ ਲੀਏ ਤਥਾ ਸੋ ਢੂਢਤ ਭਈ ਸੁਘੜੇ ਬਾਈ। ਜਾਂਤੇ ਗੁਰੂ ਪਛਾਨ ਕਰ ਕਰੀਏ। ਜੋ ਸਰਬ ਸੋਕਾਂ ਕੇ ਹਰਣ ਵਾਰਾ ਹੋਵੈ ਅਰ ਸੋਕ ਰੂਪ। ਸੋਈ ਕਹਤੇ ਹੈ ਸ੍ਰੀ ਗੁਪਾਲ ਜੀ। ਹੇ ਭਾਈ ਸਹਾਈ ਸਿੰਘ ਜੀ ਜਹਾਂ ਕੋਊ ਸੰਤ ਸੁਨੇ ਨਵੀਨ। ਨਦੀ ਵਾ ਕੂਪ ਪਰ, ਵਾ ਤੜਾਗ ਪਰ, ਵਾ ਬਾਗ ਮੇ ਤਾਂ ਹੀ ਔਰ ਸਖੀਆਂ ਸਹੇਲੀਆਂ ਕੋ ਸਾਥ ਲੇ ਕਰ ਜਾਇ

ਮਿਲਣਾ ਭੇਟ ਪ੍ਰਸਾਦਿ ਆਗੇ ਧਰ ਕਰ, ਮਸਤਕ ਟੇਕ ਕਰ ਬੈਠ ਜਾਣਾ ਸੰਤਾਂ ਕੇ ਚਰਨ ਸੁਣਨੇ।
ਪਰਮ ਭਾਵ ਜਣਾਵਣਾ ਪ੍ਰੀਖਿਆ ਨਮਿਤ ਭੀ ਜੋ ਪਦਾਰਥ ਰੂਪੀ ਜਲ ਸੇ ਕਮਲ ਵਤ ਨਿਰਲੇਪ
ਹੈ ਕਿ ਨਹੀਂ। ਤਬ ਇਸ ਕੇ ਪੂਰੇ ਹੋਇਆ ਹੋਰ ਸਖੀਆਂ ਮਹੰਤ ਆਗੇ ਕਹਿਣਾ। ਜੋ ਜੀ ਇਹ ਸਾਹਣੀ
ਉਪਦੇਸ਼ ਲੀਆ ਚਾਹੁਤੀ ਹੈ। ਤਬ ਸ੍ਰਵਣ ਕਰ ਤਿਨਹੁ ਕਹਨਾ ਅਹੋ ਜੋ ਹਮ ਉਪਦੇਸ ਕਰਹਿਗੇ। ਜੋ
ਆਗੇ ਭੀ ਹਮਾਰੇ ਚੇਲੇ ਚੇਲੀਆਂ ਬਹੁਤ ਹੈ ਸੰਸਾਰ ਸਿੰਧਸੇਂ ਪਾਰ ਭਏ ਹੈ । ਤੁਮ ਭੀ ਮੁਕਤ ਹੋਵਹੁਗੇ।
ਮਨ ਮੈ ਤਿਸ ਮਹੰਤ ਕਹਨਾ ਅਹੋ ਹਮਾਰੇ ਭਾਗ ਜੋ ਏਹੁ ਹਮਾਰੀ ਚੇਲੀ ਬਨੇ ਤੋ ਬੜੀ ਬਾਤ ਹੈ।
ਜੋ ਸਦਾ ਹਮਾਰਾ ਪਲੰਘ ਪੜਾ ਪੁਜੀਵੇਗਾ। ਤਬ ਸੁਘੜੇ, ਜੋ ਸੁਘੜ ਹੈ ਸੋ ਕਿਆ ਸਰੀਰ ਕਰ ਭੀ
ਅਤਿ ਸੁੰਦ੍ਰ ਹੈ ਪੁਨਾ ਮਨ ਕਰ ਭੀ ਅਤਿ ਚਤਰ ਹੈ, ਚਾਰ। ਜਾਤੇ ਚਤਰ ਪੁਰਸੋ ਨੇ ਬੁਧ ਚੌਗਨੀ
ਨਾਰ ਕੀ ਕਥਨ ਕਰੀ ਹੈ, ਨੀਤ ਸਾਸਤ੍ਰ ਮੈ। ਤਿਸ ਕਰ ਏ ਤੋ ਈਸਵਰ ਕੀ ਪਰਮ ਭਗਤਿ
ਭਈ ਜਾਤੇ ਭਗਤੋਂ ਕੀ ਬੁਧ ਇਕਾਗ੍ਰਤਾ ਕੇ ਬਲ ਕੋਊ ਪਾਇ ਕਰ ਅਤਿ ਚਤਰ ਹੋਤੀ ਹੈ। ਭਾਵ
ਇਹੁ ਜੋ ਉਨ ਕੋ ਖਰੀ ਪਰੀਖਿਆ ਹੋਤੀ ਹੈ ਪਰਖਣ ਕੀ। ਭਗਤਾਂ ਕੀ ਬੁਧ ਕਾ ਬਲ ਸਰਬੰਗੀ
ਗ੍ਰੰਥ ਮੇ ਕਹਾ ਹੈ। ਸਹੰਸ ਬਨਕ ਬੁਧ ਮਿਲੈ ਤਬੈ ਹੋਇ ਏਕ ਸੁਨਾਰਾ। ਸਹੰਸ ਸੁਨਾਰਾ
ਜਬ ਮਿਲੈ ਤਬੈ ਹੋਇ ਏਕ ਠਗਾਰਾ। ਸਹੰਸ ਠਗਾਰਾ ਜਬ ਮਿਲੈ ਤਬੈ ਹੋਇ ਏਕ ਬੀਰੁ ਘਨੁ।
ਸਹੰਸ ਬੀਰ ਘਨਿ ਮਿਲੈ ਤਬੈ ਹੋਇ ਏਕ ਬਿਚਰਖਣ। ਵਿਵਰ ਵਿਚਖਣ ਵੀਰ ਘਨ ਠਗੁ
ਅਰ ਸਹਸ ਨਾਰ ਕੀ। ਇਤੀ ਬੁਧ ਜਬ ਹੀ ਮਿਲੈ ਤਬ ਹੋਏ ਭਗਤ ਕਰਤਾਰ ਕੀ। ਉਨ ਸਭਨਸ ਕੀ
ਬੁਧ ਬਟੋਰ ਕਰ ਕਰੀਏ ਇਕਤ੍ਰ ਇਤਨੀ ਚਤੁਰਾਈ ਜਿਸ ਇਕ ਮੈ ਭਾਈ ਜਾਵੈ ਤਿਸ ਤੇ ਕਰਤਾਰ
ਕੀ ਭਗਤਿ ਹੋਤੀ ਹੈ ਅਨਥਾ ਨਹੀਂ ਹੋਤੀ ਹੇ ਭਾਈ। ਭਾਵ ਇਹੁ ਓਹ ਤਾਂ ਝੂਠੇ ਪਦਾਰਥਾਂ ਵਿਚੋਂ
ਝੂਠ ਹੀ ਖਰੀਦਨ ਕਰਤੇ ਹੈ, ਅਤਚਤਰਾਈ ਕਰਿ। ਤੇ ਜੋ ਸ੍ਰੀ ਪ੍ਰਮੇਸਵਰ ਭਗਤਿ ਹੈ ਸੋ
ਝੂਠ ਵਿਚੋ ਸਤ ਪਦਾਰਥ ਕਉ ਪਾਵਤਾ ਹੈ। ਸੋ ਕੈਸੇ ਜੋ ਪਦਾਰਥਾਂ ਕਾ ਦੇਣਾ ਹੈ ਲੋੜ ਵੰਦ
ਕਉ ਛਾਦਨ ਭੋਜਨ ਜਲ ਆਦਿਕ ਕਰ ਜੋ ਜੀਵ ਕੀ ਪ੍ਰੀਤਾਂ ਲਈ ਹੈ ਸੋ ਪ੍ਰੀਤਾਂ ਸਤਿ ਹੈ
ਤੇ ਪਦਾਰਥੋਂ ਤੇ ਰਹਣਾ ਹੈ ਨਹੀਂ। ਵਾ ਝੂਠੇ ਸਰੀਰ ਵਿਚੋਂ ਸਤ ਸਵਰੂਪ ਪ੍ਰਮਾਤਮਾ ਕੀ ਪ੍ਰਾਪਤੀ
ਹੋਣੀ ਸਤਿ ਹੈ ਤਾਂ ਤੇ ਉਸ ਜੈਸੀ ਪੰਡਾ ਬੁਧੀ ਕਿਸੀ ਕੀ ਚਤਰ ਨਹੀਂ। ਇਸ ਕਾ ਜਾਣਾ ਜਾਵੇ ਜੋ
ਇਹ ਤੋ ਆਗੇ ਹੀ ਮਾਇਆ ਮੀਠੀ ਕੇ ਛਲੇ ਹੂਏ ਹੈ। ਕਦਪ ਭੇਖ ਰੂਪ ਪੜਦੇ ਕੇ ਬੀਚ ਹੋਵੇ ਤੋ
ਭੀ ਸੋ ਲਖ ਜਾਵੇ। ਜੈਸੇ ਖੋਟੇ ਰਜਤਪਣ ਕਉ ਸਰਾਫ ਲਖ ਲੇਤਾ ਹੈ। ਤੈਸੇ ਸੋ ਲਖ ਜਾਵੈ।
ਅਰੁ ਮਨ ਮੈਂ ਵਿਚਾਰੇ ਜੋ ਮੇਰਾ ਮਨ ਤੋ ਤਿਨ ਪਰ ਪ੍ਰਸੰਨ ਹੋਵੇ ਜੋ ਲਖਮੀ ਸਰੂਪਾ ਸੀਲ ਨਿਧ ਕੀ
ਕੈਨਾਵਤ ਹੋ ਜੋ ਮੇਰਾ ਆਦਰ ਨਾ ਕਰੈ ਪੁਨਾ ਕਲਿਆਨ ਲੀਏ ਪਰਖ ਚਰਨ ਹੀ ਕਹੈ ਮੈ
ਤਾਂ ਤਿਸ ਭਰਤਾ ਕੋ ਵਰਨਾ ਹੈ ਕਿਆ ਸੋ ਗੁਰੂ ਕਰਾਂਗੀ ਜੋ ਮੁਖ ਰੂਪੀ ਕਮਲ ਕੋ ਭ੍ਰਮਨ ਹੋਵਹਿ।
ਮੇਰੀ ਪ੍ਰਾਪਤਿ ਕੀ ਇਛਾ ਅੰਤਰ ਬਾਹਿਰ ਸੇ ਅਤੇਤ ਹੋਵਹਿ ਤਿਨ ਪਰ ਮੇਰਾ ਮਨ ਮੰਨੇ। ਐਸੇ
ਹੀ ਸਨਿਆਸੀ ਆਦਿ ਭੇਖ ਧਾਰੀਓ ਕੋ ਮਿਲ ਕਰ ਐਸੇ ਵਿਚਾਰ ਕਰ ਅਪਣੇ ਨਿਕੇਤ ਮੋਂ ਪੁਨਾ
ਆਇਆ ਕਰੇ। ਐਸੇ ਹੀ ਸਨਿਆਸੀ ਭੀ ਦੇਖੇ, ਕਈ ਜੋਗੀਸਵਰ ਭੀ ਦੇਖੇ। ਪੁਨਾ ਬੈਰਾਗੀ

Sughar Bai 30 Adhy | 31

ਬੈਸਨਵ ਭੀ ਦੇਖੇ ਕਈ। ਉਦਾਸੀ ਭੀ ਬਹੁਤ ਪਰਖੇ ਕਈ, ਸਮਾਧੀ ਭੀ ਬਹੁਤ ਪਰਖੇ ਕਈ ਸਾਧਕ ਸਿਧ ਭੀ ਭੇਖ ਧਾਰੀ ਔਰ ਭੀ ਕਈ ਦੇਖੇ ਪਰ ਮਨ ਨ ਪਤੀਆਵਦਾਭਇਆ ਸੁਘੜੇ ਕਾ, ਜੈਸੇ ਭਿਖੇ ਭਾਟ ਬ੍ਰਹਮਾ ਕੇ ਅਵਤਾਰ ਕਾ ਬਚਨ ਹੈ ਬੇਦ ਉਸਤਤ ਮੇ। ਤਥਾ ਬਚਨ "ਰਹਿਓ ਸੰਤ ਹਉ ਟੋਲ ਸਾਧ ਬਹੁਤੇਰੇ ਡਿਠੇ। ਸੰਨਿਆਸੀ ਤਪਸੀਓ ਮੁਖਹੁ ਏ ਪੰਡਤ ਮਿਠੇ। ਬਰਸ ਏਕ ਹਉ ਫਿਰਉ ਕਿਨੈ ਨਹੁ ਪਰਚਾ ਲਾਇਓ। ਕਹਿਤ ਆ ਕਹਤੀ ਸੁਣੀ ਰਹਤ ਕੋ ਖੁਸੀ ਨਾ ਆਇਓ। ਹਰਿ ਨਾਮ ਛੋਡ ਦੂਜੇ ਲਗੇ ਤਿਨ ਕੇ ਗੁਣਹਉ ਕਿਆ ਕਹਉ। ਗੁਰ ਦਯ ਮਿਲਾਇਓ ਭਿਖਿਆ ਜਿਉ ਤੂੰ ਰਾਖਹਿ ਤਿਉ ਰਹਉ"। ੧ । ਐਸੀ ਹੀ ਤਿਸ ਕੀ ਦਸਾ ਭਈ। ਤਬ ਨਿਰਾਸ ਹੋ ਕਰ ਮਨ ਮੇ ਏਹੁ ਬਿਚਾਰ ਬਿਚਾਰਿਆ ਜੋ ਇਸਤ੍ਰੀਆਂ ਕੇ ਚਿਲਿਤ੍ਰ ਬਹੁਤੇ ਹੋਤੇ ਹੈ। ਤਾਂ ਤੇ ਏਕ ਚਿਲਿਤ੍ਰ ਕਰ ਦੇਖੀਂਮੇ। ਮਤ ਮੈਨੂੰ ਪੂਰਨ ਜੋ ਗੁਰੂ ਹੈ ਬ੍ਰਹਮਿ ਸ੍ਰੋਤੀ ਬ੍ਰਹਮਿ ਨੈਸਟੀ ਸੋ ਕਿਵੇ ਪ੍ਰਾਪਤਿ ਹੋਵੇ। ਇਤ ਸ੍ਰੀ ਭਗਤ ਪ੍ਰੇਮ ਪ੍ਰਕਾਸ ਗ੍ਰੰਥੇ ਪੂਰਬਾਰਧੇ ਸ੍ਰੀ ਗੁਰੂ ਦਸਮ ਪ੍ਰਸੰਗੁ ਸੁਘੜੇ ਚਿਲਤ੍ਰ ਨਿਸਚੇ ਕਰਨੰ ਤੀਸਮੋ ਧਿਆਏ। ੩੦ ।

ਤਬ ਸੁਘੜੇ ਬਾਈ ਨੇ ਮੰਗਤਿਆ ਕੋ ਬੁਲਾਏ ਕਰ ਕਹਿਆ। ਹੇ ਗਦਾਈਓ ਮੇਰੇ ਸੇ ਛ੍ਹਾਦਨ ਭੋਜਨ ਲੇਵੋ ਅਵਰ ਪਦਾਰਥ ਭੀ ਰੋਜ ਲੇਵੋ। ਪੁਨਾ ਏਕ ਮੇਰਾ ਕਾਮ ਕਰੋ ਜੋ ਮੈ ਕਹਾਂ। ਐਸੇ ਸੁਣ ਕਰ ਪ੍ਰਸੰਨ ਭਏ ਜੋ ਗਦਾਈ ਧਨ ਕੇ ਲਾਲਚੀ ਸੇ। ਕਈ ਭੋਜਨ ਕੇ ਭੁੱਖੇ ਪੁਨਾ ਅਮਲੀ ਅਮਲ ਵਾਸਤੇ ਐਸੇ ਅਨੇਕ ਜਨ ਆਇ ਕਹਤ ਭਏ। ਹੇ ਬਾਈ, ਜੋ ਤੁਮ ਕਹੋ ਸੋ ਹਮ ਕਰੈਂ। ਤੂ ਸੁਘੜੇ ਕਹਾ: "ਸੁਘੜੇ ਬਾਈ ਸੁਘੜੇ ਬਾਈ", ਐਸੇ ਜਪਿਆ ਕਰੋ। ਐਸੇ ਸ੍ਰਵਣ ਕਰ ਸੋ ਲਗੇ ਜਪਣੇ। ਇਹੁ ਬਾਰਤਾ ਦੇਖ ਸੁਣ ਕਰ ਦੂਰ ਨੇੜੇ ਕੇ ਜੋ ਲੋਗ ਹੈ ਸੋ ਲਗੇ ਚਰਚਾ ਕਰਨੇ। ਜੋ ਦੇਖੋ ਭਾਈ ਇਹੁ ਕਿਆ ਕਰਤੀ ਹੈ। ਜਿਸ ਕੋ ਪ੍ਰਾਪਤਿ ਹੋਣੇ ਕੀ ਇਛਾ ਹੈ ਸੋ ਲੋਕ ਲਾਜ ਕੋ ਤ੍ਰਿਣ ਸਮ ਤੋਰ ਡਾਰਤੇ ਭਈ। ਇਹ ਜਾਨ ਕਰ ਜੋ ਮੇਰਾ ਤੋਗੋਬਿੰਦ ਸਾਧ ਕਾਮ ਹੈ ਕਿਸੀ ਮਾਨੁਖ ਸਾਧ ਤੋ ਹੈ ਨਹੀਂ। ਜਾਤੇ ਉਨ ਕੀ ਚਰਚਾ ਸੁਣ ਕਰ ਉਨੇ ਕੇ ਅਨੁਸਾਰ ਹੋਇ ਵਰਤੋਂ ਜੋ ਭਲਕੇ ਮੇਰੇ ਨੀਗਾਰ ਨੂੰ ਕੁੜਮਾਈ ਕੌਨ ਦੇਵੇਗਾ। ਸੋ ਤੋ ਹੈ ਹੀ ਨਹੀਂ। ਐਸੇ ਜਾਨ ਕਰਿ ਲੋਕ ਏਸ਼ਨਾ ਤਿਆਗਤ ਭਈ। ਅਰੁ ਮੋਖ ਇਛਿਆ ਤਿਸ ਕੋ ਐਸੀ ਹੋਤ ਭਈ ਜੈਸੇ ਕਿਸੀ ਕੇ ਸੀਸ ਕੋ ਅਗਨ ਲਾਗੇ ਤਬ ਪਾਣੀ ਬਿਨਾ ਕਿਸੀ ਅਵਰ ਪਦਾਰਥ ਕੀ ਇਛਾ ਸੋ ਪੁਰਸ ਨਹੀਂ ਕਰਤ। ਤੈਸੇ ਇਹੁ ਗੋਬਿੰਦ ਕੀ ਪ੍ਰਾਪਤਿ ਕੀ ਇਛਾ ਜਿਸ ਕੋ ਹੈ ਅਵਰ ਪਦਾਰਥ ਕੀ ਇਛਾ ਨਹੀਂ। ਇਸ ਪ੍ਰਕਾਰ ਮੋਖ ਇਛਾ ਆਦਿਕ ਜੋ ਚਤੁਰ ਸਾਧਨ ਹੈ ਤਿਨ ਕਰ ਸੋ ਸੰਪੰਨ ਭਈ ਸ੍ਰੀ ਸੁਘੜ ਬਾਈ ਜੀ। ਤਬ ਕਿਸੀ ਕਾਲ ਤਿਸੀ ਦੇਸ ਕੀ ਸੰਗਤਿ ਸ੍ਰੀ ਹਜੂਰ ਗੁਰੂ ਦਸਮੇਸ ਪਾਦਸ਼ਾਹ ਕੇ ਨਿਕਟ ਆਨ ਪ੍ਰਾਪਤਿ ਭਈ। ਪ੍ਰੇਮ ਸਿਉ ਸਬਦ ਕੀਰਤਨ ਕਰਤੇ ਹੂਏ ਭੇਟਾ ਧਰ ਕਰ ਪੁਨਾ ਹੁਕਮ ਪਾਇ ਕਰ ਅਰਦਾਸ ਕਰਿ ਬੈਠਤੇ ਭਏ ਅਰ ਮੁਖ ਰੂਪੀ ਕਮਲ ਦੇਖ ਕਰਿ ਨੇਤ੍ਰ ਰੂਪੀ ਖਟ ਪਦ ਪ੍ਰਸੰਨ ਹੋਤੇ ਭਏ। ਸੋ ਕੈਸਾ ਦਰਸਨ ਹੈ ਸ੍ਰੀ ਕਲਗੀਧਰ ਭਗਵਾਨ

ਕਾ ਸ਼ੁੰਦ੍ਰ। ਸੋ ਕੰਚਨ ਕੇ ਸਿੰਘਾਸਨ ਪਰ ਬੀਰਾਸਨ ਧਾਰ ਕਰ ਬੈਠੇ ਹੈ ਕਰ ਕਮਲਮੋ ਬਾਨ ਹੈ ਜਿਨ੍ਹਾ ਕੇ, ਪੁਨਾ ਸੀਸ ਪਰ ਅਤ੍ਰ ਪਤ੍ਰ ਅਰ ਚਮਰ ਚਲ ਰਹਾ ਹੈ ਇਸ ਸਮ। ਸੋ ਤੀਰਾਂ ਕੋ ਦੇਖ ਕਹੇ ਹੈ ਜੋ ਨਾਰਦੀ ਏ ਭਏ ਹੈ। ਕਲਗੀ ਤੇ ਜਿਗਾ ਜਗ ਮਗਾਤ ਕਰਿ ਰੀ ਹੈ ਰਾਜੂ। ਜੈਸੇ ਦੇਵਿਤਿਆਂ ਕੀ ਸ਼ਭਾ ਮੈ ਇੰਦ੍ਰ ਸੁਭਾਇਮਾਨ ਹੋਵੈ ਤੈਸੇ ਸਿਖੋ ਕੇ ਸੁਮਦਾਇ ਮੋ ਪਰਮ ਸੋਭਾ ਤਥਾ ਸਭਾ ਕੇ ਸਮਦਾਇ ਮੋ ਸੋਭੇ ਹੈ ਅਜਨਮਾ ਪੁਰਸ ਜੋ ਸਤਿ ਗੁਰ ਦੇਵ ਹੈ। ਐਸੇ ਦਰਸ਼ਨ ਕੋ ਦੇਖ ਕਰਿ ਸੋ ਸੰਗਤ ਪਰਮ ਪ੍ਰਸੰਨ ਭਈ। ਕੈਸੇ ਜੈਸੇ ਤ੍ਰਿਖਾ ਤਰ ਦਰਿਆਓ ਦੇਖ ਕਰ ਅਹਿਲਾ ਛਜਨ ਹੋਵੈ। ਪੁਨਾ ਆਤਪ ਕਰਿ ਤਪਾਇਮਾਨ ਜੋ ਪੁਰਸ਼ ਹੈ ਸੋ ਜੈਸੇ ਆਂਬੈ ਕੇ ਅਰਾਮ ਕੋ ਦੇਖ ਕਰ ਪ੍ਰਸਨ ਹੋਵੈ। ਚਕਵੀ ਚਕਵਾ ਸੂਰਜ ਕਉ ਦੇਖ ਕਰ, ਪ੍ਰੀਤਮ ਪ੍ਰੀਤਮ ਕਉ ਦੇਖ ਜੈਸੇ ਇਹੁ ਪ੍ਰਸੰਨ ਹੋਤੇ ਹੈਂ ਤਥਾ ਸੋ ਪ੍ਰਸੰਨ ਹੋਤੇ ਹੈ। ਪੁਨਾ ਪਰਮ ਸੁਜਾਨ ਸ੍ਰੀ ਗੁਰ ਸਭਨੋ ਕੇ ਕੁਸਲ ਖੇਮ ਪੂਛਤੇ ਭਏ। ਤਬ ਸੋ ਸਭੀ ਜਨ ਹਾਥ ਜੋਰ ਕਰ ਕਹਤ ਭਏ। ਹੇ ਦੀਨ ਦਰਦ ਨਿਵਾਰਕ ਜਨ ਤਾਰਕ ਅੰਤਰਜਾਮੀ ਸੁਜਾਨ ਪਰਮ ਪ੍ਰਿਗਿਆਨ ਕੁਲ ਭਾਨ, ਹੇ ਬਬੇਕ ਮੂਰਤੀ ਪਰਮ ਪੁਰਖ ਭਗਵਾਨ, ਹੇ ਮਹਾਂ ਮੰਗਲ ਮੂਰਤੀ। ਤੇਰੇ ਦਰਸਨ ਕੋ ਦਰਸ ਕਰ ਲੋਕ ਪ੍ਰਲੋਕ ਕੇ ਦੁਖ ਦਰਦ ਦੂਰ ਹੋ ਗਏ ਹੈ। ਤਬ ਸਤਿਗੁਰੂ ਅੰਤਰਜਾਮੀ ਕਹਤ ਭਏ। ਹੇ ਗੁਰਮੁਖ ਲੋਕੋ ਤੁਮਾਰੇ ਦੇਸ ਮੇ ਬਾਦਰ ਬਰਖਾ ਤੋ ਕਰਤੇ ਹੈਂ, ਉਦਾਰ ਧਨੀਵਤ ਕਿਉ। ਅਰ ਅੰਨ ਤ੍ਰਿਣ ਤੋ ਤਿਸ ਕਰ ਪੂਰਨ ਹੈ। ਤੇ ਰਾਊ ਗਰੀਬ ਤੋ ਪ੍ਰਸੰਨ ਹੈ ਕਿਉ। ਪੁਨਾ ਕੋਊ ਨਵੀਨ ਕੌਤਕ ਹੂਆ ਹੋਵੈ। ਤਿਸ ਦੇਸ ਕਾ ਸੋ ਸੁਨਾਵੋ, ਹੇ ਚਤਰ ਪੁਰਸੋ। ਤਬ ਹਾਥ ਜੋੜ ਤਿਨ ਸੋ ਪ੍ਰਿਥਮ ਪੁਰਸ ਸੇ ਸੋ ਸਭ ਉਤੋਂ ਸਹਤ ਸੁਘੜੇ ਕਾ ਪ੍ਰਸੰਗ ਭੀ ਸੁਨਾਇ ਦੇਤੇ ਭਏ। ਜੋ ਹੇ ਭਗਵਾਨ ਕ੍ਰਿਤ ਜੁਗ ਮੈ ਹਿਰਨਾਕਸ ਪ੍ਰਹਿਲਾਦ ਪਿਦਰ ਨੇ ਅਪਨਾ ਨਾਮ ਜਪਾਇਆ ਹੈ ਸੀ। ਅਬ ਸੁਘੜੇ ਅਪਨਾ ਨਾਮ ਜਪਾਵਤੀ ਹੈ। ਜੈਸੀ ਹੈ ਤੈਸੀ ਤੁਮ ਜਾਣੋ। ਜਾਂ ਤੇ ਅਸਮਦਾਇ ਜੀਵ ਅਜਾਨ ਹੈ ਜੋ ਆਪ ਕਿਸ ਕਰਨੀ ਕਰ ਰੀਝੇ ਹੋ। ਹਮ ਨਹੀਂ ਜਾਣ ਸਕਤੇ ਪੁਨਾ ਆਪ ਅੰਤਰਜਾਮੀ ਹੋ। ਤਬ ਸ੍ਰੀ ਸਤਿਗੁਰੂ ਸ੍ਰਵਨ ਕਰ ਹਸਤੇ ਭਏ। ਤਿਸੀ ਕਾਲ ਹੁਕਮ ਨਾਮਾ ਲਿਖਤੇ ਭਏ, ਸੁਘੜੇ ਤਰਫ। ਬੀਚ ਏਹੁ ਲਿਖਿਆ ਤਿਸ ਕੋ। "ਅਰੀ ਰਾਂਡ ਇਹੁ ਤੈਂ ਨੇ ਪਖੰਡ ਕੈਸੇ ਜਗਾਇਆ ਹੈ ਜੈਸੇ ਜੋਗੀ ਜੋਗ ਕਰਿ ਮਾਇਆ ਰਚਤਾ ਹੈ ਵਾ ਮਸਾਨ ਜਗਾਵਤਾ ਹੈ ਤੈਸੇ ਤੂੰ ਪਖੰਡ ਕਰ ਰਹੀ ਹੈ। ਜੇ ਕਰ ਆਇ ਮਿਲਣਾ ਹਈ ਤਾਂ ਆਇ ਮਿਲ। ਅਬ ਕੈਸੀ ਦੇਰ ਲਗਾਈ ਆਹੇ ਤ੍ਰਿਯਾ ਤੈਨੇ।" ਐਸੇ ਲਿਖ ਕਰ ਕਾਗਦ ਏਕ ਸਿਖ ਕੇ ਹਾਥ ਦੀਆ ਜੋ ਕਾਸਦ ਰੂਪ ਸੀ। ਸੋ ਤਾਤ ਕਾਲ ਦੇਸ ਉਲੰਘ ਕਰ ਹੁਕਮਨਾਮਾ, ਸੁਘੜੇ ਕੇ ਹਾਥ ਜਾਏ ਦੇਤਾ ਭਇਆ। ਤਬ ਸੋ ਪਠਨ ਕਰ ਪ੍ਰਮ ਪ੍ਰਸੰਨ ਭਈ, ਦੁਚਿਤਾਈ ਸਭ ਦੂਰ ਹੋ ਗਈ। ਅਬ ਗੁਰੂ ਪ੍ਰਮਾਤਮਾ ਕੇ ਨਿਕਟਿ ਪਹੁਚਾ ਚਾਹਤੇ ਹੈ। ਜੈਸੇ ਪ੍ਰਮਾਤਮਾ ਕੀ ਤਰਫੋਂ ਬਬੇਕ ਦੂਤ ਆਵੇ। ਜਿਸ ਬ੍ਰਿਤੀ ਜੈਸੇ ਪ੍ਰਮਾਤਮਾ ਮੇ ਅਭੇਦ ਹੋਤੀ ਹੈ, ਤੈਸੇ ਹੋਤ ਭਈ। ਤਬ ਸੁਘੜੇ ਕਹਤ

ਭਈ ਜੋ ਹੇ ਲੋਕੋ ਅਬ ਮੇਰੇ ਮੁਕਲਾਊ ਆਏ ਹੈ। ਐਸੇ ਕਹਿ ਕਰ ਸਭੀ ਧਨ ਗ੍ਰਿਹੁ ਆਦੀ ਸਭ
ਦਾਨ ਕਰ ਦੀਏ, ਕੁਛ ਲੁਟਾਏ ਦੀਏ, ਅਪਨਾ ਆਪ ਗਰੀਬਾਂ ਅਨਾਥਾਂ ਸੇ। ਤਬ
ਜੁਗਲ ਭਰ ਕਰ ਰੁਪੈ, ਅਰ ਮੁਦਰਕਾ ਸਤਿਗੁਰ ਕੀ ਤਰਫ ਚਲੀ ਸਭ ਕੋ ਬੰਦਨਾ ਕਰ
ਕਰ। ਜਾਂ ਤੇ ਮੈ ਪੁਨਾਂ ਨਹੀਂ ਆਵਨਾ। ਅਬ ਹਮ ਪ੍ਰਮਾਤਮਾ ਕੇ ਦੇਸ ਕੋ ਚਲੇ ਹੈਂ
ਤਬ ਮਾਰਗ ਉਲੰਘ ਕਰ ਤਿਸ ਤਟਨੀ ਕੇ ਤਟ ਪਰ ਸ੍ਰੀ ਗੁਰ ਦੇਵ ਜੀ ਨਿਕਟ ਸ੍ਰੀ ਅਨੰਦ ਪੁਰ
ਸਾਹਿਬ ਮੈ ਆਇ ਹਾਜਰ ਭਈ। ਆਗੈ ਭੀ ਸ੍ਰੀ ਸਤਿਗੁਰੂ ਤਿਆਗੀ ਵਿਰਕ਼ੀ ਸੋ ਮਾਇਆ ਕੋ
ਸ੍ਰੀ ਸੱਤ ਦਰ ਮੈ ਤਿਆਗ ਰਹੇ ਸੇ ਕਿਆ ਨਦੀ ਬੀਚ ਪਾਇ ਰਹੇ ਸੇ। ਤਿਸੀ ਕਾਲ ਸੇ ਸੁਘੜੇ ਬਾਈ
ਭੀ ਆਇ ਮਸਤਕ ਟੇਕਤ ਭਈ। ਧੰਨ ਭੇਟ ਧਰ ਕਰ ਮਸਤਕ ਟੇਕਿਆ ਹੈ। ਚਰਨ ਕਮਲਨ
ਪਰ, ਸੋ ਕੈਸੇ ਕੈਸੇ ਚਰਨ ਹੈਂ। ਜਿਨਾਂ ਚਰਨਾਂ ਕੋ ਸਦਾ ਸਿਵਜੀ ਢੂੰਢਤੇ ਢੂੰਢਤੇ ਵੈਰਾਗੀ ਤਿਆਗੀ
ਹੋਇ ਹੋ ਰਹੇ ਹੈ। ਇਸੀ ਕਰ ਨਗਰ ਅਰ ਨਗਰੀ ਕੀ ਸੰਪਤਾ ਧੰਨ ਧਾਮ ਆਦਿਕ ਤਿਆਗ
ਕਰ ਸਦਾ ਬਨ ਮੈ ਅਰ ਸਮਸ਼ਾਨ ਭੂਮੀ ਮੈ ਵਾਸ ਕਰਤੇ ਹੈ ਇਕੰਤ। ਪੁਨਾ ਖਟ
ਰਸ ਜੋ ਚਾਰ ਪ੍ਰਕਾਰ ਕਾ ਭੋਜਨ ਹੈ-ਭਖ, ਭੋਜ, ਲੈਹਜ, ਪੇਹਜ-ਸੋ ਤਿਆਗ ਕਰਾਂ।
ਆਕ ਧਤੂਰਾ ਭਾਂਗ ਇਤਨੇ ਮਾਤ੍ਰ ਹੀ ਭੋਜਨ ਕਰ ਸਦਾ ਬਨ ਬਾਸੀ ਹੋ ਰਹੇ ਹੈਂ। ਪੁਨਾ
ਜਿਨ ਚਰਨਨ ਕਾ ਚਤਰ ਮੁਖ ਜੀ ਨਿਗਮੋ ਸਹਤ ਧਿਆਨ ਕਰਤੇ ਹੈਂ। ਸੂਰਜ, ਚੰਦ੍ਰਮਾ,
ਰਿਖੀ, ਮੁਨੀ ਜਿਨ ਕੋ ਧਿਆਵਤੇ ਹੈਂ। ਜੋਗੀ, ਜਤੀ, ਤਪੀ, ਬ੍ਰਤੀ, ਸੈਨਕ, ਬਿਆਸ, ਸ੍ਰੀ ਕਪਿਲ
ਦੇਵ ਜੀ, ਸ੍ਰੀ ਰਿਖਭ ਦੇਵ ਜੀ ਜਿਸ ਅਦ੍ਵਤੀ ਬ੍ਰਹਮ ਦੇ ਧਿਆਨ ਧਾਰਨੇ ਕਰਿ ਜਿਨ ਕੀ ਮਹਾਂ
ਪਰਮ ਅਵਸਥਾ ਹੋਈ ਹੈ। ਨਾਰਦ ਜੀ, ਸ੍ਰੀ ਸਾਰਦ ਜੀ, ਸ੍ਰੀ ਬਿਸਿਸ਼ਟ ਜੀ, ਅਰੁਧਨੀ ਸਹਿਤ
ਜੋ ਪ੍ਰਮ ਪਤਿ ਬ੍ਰਤਾ ਹੈ ਅੰਗੁਰਾ ਰਿਖੀ ਜੀ, ਅੱਤਰ ਜੀ, ਭ੍ਰਿਗੂ ਜੀ, ਪੁਨਾ ਪੁਲਸਤ ਰਿਖੀ ਜੀ, ਸ੍ਰੀ
ਮਹਾਂ ਕਵੀ ਬਾਲ ਮੀਕ ਜੀ, ਸ੍ਰੀ ਅਗਸਤ ਭਰਦੁਆਜ ਜੀ, ਕਾਗ ਭਸੁੰਡ ਜੀ ਪਰਸਰਾਮ ਜੀ
ਇਤਯਾਦਿਕ ਅਨੰਦ ਸੰਤ ਸਾਤ ਆਤਮਾ ਹੋ ਕਰ ਅਨੰਦ ਵਿਭੂਤੀ ਕਾ ਤ੍ਰਿਸਕਾਰ ਕਰ ਕੇ ਜਿਨ
ਚਰਨ ਕਮਲਨ ਕਾ ਭ੍ਰਮਾ ਰੂਪ ਹੋ ਕਰ ਰਸ ਲੀਆ ਚਾਹੁਤੇ ਹੈ, ਕਿਆ ਤਿਸ ਹੀ ਧਿਆਨ ਰਸ ਹੋ ਕਾ
ਹੋ ਰਹੇ ਹੈਂ। ਤਿਨਾ ਚਰਨਾਂ ਕਮਲਾਂ ਕੀ ਪਰਾਗ ਜੋ ਧੂਰੀ ਹੈ ਮਕਰੰਦ ਭੀ ਜਿਸ ਕੋ ਕਹਤੇ ਹੈਂ
ਸੋ ਮਸਤਕ ਅਪਨੇ ਲਾਇ ਕਰ ਸ੍ਰੀ ਸੁਘੜੇ ਜੋ ਪਰਮ ਭਾਗਨ ਹੈ ਸੋ ਇਤਨੇ ਕੁ ਅਨੰਦ ਕਉ
ਪ੍ਰਾਪਤਿ ਹੂਈ, ਸੋ ਬਾਨੀ ਸੇ ਅਵਾਚ ਹੈ, ਕਿਆ ਕਥਿਯਾ ਅਰ ਲਿਖਿਆ ਨਹੀਂ ਜਾਤਾ।
ਜਾਂ ਤੇ ਮਨ ਬਾਣੀ ਸੇ ਅਗੋਚਰ ਹੈ ਸੋ ਅਨੰਦਾ । ਸ੍ਰੀ ਸਤਿਗੁਰ ਦੇਵ ਕੇ ਦਰਸ਼ਨ ਕਉ ਦਰਸ
ਕਰ ਸੁਘੜੇ ਕੋ ਆਪਾ ਭਾਵ ਸਭੀ ਭੂਲ ਗਯਾ ਜੋ ਮੈ ਕੌਨ ਹੋ ਅਰ ਕਹਾਂ ਸੇ ਆਈ ਹੋ। ਜੈਸੇ
ਕਹਾ ਹੈ ਭਾਈ ਗੁਰਦਾਸ ਜੀ। ਕਬਿਤ। "ਦਰਸ਼ਨ ਦੇਖਤ ਸੁਧ ਕੀ ਨ ਸੁਧ ਰਹੀ ਬੁਧ
ਕੀ ਨਾ ਬੁਧ ਰਹੀ ਮਤਿ ਮੈ ਨਾ ਮਤ ਹੈ। ਸੁਰਤਿ ਮੈ ਨਾ ਸੁਰਤਿ ਔਰ ਧਿਆਨ ਮੈ ਨਾ
ਧਿਆਨ ਰਿਹੋ, ਗਤਿ ਮੈ ਨ ਗਤ ਹੈ। ਧੀਰਜ ਕੋ ਧੀਰਜ ਔਰ ਗਰਬ ਕੋ ਗਰਬ ਰਯੋ

ਰਤਿ ਮੈ ਨਾ ਰਤਿ ਰਹੀ ਪਤ ਰਤਿ ਮਤਿ ਮੈ। ਅਦਭੁਤ ਪ੍ਰਮਦ ਭੂਤ ਬਿਸ ਮੈ ਬਿਸਮ ਅਸਚਰਜ ਮੈਂ ਅਸਚਰਜ ਅਤਿ ਅਤਿ ਮੈਂ।" ਪੁਨਾ ਜਿਤਨਾ ਤਿਸ ਕਾ ਪ੍ਰਾਚੀਨ ਪ੍ਰਮਾਦ ਸਾ ਆਸੁਰੀ ਸੰਪਦਾ ਪਰਵਾਰ ਸਹਤ ਜੋ ਏਕ ਬਾਰ ਹੀ ਨਾਸ਼ ਹੋ ਜਾਤਾ ਭਯਾ। ਅਗਮ ਅਪਾਰ ਜੋ ਸ੍ਰੀ ਗੁਰ ਦਰਸਨ ਹੈ ਤਿਸ ਕੋ ਦੇਖ ਕਰਿ ਤਬ ਸ੍ਰੀ ਗੁਰਦੇਵ ਜੀ ਮੁਖ ਮੁਸਕ੍ਰਾਇ ਕਰ ਕਹਤ ਭਏ ਹੇ ਸੁਘੜੇ ਸੋ ਪਖੰਡ ਤੈਨੇ ਕੈਸਾ ਰਚਿਆ ਸੀ। ਐਸੇ ਸ੍ਰਵਣ ਕਰ ਨਟ ਨਾਥ ਕੇ ਬਚਨ ਪੁਨਾ ਮਧੁਰ ਬਾਨੀ ਕਰ ਕਹਤ ਭਈ ਕਰ ਜੋਰ ਕੇ। ਕੈਸੀ ਭੀ ਬਾਈ ਜੀ ਹੈ ਜੋ ਗਦ੍ਗਦ ਬਾਨੀ ਹੈ। ਅਰ ਰੋਮਾਂਚ ਜਿਸ ਕੇ ਖੜੇ ਹੂਏ ਹੈਂ ਦਰਸਨ ਕੇ ਅਨੰਦ ਕਰਿ। ਹੇ ਸੁਆਮੀ ਜੀ, ਤੇਰੀ ਪ੍ਰਾਪਤੀ ਲੲਏ ਰਚਿਆ ਸੀ। ਜੈਸੇ। ਕੌਰ ਕੇ ਕਿਕਰੋਂ ਮੈ ਕਿਸੀ ਕਉ ਸ੍ਰੀ ਪ੍ਰਮੇਸਵਰ ਚਿੰਤਾਮਣੀ ਕਉ ਲਭਾਇ ਦੇਵੈ। ਤੈਸੇ ਤੁਮ ਮੇਰੇ ਪਾਖੰਡ ਆਦਿਕੋ ਕਰਿ ਪ੍ਰਾਪਤਿ ਭਏ ਹੋ, ਹੇ ਭਗਵਾਨ। ਇਤਿ ਸਿਰੀ ਭਗਤਿ ਪ੍ਰੇਮ ਪ੍ਰਕਾਸ ਗਰੰਥੇ ਪੂਰਬਾਰਧੇ ਸੁਘੜੇ ਪ੍ਰਸੰਗ ਬਰਨਨੰ ਨਾਮ ਇਕਤੀਸਮੋ ਧਿਆਇ। (੩੧)।

ਤਬ ਸ੍ਰੀ ਸਤਿਗੁਰ ਦੇਵ ਪ੍ਰਸੰਨ ਹੋ ਕਰ ਕ੍ਰਿਪਾ ਕੋ ਜੋ ਅੰਮ੍ਰਿਤ ਹੈ, ਦ੍ਰਿਸਟ ਭਰ ਕਰ ਦੇਖਤ ਭਏ ਤਿਸ ਕਰ ਸੋ ਨਿਹਾਲ ਹੋ ਜਾਤੀ ਭਈ। ਵ੍ਯਾਕੁਲਤਾ ਤੇ ਰਹਤ ਹੋ ਜਾਤੀ ਭਈ। ਕਿਆ ਸੁਧ ਆਇ ਗਈ। ਤਬ ਹਾਥ ਜੋਰ ਕਰਿ ਮਸਤਕ ਟੇਕ ਕੇ ਬਾਰਬਾਰ ਮਧੁਰ ਬਾਣੀ ਰਸ ਸਾਨੀ ਕਰ ਕਹਤੀ ਹੈ। ਸੁਘੜੋ ਵਾਚ। ਹੇ ਦੇਵ, ਜੋ ਪ੍ਰਾਪਤ ਹੋਣੇ ਯੋਗ ਪਦ ਹੈ ਸੋ ਮੇਰੇ ਪ੍ਰਤਿ ਕ੍ਰਿਪਾ ਕਰ ਕੇ ਕਹੋ, ਹੇ ਕ੍ਰਿਪਾ ਨਾਥ। ਜਾਤੇ ਮੈ ਆਪ ਕੀ ਸਰਨ ਆਈ ਹੋਂ ਪ੍ਰਦੇਸਨ ਦੂਰ ਦੇਸ ਸੇ ਮੂਢ ਜੋਖਿਤਾ ਜਾਨ ਕਰ ਮੇਰਾ ਤ੍ਰਿਸਕਾਰ ਨਹੀਂ ਕਰਨਾ, ਹੇ ਨਾਥ। ਜਿਸ ਕਰ ਅਗਿਆਨ ਜਨਤ ਦੁਖ ਦੂਰ ਹੋਵੈ, ਅਰੁ ਪਰਮਾ ਨੰਦ ਕੀ ਮੁਝੈ ਪ੍ਰਾਪਤਿ ਹੋਵੈ, ਸੋ ਕ੍ਰਿਪਾ ਕਰ ਕਹੋ, ਹੇ ਪਰਮ ਤਤਗ। ਗੁਰੋ ਵਾਚ। ਹੇ ਮਹਾਂ ਭਗਯ ਤੂੰ ਕਿਸ ਪਦ ਕੋ ਢੂੰਢਾ ਚਾਹਤੀ ਹੈ। ਸੋ ਸਰਬਾਤਮ ਤੋ ਤੇਰੇ ਭੀਤ੍ਰਿ ਬਾਹਿਰ ਪ੍ਰਕਾਸ ਰਹਿਆ ਹੈ ਸੂਰਜ ਵਤ ਅਰ ਚੰਦ੍ਰਮਾਵਤ ਸੀਤਲ ਹੈ। ਜਿਸ ਕੋ ਪਾਇ ਕਰ ਮਮੋਖ੍ਯੂ ਕੀ ਸਭ ਤਪਤ ਦੂਰ ਹੋ ਜਾਤੀ ਹੈ। ਪੁਨਾ ਸੋ ਕੈਸਾ ਹੈ, ਰਿਦ ਅੰਗਮ ਹੈ, ਸੁਯੰ ਪ੍ਰਕਾਸ ਹੈ। ਸੂਰਜ ਚੰਦ੍ਰਮਾ ਪਰ ਪ੍ਰਕਾਸਕ ਹੈ ਕਿਆ ਤਿਸ ਪ੍ਰਮਾਤਮਾ ਕੀ ਸਤਾ ਪਾਇ ਕਰ ਪ੍ਰਕਾਸਤੇ ਹੈ। ਤੇ ਆਤਮਾ ਸੁਤੇ ਪ੍ਰਕਾਸ ਹੈ। ਸਤਿ ਚਿਤ ਆਨੰਦ ਸਰੂਪ ਹੈ। ਜਿਸ ਬ੍ਰਹਮਾ ਨੰਦਾ ਰੂਪ ਸਿੰਧ ਕੀ ਲਵ ਲੇਸ ਪਾਇ ਕਰਿ ਚੌਦਾਂ ਭਵਨ ਆਨੰਦੀ ਹੋ ਰਹੇ ਹੈਂ। ਐਸਾ ਓਹ ਅਨੰਦ ਸਰੂਪ ਹੈ। ਪੁਨਾ ਚੈਤੰਨ ਸਰੂਪ ਹੈ, ਜਿਸ ਕੀ ਚੇਤਨ ਸਤਾ ਕਰ ਜੜ ਪਦਾਰਥ ਭੀ ਚੇਤਨ ਹੋ ਰਹੇ ਹੈਂ। ਜਿਸ ਕੀ ਸਤਾ ਕਰ ਨੇਤ੍ਰ ਪ੍ਰਕਾਸ ਰਹੇ ਹੈ ਸਭ ਪਦਾਰਥਾ ਕੋ। ਸੋ ਕੈਸੇ ਅਸਤੋਂ ਕੇ ਰੁੰਡ ਅਰ ਮੰਸ, ਜਲ ਕੇ ਬੁਦ ਬੁਦੇ, ਤੁਚਾ ਰੋਮ ਊਪਰ ਜਿਨ ਕੇ ਇਨ ਮੇ ਤਾਂ ਕਿਸੀ ਪਦਾਰਥ ਕੀ ਸਕਤ ਨਹੀਂ ਜੋ ਕਿਸੀ ਪਦਾਰਥ ਕੋ ਅਵਿਲੋਕਨ ਕਰ ਸਕੇ। ਸੋ ਉਨ੍ਹਾਂ ਬੀਚ ਕੌਨ ਹੈ ਜੋ ਪਦਾਰਥਾਂ ਕੋ ਦੇਖ ਕਰ ਨਿਸਚੇ ਅਵਲੰਬਨ ਕਰ ਰਹਾ ਹੈ। ਤਾਂ ਤੇ ਸੋਈ ਤਿਨ ਕੇ ਬੀਚ ਪ੍ਰਕਾਸ ਰਹੀ ਹੈ, ਪ੍ਰਮਾਤਮ ਸੱਤਾ। ਜਿਸ ਕੀ ਸਤਾ ਪਾਇ ਕਰ ਨੇਤ੍ਰ ਰੂਪ

ਕੋ ਗ੍ਰਹਨ ਕਰਤੇ ਹੈ, ਪੁਨਾ ਜਿਹਵਾ ਬਚਨ ਬੋਲੇ ਹੈ, ਅਨੇਕ ਪ੍ਰਕਾਰ ਕੇ ਸਹਸਕ੍ਰਿਤ ਤੇ ਲੈ ਕਰ ਜੋ ਜ਼ੁਬਾਨ ਹੈ ਪਹਲਵੀ, ਪਸਤਵੀ, ਤੁਰਕੀ, ਅਰਬੀ, ਫਾਰਸੀ ਪੁਨਾ ਹਿੰਦਵੀ ਗੁਰਮੁਖੀ ਤੇ ਆਦਿ ਲੇ ਕਰ ਜੋ ਬਚਨ ਬੋਲਤਾ ਹੈ ਜੋ ਕੋਈ ਮੰਸ ਤੋ ਨਹੀਂ ਬੋਲਤਾ ਤਾਂ ਤੇ ਜਿਸ ਚੇਤਨ ਕੀ ਸੱਤਾ ਪਾਇ ਕਰ ਰਸਨਾ ਬੋਲੇ ਹੈ। ਜਿਸ ਕੀ ਸਤਾ ਪਾਇ ਕਰ ਰਸੋਂ ਕੇ ਗਿਆਨ ਕੋ ਗ੍ਰਹਣ ਕਰ ਦੇਵੇ ਹੈ। ਲਵਣ ਪੂਰਾ ਹੈ ਅਥਵਾ ਨਿਊਨ ਹੈ ਵਾ ਹੈ ਹੀ ਨਹੀਂ ਭਾਜੀ ਸੂਪਾਦਿਕੋ ਮੈ। ਜੋ ਅੰਗੁਰੀ ਬੀਚ ਦਾਲ ਕੇ ਪਾਈਏ ਤੋ ਲਿਮਕ ਕਾ ਭੇਦ ਨਹੀਂ ਨਿਸਚੇ ਹੋਤਾ। ਜਬ ਰਸਨਾ ਪਰ ਧਰੀਏ ਤਉ ਤੁਰਤ ਹੀ ਤਾਤਪਰਜ ਪ੍ਰਾਪਤ ਹੋਤਾ ਹੈ। ਪੁਨਾ ਸ੍ਰਵਣ ਮੰਸ ਅਸਤ ਰੂਪ ਤਿਨ ਮੈ ਬਿਚਾਰ ਕਰ ਦੇਖੋ ਜੋ ਬੀਚ ਬੈਠ ਕੇ ਕੌਨ ਸੁਣਾ ਹੈ ਨਾਨਾ ਪ੍ਰਕਾਰ ਕੇ ਸਬਦੋਂ ਕੋ। ਜੋ ਕੋਊ ਮੰਸ ਮੈ ਤੋ ਕਲਾ ਨਹੀਂ ਸੁਣਨ ਕੀ। ਜੇ ਮੰਸ ਅਸਤ ਤੁਚਾ ਮੈ ਹੋਇ ਤਾਂ ਸਾਰੇ ਸਰੀਰ ਮੈ ਸਬਦ ਸੁਣੇ ਜਾਵੇਂ। ਜੋ ਸਬਦ ਦੂਰ ਕਾ ਕਹਿਆ ਹੋਇਆ ਹੈ ਯਥਾਵਤ ਭੇਦ ਤਿਸ ਕਾ ਨਹੀਂ ਲਹਿਆ ਪੁਰਸ ਨੇ ਜਬ। ਤੋ ਕਹਤਾ ਹੈ ਜੀ ਪੁਨਾ ਮੇਰੇ ਕਾਨੋ ਕੇ ਨਿਕਟ ਕਹੋ ਸਮਝ ਲੀਏ ਜੋ ਤੁਸਾਂ ਕੀ ਕਥਨ ਕਰਿਆ ਹੈ। ਤਾਂ ਤੇ ਸ੍ਰਵਨ ਜਿਸ ਸਰਬ ਬਿਆਪੀ ਕੀ ਸਤਾ ਪਾਇ ਕਰ ਸੁਣਤੇ ਹੈ। ਪੁਨਾ ਨਾਸ ਕਾ ਸੁਬਾਸ ਲੇਤੀ ਹੈ। ਸੁਗੰਧੀ ਦੁਰਗੰਧੀ ਕੇ ਗਿਆਨ ਕੋ ਜਨਾਵਤੀ ਹੈ। ਕਾਨ ਆਦਿ ਭੀ ਤੋ ਰੰਧ੍ਰ ਹੈ ਸੁਣਤੇ ਹੀ ਹੈ ਤੇਰੀ ਧੀ ਨਹੀਂ ਲੇਤੇ ਤਿਸ ਦੇਵ ਕੀ ਕਲਾ ਬਿਨਾ ਗੰਧੀ ਜੋ ਲੇਵੇ ਹੈ ਸੋ ਨਾਸਕਾ ਹੀ ਲੇਵੈ ਹੈ। ਅਰ ਹਾਥ ਗ੍ਰਿਹਣ ਤਿਆਗ ਕਰੇ ਹੈਂ ਪੁਨਾ ਪਾਂਵ ਮਾਰਗ ਮੈ ਗਵਨ ਕਰੇ ਹੈਂ। ਐਸੇ ਹੀ ਰੋਮ ਰੋਮ ਮੈ ਜਿਸ ਪੂਰਨ ਪ੍ਰਮਾਤਮਾ ਅਦ੍ਵੈ ਕੀ ਸਤਾ ਪੂਰਨ ਹੋਇ ਰਹੀ ਹੈ ਤਿਸ ਕੋ ਤੂੰ ਨਿਸਚੇ ਕਰ। ਆਨ, ਨਿਸਚੇ ਤਿਆਗ ਕਰਿ। ਜੜ੍ਹ ਜੋ ਦੇਹੀ ਹੈ ਪੁਨਾ ਬ੍ਰਹਮੰਡ ਹੈ ਸਭੀ ਚੇਤਨ ਵਤ ਹੋ ਕਰ ਚੇਸਟਾ ਕਰੇ ਹੈ ਅਰ ਜੋ ਇਨ ਕੇ ਪ੍ਰੇਰੇ ਹੈ ਤਿਸ ਕੋ ਤੂੰ ਜਾਣ। ਦੇਹ ਕੋ ਇੰਦ੍ਰੇ ਪ੍ਰਕਾਸ਼ ਕਰੇ ਹੈਂ। ਇੰਦ੍ਰੀਆਂ ਕੋ ਦੇਵਤਾ ਪ੍ਰਕਾਸੇ ਹੈ। ਸਰੀਰ ਤੇ ਇੰਦ੍ਰੇ ਪੁਨਾ ਪ੍ਰਾਣ ਤੇ ਦੇਵਤਾ ਇਨ ਸਭ ਕਾ ਪ੍ਰਕਾਸਕ ਸਾਖੀ ਰੂਪ ਆਤਮਾ ਤਿਸ ਕੋ ਜਾਣ, ਹੇ ਦੇਵੀ। ਜਿਸ ਦੇ ਜਾਣਿਆ ਸ੍ਰਬ ਸੰਸੇ ਵਿਪ੍ਰਜੇ ਤੇਰੇ ਦੂਰ ਹੋ ਜਾਵੇ ਪ੍ਰਿਯ ਦਰਸਨ ਪੁਨ ਮੂਰਤੀ ਸੁਭਾਗ। ਜਾਂ ਤੇ ਤੈਨੂੰ ਪ੍ਰਮਾਤਮਾ ਕੇ ਪ੍ਰਾਪਤਿ ਹੋਣੇ ਕੀ ਇਛਾ ਹੈ ਤਾਂ ਤੇ ਤੂੰ ਧੰਨ ਹੈ ਪੁਨਾ ਧੰਨ ਹੈ। ਸੁਘੜੋਵਾਚ। ਹੇ ਗੁਸਾਂਈ ਪ੍ਰੋਖ ਗਿਆਨ ਤਾਂ ਮੁਝੇ ਹੂਆ ਹੈ। ਜੋ ਆਤਮਾ ਸਤਿ ਹੈ, ਸਭ ਕਾ ਪ੍ਰਕਾਸਤ। ਕਾਹੇ ਨਿਤ ਹੈ, ਮੁਕਤਿ ਹੈ, ਸਾਖੀ ਹੈ, ਅਨੰਤ ਹੈ, ਬਿਆਪਕ ਹੈ, ਅਜਰੈ, ਅਮਲ ਹੈ ਜੈਸੇ ਅਪ੍ਰੋਖਿ ਗਿਆਨ ਹੋਵੈ ਸੋ ਵਿਧ ਕਹੋ ਹੇ ਗਿਆਨੀਓ ਕੇ ਮੁਕਟਿ ਮਣੀ। ਗੁਰੋਵਾਚ। ਹੇ ਦੇਵੀ, ਆਤਮਾਂ ਨਿਤ ਮੁਕਤਿ ਹੈ ਅਰ ਏਕ ਹੈ।

ਅਗਿਆਨ ਕਰ ਕੇ ਸੀਧ ਕੀ ਨਿਆਈ ਭਾਸਤਾ ਹੈ। ਜੈਸੇ ਸੂਰਜ ਮੇ ਰਾਤਿ ਨਹੀਂ ਤੈਸੇ ਪ੍ਰਮਾਤਮਾਂ ਮੇ ਪ੍ਰੋਖਤਾ ਨਹੀਂ ਅਵਿਦਿਆ ਭੀ ਜਿਸ ਕੋ ਕਹਤੇ ਹੈਂ। ਆਤਮਾ ਸਦਾ ਅਪ੍ਰੋਖ ਹੈ। ਜੈਸੇ ਅਪਨੇ ਨੈਤ੍ਰੋਂ ਅਗੇ ਜੇ ਕਰ ਜਲਧਰੋ ਕਾ ਪੜਦਾ ਆਤਾ ਹੈ ਤੋ ਰੀਦ ਸੂਰਜ ਕਾ ਪ੍ਰਕਾਸ਼ ਨਹੀ ਭਾਸਤਾ ਇਸ ਪ੍ਰਾਨੀ ਕਉ। ਵਾਸਤਵ ਤੇ ਉਹ ਸਦਾ ਪ੍ਰਕਾਸ ਰੂਪ ਹੈ ਤਥਾ ਆਤਮਾ ਸਦਾ ਪ੍ਰਕਾਸ ਰੂਪ ਪ੍ਰਗਟ ਹੈ। ਪੁਨਾ ਤੀਨ ਭੇਦ ਜੋ ਹੈਂ ਸਜਾਤੀ,ਵਿਜਾਤੀ , ਸੁਗੱਤਿ ਸੋ ਏਹੁ ਆਤਮਾ ਵਿਖੇ ਨਹੀਂ ਹੈ। ਸੁਜਾਤੀ ਕਹੀਏ ਜੈਸੇ ਬ੍ਰਿਖ ਜੈਸਾ ਬ੍ਰਿਖ। ਸੋ ਆਤਮਾਂ ਜੈਸਾ ਆਤਮਾ ਕੋਊ ਨਾਹੀ। ਕਾਹੇ ਤੇ ਜੋ ਚੇਤੰਨਤਾ ਆਤਮਾ ਏਕਿ ਹੀ ਹੈ। ਜੋ ਕਹੀਏ ਈਸਵਰ ਜੀਵ ਚੇਤੰਨ ਭਿੰਨ ਭਿੰਨ ਰਹੇ ਸੋ ਨਹੀਂ। ਜੋ ਈਸਵਰ ਹੀ ਸੰਪੂਰਨ ਵਿਖੇ ਏਕ ਹੀ ਹੈ ਅਗਿਆਨ ਕਰ ਕੇ ਜੀਵ ਕਹੀਤਾ ਹੈ। ਜੈਸੇ ਸਰੱਸ ਘਟੋ ਮੇ ਏਕ ਹੀ ਕੂਪ ਕਾ ਜਲ ਹੈ। ਜੋ ਘਟ ਕਾ ਨੀਰ ਕਹਨਾ ਹੈ ਸੋਈ ਅਗਿਆਨ ਹੈ। ਵਾਸਤਵ ਤੇ ਏਕ ਚੇਤੰਨਤਾ ਹੀ ਚੇਤੰਨਾ ਹੈ। ਪ੍ਰਲੈ ਵਿਖੇ ਏਕ ਆਤਮਾ ਹੀ ਰਹਿਤਾ ਹੈ। ੧। ਅਰ ਵਿਜਾਤ ਭੇਦ ਭੀ ਨਾਹੀ ਕਾਹੇ ਤੇ ਜੋ ਚੇਤਨਤਾ ਤੇ ਭਿੰਨ ਜੜ ਨਾਹੀ। ਜਉ ਭਿੰਨ ਹੋਵੈ ਤੌ ਪ੍ਰਲੈ ਵਿਖੇ ਭੀ ਹੋ।ਸੋਤਾ ਚੇਤੰਨਤਾ ਤੇ ਭਿੰਨਪ੍ਰਲੈ ਵਿਖੇ ਕਛੂ ਨਹੀਂ ਹੋਤਾ। ਜੈਸੇ ਬ੍ਰਿਖ ਤੇ ਭਿੰਨ ਸਿਲਾ ਹੋਤੀ ਹੈ ਸੋ ਵਿਜਾਤ ਭੇਦ ਭੀ ਨਹੀਂਤਿਸ ਆਤਮਾ ਮੈਂ। ਅਰ ਸੱਵਗਤਿ ਭੇਦ ਇਹ ਹੈ ਜੋ ਬ੍ਰਿਖ ਪ੍ਰਤ ਫਲ ਫੂਲ ਸਭ ਆਪ ਹੀ ਬ੍ਰਿਖ ਹੋਤਾ ਹੈ ਸੋ ਭੀ ਨਹੀਂ ਕਾਹੇ ਤੇ ਜੋ ਆਤਮਾ ਨਿਰਵੈਰ ਹੈ। ਨਿਰਵਿਕਾਰਜੋ ਭਾਸਤਾ ਹੈ ਸੋ ਅਵਾਚ ਸਿਧ ਹੈ। ਜੈਸੇ ਨਿੰਦਰਾ ਕਰ ਏਕ ਹੀ ਪੁਰਸ ਸਵਪਨ ਵਿਖੇ ਅਨੇਕ ਰੂਪ ਹੋਇ ਜਾਤਾ ਹੈ ਸੋ ਜਾਨਤੇ ਏਕ ਹੀ ਏਕ ਹੈ। ਤੈਸੇ ਅਗਿਆਨ ਕਰਕੇ ਅਨੇਕ ਰੂਪ ਭਾਸਤਾ ਹੈ। ਪੁਨਾ ਵਿਚਾਰ ਕੀਏ ਤੇ ਅਸਤੀ ਭਾਤੀ ਪ੍ਰਿਯ ਏਕ ਹੀ ਹੈ। ਤੇ ਭਿੰਨ ਕਛੂ ਨਹੀਂ। ਤੈਸੇ ਸ੍ਰੁਤੀ ਭੀ ਕਹਾ ਹੈ। ਏਕ ਸੇਵਾ ਦੁਤੀ ਬ੍ਰਹਮ। ਏਕ ਹੀ ਅਦਵੈਤ ਬ੍ਰਹਮ ਬਿਆਪਕ ਹੈ। ਸੋ ਐਸਾ ਸਿਧਾਂਤ ਬ੍ਰਹਮ ਰਹਸ ਗੋਬਿੰਦ ਕੀ ਭਗਤਿ ਬਿਨਾ ਪਾਇਆ ਨਹੀਂ ਜਾਤਾ ਹੈ ਭਾਈ।

ਸੁਘੜੇ ਵਾਚ - ਹੇ ਭਗਵਾਨ ਭਗਤਿ ਕਵਨ ਰੂਪ ਤੇ ਫਲ ਪੁਨਾ ਨਾਮ ਹੈ ਸੋ ਕ੍ਰਿਪਾ ਕਰ ਕਹੋ। ਗੁਰੋ ਵਾਚ- ਭਗਤੀ ਨੌਵ ਪ੍ਰਕਾਰ ਕੀ ਹੈ। ਸ੍ਰਵਣੀ ੧ ਕੀਰਤਨ ੨ ਸਿਮਰਨ ੩ ਅਰਚਨ ੪ ਵੰਦਨਾ ੫ ਪਾਦਸੇਵਨ ੬ ਦਾਸਤਭਾਵ ੭ ਸਖਾਭਾਵ ੮ ਸਮਰਪਣ ਭਾਵ ੯। ਏਹ ਭਗਤੀ ਕੇ ਨਾਮ ਹੈ, ਹੇ ਦੇਵੀ। ਨਾਰਾਇਣ ਕੇ ਗੁਣ ਸ੍ਰਵਣ ਤੇ ਪ੍ਰੀਛਤ ਮੁਕਤ। ੧। ਨਾਰਾਇਣ ਕੇ ਗੁਣ ਗਾਇਣ ਤੇ ਰਾਗ ਪਾਇ ਕਰ ਨਾਰਦ ਸੁਕਦੇਵ ਬਿਆਸ ਆਦਿਕ ਮੁਕਤਿ। ੨। ਨਾਰਾਇਣ ਨਾਮ ਸਿਮਰਣ ਤੇ ਸ੍ਰੀ ਪ੍ਰਹਿਲਾਦ ਮੁਕਤ। ੩। ਨਾਰਾਇਣ ਪੂਜਨ ਤੇ ਪ੍ਰਿਥੂ ਰਾਜਾ ਮੁਕਤ। ੪। ਨਾਰਾਇਣ ਕੋ ਨਿਮਸਕਾਰ ਕਰਣੇ ਕਰ ਅਕ੍ਰੂਰ ਮੁਕਤ। ੫। ਪਾਦ ਸੇਵਨੇ ਤੇ ਲਖਮੀ ਜੀ ਮੁਕਤ। ੬। ਦਾਸਤ ਭਾਵ ਕਰ ਹਨੂਮਾਨ ਜੀ ਮੁਕਤ। ੭। ਸਖਾ ਭਾਵ ਕਰ ਅਰਜਨ ਜੀ ਮੁਕਤ। ੮। ਸਰਬ ਸਿਮਰਪਣ ਕਰ ਰਾਜਾ ਬਲ ਮੁਕਤ। ੯। ਏਹੁ ਭਗਤੀ ਕਾ ਰੂਪ ਹੈ। ਭਗਤੀ ਨਾਮ ਪ੍ਰੇਮ ਕਾ ਹੈ। ਸੋ ਪ੍ਰੇਮ ਸਰਬ ਦੇਹ ਧਾਰੀਓ ਵਿਖੇ ਹੈ। ਸੋ ਜਬ ਇਨ ਨੌਵਹੁ ਭਗਤੀਓ ਸਾਥ ਮਿਲਤਾ ਹੈ ਤਬ ਵਰਧਤਾ ਜਾਤਾ ਹੈ, ਕਿਆ ਪ੍ਰਵਾਹ ਰੂਪ ਹੋ ਜਾਤਾ ਹੈ। ਤਿਸੀ ਕੋ ਪ੍ਰੇਮਾ ਭਗਤੀ ਕਹਤੇ ਹੈ, ਸਾਖ੍ਯਾਤਕਾਰ। ਤਬ ਇਸ ਕੋ ਸਰਬ ਦਿਸਾ ਭੂਲ ਜਾਤੀ ਹੈ। ਰੋਮ ਖੜੇ ਹੋ ਜਾਤੇ ਹੈ, ਪ੍ਰਮੇਸੁਰ ਕੇ ਨਾਮ ਉਚਾਰਣ ਮਾਤ੍ਰ ਤੇ। ਅਤੇ ਕੰਠ ਗਦ ਗਦ ਹੋ ਜਾਤਾ ਹੈ। ਨੈਨਹੁ ਸੇ ਨੀਰ ਨਿਸਰਤਾ ਹੈ ਬਾਰਬਾਰ। ਦੇਹ ਆਦਿਕ, ਕੁਲ ਕੁਟੰਬ, ਲੋਕ ਲਾਜ ਸਭ ਮਿਟ ਜਾਤੀ ਹੈ। ਅਰ ਸਬ ਕੋ ਗੋਬਿੰਦ ਰੂਪ ਜਾਨਤਾ ਹੈ। ਸੋਈ ਪ੍ਰੇਮਾ ਭਗਤੀ ਏਹੁ ਦਸਵੀ ਕਹੀ ਹੈ। ਸੋ ਇਸ ਕੇ ਜੀਵ ਭਾਵ ਕੋ ਗਾਲ ਦੇਤੀ ਹੈ। ਦੇਸ ਕਾਲ ਵਸਤ ਪ੍ਰਭੇਦ ਤੇ ਰਹਿਤ ਅਰ ਸਭ ਰੂਪ ਪ੍ਰਮਾਤਮਾ ਹੀ ਦੇਖਤਾ ਹੈ ਤਾਂ ਤੇ ਆਪ ਕੋ ਭੀ ਭਿੰਨ ਨਹੀਂ ਦੇਖਤਾ ਸੋ ਅਨਿਨ ਭਗਤੀ ਹੈ, ਧਾਰਮੀ। ਯਦਪਿ ਭਿੰਨ ਨਹੀਂ ਦੇਖਤਾ ਤੋ ਭੀ ਰਸਕੇ ਨਮਿਤ ਭਗਵਤਿ ਧਰਮ ਮੁਤਾਬਕ ਭਗਤਿ ਹੀ ਕਰਤਾ ਹੈ ਪੁਨਾ ਪੁਨਾ ਸੋ ਸੰਪੂਰਨ ਤੇ ਉਤਮ ਹੈ ਭਗਤਿ ਗਿਆਨੀ। ਸੋਈ ਗੁਰੂ ਜੀ ਕਹਾ ਹੈ। "ਕਹੁ ਨਾਨਕ ਕ੍ਰਿਪਾ ਭਈ ਭਗਤਿ ਗਿਆਨੀ ਸੋਇ"। ਐਸੀ ਦਸਾ ਕੋ ਜੀਵਨ ਮੁਕਤ ਕਹੀਅਤ ਹੈਂ। ਭਗਤਿ ਗਿਆਨੀ ਕੀ ਭਗਤਿ ਕਾ ਫਲ ਹੈ ਇਹੁ। ਤਾਂ ਤੇ ਤੂ ਤਿਸ ਕੋ ਬਾਰੰਬਾਰ ਭਜ। ਹੇ ਸੁਘੜ੍ਹੇ, ਤੂ ਤਿਸ ਪ੍ਰਮਾਤਮਾ ਕਾ ਹੀ ਦੇਖਨਾ ਕਰਿ। ਜਹਾਂ ਕਹਾਂ, ਇਨਾਂ ਨੇਤ੍ਰਾਂ ਸੇ। ਅੰਤਹ ਕਰਣ ਮੇ ਨਿਸਚੇ ਤੂੰ ਤਿਸੀ ਪ੍ਰਮਾਤਮਾ ਕਾ ਕਰਿ, ਜਬ ਕਬ। ਪੁਨਾ ਤਿਸੀ ਕਾ ਸਿਮਰਣ ਕਰ, ਹੇ ਕਲਿਆਣੀ। ਅਰ ਨਿਧਿਆਸਨ ਭੀ ਤੂੰ ਤਿਸਹੀ ਪ੍ਰਮਾਤਮਾ ਕਾ ਕਰ। ਸੋ ਤਾਂ ਤੇਰਾ ਅਪਣਾ ਆਪ ਅੰਤਰ ਗਤਿ ਹੈ ਤੇਰੇ ਕਿਆ ਪ੍ਰਾਪਤ ਰੂਪ ਹੈ। ਇਸੀ ਪਰ ਮੇਰੇ ਪਿਤਾ ਸਤਿ ਗੁਰੂ ਸਾਹਿਬ ਕਾ ਬਚਨ ਹੈ। ਯਥਾ ਗੁਰੂ ਬਾਕ੍ਯੰ। "ਧਨਾਸਰੀ ਮਹਲਾ ੯। ਕਾਹੇ ਰੇ ਬਨ ਖੋਜਨ ਜਾਈ। ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗ ਸਮਾਈ। ੧। ਰਹਾਉ। ਪੁਹਪ ਮਧਿ ਜਿਉ ਬਾਸ ਬਸਤ ਹੈ ਮੁਕਰ ਮਾਹਿ ਜੈਸੇ ਛਾਈ। ਤੈਸੇ ਹੀ ਹਰਿ ਬਸੇ ਨਿਰੰਤਰਿ ਘਟਿ ਹੀ ਖੋਜਹੁ ਭਾਈ। ੧। ਬਾਹਰਿ ਭੀਤਰਿ

Adhyay 32 - 33

ਏਕੋ ਜਾਨਹੁ ਇਹੁ ਗੁਰ ਗਿਆਨ ਬਤਾਈ। ਜਨ ਨਾਨਕ ਬਿਨ ਆਪਾ ਚੀਨੈ ਮਿਟੈ ਨਾ ਭ੍ਰਮ ਕੀ ਕਾਈ। । । ਇਸ ਪ੍ਰਕਾਰ ਸ੍ਰਵਣ ਕਰ ਸ੍ਰੀ ਮੁਖਤੇ ਸ੍ਰੁਣ ਕਰ ਸੋ ਸਰੂਪ ਕਾ ਚਿੰਤਨ ਕਰਤੀ ਭਈ,ਤਹਾਂ ਹੀ। ਕੈਸੀ ਹੈ ਮਹਾਂ ਭਾਗਨ, ਅਰ ਸਰਬ ਵਾਸਨਾ ਤੇ ਅਤੇਤ ਜਿਸ ਕਾ ਮਨ ਹੈ। ਪੁਨਾ ਬਬੇਕ ਮੂਰਤੇ ਗੁਰੂ ਭਗਵਾਣ ਸਾਖਿਯਾਤ ਜਿਸ ਕੋ ਬੋਧ ਤਮੇ ਬਚਨ ਉਪਦੇਸ਼ ਕਰ ਰਹੇ ਹੈ। ਅਰੁ ਚਤਰ ਸਾਧਨ ਸਪੰਨ ਮਹਾ ਭਾਗ ਉਤਮ ਅਧਿਕਾਰੀ ਤਤਕਾਲ ਤਿਸ ਕੀ ਸਮਾਧ ਲਗ ਜਾਤੀ ਭਈ, ਨਿਰ ਵਿਕਲਪ। ਕੈਸੇ ਸੁਖ ਸਾਂਤ ਕੋ ਪ੍ਰਾਪਤਿ ਭਈ ਜੈਸੇ ਮਹਾ ਧਕੱਤ ਮਾਰਗ ਕੇ ਚਲਨੇ ਕਰ ਜੋ ਪੁਰਸ਼ ਹੈ ਸੋ ਜੈਸੇ ਤ੍ਰਿਪਤ ਹੋ ਕਰਿ ਸੀਤ ਜਲ ਸੇ ਤੈਸੀ ਤਲ ਛਾਇਆ ਰਸਾਲੋਕੇ ਬਾਗ ਮੇ ਜਹਾ ਤ੍ਰਿਬਧ ਪ੍ਰਕਾਰ ਕੀ ਸਮੀਰ ਸੁਗੰਧੀ ਚਲ ਰਹੀ ਹੈ ਤਹਾਂ ਸੇਜਾ ਪਰ ਸੋਇ ਜਾਵੈ ਸੁਖ ਸਾਥ। ਤਥਾ ਸੋ ਆਤਮ ਸੁਖ ਮੇ ਲੀਨ ਭਈ। ਤਬ ਕਿਤਨੇ ਮਹੂਰਤ ਸੇ ਪੀਛੇ ਸਮਾਧ ਤਿਸ ਕੀ ਖੁਲੀ ਜਬਾ। ਸ੍ਰੀ ਗੁਰੂ ਦੇਵ ਜੀ ਨੇ ਬਚਨ ਸੇ ਬੁਲਾਇਆ। ਜੈਸੇ ਕਮਲ ਖਿੜ ਕਰ ਪ੍ਰਸੰਨ ਹੋਤੇ ਹੈ, ਭਾਨ ਕੇ ਦ੍ਰਸਨ ਨੂੰ ਪਾਇ ਕਰਿ। ਤੈਸੇ ਨੇਤ੍ਰ ਕਮਲ ਤਿਸ ਕੇ ਸੂਰਜ ਰੂਪ ਸਤਿਗੁਰਾਂ ਕਉ ਬੈਠੇ ਦੇਖ ਕਰ ਖਿੜਤੇ ਭਏ, ਕਿਆ ਪ੍ਰਸੰਨ ਹੂਏ। ਤਬ ਸ੍ਰੀ ਗੁਰਦੇਵ ਬੋਧ ਮੂਰਤੀ ਇਸ ਬਾਈ ਪ੍ਰਤੀ ਬਚਨ ਬੋਲਤ ਭਏ। ਜੈਸੇ ਸੂਰਜ ਕਮਲ ਨੀ ਕੋ ਕਰੇ ਪ੍ਰਸੰਨ ਕਰਨ ਲੀਏ, ਤਥਾ ਕਹਤ ਭਏ। ਗੁਰੋਵਾਚ। ਹੇ ਸੁਭਕ੍ਰੇ ਤਨ ਮਨ ਧੰਨ ਦੇਸ ਆਦਿਕੋ ਕਾ ਤਿਆਗ ਤੇ ਚਤਰ ਸਾਧਨੋ ਕਾ ਕਰਨਾ ਤੇਰਾ ਸਫਲ ਭਯਾ ਹੈ, ਅਥਵਾ ਨਹੀਂ। ਕਿ ਆਤਮਾ ਸਾਖਿਆਤ ਤੇਰੇ ਤਾਈ ਭਇਆ ਹੈ ਵਾ ਨਹੀਂ, ਸੋ ਕਹੋ। ਸੰਸੇ ਵਿਪਰਜੇ ਭਾਵ ਤੇ ਤੂੰ ਰਹਤ ਭਈ ਹੈ ਅਧਵਾ ਨਹੀਂ, ਸੋ ਕਹੋ। ਜਾਂ ਤੇ ਤੇਰਾ ਸੰਸਾ ਨਾ ਰਹੇ ਰਿਦੇ ਮੇ, ਹੇ ਕਲਿਆਣੀ ਸੁਘੜੇਵਾਚ। ਤਬ ਸੋ ਹਾਥ ਜੋੜ ਕਰ ਬੰਦਨਾ ਕਰ ਕਹਤੇ ਭਈ। ਹੇ ਮਹਾ ਬੋਧ ਮੂਰਤੀ, ਆਪ ਕੀ ਕ੍ਰਿਪਾ ਕਰ, ਅਬ ਆਤਮ ਅਨੰਦ ਸਵੈਰੂਪ ਆਪਣੇ ਕੋ ਮੈ ਪ੍ਰਾਪਤਿ ਭਈ ਹੋਂ।ਤਿਸ ਤੇ ਮੈ ਭ੍ਰਮ ਕਰ ਭੂਲੀ ਰਹੀ। ਜੜ ਚੇਤਨ ਰੂਪਾ ਜਗਤ ਮੇ। ਅਬ ਮੈ ਪ੍ਰਤਖ ਜੋਤੀ ਪ੍ਰਮਾਤਮਾ ਕੋ ਪ੍ਰਾਪਤਿ ਭਈ ਹਾਂ। ਆਪ ਕੀ ਕ੍ਰਿਪਾ ਕਰ, ਹੇ ਦੇਵ, ਹੇ ਭਗਵਨ , ਜੋ ਪ੍ਰਾਪਤ ਰੂਪ ਹੀ ਹੈ ਆਪਣਾ ਆਪਤਿਸ ਕੋ ਕੈਸੇ ਕਹੀਏ ਜੋ ਮੁਝੇ ਪ੍ਰਾਪਤਿ ਹੂਆ ਹੈ। ਜੈਸੇ ਬੂੰਦ ਸਿੰਧ ਮੇ ਸਮਾਇ ਕਰਿ ਕੈਸੇਕਹੇ ਜੋ ਮੈ ਅਬ ਜਲ ਰੂਪਾ ਭਈ ਹਾਂ। ਐਸੇ ਕਹਿਆਂ ਲਜਿਆ ਆਵਤੀ ਹੈ। ਵਾਚ ਰੂਪ ਜੋ ਜਗਤ ਤਿਸ ਕਰ ਕਹਿਆ ਜਾਤਾ ਹੈ। ਲਖ ਮੇ ਨਾ ਕਹਣਾ ਹੈ ਨਾ ਸੁਨਣਾ ਹੈ। ਜਾਤੇ ਦੂਜਾ ਕੋਊ ਹੋਇਆ ਨਹੀਂ ਸੁਣੇ ਕੌਨ ਤੇ ਕਹੇ ਕੌਣ। ਹੇ ਭਗਵਨ, ਹੇ ਬਬੇਕ ਮੂਰਤੀ, ਅਬ ਮੇਰੇ ਸੰਸੇ ਵਿਪਰਜੇ ਭਾਵ ਦੂਰ ਭਏ ਹੈ, ਆਪ ਕੀ ਕ੍ਰਿਪਾ ਕਰ। ਅਪਰੋਖ ਗਿਆਨ ਕੀ ਪ੍ਰਾਪਤਿ ਭਈ ਹੈ ਤਾਂ ਤੇ ਮੈ ਪਰਮ ਤਤ ਕਾ ਨਿਸਚਾ ਕਰਿਆ ਹੈ। ਮੈ ਅਸਥੂਲ ਸਰੀਰ ਨਹੀਂ ਨਾ ਸੂਖਮ ਹੋ ਨਾ ਮੈ ਕਾਰਣ ਲਿੰਗ ਉਪਾਧੀ ਹੋਂ। ਹੇ ਸੁਆਮੀ, ਅਬ ਮੈ ਚਵੀਸ ਤਤਾਂ ਕੇ ਅਭਿਮਾਨ ਤੇ ਰਹਿਤ ਹੋਂ। ਪੰਚ ਗਿਆਨ ਇੰਦ੍ਰੇ ਪੰਚ ਕਰਮ ਇੰਦ੍ਰੇ ਪੰਚ ਮਹਾਭੂਤ। ਪੰਚ ਪ੍ਰਾਣ। ਅੰਹਕਾਰ ਮਨ ਤੇ ਮਹਤੱਤ ਅਰ ਅਵਿਦਿਆ। ੨੪।ਤਾਂ ਤੇ ਮੇਰਾ ਆਪ ਕੋ ਕੇਵਲ ਨਿਮਸਕਾਰ ਹੈ ਕੈਸੇ ਤੁਸੀਂ ਹੋ ਜੋ ਸਰਬ ਉਪਾਧ ਤੇ ਰਹਿਤ ਹੋ ਅਰ ਨਿਰਬਾਣ ਰੂਪ ਹੋ ਨਿਰਧਰਖ ਹੋ,ਅਰ ਨਿਰਵਦ ਹੋ ਤੇ ਮਨ ਬਾਣੀ ਕਾ ਪਰਾ ਰੂਪ ਹੋ,ਹੇ ਭਗਵਨ। ਤਬ ਸੋ ਧੰਨ ਗੁਰੂ ਕੇ ਹੁਕਮ ਸੋ ਨਦੀ ਮੇ ਪਾਇ ਦੇਤੀ ਭਈ। ਜਤਿ ਕੋਈ ਇਵਾਂ ਨਹੀਂ ਗੁਰ ਪੂਰੇ ਕੇ ਤਾਈ। ਇਤਿ ਸ੍ਰੀ ਭਗਤ ਪ੍ਰੇਮ ਪ੍ਰਕਾਸ ਪੂਰਬਾਰਧੇ ਸ੍ਰੀ ਗੁਰ ਉਪਦੇਸ ਸੁਘਰੋ ਪ੍ਰਤਿ ਬਰ ਨਾਮ ਬਤੀਸਮੋ ਧਿਆਇ ੩੨ ।

ਸੁਘੜ ਬਾਣੀ

ਸੋ ਨਿਸ ਪਾਪ ਸੁਘੜੋ ਗੁਰ ਉਪਦੇਸ਼ ਅਰ ਦਰਸ਼ਨ ਪਾਇ ਕਰ ਕ੍ਰਿਤ ਕ੍ਰਿਤ ਭਈ ਸ੍ਰੀ ਗੁਰੂ ਜੀ ਕਾ ਦਰਸ਼ਨ ਅਵਲੋਕਨ ਕਰ ਐਸੇ ਪ੍ਰਸੰਨ ਭਈ ਜੈਸੇ ਕਾਮਨੀ ਕੰਤ ਕਉ ਪਾਇ ਕਰ ਸੁ ਸਪ੍ਰਸੰਨ ਹੋਵੈ। ਅਰ ਕਮਲਨੀ ਭਾਨ ਉਦੇ ਪਰ ਪ੍ਰਸੰਨ ਹੋਵੈ ਹੈ। ਪੁਨਾ ਚਕੋਰੀ ਚੰਦ ਨੂੰ ਦੇਖ ਕਰ ਜੈਸੇ ਪ੍ਰਸੰਨ ਹੋਤੀ ਹੈ ਤਥਾ ਸੋ ਪ੍ਰਸੰਨ ਭਈ। ਗੁਰ ਮੂਰਤ ਦੇਖ ਕਰ ਪੁਨਾ ਜੈਸੇ ਆਤਮ ਚਿੰਤਨ ਕਰਣ ਹਾਰੀ ਬ੍ਰਿਤੀ ਆਤਮ ਅਨਦ ਪਾਇ ਕਰ ਪ੍ਰਸੰਨ ਹੋਤੀ ਹੈ ਤੈਸੇ ਗੁਰ ਉਪਦੇਸ ਪਾਇਕਰ ਸ੍ਰੀ ਸੁਘੜੋ ਜੀ ਪ੍ਰਸੰਨ ਭਈ। ਜੈਸੇ ਕੁਰੂਖੇਤ੍ਰ ਮੇ ਸ੍ਰੀ ਕ੍ਰਿਸਨ ਭਗਵਾਨ ਕੇ ਦਰਸ ਕਉ ਦਰਸ ਕਰਿ ਸ੍ਰੀ ਰਾਧਕਾ ਪ੍ਰਸੰਨ ਭਈ ਸੀ ਤੈਸੇ ਸੁਘੜੋ ਪ੍ਰਸੰਨ ਭਈ ਸ੍ਰੀ ਗੁਰੂ ਜੀ ਕੋ ਦਰਸ ਕਰ। ਜੈਸੇ ਰਾਵਣ ਕੀ ਬੰਦੀ ਸਲਾ ਤਿਸ ਕੇ ਅਭਾਵ ਤੇ ਅਰ ਸ੍ਰੀ ਰਾਮਚੰਦ ਜੀ ਕੇ ਦਰਸ ਕਉ ਦਰਸ ਕਰਿ ਸ੍ਰੀ ਸੀਤਾ ਜੀ ਪ੍ਰਸੰਨ ਭਈ ਤਥਾ ਸ੍ਰੀ ਗੁਰੂ ਜੀ ਕੋ ਮੁਖਾਰ ਬਿੰਦ ਅਵਿਲੋਕਨ ਕਰਿ ਕਰਿ। ਔਰ ਸਭ ਬ੍ਰਿਤੀ ਅਭਾਵਤਾ ਕੋ ਪ੍ਰਾਪਤਿ ਹੂਈ ਇਕ ਆਤਮ ਚਿੰਤਨ ਬ੍ਰਿਤੀ ਕੇ ਪ੍ਰਗਟਣੇ ਕਰ ਸੁਭਾਵ ਕਰੀ। ਜੈਸੇ ਸੂਰਜ ਕਿਰਣ ਕੇ ਉਦੇ ਹੋਣ ਕਰਿ ਤ੍ਰਿਜਾਮਨੀ ਕਾਰਜੇਂ ਸਹਤ ਅਭਾਵ ਹੋ ਜਾਤੀ ਹੈ। ਬਬੇਕ ਰੂਪ ਆਦਿੱਤ ਕੇ ਪ੍ਰਗਟਣੇ ਕਰਿ ਸੰਕਲਪ ਵਿਕਲਪ ਤਾਰਾ ਗਣ ਰਿਦੇ ਰੂਪ ਅਕਾਸ ਮੈ ਲੀਨ ਹੋ ਗਏ ਕੈਸੇ ਸਸੇ ਮਕੇ ਸਿੰਗਵਤ। ਜੈਸੇ ਜਾਨੇ ਤੇ ਸਿਪੀ ਕਾ ਰੁਪਾ ਅਭਾਵ ਹੋ ਜਾਤਾ ਹੈ ਅਰ ਰਜੂ ਕਾ ਸਰਪ। ਤੈਸੇ ਅਗਿਆਨ ਜਨਤ ਸੰਸ੍ਰਿਤ ਜਨਮ ਮਰਨ ਰੂਪਾ ਦੁਖ ਪ੍ਰਦ ਸੋ ਤਿਸ ਕਾ ਅਭਾਵ ਹੋ ਗਯਾ, ਹੈ ਸਾਧ। ਅਵਿਦਿਆ ਰੂਪ ਨਿਸ੍ਰਾ ਕੇ ਅਭਾਵ ਤੇ ਕਾਮਾਦਿਕ-ਉਲੂਕ ਤੇ ਸਕਾਮਤਾ ਰੂਪ ਪਟ ਬੀਜਣੇ ਨਾ ਜਾਣੇ ਜਾਤੇ ਭਏ ਜੋ ਕਹਾ ਗਏ। ਪਰਮ ਸਾਂਤ ਮੇ ਬ੍ਰਿਤਿ ਤਿਸ ਕੀ ਭਈ। ਗਿਆਨ ਮੇ ਨਿਸਚਾ ਅਡੋਲ ਹੂਆ। ਜੋ ਕਈ ਕਉਤਕ ਗੁਰਾਂ ਦੇ ਦੇਖਣੇ ਤਿਸ ਨੇ ਜੁਗ ਜੁਗਾਂ ਦੀ। ਜੁਗ ਬਡੇ ਅਰਜੋਗ ਅਲਪ ਤੇ ਕਹਿਣਾ ਇਹ ਤੋ ਪ੍ਰਮਾਤਮਾ ਦੀ ਖੇਡ ਹੈ। ਅੰਤਰ ਮੁਖੀ ਬ੍ਰਿਤ ਬਹੁਤੀ ਭਈ ਸਦਾ ਸਮਾਧਿ। ਹੋਰੀ ਕੇ ਦਿਨਾ ਮੇ ਜੋ ਸਾਧ ਸੰਗ ਹੋਰੀ ਖੇਲੇ ਤਬ ਅਨੇਕ ਮਾਈਆਂ ਕਹੇ ਸੁਘੜੋ ਕੋ ਜੋ ਨਿਸ ਪਾਪ ਤੁਮ ਭੀ ਹੋਰੀ ਖੇਲਣ ਵਾ ਦੇਖਨ ਚਲੋ ਜਾਂ ਤਾਂ ਮਹਾਂ ਭਾਗਾ ਨੇ ਕਹਣਾ ਜੋ ਐਸੀ ਹੋਰੀ ਮੈ ਸਦਾ ਪੜੀ ਖੇਲਤੀ ਹੋ ਗੁਰ ਪ੍ਰਸਾਦਿ। ਜੋ ਲੋਕ ਕਹੇ ਕੈਸੀ। ਸੁਘੜੋਵਾਚ। ਨਿਸ ਦਿਨ ਸਮਤ ਖੇਲ ਹੁਗੀ ਹੋਰੀ। ਭਰਮ ਹੰਭੀਰ ਉਡਾਇ ਦੀਓ ਹੈ ਦਵੈਤਨ ਭਾਜੇ ਭੋਰੀ। ਗਿਆਨ ਗੁਲਾਬ ਅਤਰ ਜੀਵ ਖੋਲੀ ਬੋਧ ਫਲ ਭਰੀ ਝੋਲੀ। ਸਮਤਾ ਬਬੇਕ ਬਸਿਓ ਰਿਦ ਭੀਤਰ ਫੂਨ ਤ੍ਰਿਕੁਟੀ ਭਈ ਘੋਰੀ। ਸੁਘਰੋਬਾਈ ਅਚਲਚਿਤ ਪਾਈ ਆਧ ਬਿਆਧ ਸਭ ਛੋਰੀ। ੧ ।
ਅਬ ਹਮ ਖੇਲਹਿਗੀ ਹੋਰੀ। ਸਮਤਾ ਰੁਤ ਸੰਦੁਰ ਰਸ ਮਤਾ ਹੋਰੀ ਲਾਗੀ। ਗਿਆਨ ਭਾਨ ਪ੍ਰਕਾਸਓ ਗੁਰ ਦਵੈਤ ਅੰਧੇਰੀ ਭਾਗੀ। ਆਤਮ ਬੰਧ ਮਿਲੇ ਬਬੇਕੀ ਭਲੇ ਭਏ ਬੈਰਾਗੀ। ਸੋਹੀ ਅੰਤਰ ਸੋਹੀ ਬਾਹਰ ਮੋਹ ਸਕਤ ਭਏ ਜਾਗੀ। ਮਾਨ ਅਪਮਾਨ ਹਰਖ ਨਾ ਸੋਗੀ. ਨਾ ਗਿਰਹੀ ਨਾ ਤਿਆਗੀ। ਸੁਘੜੋਬਾਈ ਅਚਲ ਅਡੋਲ ਪ੍ਰਮਾਤਮ ਸਦਾ ਬੀਤ ਰਾਗੀ। ੨ । ਐਸੇ ਸ੍ਰਵਣ ਕਰ ਬਚਨ ਬਾਈ ਜੀ ਕੇ ਸਿਧਾਂਤ ਰੂਪਾਂ ਸਭ ਸਾਧ ਸੰਗਤ ਅਰ ਮਾਈਆਂ ਧੰਨ ਧੰਨ ਕਹਿ ਕਰ ਸ੍ਰੀ ਸੁਘੜੋ ਜੀ ਕੇ ਚਰਨੀ ਲਾਗਤ ਭਏ। ਤੇ ਬਡੇ ਬਡੇ ਬਬੇਕੀ ਪੁਰਸ ਕਹਿਤ ਭਏ ਜੋ ਜੈਸੇ ਅਲਰਕ ਕੀ ਮਾਤਾ ਮੰਦਾਲਸਾ ਭਈ ਹੈ

ਸੁਖਪੜ੍ਹ ਬਾਣੀ - ਮੀਰਾ ਬਾਣੀ

ਤੇ ਸ੍ਰੀ ਧ੍ਰੂਵ ਜੀ ਕੀ ਤੈਸੇ ਇਹੁ ਜਾਨੋ। ਪੁਨਾ ਮੀਰਾ ਬਾਈ ਜੀ ਹੈ ਤੇ ਕਰਮਾ ਬਾਈ ਜੀ
ਪੁਨਾ ਕਾਹਨੋ ਪਾਤ੍ਰ ਜੀ ਜੋ ਸ੍ਰੀ ਬੀਠਲ ਨਾਥ ਭਗਵਾਨ ਬੀਚ ਸਮਾਈ ਹੈ, ਤਥਾ ਇਹੁ ਜਾਨੋ।
ਜੈਸੀ ਬ੍ਰਹਮ ਨੇ ਸ੍ਰੀ ਅੰਤਰਬੀ ਤੈਸੀ ਕਹਿ ਦੀਨੀ ਇਹੁ ਪਦੋ ਮੈ। ਔਰ ਭੀ ਪਦ ਇਨ ਕੇ ਬਨੈ
ਭਏ ਹੈ। ਐਸੇ ਜੀਵਨ ਮੁਕਤ ਹੋਇ ਕਰ ਵਿਚਰਤੀ ਭਈ ਦੇਹ ਕੀ ਪ੍ਰਾਰਬਧ ਪ੍ਰਯੰਤ। ਪੁਨਾ
ਸ੍ਰੀਰ ਆਵਣ ਤਿਆਗ ਕਰ ਬ੍ਰਹਮ ਮੈ ਲੀਨ ਹੋ ਜਾਤੀ ਭਈ। ਜੈਸੇ ਘਟ ਫੂਟੇ ਤੇ ਘਟਾ ਕਾ
ਸਰੂਪ ਹੋਤਾ ਹੈ। ਤੈਸੇ ਜੀਵ ਦਸ਼ਾ ਤਿਆਗ ਕਰ ਬ੍ਰਹਮ ਮੈ ਲੀਨ ਭਈ। ਪੁਨਾ ਕੈਸੇ ਲੀਨ
ਭਈ ਸੁਧ ਸਰੂਪ ਪ੍ਰਤਕ ਤੱਤਵ ਮੈ ਜੈਸੇ ਜਲ ਮੈ ਜਲ ਸਮਾਇ ਜਾਤਾ ਹੈ। ਜੈਸੇ ਦੁਧ ਮੈ ਦੁਧ ਲੀਨ
ਹੋ ਜਾਤਾ ਹੈ। ਤੈਸੇ ਮਹਾਂ ਅਕਾਸ਼ ਰੂਪ ਅਵਛਿੰਨ ਪ੍ਰਮਾਤਮਾ ਮੈ ਲੀਨ ਭਈ ਸ੍ਰੀ ਸੁਘਰੋ ਜੀ, ਹੇ ਭਾਈ
ਸਹਾਈ ਸਿੰਘ ਜੀ। ਗੁਪਾਲ ਜੀ ਕਹਤੇ ਹੈ। ਹੇ ਸੰਤਿ ਜੀ, ਗੁਰੂ ਤੇ ਗੁਰੂ ਦੇਆਂ ਪਿਆਰਿਆਂ ਮੈ ਭੇਦ
ਕਿਛ ਨਹੀ ਹੈ। ਤਾਂ ਤੇ ਆਪ ਮੈਨੂੰ ਗੁਰਾਂ ਦਾ ਸਰੂਪ ਭਾਸਤੇ ਹੋ, ਹੇ ਭਾਈ ਸਹਾਈ ਸਿੰਘ ਜੀ।
ਅਰ ਇਹੁ ਕਥਾ ਸਤਿ ਗੁਰਾਂ ਦੀਆਂ ਕੈਸੀਆਂ ਹੈ ਜੋ ਸੁਧਾ ਤੇ ਭੀ ਸੁਆਦੀ ਹੈ ਤੇ ਮਨ ਬਾਂਛਤ
ਸਿਧ ਕਰਣ ਕਉ ਸੁਰਤਰੂ ਅਰ ਕਾਮ ਧੇਨ ਗਉ ਪੁਨਾ ਚਿੰਤਾਮਣੀ ਤੇ ਪਾਰਸ ਇਨਾਂ ਸੇ ਭੀ ਅਧਿਕ।

ਪੁਨਾ ਬਿਅੰਤ ਕੈਸੇ ਹੈ ਜੈਸੇ ਗੁਰੂ ਪ੍ਰਮਾਤਮਾ ਬਿਅੰਤ ਹੈ ਤਥਾ ਇਹੁ ਕਥਾ ਬਿਅੰਤ ਹੈ ਸ੍ਰੀ ਸੇਸ ਜੀ, ਸਾਰਦਾ
ਜੀ, ਮਹੇਸ਼ ਜੀ, ਸ੍ਰੀ ਗਨੇਸ਼ ਜੀ, ਦਿਜਏਸ ਜੀ, ਜਲੇਸ ਜੀ, ਸੁਰੇਸ ਜੀ, ਇਹੁ ਸਭੀ ਨਹੀ ਅੰਤ
ਪਾਇ ਸਕਤੇ। ਤਉ ਮੈ ਜੰਤ ਕ੍ਰਿਮ ਨੇ ਕਥਾ ਕਿਛ ਕਹਨਾ ਹੈ, ਹੇ ਸੰਤੋ। ਤਾਂ ਤੇ ਅਪਣੇ ਕਲਿਆਣ
ਲੀਏ ਇਹੁ ਪਰਮ ਸਾਧਨ ਸਿਆਤਾ ਜੋ ਮੁਕਤੀ ਹੈ ਤਿਸ ਵਾਸਤੇ। ਸ੍ਰੀ ਗੁਰਦੇਵ ਜੀ ਕੀ ਕਥਾ

ਕਥਨ ਕਰਵਾਇ ਕਰ ਤੁਸਾਂ ਤਾਂ ਮੇਰਾ ਕਲਿਯਾਨ ਕੀਤਾ ਹੈ, ਹੇ ਯੋਗੀ ਪੁਰਸੋ। ਤਾਂ ਤੇ ਆਪ ਧੰਨ
ਹੋ, ਪੁਨਾ ਭੀ ਧੰਨ ਨ ਹੋ, ਤੇ ਵਾਰੰ ਵਾਰ ਧੰਨ ਸਤਿ ਗੁਰ ਹੈ ਧੰਨ ਸਤਿਗੁਰੂ ਵਾਹਿ ਵਾਹਿ ਸਤਿਗੁਰੂ।
ਪੁਨਾ ਭੀ ਹੇ ਸੰਤੋ ਸਭੀ ਕਹੋ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ, ਸ੍ਰੀ ਕਲਗੀ ਧਾਰ ਭਗਵਾਨ। ਜਿਨ
ਕੀ ਲੀਲਾ ਲਲਤਾ ਲਾਖੋ ਦੇਵੀ ਦੇਵਤਾਨ ਸੇ ਅਉ ਰਿਖੀਓ ਮੁਨੀਓ ਸਿਧੋ ਸਾਧਿਕੋ ਸੇ ਭੀ ਲਖੀ ਨਹੀ ਜਾ
ਕੈਸੇ ਕ੍ਰਿਪਾਲ ਮੂਰਤੀ ਜੋ ਯੋਖ ਇਸਤ੍ਰੀ ਤਾ ਕਉ ਐਸੀ ਗਤਿ ਕਉ ਪ੍ਰਾਪਤਿ ਕਰਤੇ ਭਏ ਜੋ ਯੋਗੀਸਵਰਾ
ਕੋ ਭੀ ਅਤਿ ਦੁਰਵਿਗੋਯ ਹੋਵੈ ਤਾਂ ਤੇ ਸਤਿਗੁਰਾਂ ਕੀ ਕ੍ਰਿਪਾ ਦ੍ਰਿਸਟ ਆਗੇ ਇਸਤ੍ਰੀ ਕਿਆ ਤੇ ਪੁਰਖ ਕਿਆ

ਜਾਤਿ ਕਿਯਾ ਤੇ ਅਜਾਤਿ ਕਿਯਾ। ਰਾਜਾ ਕਿਯਾ ਤੇ ਰੰਗ ਕਿਯਾ। ਊਚ ਕਿਯਾ ਤੇ ਨੀਚ ਕਿਯਾ, ਹਿੰਦੂ
ਕਿਯਾ ਤੇ ਤੁਰਕ ਕਿਯਾ। ਗੁਰ ਸਦਾ ਸਰਬਗ ਹੈ। ਪੁਨਾ ਸਰਬ ਦੁਵੰਦ ਧਰਮਾਂ ਤੇ ਰਹਿਤ ਇਕ ਰਸ ਹੈ
ਸਰਬ ਕਲਪਨਾ ਤੇ ਵਿਰਕਤ ਹੈ ਨਿਰਵਿਕਾਰ ਅਦਵੈਤ ਰੂਪ ਹੈ। ਸੱਤ ਚਿੱਤ ਅਨੰਦ ਸਵਰੂਪ ਹੈ।
ਅੱਜੋ ਹੈ, ਅਕ੍ਰੈ ਹੈ, ਅਬਿਨਾਸੀ ਹੈ ਤੇ ਸਭ ਕਾ ਮਾਤ ਪਿਤਾ ਸਵਰੂਪ ਹੈ। ਸੁਖਦਾਇਕ, ਦੁਖਹਰਤਾ
ਹੈ। ਇਹੁ ਜੋ ਸਵਰੂਪ ਧਾਰਿਆ ਹੈ ਕਲਗੀਧਰ ਸੁਆਮੀ ਕਾ ਸੋ ਤਾਂ ਕੇਵਲ ਪਰ ਉਪਕਾਰ ਵਾਸਤੇ
ਜੇਨ ਕੇਨ ਪ੍ਰਕਾਰ ਜੀਆਂ ਕਾ ਭਲਾ ਉਧਾਰ ਕਰਨਾ ਸੁਭ ਉਪਦੇਸ਼ ਕਰਿ। ਜੇ ਉਪਦੇਸ ਸੁਭ ਨਾ ਮਾਨੇ
ਤੋ ਤਲਵਾਰ ਸਾਥ ਹੀ ਤਿਸ ਕੋ ਮੁਕਤ ਧਾਮ ਪੁਹਚਾਇ ਦੇਨਾ। ਵਾਸਤਵ ਤੇ ਗੁਰੂ ਸਮ ਸਰੂਪ ਹੈ।

ਭਗਤੋ ਕੀ ਭਗਤੀ ਕਰ ਵਿਖਮ ਰੂਪ ਹੋ ਜਾਤੇ ਹੈ। ਜੈਸੇ ਸ੍ਰੀ ਧ੍ਰੂਵ ਜੀ ਤੇ ਉਤਮ ਦੋਨੋ ਤਾਤਾ ਤਾਤ ਸੇ ਏਕ ਪਿਤਾ ਰਾਜਾ ਉਤਾਨ ਪਾਦ ਕੇ ਪੁਤ੍ਰ । ਉਤਮ ਕਉ ਬਨ ਮੈ ਜਖੋਂ ਦਵਾਰਾ ਮਰਵਾਏ ਦੀਆ। ਤੇ ਤਿਸ ਕੀ ਮਾਤਾ ਕਉ ਰੁਲਾਇ ਮਾਰਿਆ ਈਸਵਰ ਨੇ। ਤੇ ਧ੍ਰੂਵ ਕੋ ਅਮਰ ਪਦਵੀ ਦਿਤੀ ਮਾਤਾ ਸਹਿਤ। ਅਰ ਰਾਜ ਭੀ ਦੀਆ। ਜੈਸੇ ਸ੍ਰੀ ਪ੍ਰਹਿਲਾਦ ਜੀ ਤੇ ਪ੍ਰਹਿਲਾਦ ਕਾ ਪਿਤਾ। ਪੁਨਾ ਸੁਰਾ ਸਮੇ ਦੇਵਤਾ ਤੇ ਦੈਤ। ਰਾਵਣ ਤੇ ਭਭੀਖਣ। ਪੁਨਾ ਪਾਡਵ ਭਾਈ ਭਾਈ ਇਕਨਾ ਕੇ ਪਟ ਤੁੜਾਏ ਇਕ ਨਾ ਕੀ ਆਪ ਸ੍ਰੀ ਕ੍ਰਿਸ਼ਨ ਜੀ ਸੇਵ ਕਮਾਈ। ਕੰਸ ਤੇ ਉਗ੍ਰਸੈਨ ਓਹ ਮਾਮਾ ਤੇ ਓਹ ਨਾਨਾ। ਮਾਮੇ ਕੋ ਕੇਸੋ ਪਕੜ ਪਛਾੜਿਆ ਤੇ ਨਾਨੇ ਕੋ ਰਾਜ ਦੀਆ। ਤਾਂ ਤੇ ਦੁਸ਼ਟੋ ਕੇ ਦੁਸ਼ਟ ਸੁਭਾਵ ਸੇ ਸ੍ਰੀ ਪ੍ਰਮੇਸਵਰ ਸੁਗਮ ਭੀ ਅਗਮ ਹੋ ਜਾਤਾ ਹੈ, ਕਾਲ ਰੂਪ। ਅਰ ਭਗਤੋ ਕੇ ਭਗਤ ਸੁਭਾਵ ਸੇ ਅਗਮ ਪ੍ਰਮੇਸ਼ੁਵਰ ਸੁਗਮ ਮਾਤ ਪਿਤਾ ਵਤ ਰਖਕ ਪ੍ਰਿਤਪਾਰ ਕਰਨ ਵ੍ਹਾਰੇ ਹੋਤਾ ਹੈ। ਤਾਂ ਤੇ ਐਸੇ ਸ੍ਰੀ ਗੁਰਦੇਵ ਤਾਂਈ ਮੇਰੀ ਬੰਦਨਾ ਹੋਇ ਬਾਰੰਬਾਰ। ਇਤ ਸ੍ਰੀ ਭਗਤ ਪ੍ਰੇਮ ਪ੍ਰਕਾਸ਼ ਗਤੀਏ ਪੂਰਬਾਰੇ ਸੁਘੜੇ ਵਿਦੇਹ ਹੋਨਾ ਗੁਰੂ ਮਹਾਤਮ ਵਰਨਨੰ ਤੈਤੀਸਮੋ ਧਿਆਇ। ੩੩। ਸ੍ਰੀ ਗੋਪਾਲ ਜੀ ਵਾਚ। ਗੁਰੂ ਕੇ ਪਿਆਰਿਆਂ ਅਤੇ ਗੁਰੂ ਮੇ ਭੇਦ ਕੋਈ ਨਹੀ ਹੈ, ਭਾਈ ਸਹਾਈ ਸਿੰਘ ਜੀ। ਤਾਂ ਤੇ ਤੁਸੀ ਧੰਨ ਹੋ, ਸਤਿਗੁਰਾਂ ਦੀਆਂ ਕਥਾ ਮੁਝ ਕੋ ਸ੍ਰਵਨ ਕਰਵਾਈਆਂ ਹਨ। ਇਹ ਕਥਾ ~~ਸਤਿਗੁਰਾਂ ਦੀਆਂ~~ ਕੈਸੀਆਂ ਹਨ ਜੋ ਅੰਮ੍ਰਿਤ ਤੇ ਭੀ ਸੁਆਦੀ ਹੈ। ਪੁਨਾ ਜੈਸੇ ਸਤਿਗੁਰੂ ਬੇਅੰਤ ਹੈ ਤਿਨ ਕੇ ਗੁਨ ਗੁਨੋ ਕੀ ਗਾਹਾ ਕਥਾ ਭੀ ਬੇਅੰਤ ਹੈ। ਜਿਸ ਗਾਹਾਕਾਂ ਅੰਤ ਸ੍ਰੀ ਗਨੇਸ਼ ਜੀ, ਸ੍ਰੀ ਸੇਸ਼ ਜੀ, ਸ੍ਰੀ ਸਾਰਦਾ ਜੀ, ਸੂਰਜ ਜੀ, ਸਸੀ ਜੀ, ਜਲੇਸ ਜੀ, ਬ੍ਰਿਹੇਸ਼ ਜੀ, ਮਹੇਸ਼ ਜੀ ਨਹੀ ਪਾ ਸਕਤੇ ਤੋ ਮੈ ਨੇ ਕਿਆ ਕੁਛ ਕਹਿਨਾ ਹੈ, ਹੇ ਸਜਣ। ਤਾਂ ਤੇ ਅਪਨੀ ਕਲਿਆਣ ਲੀਏ ਏਹੀ ਪਰਮ ਸਾਧਨ ਸਿਧਿ ਹੈ ਜੋ ਮੁਕਤ ਹੋ। ਤਿਸ ਵ੍ਹਾਸਤੇ ਹੇ ਸੰਤ ਜੀ, ਕਥਾ ਸ੍ਰਵਣ ਕਰਵਾਇ ਤੁਸੀ ਮੇਰਾ ਕਲਿਆਨ ਕੀਤਾ ਹੈ। ਤਾਂ ਤੇ ਆਪ ਧੰਨ ਹੋ ਪੁਨਾ ਧੰਨ ਹੋ ਪ੍ਰਿਥਮ ਤੋ ਸਤ੍ਰਿਗੁਰੂ ਧੰਨ ਹੈ। ਪੁਨਾ ਰਸਨਾ ਸੇ ਕਹੋ। ਧੰਨ ਸ੍ਰੀ ਗੋਬਿੰਦ ਸਿੰਘ ਜੀ ਜੋ ਬ੍ਰਿੰਤ ਸਰੂਪ ਤੇ ਕਿਰਪਾਲ ਮੂਰਤੀ, ਜੋ ਸ਼ੇਖਤਾ ਕੋ ਐਸੀ ਗਤ ਕਰਤੇ ਭਏ, ਮਹਾਂ ਜੋਗੀਸ਼ੁਵਰਾਂ ਕੋ ਪ੍ਰਮ ਦੁਰਲਭ ਹੋਵੇ। ਤਾਂ ਤੇ ਗੁਰਾਂ ਕੀ ਕ੍ਰਿਪਾ ਦ੍ਰਿਸ਼ਟ ਆਗੇ ਇਸਤ੍ਰੀ ਕਿਆ ਪੁਰਸ਼ ਕਿਆ, ਨੀਚ ਕਿਆ ਸੂਪਰ ਜਾਤ ਕਿਆ ਤੇ ਮਲੇਛ ਕਿਆ, ਤਾਂ ਤੇ ਗੁਰੂ ਪ੍ਰਮੇਸ਼ੁਵਰ ਹੈ। ਹੇ ਭਾਈ ਸਹਾਈ ਸਿੰਘ ਜੀ, ਗੁਰੂ ਪ੍ਰਮੇਸਰ ਹੈ। ਪ੍ਰਮੇਸ਼ੁਵਰ ਸਭ ਕਾ ਸਾਂਝਾ ਹੈ। ਜੋ ਸਰਨ ਆਵੈ ਸੋ ਉਤਮ ਫਲ ਪਾਵੈ। ਯਥਾ ਗੁਰੂ ਵਾਕੰਸ਼ "ਜੋ ਸਰਨ ਆਵੈ ਤਿਸ ਕੰਠ ਲਾਵੈ ਇਹੁ ਬਿਰਦ ਸੁਆਮੀ ਸੰਦਾ। ਬਿਨਵੰਤ ਨਾਨਕ ਹਰਿ ਕੰਤ ਮਿਲਿਆ ਸਦਾ ਕੇਲ ਕਰੰਦਾ"। ਇਸ ਪਰ ਭੀ ਏਕ ਪ੍ਰਸੰਗ ਕਥਾ ਸੁਨੋ ਧਮਨ ਰਾਜ ਕੇ ਪੁਤ੍ਰ ਕੀ। ਜੋ ਏਕ ਭੂਮ ਪਤੀ ਪਠਾਨ ਕਾ ਬਾਲਕ ਦੁਸਮਨਾ ਕੇ ਭੈ ਕਰ ਭਾਗਾ ਆਵਤਾ ਭਯਾ। ਤਿਸ ਬਾਲਕ ਕਾ ਪਿਤਾ ਔਰ ਸ਼ਰੀਕਾਂ ਨੇ ਮਾਰ ਦੀਆ ਸੀ। ਤਬ ਸੋ ਬਾਲਕ ਮਰਨ ਕਾ ਭੈ ਕਰ ਚਲਤਾ ਚਲਤਾ ਸ੍ਰੀ ਅਨੰਦ ਪੁਰ ਕੀ ਤਰਫ ਆਇ ਨਿਕਲਿਆ। ਤੇ ਸਾਤ ਦਿਨ ਤਿਸ ਕੋ ਭੁਖਿਆਂ ਹੋ ਗਏ, ਵਿਆਕੁਲ ਭਇਆ ਖੁਧਿਆ ਕਰ। ਮਨ ਮੈ ਕਹਤਾ ਹੈ ਜੋ ਕੁਛ ਪ੍ਰਾਪਤਿ ਹੋਵੇ ਤਾਂ ਮੁਖ ਮੈ ਪਾਵਾਂ। ਇਤਨਾ ਸੰਕਲਪ ਕਰਤਾ ਸੀ ਜੋ ਏਕ ਕਤੂਰਾ ਮੋਇਆ ਹੋਇਆ ਦ੍ਰਿਸ਼ਟੀ ਆਇਆ। ਤਾਂ ਸੋ ਉਠਾਇ ਕਰ

ਛਪਾਇ-ਲੀਆ ਜੋ ਕੋਈ ਦੇਖੇ ਨਾਹੀ। ਮਨ ਮੈ ਕਹਤਾ ਹੈ ਜੋ ਹੈ ਤਾਂ ਇਹ ਹਰਾਮ ਪਰ ਭਾਈ ਐਸੀ ਭੁਖ ਕੇ ਲਗਿਆਂ ਇਹੁ ਹਲਾਲ ਹੈ ਹੋਰ ਮੈ ਕਿਆ ਕਰੋ ਯਾ ਖੁਦਾਇ। ਅਬ ਇਸ ਕੋ ਕਹੂੰ ਤਿਨਿਕ ਭੂੰਜ ਕਰਕੇ ਮੇਰੀ ਖੁਧਿਆ ਦੂਰ ਹੋਵੈ। ਐਸੇ ਚਿਤਵਦਾ ਹੀ ਸੀ ਜੋ ਗੁਰਾਂ ਦੀ ਸੰਗਤਿ ਤਿਸ ਮਾਰਗ ਆਇ ਨਿਕਸੀ ਅਨੰਤ ਸਾਧ ਸਿਖ ਮਾਈ ਭਾਈ ਬਾਲਕ ਬ੍ਰਿਧੋ ਕਾ ਸਮਦਾਇ। ਕੋਈ ਸਬਦ ਪੜਤੇ ਹੈ ਕੋਈ ਸਿਰੰਦੇ ਸਤਾਰਾ ਦੁਤਾਰੇ ਬਜਾਵਤੇ ਹੈ। ਕੋਈ ਅਲਾਪਚਾਰੀ ਕਰਤੇ ਹੈ ਕੋਊ ਜੈ ਜੈ ਕਾਰ ਕਰਤੇ ਹੈ, ਜੋ ਸਤਿਗੁਰਾਂ ਦੀ ਜੈ ਜੈ ਹੋਵੈ। ਕੋਈ ਸ੍ਰੀ ਵਾਹਿਗੁਰੂ ਜੀ ਕੀ ਫਤੇ ਬੁਲਾਵਤੇ ਹੈ, ਆਪਸ ਮੈ। ਕੋਈ ਗੁਰੂ ਬਾਣੀਆਂ ਪੜਤੇਜਾਤੇ ਹੈ ਕੋਈ ਮੋਨ ਕੀਤੀ ਜਾਤੇ ਹੈ। ਕੋਈ ਬੋਜਨਾ ਕਰਤੇ ਜਾਤੇ ਹੈ। ਕਿਸੀ ਕੇ ਹਾਥ ਮੈ ਝੰਡਾ ਸਾਹਿਬ ਹੈ ਜੋ ਸਭ ਤੇ ਆਗੇ ਹੈ। ਕੇਤਿਆ ਕੇ ਹਾਥ ਅਰ ਸੀਸ ਪਰ ਪੋਥੀਆਂ ਹੈ। ਕੋਈ ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ, ਕੇ ਜਾਪ ਕੋ ਜਪਤੇ ਜਾਤੇ ਹੈ। ਕੋਈ ਸਿਖਗੁਰਮੁਖ ਬ੍ਰਿਧੋ ਕੇ ਬੋਝ ਸੀਸ ਪਰ ਉਠਾਈ ਚਲੇ ਜਾਤੇ ਹੈ। ਕੋਈ ਬਾਲਕ ਸੂਰਦਾਸੋ ਕੀਆਂ ਲਾਠੀਆਂ ਪਕੜੀ ਜਾਤੇ ਹੈ ਤੇ ਬਾਣੀ ਕੰਠ ਕਰਤੇ ਜਾਤੇ ਹੈ। ਐਸੇ ਐਸੇ ਅਨਕ ਸੋ ਚਲੇ ਜਾਤੇ ਹੈ ਸ੍ਰੀ ਅਨੰਦ ਪੁਰ ਕੀ ਤਰਫ, ਹੋਲੇ ਪਰ। ਅਨੰਤ ਸਾਧ ਮਾਈਆਂ ਹੈ ਗੁਰ ਜਸਦ ਗੀਤ ਪੜਤੀ ਜਾਤੀ ਹੈ। ਪੁਨਾ ਸੰਗਤਿ ਬਾਰੰਬਾਰ ਧੰਨ ਧੰਨ ਗੁਰੂ, ਧੰਨ ਗੁਰੂ ਏਹ ਉਚਾਰਨ ਕੀਤੀ ਜਾਤੀ ਹੈ। ਇਸ ਪ੍ਰਕਾਰ ਸੰਗਤ ਕੇ ਸਮੂਹ ਕੋ ਦੇਖ ਕਰ ਸੋ ਰਾਜਪੂਤ ਅਤਿਹੈ ਅਸਚਰਜ ਕੋ ਪ੍ਰਾਪਤਿ ਹੋ ਕਰ ਤਿਨ ਸੋ ਪੂਛਤ ਭਯਾ। ਰਾਜ ਪੋਤ੍ਰੋਵਾਚ। ਜੋ ਤੁਮ ਕੌਨ ਹੋ ਸਾਹਿਬ ਕੀ ਖਲਕਤਾ। ਤੁਮ ਸਭੀ ਲੋਕਾਂ ਕੋ ਦੇਖ ਕਰ ਹਮੈ ਹੈਰਾਨ ਹੋਦਾ ਹਾਂ। ਜੋ ਕੋਈ ਤੁਸਾਂ ਬੰਦਗੀ ਕਾ ਰਾਹੁ ਪਕੜਿਆ ਹੈ। ਕੋਨ ਤੁਮਾਰਾ ਗੁਰ ਪੀਰ ਹੈ। ਅਰ ਕੁਜਾ ਰਫ਼ਤੀ, ਕੌਨ ਤਰਫ ਚਲੇ ਹੋ ਏਹੁ ਮਾਜਿਰਾ, ਮੋ ਕੋ ਕਹੋ ਤੁਮ ਸਭੀ, ਹੇ ਸਾਹਿਬ ਕੇ ਬੰਦੇ। ਸੰਗਤੋ ਵਾਚ। ਹੇ ਬਾਲਕ, ਤੂੰ ਕੋਈ ਰਾਜ ਪੂਤ੍ਰ ਸਾਨੂੰ ਭਾਸਤਾ ਹੈ ਤੇ ਪਰਦੇਸ ਤੇ ਪ੍ਰਦੇਸ ਚਲਿਆ ਆਇਆ ਹੈ। ਪੁਨਾ ਕਿਸੀ ਭੈ ਅਰ ਦੁਖ ਕੇ ਸਹਤ ਤੂੰ ਅਸਾਂ ਨੂੰ ਪ੍ਰਤੀਤ ਹੋਤਾ ਹੈ, ਹੈ ਭਾਈ। ਤੇ ਅਸਾਂ ਨੂੰ ਜੋ ਤੂੰ ਪੁਛੈ ਜੋ ਤੁਸੀ ਕਿਥੇ ਚਲੇ ਹੋ ਤਾਂ ਅਸੀ ਉਸ ਸਚੇ ਪਾਤਿਸਾਹ ਪਾਸ ਚਲੇ ਹਾਂ ਜੋ ਸੋਕ ਭੈ ਅਰ ਦੁਖ ਦਲਿਦ੍ਰ ਨੂੰ ਦੂਰ ਕਰਨ ਹਾਰਾ ਹੈ। ਜਿਸ ਦੇ ਦੇਖਿਆਂ ਦੁਖ ਭੁਖ ਮੋਹ ਰੋਗ ਸਭੀ ਭਾਗ ਜਾਤੇ ਹੈ। ਪੁਨਾ ਓਹ ਦੀਨ ਦੁਨੀਆਂ ਦਾ ਮਾਲਕ ਹੈ ਤੇ ਸਭਸ ਦੇ ਦਿਲਾਂ ਦੀਆਂ ਬੂਝਨ ਹਾਰਾ ਹੈ, ਰਾਵਲ ਵਤ। ਜੋ ਦੁਖ ਕਰ ਕੋਈ ਦੁਖੀ ਹੋਵੇ ਸੋ ਆਇ ਕਰ ਕਦਮਾ ਦੀ ਪਨਾਹ ਲੈਵੇ ਜੋ ਕਰ। ਤਾਂ ਸਭੀ ਦੁਖ ਤਿਸ ਦੇ ਦੂਰ ਕਰ ਦੇਦੇ ਹੈ ਓਹ ਸਚੇ ਪਾਤਸ਼ਾਹ। ਗੁਰੂ ਸਾਡੇ ਦਾ ਜੇ ਕਰ ਨਾਮ ਪੁਛੇਂ ਤਾਂ ਨਾਮ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਸਚਾ ਪਾਤਸ਼ਾਹ ਹੈ। ਅਸੀ ਸਭੇ ਅਪਣੇ ਸਤਿਗੁਰਾਂ ਦੇ ਪਾਸ ਚਲੇ ਹਾਂ, ਹੇ ਬਾਲਕ। ਐਸੇ ਕਹ ਕਰ ਸੰਗਤ ਆਗੇ ਚਲਤੀ ਭਈ ਕੀਰਤਨ ਕਰਤੀ ਹੋਈ। ਸੋ ਸੁਨ ਕਰ ਰਾਜ ਪੂਤ੍ਰ ਹੈਰਾਨ ਹੋ ਗਇਆ ਅਰ ਮਨ ਮੈ ਕਹਤਾ ਹੈ ਅਹੋ ਇਨ ਕੀ ਆਫਰੀਨ ਬਾਤ ਹੈ ਜਿਨ ਕੇ ਮੁਰੀਦ ਐਸੇ ਹੈ ਤਿਨ ਕੇ ਸਾਹਿਬ ਕੀ ਕਿਆ ਬਾਰਤਾ ਕਰਨੀ ਹੈ। ਜੋ ਇਨ੍ਹਾਂ ਨੇ ਮੇਰੇ ਮਨ ਦਾ ਰੋਗ ਬੁਝਿਆ ਹੈ। ਤਾਂ ਦਵਾਈ ਭੀ ਮੇਰੀ ਇਨਹੀ ਪਾਸ ਹੈ ਤਾਂ ਤੇ ਮੈ ਇਨਹੀ ਕੀ ਪਨਾਹ ਲੇਵਾਂ।

ਪੁਨਾ ਓਹ ਬਾਲਕ ਮਨ ਮੈ ਕਹਤ ਭਇਆ ਜੇ ਕਰ ਓਹ ਸਚਾ ਪਾਤਸ਼ਾਹ ਹੈ, ਸੰਹੀ ਸਚ, ਦਿਲਾਂ ਦੀ ਖਾਰ ਭੀ ਰਖਦਾ ਹੈ ਤਾਂ ਮੈ ਭੀ ਇਨ ਕੇ ਸਾਥ ਦੀਦਾਰ ਜਾਇ ਪਾਵਤਾ ਹੋ, ਜੋ ਅਜ ਮੇਰੇ ਜੈਸਾ ਦੁਖੀ ਦੀਨ ਕੌਨ ਹੈ। ਐਸੇ ਸਮਝ ਕਰ ਤਿਸ ਨੇ ਕਤੂਰੇ ਕੋ ਗਿਰਾ ਦੀਆ ਅਰ ਹਾਥ ਜੋੜਿਕੇ ਸੰਗਤ ਕਾ ਝੋਲਾ ਉਠਾਇ ਕਰ ਸੰਗਤ ਮੇ ਪੀਛੇ ਚਲਤਾ ਭਯਾ। ਤਬ ਸੋ ਸੰਗਤ ਸ੍ਰੀ ਦਮਦਮੇ ਸਾਹਿਬ ਸਤਿਗੁਰਾਂ ਦੇ ਦਰਸਨ ਕਉ ਜਾਇ ਦਰਸਤੀ ਭਈ। ਜੈਸੇ ਤਿਸ ਦਮਦਮੇ ਊਚੇ ਊਪਰ ਬੈਠੇ ਸੋਭਾ ਕਉ ਪਾਵਤੇ ਹੈ ਸ੍ਰੀ ਸਤਿਗੁਰੂ। ਜੈਸੇ ਉਦਿਆਚਲ ਪ੍ਰਬਤ ਪਰ ਭਾਨ ਉਦੇ ਹੋਇਆ ਆਭਾ ਕਉ ਪਾਵਤਾ ਹੈ ਤੈਸੇ ਛਬਿ ਕਉ ਪਾਇ ਰਹੇ ਹੈ। ਸ੍ਰੀ ਸੋਢ ਬੰਸ ਕੇ ਮੁਕਟ ਮਣੀ। ਜਹਾਂ ਸਾਧ ਸੰਗਤ ਕੇ ਨੇਤ੍ਰ ਰੂਪੀ ਕਮਲ ਦੇਖ ਕਰ ਖਿੜ ਰਹੇ ਹੈ। ਪੁਨਾ ਅਵਿਦਿਆ ਰੂਪੀ ਰਾਤ੍ਰ ਸਹਤ ਪ੍ਰਵਾਰ ਕੇ ਜਹਾਂ ਨਸਟ ਹੋ ਗਈ ਹੈ। ਬਬੇਕ ਰੂਪ ਸੂਰਜ ਗੁਰ ਮੂਰਤ ਧਾਰ ਕਰ ਜਹਾਂ ਪ੍ਰਕਾਸ ਰਹੀ ਹੈ। ਸੁਪਨ ਸ੍ਰਿਸਟੀ ਜੋ ਪ੍ਰੀਤ ਭਾਸਕ ਸਤਾ ਹੈ ਸੋ ਤਹਾਂ ਅਭਾਵ ਹੋ ਰਹੀ ਹੈ, ਗੁਰ ਰੂਪ ਪਦਾਰਥ ਕੇ ਹਸਤਾਮਲ ਹੋਨੈਸੇ। ਤਹਾਂ ਹੀ ਸਭ ਸੰਗਤ ਭੇਟਾ ਸਹਿਤ ਪ੍ਰੇਮ ਕਰ ਮਸਤਕ ਟੇਕ ਕੇ ਪੁਨਾ ਆਗਿਆ ਪਾਇ ਕਰ, ਅਰਦਾਸ ਕਰਾਇਕਰ ਬੈਠ ਜਾਵਤੇ ਭਏ। ਜਹਾਂ ਆਗੇ ਭੀ ਦੀਵਾਨ ਬਡਾ ਪੂਰਨ ਹੋ ਰਹਾ ਹੈ, ਇੰਦ੍ਰ ਸਭਾਵਤ। ਸੋ ਰਾਜ ਪੁਤ੍ਰ ਦੂਰ ਹਟ ਕੇ ਪੀਛੇ ਖੜੋਇ ਰਹਾ ਸ੍ਰੀ ਗੁਰ ਦੇਵ ਜੀ ਕੇ ਸਾਮਨੇ। ਤਬ ਗੁਰੂ ਅੰਤਰ ਜਾਮੀ ਦੀਨ ਦਰਦ ਨਿਵਾਰਕ ਤਿਸ ਬਾਲਕ ਕੀ ਬ੍ਰਿਥਾ ਲਖ ਲੇਤੇ ਭਏ। ਜਿਸੀ ਕਰ ਅਖਲੰਤਰ ਆਤਮਾ ਗੁਰ ਕਾ ਨਾਦ ਵੇਦ ਕਹਤਾ ਹੈ, ਤਬ ਸਰਬ ਸੰਗਤ ਪਰ ਕ੍ਰਿਪਾ ਦ੍ਰਿਸਟਿ ਅੰਮ੍ਰਿਤ ਰੂਪ ਕੀ ਵਰਖਾ ਕਰਤੇ ਕਰਤੇ ਤਿਸ਼ ਰਾਜ ਪੁਤ੍ਰ ਪਰ ਦ੍ਰਿਸ਼ਟੀ ਕ੍ਰਿਪਾ ਕੀ ਜਾਇ ਠਹਰਤੀ ਭਈ। ਤਾਂ ਸ੍ਰੀ ਗੁਰੂ ਜੀ ਨੇ ਚੋਬ ਦਾਰ ਕੋ ਕਹਿਆ: ਹੇ ਭਾਈ, ਓਹ ਬਾਲਕ ਪ੍ਰਦੇਸੀ ਸਭ ਤੇ ਪੀਛੇ ਖੜਾ ਹੈ ਤਿਸ ਕੋ ਹਮਾਰੇ ਪਾਸ ਨਿਕਟ ਲਿਆਓ ਤਾਤ ਕਾਲ। ਸੋ ਗੁਰ ਸੇਵਕ ਸਤਿ ਬਚਨ ਕਹਿ ਕਰ ਸ੍ਰੀ ਗੁਰੂ ਜੀ ਕੋ ਪੁਨਾ ਤਿਸ ਰਾਜ ਪੁਤ੍ਰ ਪ੍ਰਤੀ ਜਾਏ ਕਹਾ, ਹੁਕਮ ਕੋ ਪਾਇ ਕਰ। ਹੇ ਕਰੀਮ ਕ੍ਰਿਪਾ ਕੇ ਪਾਤ੍ਰ। ਸਚਾ ਪਾਤਸ਼ਾਹ ਤੇਰੇ ਪਰ ਮੇਹਰਬਾਨ ਹੋਕਰ ਤੈਨੂੰ ਬੁਲਾਵਤੇ ਹੈ ਤਾਂ ਤੇ ਆਪਣੇ ਵਡੇ ਕਰਮ ਜਾਣ ਕਰ ਹਜੂਰ ਨਿਕਟ ਚਲ ਹਾਜ਼ਰ ਹੋ, ਹੇ ਭਾਈ। ਐਸੇ ਸੁਧਾ ਰੂਪ ਬਾਣੀ ਸੁਣ ਕਰ ਸੋ ਅਤਿ ਅਹਿਲਾਦ ਕੋ ਪਾਇ ਕਰ ਨਿਕਟ ਆਇ ਕਰ ਝੁਕ ਕਰ ਸਲਾਮ ਕਰਤਾ ਭਯਾ, ਦੋਨੋ ਹਾਥ ਜੋੜ ਕੇ। ਸੋ ਸਭ ਬਿਧੀ ਸੇ ਦੀਨ ਹੀਨ ਛੀਨ ਖੀਨ ਹੈ। ਜੈਸੇ ਜਲ ਬਿਨਾ ਕਮਲ ਮੁਰਝਾਇ ਜਾਤਾ ਹੈ ਤਥਾ ਤਿਸ ਕਾ ਮੁਖ ਛੁਧਾ ਕਰ ਮਲੀਨ ਹੋ ਰਹਾ ਹੈ। ਸਰਬ ਸਭਾ ਦੇਖ ਰਹੀ ਹੈ। ਅਰ ਸਭ ਸੰਗਤ ਕੇ ਲੋਗ ਲੁਗਾਈ ਭੀ ਦੇਖ ਕਰ ਆਪਸ ਮੈ ਕਹਤੇ ਹੈ "ਜੋ ਜੋਖੀ ਦੇਵਦਤ" ਇਹੁ ਸੋਈ ਪੁਰਸ ਹੈ ਜੋ ਮਗ ਮੇ ਪ੍ਰਾਤ ਕਾਲ ਦੇਖਿਆ ਸੀ, ਹੇ ਭਾਈ। ਅਬ ਦੇਖੀਏ ਜੋ ਸਤਿ ਗੁਰ ਇਸ ਪਰ ਕੈਸੀ ਕ੍ਰਿਪਾ ਕਰਤੇ ਹੈ। ਤਬ ਸ੍ਰੀ ਸਤਿਗੁਰੂ ਜੀ ਕਹਤ ਭਏ ਜੋ ਹੇ ਬਾਲਕ ਤੂੰ ਕਵਨ ਹੈ ਤੇ ਕਿਸ ਤਰਫ ਕਿਧਰ ਕਰ ਆਇਆ ਹੈ। ਸੋ ਬਾਲਕ ਕਹਤ ਭਯਾ ਹੇ ਮੇਹਰਬਾਨ ਮੈ ਪਠਾਨ ਕਾ ਪੁਤ੍ਰ ਹਾਂ ਪਿਤਾ ਮੇਰਾ ਸ਼ਰੀਕਾਂ ਨੇ ਮਾਰ ਦੀਆ ਹੈ ਤੇ ਰਾਜ ਖਸੋਟ ਲੀਆ ਹੈ। ਮਾਈ ਮੇਰੀ ਪਹਿਲੇ ਹੀ ਮ੍ਰਿਤ ਭਈ ਸੀ। ਮੈਨੂੰ ਮਾਰਨੇ ਦੀ ਸਲਾਹ ਕਰਦੇ ਥੀ ਸੇ।

ਤਾਂ ਮੈ ਚੋਰੀ ਨਿਕਸ ਆਇਆ, ਹੇ ਸਚੇ ਪਾਤਸ਼ਾਹੁ। ਇਸ ਜਿੰਦਗਾਨੀ ਦੇ ਭੈ ਕਰ ਰਾਤ ਦਿਨ ਤੁਰਿਆ ਹੀ ਆਇਆ ਹੋਂ। ਸਾਤ ਦਿਨ ਸਾਤ ਰਾਤ੍ਰ ਮੈਨੂੰ ਭੁਖਿਆਂ ਬਤੀਤ ਭਏ ਹੈ। ਆਠਵੇਂ ਦਿਨ ਤੇਰੀ ਉਮਤ ਆਇ ਨਿਕਸੀ ਉਸੀ ਮਾਰਗ ਮੈ। ਇਨ ਕਾ ਦੀਦਾਰ ਪਾਇਕਰ ਮੈ ਇਨ ਸੇ ਪੂਛਿਆ ਜੋ ਤੁਸੀ ਕਵਨ ਹੋ ਅਰ ਕਹਾਂ ਚਲੇ ਹੋ ਤਾਂ ਇਨਾਂ ਸਾਹਿਬ ਕੇ ਪਿਆਰਿਆਂ ਕਹਾ। ਅਸੀ ਸਚੇ ਪਾਤਸ਼ਾਹ ਪਾਸ ਚਲੇ ਹਾਂ ਜੋ ਦੀਨ ਦੁਨੀਆਂ ਦਾ ਮਾਲਕ ਹੈ ਅਰ ਦਿਲਾਂ ਦੀ ਭੀ ਬੁਝਦਾ ਹੈ ਕੇ ਸਮਝ ਕਰ ਫੇਰ ਬਖਸ਼ੀਸ਼ ਕਰਤਾ ਹੈ, ਹੇ ਬਾਲਕ; ਤਾਂ ਮੈ ਸੁਨ ਕਰ ਮਨ ਮੇ ਕਹਾ ਜੋ ਓਹ ਐਸੇ ਹੈ ਦਿਲਾਂ ਕੇ ਮਾਲਕ ਤਾਂ ਮੈ ਭੀ ਚਲ ਦੇਖੋ ਸੋ ਮੈ ਨੇ ਤਾਂ ਹੀ ਦੇਖਿਆ। ਜੈਸੇ ਆਪ ਸੁਣੇ ਸੇ। ਸਾਹਿਬ ਕੇ ਫੁਰਮਾਨ ਸੇ ਬੰਦੇ ਨੇ ਆਪਣਾ ਹਵਾਲ ਮਾਲੂਮ ਕਰ ਦੀਆ ਹੈ। ਪਰ ਮੇਰੀ ਸਮਝ ਮੈ ਤਾਂ ਆਵਤਾ ਹੈ ਇਹ ਜੋ ਦਿਲਾਂ ਦੀ ਹਕੀਕਤ ਹੈ ਸੋ ਸਭੀ ਪਹਿਲੇ ਹੀ ਆਪ ਜਾਣ ਰਹੇ ਹੋ , ਹੇ ਮਾਲਕ ਜੀ। ਐਸੇ ਤਿਸ ਕੇ ਬਚਨ ਸੁਨ ਕਰ ਗਰੀਬ ਨਿਵਾਜ ਟੁਟਿਆਂ ਦਿਲਾਂ ਕੇ ਮਾਲਕ ਸ੍ਰੀ ਸੋਢ ਬੰਸ ਦੇ ਭੂਖਨ ਭਗਵਾਨ ਦੀਨ ਦਰਦ ਨਿਵਾਰਕ ਅਪਨੇ ਸਿਦਕ ਕੋ ਸੰਭਾਰ ਕਰ ਬਹੁਤ ਪ੍ਰਸੰਨ ਹੋਤੇ ਭਏ ਤਿਸ ਰਾਜ ਪੁਤ੍ਰ ਪਰ। ਪੁਨਾ ਹੁਕਮ ਕਰਤੇ ਭਏ ਸੇਵਕਾਂ ਪ੍ਰਤੀ ਜੋ ਇਸ ਕਾ ਦਹੀ ਨਾਲ ਇਸ਼ਨਾਨ ਕਰਾਵੋ ਔਰ ਤੁਰਤ ਨੌਕਰਾਂ ਨੇ ਕ੍ਰਹ ਕਰ ਸਨਾਨ ਕਰਵਾਵਤੇ ਭਏ ਭਲੀ ਭਾਂਤੇ ਸੇ। ਤਬ ਸ੍ਰੀ ਗੁਰਦੇਵ ਜੀ ਬਹੁਤ ਪੋਸ਼ ਕੇ ਬਸਤ੍ਰ ਦੁਸਾਲੇ ਜਰੀ ਤੇ ਆਦ ਲੇਕਰ ਪਹਿਰਾਵਤੇ ਭਏ। ਪੁਨਾ ਜੜਾਊ ਕੰਗਨ ਦੋਹਰੇ ਜੁਗਲ ਕਰੋ ਮੇ ਪਹਿਰਾਵਤੇ ਭਏ। ਔਰ ਸਭੀ ਭੂਖਨ ਜੋ ਚਾਹੀਤੇ ਸੀ ਨਖ ਸਿਖ ਪ੍ਰਯੰਤ ਭੂਖਨੋ ਕਰਿ ਹੋਤਾ ਭਇਆ। ਸੋ ਬਾਲਕ ਸੁੰਦਰ ਸਸਤ੍ਰੋ ਬਸਤ੍ਰੋ ਜੋੜੇ ਘੋੜੇ ਕਰ। ਪੁਨਾ ਮਿਠਿਆਈ ਕਾ ਥਾਲ ਪੂਰ ਕਰ ਤਿਸ ਕੇ ਆਗੇ ਧਰ ਦੀਆ ਆਨ ਕਰ। ਸੋ ਛੁਕ ਕਰ ਪ੍ਰਸੰਨ ਹੂਆ। ਫੇਰ ਆਪਨੇ ਹੇਠ ਕਾ ਏਕ ਘੋੜਾ ਅਸਵਾਰੀ ਲੀਏ, ਰਸਾਲਾ ਸੇ ਅਨਵਾਇ ਦੇਤੇ ਭਏ। ਤੇ ਦਸ ਅਸਵਾਰ ਔਰ ਤਿਸ ਕੀ ਤਾਬਿਆ ਕਰਦੀਏ। ਔਰ ਧਨ ਭੀ ਬਹੁਤ ਦੀਆ, ਖਰਚ ਲੀਏ। ਪੁਨਾ ਫਰਜੰਦਾ ਕਰਿ ਬੁਲਾਵਤੇ ਭਏ। ਫੇਰ ਸ਼ਾਦੀ ਭੀ ਕਰਵਾਇ ਦੀਨੀ ਤਿਸ ਕੀ। ਸੁੰਦਰ ਮੰਦਰ ਭੀ ਗਚ ਗੀਰੀ ਦੀਏ। ਤਹਾਂ ਮੰਦਰ ਬੀਚ ਅਪਨੀ ਅਰਧੰਗੀ ਸਹਿਤ ਵਿਰਾਜਮਾਨ ਹੋਤਾ ਭਯਾ ਸੋ ਰਾਜ ਪੁਤ੍ਰ। ਜੈਸੇ ਪਾਤਸ਼ਾਹ ਬੇਗਮ ਸਹਿਤ ਬੇਗ਼ਮ ਹੋਤਾ ਹੈ ਤੈਸੇ ਰਾਜਪੁਤ੍ਰ ਅਪਨੀ ਭਾਰਜਾ ਸਹਿਤ ਬੇਗ਼ਮ ਹੋ ਕੇ ਸੈਨ ਮੈਨ ਕਰਤਾ ਭਯਾ। ਪੁਨਾ ਪ੍ਰਾਤ ਕਾਲ ਸਨਾਨ ਆਦੀ ਕਰ ਕੇ ਸਤਿਗੁਰਾਂ ਦੇ ਦੀਵਾਨ ਮੇ ਹਾਜਰੀ ਲੀਏ ਹਾਜ਼ਰ ਹੋਇਆ ਕਰੇ। ਤੇ ਸ੍ਰੀ ਗੁਰਦੇਵ ਭੀ ਤਿਸ ਕਾ ਬਡਾ ਆਦਰ ਕਰੇਂ ਅਰ ਤਿਸ ਕੀ ਭੀ ਬਡੀ ਸਰਧਾ ਹੋਤੀ ਭਈ। ਜੋ ਸਾਹਿਬ ਜੀ ਸ੍ਰੀ ਮੁਖਸੇ ਉਚਾਰਨ ਕਰਹਿ ਸੋ ਤਿਸ ਨੇ ਸੱਤ ਸੱਤ ਕਰ ਪ੍ਰਮਾਨ ਕਰਨਾ। ਤਿਸ ਕੇ ਦਿਲ ਕਾ ਯਕੀਨ ਐਸਾ ਹੋਤਾ ਭਯਾ ਜੈਸਾ ਈਹਾਂ ਲਿਖਨੇ ਹਾਂ। ਜੋ ਹਜ਼ੂਰ ਕਾ ਫੁਰਮਾਨ ਹੋਤਾ ਹੈ ਸੋਈ ਬਾਰਤਾ ਜਹਾਨ ਮੇ ਵਰਤੇ ਹੈ। ਇਨ ਕਾ ਅਮਰ , ਹੈ ਜੈਸੇ ਕੁਰਾਨੋ ਕੁਤੇਬੋ ਕਾ ਹੁਕਮ ਹੈ ਤੈਸੇ ਗੁਰ ਕਾ ਹੈ। ਐਸੇ ਸੋ ਰਾਜ ਪੁਤ੍ਰ ਕਾ ਨਿਸਚਾ ਹੋਤਾ ਭਯਾ, ਹੇ ਭਾਈ ਸਹਾਈ ਸਿੰਘ ਜੀ। ਜਬ ਸੋ ਰਾਜ ਪੁਤ੍ਰ ਅਸਵਾਰ ਹੋ ਕਰ ਚੜ੍ਹੇ ਸਾਥ ਜਿਸ ਕੇ ਅਸਵਾਰ ਪੈਦਲ ਹੈ। ਸੋ ਐਸੀ ਛਬ ਕੋ ਪਾਵੇ ਮਾਨੋ ਜਯੰਤ ਇੰਦ੍ਰ ਕਾ ਪੁਤ੍ਰ ਹੈ।

ਪਰਮ ਸੁੰਦਰ ਸਰੂਪ ਤਿਸ ਕਾ ਪ੍ਰਕਾਸੇ। ਸ੍ਰੀ ਗੁਪਾਲ ਜੀ ਕਹੇ ਹੈਂ, ਹੇ ਭਾਈ ਜੀ ਦੇਖੋ। ਇਹੁ ਸਤਿਗੁਰਾਂ ਦੀ ਕ੍ਰਿਪਾ ਐਸੇ ਓਹ ਗਰੀਬ ਨਿਵਾਜ ਹੈ ਜੋ ਮੁਰਦ ਭਖੀ ਅਗਮਾਲਕ ਪੁਨਾ ਧਮਨ ਜਿਸ ਕੋ ਮਲੇਛ ਭੀ ਕਹਿਤੇ ਹੈਂ, ਤਿਸ ਕੋ ਐਸਾ ਨਿਵਾਜਿਆ ਹੈ ਸਰਨ ਆਇਆਂ ਜਾਨ ਕਰ ਜੋ ਅਤ੍ਰ ਪਰ੍ਤ ਲੋਕ ਕੇ ਦੁਖ ਦੂਰ ਕਰ ਦੀਏ ਹੈਂ। ਤਾਂ ਤੇ ਹੇ ਮੇਰੇ ਮਨ ਐਸੇ ਸਤਿਗੁਰ ਦੇਵ ਕੀ ਸਰਨ ਕਉ ਤੂ ਭੀ ਪ੍ਰਾਪਤਿ ਹੋ ਤਾਂ ਤੇ ਧੰਨ ਸਤਿਗੁਰੂ ਧੰਨ ਸਤਿਗੁਰੂ ਹੈ, ਇਤਿ ਸ੍ਰੀ ਭਗਤ ਪ੍ਰੇਮ ਪ੍ਰਕਾਸ ਗ੍ਰੰਥੇ ਪੂਰਬਾਰਧੇ ਰਾਜ ਪੁਤ੍ਰ ਪ੍ਰਸੰਗ ਬਰਨੰਨ ਚੌਤੀਸਮੋ ਧਿਯਾਯ। ੩੪ । ਪੁਨਾ ਨਾਮ ਕਾ ਉਪਦੇਸ ਲੇਤਾ ਭਯਾ ਤੇ ਸਤਿ ਗੁਰਾਂ ਕੇ ਚਰਨੋ ਕਾ ਚਰਨਾਮ੍ਰਿਤ ਪਾਨ ਕੀਆ, ਤਿਸ ਨੇ। ਪਰਮ ਸਰਧਾ ਭਈ ਸਤਿਗੁਰਾਂ ਤੇ ਤਿਸ ਕੀ। ਪੁਨਾ ਬੈਠ ਕੇ ਨਾਮ ਕਾ ਅਭਿਯਾਸ ਕੀਤਾ ਕਰੇ। ਅਤ ਭਗਵੰਤ ਪ੍ਰੀਤ ਅਰਥਾ ਬਬੇਕ ਬੀਚਾਰ ਪ੍ਰੇਮਾ ਭਗਤੀ ਕੀਆਂ ਬਾਰਤਾਂ ਪੁਛਿਆ ਕਰੇ। ਤਾਂ ਸਤਿਗੁਰ ਪ੍ਰੇਮ ਸਦਾ ਅਧਿਕਾਰੀ ਜਾਨ ਕਰ ਤਿਸ ਕੋ ਕਹਿਆ ਕਰਨ। ਸੋ ਸੁਨ ਕਰ ਪ੍ਰਸਨਿ ਹੋਵੇ। ਏਕ ਵਾਰੀ ਇਕੰਤ ਸਮਾ ਪਾਇ ਕਰ ਹਿਰਦੇ ਦੀ ਬਾਰਤਾ ਕਹਤ ਭਯਾ। ਰਾਜ ਪੁਤ੍ਰੋ ਵਾਚ।

ਹੇ ਗੁਰੋ ਜੋ ਜੋ ਪਦਾਰਥ ਆਪ ਖਾਤੇ ਹੋ ਸੋ ਸੋ ਪਦਾਰਥ ਆਪ ਕੋ ਰਜੋ ਅਤ ਤਮੋ ਕੇ ਬਲ ਕੇ ਦੇਣ ਹਾਰੇ ਨਹੀ ਹੋਤੇ, ਸੋ ਮੈ ਦੇਖਤਾ ਹੋ। ਜੋ ਸੋ ਪਦਾਰਥ ਹਮ ਸਾਧਕੋ [illegible] ਜਬ ਗ੍ਰਹਣ ਕਰਤੇ ਹੈਂ ਤਬ ਸੋ ਕਾਮ ਅਰੁ ਕਾਮਨਾ ਰੂਪ ਹੋ ਜਾਤੇ ਹੈ। ਤਾਂ ਤੇ ਇਸ ਮੈ ਕਵਨ ਕਾਰਨ ਹੈ ਹੇ ਦੇਵ। ਜੈਸੇ ਸੋਈ ਘਾਸ ਜਬ ਮ੍ਰਿਗ ਭੋਜਨ ਕਰਤਾ ਹੈ ਤਬ ਤਿਸ ਕੀ ਨਾਭੀ ਮੈ ਕਸਤੂਰੀ ਨਾਫਾ ਰੂਪ ਹੋ ਜਾਤਾ ਹੈ। ਜਬ ਸੋ ਘਾਸ ਰਗਸ ਭਖਾਤਾ ਹੈ ਤਬ ਸੋ ਦੁਰਗੰਧੀ ਰੂਪ ਹੋ ਜਾਤਾ ਹੈ। ੧ ।

ਦੂਜੇ ਮੇਰਾ ਇਹੁ ਸੰਸਾ ਹੈ ਸੋ ਦੂਰ ਕਰੋ। ਜਹਾਂ ਕਾਮ ਕ੍ਰੋਧਾਦਿਕ ਰਿਤ ਪਤ ਮਾਨ ਨਹੀ ਕਰ ਸਕਤੇ ਸੋ ਪਦ ਕਵਨ ਤ੍ਰਿਸਨਾ ਤਾਪ ਕਰ ਤਪਾਇ ਮਾਨ ਨਹੀ ਹੋਤਾ ਅਤ ਇਕ ਰਸ ਹੈ। ਵੇ ਅਤਰੇ ਰਹਤ ਕਾਲਦੀ ਕਲਪਨਾ ਤੇ ਭੀ ਰਹਿਤ । ਐਸਾ ਜੋ ਪਦ ਹੈ ਸੋ ਭੀ ਆਪ ਕਹਨ ਯੋਗ ਹੋ, ਹੇ ਦੇਵ। ੨ ।

ਹੇ ਭਗਵਨ ਅਗਿਆਨੀ ਬਾਲਕ ਜਾਨ ਕਰ ਮੇਰੇ ਤੇ ਮੁਖ ਨਹੀ ਮੋੜਨਾ। ਜਿਸ ਤੇ ਆਪ ਕੀ ਸਰਨ ਕੋ ਮੈ ਪ੍ਰਾਪਤਿ ਹੂਆ ਹੋ ਆਪ ਕਾ ਬਿਰਦ ਹੈ ਸਦਾ ਜੋ ਸਰਨ ਆਇ ਕੇ ਸੋਕ ਮੋਹ ਭੈ ਸੀਤੇ ਆਦਿ ਦੂਰ ਕਰ ਦੇਣੇ ਅਤੇ ਯੋਗ ਖੇਮ ਕਰਣਾ। ਹੇ ਗੁਰੋ, ਮੈ ਆਪ ਕੇ ਪ੍ਰਸਾਦਿ ਅਨੰਤ ਸੁਖ ਪਾਏ ਹੈ ਇਸ ਲੋਕ ਮੈ। ਓਹ ਕਵਨ ਸੁਖ ਭੋਗ ਹੈ ਜੋ ਮੈਨੂੰ ਆਪ ਕੇ ਪ੍ਰਸਾਦਿ ਕਰ ਨਹੀ ਪ੍ਰਾਪਤਿ ਭਇਆਂ ਕਿਆ ਸਭੀ ਸੁਖ ਪ੍ਰਾਪਤਿ ਹੋਇ ਹੈ। ਤਾਂ ਤੇ ਸੋ ਕ੍ਰਿਪਾ ਭੀ ਆਪ ਕਰਨ ਯੋਗ ਹੋ ਦਾਸ ਪਰ, ਜਿਸ ਕਰ ਮੇਰਾ ਮਨ ਸਤ ਪਦ ਕਉ ਪ੍ਰਾਪਤਿ ਹੋਵੇ। ਜਨਮ ਅਤ ਮਰਣ ਕੇ ਦੁਖੋਂ ਕੀ ਨਿਵਰਤੀ ਪਰਮਾਨੰਦ ਸਰੂਪ ਕੀ ਪ੍ਰਾਪਤੀ। ਜਾਂ ਤੇ ਮੇਰਾ ਮਨ ਜਗਤ ਪਦਾਰਥੋਂ ਕੋ ਸਵਪਨ ਸਿਪੀ ਰੁਪੇਵਤ ਝੂਠਾ ਜਾਣ ਕਰ ਇਨ ਕਾ ਲਾਲਚ ਅਬ ਤਿਆਗ ਕੀਆ ਚਾਹਤਾ ਹੈ। ਹੇ ਭਗਵਨ, ਆਪ ਕਲਪਤਰੂ ਨਾਮ ਸੇਨੂੰ ਪ੍ਰਸਪਾਰਸ ਚਿੰਤਾਮਨਿ ਕੀ ਨਿਆਈ ਹੋ। ਜਾਂ ਤੇ ਮੇਰੀ ਸਰਬ ਕਾਮਨਾ ਸਿਧ ਭਈ ਹੈ। ਤਾਂ ਤੇ ਮੇਰੀ ਨਿਮਸਕਾਰ ਹੈ ਤੁਮ ਕੋ ਬਾਰੰਬਾਰ। ਹੇ ਭਗਵਨ, ਜੋ ਪੁਰਸ ਸਾਧਖਾ ਕਉ ਪਾਇ ਕਰ ਭੀ ਨਿਸਕਾਮ ਪਦ ਕੋ ਨਹੀ ਪ੍ਰਾਪਤਿ ਹੁਏ ਸੋ ਭੇਡਾ ਰੂਪ ਠਗੋ ਕਰ ਠਗੇ ਗਏ ਹੈ। ਤਿਨ ਕਾ ਦੰਸਨ ਕੀ

ਮੁਝੇ ਨ ਹੋਵੈ। ਤਾਂ ਤੇ ਸੋ ਕ੍ਰਿਪਾ ਕਰੋ ਜਿਸ ਕਰ ਮੈਨੂੰ ਆਤਮਾ ਕਾ ਸਾਖਿਆਤ ਕਾਰ ਹੋਵੈ ਪਰਮ ਸਾਂਤ ਕੋ ਪਾਵਉ। ਐਸੇ ਸ੍ਰਵਣ ਕਰ ਸੇਵਕ ਮੁਖੋ ਸ੍ਰੀ ਗੁਰਦੇਵ ਜੀ ਪ੍ਰਿਯਾਮ ਪ੍ਰਸਨਿ ਕਾ ਉਤਰ ਦੇਣੇ ਕਾ ਬਚਨ ਕਰਤ ਭਏ। ਯਥਾ ਗੁਰੂ ਵਾਕਿਯ। ਹੇ ਰਾਜ ਪੁਤ੍ਰ ਤੇਰਾ ਤਾਂ ਕਾਲ ਨਿਕਟਿ ਆਇਆ ਹੈ। ਆਜ ਕੇ ਦਸਵੇ ਦਿਨ ਤੈ ਨੇ ਮਰ ਜਾਣਾ ਹੈ। ਜੋ ਕਰਨਾ ਹਈ ਸੋ ਕਰ ਲੈ। ਐਸੇ ਸੁਨ ਕਰਿ ਗੁਰ ਪੂਰੇ ਕੇ ਬਚਨ, ਜਿਸ ਕੇ ਬਚਨੋ ਪਰ ਪਰਮ ਸਰਧਾ ਹੈ, ਨਿਸਚੇ ਕਰਤ ਭਯਾ ਜੋ ਏਹੀ ਮੈਨੂੰ ਉਪਦੇਸ਼ ਹੂਆ ਹੈ। ਸਤ ਬਚਨ ਕਹ ਕਰ ਮਸਤਕ ਟੇਕ ਕੇ ਉਠ ਕਰ ਏਕ ਮੰਦਰ ਬੀਚ ਪ੍ਰਵੇਸ਼ ਕਰਤਾ ਭਯਾ। ਸਰਬ ਪਦਾਰਥੋ ਕੀ ਵਾਸਨਾ ਤਿਯਾਗ ਕਰਿ। ਜੈਸੇ ਸ੍ਰੀ ਗੁਰੂ ਜੀ ਕਹਿਯਾ ਹੈ।"ਸਰਬ ਤਿਆਗ ਭਜ ਕੇਵਲ ਨਾਮ"। "ਸੋ ਐਸੇ ਹੀ ਕਰਤ ਭਯਾ। ਤਬ ਸ੍ਰੀ ਗੁਰੂ ਜੀ ਸਰਬ ਭੋਗ ਪਦਾਰਥ ਤਿਸਕੇ ਵਿਦਮਾਨ ਕਰਾਵਤੇ ਭਏ ਪਰ ਸੋ ਗ੍ਰਹਣ ਨਾ ਕਰਤ ਭਯਾ। ਜੈਸੇ ਸਵਕੇ ਵਿਦਮਾਨ ਅਨੇਕ ਪਦਾਰਥ ਧਰੀਏ ਸੋ ਨਹੀ ਛੋਵਤਾ। ਤਥਾ ਸੋ ਨਾ ਛੂਵਤਾ ਭਯਾ। ਮੁਖ ਜਿਸ ਕਾ ਪੀਰਾ ਭਯਾ ਹੈ ਅਰ ਸਾਸ ਸੀਤਲ ਅਵਤੇ ਹੈਂ। ਪੁਨਾ ਨੇਤ੍ਰੋਂ ਸੇ ਜਲ ਧਾਰਾ ਜਲ ਧਰੋ ਸਮ ਚਲੀ ਜਾਤੀ ਹੈ। ਜੈਸੇ ਸ੍ਰੀ ਸੁੰਦਰ ਦਾਸ ਸੰਤ ਕਾ ਬਚਨ ਹੈ। "ਮੁਖ ਪੀਰੀ ਸੁਆਸਿ ਉਸੀਰੀ ਨੈਨ ਨੀਰ ਝਰ ਲਾਇਆ"। ਇਹ ਪ੍ਰੇਮ ਦਸਾ ਕਾ ਬਰਨਨ ਹੈ। ਇਕ ਸੋਖ ਹੈ ਕੀ ਇਛਾ ਹੈ ਵਾਸਨਾ। ਤੇ ਰਸਨਾ ਕਰ ਗੋਬਿੰਦ ਕੇ ਨਾਮ ਕਾ ਸਿਮਰਨ ਕਰਤਾ ਹੈ ਬਾਰੰਬਾਰ ਸਰਬ ਵਾਸਨਾ ਜਿਸ ਕੀ ਹੋ ਗਈ ਹੈ ਅਭਾਵ, ਇਕ ਸੋਖ ਕੀ ਕਾਖਿਯਾ ਹੈ। ਅਰ ਚਿੰਤਾ ਜਿਸ ਕੋ ਇਹ ਹੈ ਜੋ ਕਿਸੀ ਪ੍ਰਕਾਰ ਮੁਝੇ ਪ੍ਰਮਾਤਮਾ ਕੀ ਸਾਖਿਯਾਤ ਕਾਮੀ ਹੋਵੈ ਅਰ ਕਬ ਹੋਵੈਗੀ। ਅਥਾਤੇ ਮਾਰਣਾ ਨਿਕਟ ਆਇਆ ਹੈ, ਹੇ ਦੇਵ। ਐਸਾ ਜਿਸ ਕੋ ਨਿਵੇਦ ਹੋਇਆ [illegible] ਕੋ ਪ੍ਰਾਪਤੀ ਭੀ ਅਵੱਸ਼ ਹੋਈ ਚਾਹੀਏ, ਪ੍ਰਮਾਤਮਾ ਕੀ ਜਾਤੇ ਪੂਰਨ ਪੁਰਕ ਜੋਤੀ ਸਰਬ ਕੇ ਰਿਦੇ ਭਾਵਨਾ ਕੀ ਤਰਫ ਦੇਖ ਰਹਾ ਹੈ। ਜਬ ਰਿਦੇ ਕਪਟ ਵਿਸਨਾ ਜੋ ਕਿਛੁ ਬਣਨਾ ਹੈ ਪ੍ਰਛਿੰਨ ਹੰਕਾਰ ਤਿਸ ਕਾ ਹੂਆ ਅਭਾਵ। ਤਬ ਬਾਕੀ ਦਰਸਨ ਤਿਸ ਕੀ ਹੀ ਹੈ ਜੋ ਸਭ ਕਾ ਅਧਿਸਟਾਨ ਰੂਪ ਹੈ। ਤਬ ਦਸਵੇ ਦਿਨ ਗੁਰ ਕ੍ਰਿਪਾ ਤੇ ਨਾਮ ਦੇ ਪ੍ਰਤਾਪ ਕਰ ਯਦਿ ਕਿਰਤ ਜੋ ਕਿਛੁ ਆਵਰਣ ਥਾ ਸੋ ਸਭੀ ਨਸਟ ਹੋ ਗਯਾ। ਤੇ ਰਿਦੇ ਅਕਾਸ ਮੇ ਬਬੇਕ ਰੂਪੀ ਸੂਰਜ ਆਨ ਉਦੇ ਭਯਾ। ਤਬ ਮਨ ਮੈ ਵਿਚਾਰ ਕਰਤਾ ਹੈ ਮੈ ਦੇਹ ਤੋਂ ਨਹੀਂ ਜੋ ਮੈ ਮਰ ਜਾਵਾਂਗਾ। ਦੇਹ ਤੋ ਮਾਟੀ ਹੈ ਇਸ ਕਾ ਮਰਣਾ ਕਿਆ ਤੇ ਜੀਵਣਾ ਕਿਆ। ਇਸ ਅਸੱਤ ਦੁਖ ਰੂਪ ਪ੍ਰਣਾਮੀ ਦੇਹ ਤੋਂ ਮੈ ਨਿਆਰਾ ਹਾਂ। ਕੋਠੇ ਤੇ ਕੋਠੇ ਵਾਲੇ ਵਤ। ਯਥਾ ਗੁਰੂ ਵਾਕਿਯ। "ਮਰਣ ਹਾਰ ਇਹੁ ਜੀਅਰਾ ਨਾਹੀ"। ਜੀਵ ਹੋਇਆ ਪ੍ਰਮਾਤਮਾ ਰੂਪ ਜੈਸੇ ਬੂੰਦ ਸਿੰਧ ਸਰੂਪ ਹੈ। ਤੈਸੇ ਲਖ ਕਰ ਸੋ ਪ੍ਰਮਾਤਮਾ ਹੂਆ ਅਬਨਾਸੀ ਤੇ ਕੂਟਸੱਥ. ਪੁਨਾ ਸਭ ਮੈ ਪੂਰਨ ਹਸਤੀ ਚੀਟੀ ਆਦਿ। ਤਾਂ ਮੈ ਭੀ ਸੋਈ ਹੂਆ ਜੋ ਏਹੋ ਸਰੂਪ ਹੈ, ਸਭ ਕਾ ਅਪਣਾ ਆਪ। ਅਸਤੀ ਭਾਤੀ ਪ੍ਰੇਯਾ । ਤਾਂ ਤੇ ਮੈ ਨਾ ਜੀਮਨ ਹਾਰਾ ਹਾਂ ਨ ਮਰਣ ਹਾਰਾ ਹਾਂ। ਜਿਉ ਕਾ ਤਿਉ ਜੋ ਹੈ ਸੋਈ ਹੈ। ਨਾ ਤਿਸ ਮੈ ਕਾਮ ਹੈ ਕਾਮਨਾ ਰੂਪ ਨਾ ਤਿਸ ਮੈ ਕ੍ਰੋਧ ਹੈ ਅਗਨੀ ਰੂਪ।

ਨਾ ਤਿਸ ਮੈ ਮੋਹ ਹੈ ਜਲ ਰੂਪ। ਨਾ ਤਿਸ ਮੈ ਲੋਭ ਹੈ ਅਕਾਸ ਰੂਪ। ਨਾ ਤਿਸ ਮੈ ਹੰਕਾਰ ਹੈ ਅਣ ਹੋਤਾ ਰੂਪ। ਅਰ ਸਭੀ ਤਿਸ ਮੈ ਹੈ ਜਿਸ ਤੇ ਸਭੀ ਪ੍ਰਮਾਤਮਾ ਦੇ ਬਲ ਨੂੰ ਪਾਇਕਰ ਵਿਚਰਦੇ ਹੈ। ਸੁਰੀ, ਆਸੁਰੀ, ਜੜ੍ਹ ਚੇਤਨ ਸਭੀ ਉਸੀ ਮੈ ਹੈਂ। ਓਹ ਸਭ ਮੈ ਪੂਰਨ [illegible] ਹੈ, [illegible]ਨਿਰਲੇਪ। ਐਸੇ ਬੋਧ ਕੋ ਪਾਇ ਕਰਿ ਪਰਮ ਪ੍ਰਸੰਨ ਮਨ ਉਠ ਕਰ ਤਾਤ ਕਾਲ ਸ੍ਰੀ ਕਲਗੀਧਰ ਕੇ ਚਰਨ ਕਮਲਨ ਪਰ ਆਇ ਮਸਤਕ ਟੇਕਤ ਭਯਾ। ਜਿਸ ਕੇ ਮੁਖ ਪਰ ਬਡੀ ਲਾਲੀ ਆਈ ਹੁਈ ਹੈ ਜਾਤੇ ਪ੍ਰਮਾਤਮਾ ਰੂਪੀ ਧਨ ਪਾਇਆ ਹੈ। ਤਬ ਦੇਖ ਕਰ ਸੋਢੀ ਬੰਸ ਕੇ ਭੂਖਨ ਮੁਸਕਾਇ ਕਰ ਕਹਤ ਭਏ। ਹੇ ਪਿਆਰੇ ਤੈਂ [illegible] ਪੂਰਬ ਕਾਲ ਇਹੁ ਪ੍ਰਸਨ ਕਰਿਆ ਸੀ। ਜੋ ਖਾਨ ਪਾਨ [illegible] ਦੀ ਤੁਮਾਰੀ ਬ੍ਰਿਤ ਕੋ ਰਜੋ ਮੈ ਨਹੀਂ ਕਰ ਸਕਦੇ ਇਹੁ ਪਦਾਰਥ। ਸੋ ਇਸ ਮੈ ਕੀ ਕਾਰਨ ਹੈ, ਹੇ [illegible]। ਤਾਤੇ ਇਸ ਮੈ ਇਹੀ ਕਾਰਨ ਹੈ ਜੋ ਅਸੀਂ ਕਾਲ ਕੋ ਨਿਕਟਿ ਜਾਨਤੇ ਹਾਂ, ਹੇ ਭਾਈ। ਜੈਸੇ ਅਬ ਤੈਨੂੰ [illegible] ਹੈ। ਹੇ ਸਿਖ, ਈਹਾ ਕਾਲ, ਮਹਾਕਾਲ , ਜੋ ਅਕਾਲ ਪੁਰਖ ਹੈ, ਤਿਸ ਕੇ ਭੈ ਮੈਂ ਕੋਟ ਕੋਟ ਬ੍ਰਹਮਾ, ਬਿਸਨ, ਮਹੇਸ, ਗਨੇਸ਼, ਸੁਰੇਸ, ਜਲੇਸ, ਦਿਨੇਸ, ਜਿਸ ਕੇ ਆਗੇ ਥਰ ਥਰ ਕਾਂਪਤੇ ਹੈ ਸੋ ਐਸੇ ਹੀ ਸਮਝਨਾ, ਹੇ ਭਾਈ। ਐਸੇ ਸ੍ਰੀ ਗੁਰੂ ਮੁਖਾਰ ਬਿੰਦ ਕੇ ਬਚਨ ਸੁਨਕਰ ਸੋ ਬਹੁਤ ਪ੍ਰਸੰਨ ਹੋਤਾ ਭਯਾ ਤੇ ਕਹਤ ਭਯਾ ਜੋ ਹੇ ਸੁਆਮੀ ਕੈਸਾ [illegible]ਉਤਕ ਰੂਪ ਉੱਤਰ ਮੇਰੇ ਤਾਂਈ ਦੀਆ ਹੈ। ਹੇ ਸਰਬ ਸੰਸਿਆ ਤੇ ਘਾਤਕ। ਤਾਂ ਤੇ ਮੇਰੇ ਪਰ ਪਰਮ ਪ੍ਰਸੰਨ ਹੋਵੀਏ, ਹੇ ਨਾਥ। ਤਬ ਸਤਿਗੁਰ ਬੋਲਤੇ ਭਏ। ਗੁਰੋ ਵਾਚ। ਹੇ ਰਾਜ ਪੁਤ੍ਰ, ਅਬ ਤੈਨੂੰ ਕਉਨ ਸੰਸਾ ਹੈ। ਰਾਜ ਪੁਤ੍ਰੋਵਾਚ। ਹੇ ਬੋਧ ਰੂਪੀ ਸੂਰਜ ਕੇ ਉਦੇ ਹੋਣ ਕੇ ਉਦਿਆਚਲ। ਹੇ ਸਰਬੱਗ ਹੇ ਤੱਤਗਯ, ਸ੍ਰੀ ਸੁਆਮੀ ਜੀ, ਦੇਹ ਕਾ ਪ੍ਰਕਾਸਕ ਕੌਨ ਹੈ। ਜੋ ਜੜ ਰੂਪ ਹੋ ਕਰ ਹਲਣਾ, ਚਲਣਾ, ਲੈਣਾ, ਦੇਣਾ , ਚੇਤਨ ਵਤ ਹੋ ਕਰ ਕਰੇ ਹੈ। ਤਾਂ ਤੇ ਇਨ ਕਾ ਨਿਅੰਤਾ ਕਿਯਾ ਪ੍ਰੇਰਕ ਕੌਨ ਹੈ, ਹੇ ਨਾਥ। ਤਬ ਗੁਰੂ ਸਾਹਿਬ ਜੀ ਕਰਨ ਕਾਰਣ ਰਹਤ ਦਇਆਲ ਕਹਤ ਭਏ: ਹੇ ਸਿਖ, ਦੇਹ ਇੰਦ੍ਰੀਆਂ ਕੇ ਸੰਘਾਤ ਕਾ ਪ੍ਰਕਾਸਕ ਏਕ ਚੇਤਨ ਹੀ ਹੈ ਸਮੁਚੇ ਉਤਰ ਐਸੇ ਹੈ। ਪੁਨਾ ਕ੍ਰਮ ਸੇ ਸਾਸਤ੍ਰ ਕਾਰ ਐਸੇ ਭੀ ਕਥਨ ਕਰਤੇ ਹੈਂ। ਦੇਹ ਕੋ ਵਿਚਰਾਵਣ-ਹਾਰੇ ਇੰਦ੍ਰੇ ਹੈ। ਪੁਨਾ ਸਿਖ ਕਹਿਤ ਭਯਾ। ਹੇ ਭਗਵਨ, ਇੰਦ੍ਰੀਆਂ ਕਾ ਪ੍ਰਕਾਸਕ ਕੌਣ ਹੈ। ਤਾਂ ਸਾਹਿਬ ਕਹਤ ਭਏ। ਉਤਰ। ਸੋ ਇੰਦ੍ਰੀਆਂ ਕੇ ਦੇਵਤਾ ਹੈ, ਹੇ ਭਾਈ। ਜੇ ਤੂੰ ਦਵਤਿਆਂ ਕਾ ਪੂਛੇ ਪ੍ਰਕਾਸਕ ਤਾਂ ਤਿਨ ਕਾ ਸਾਖੀ ਹੈ ਜਿਸ ਤੇ ਓਹ ਪਰਾ ਆਤਮਾ ਕਹਿਆ ਹੈ, ਬੇਦਾਂ ਨੇ। ਇੰਦ੍ਰੇ ਆਦਕ ਸੰਘਾਤ ਇਹੁ [illegible] ਪ੍ਰਕਾਸਕ ਹੈਂ। ਓਹ ਸਾਖੀ ਸਰਬ ਭੂਤਾਤਮਾ। ਸ੍ਵੈ ਪ੍ਰਕਾਸ ਹੈ ਅਰ ਨਿਤ ਹੈ ਅਰ ਜਿਸ ਕੀ ਚੇਤਨ ਸਕ੍ਤੀ ਜੜ ਦੇਹ ਪੁਨਾ ਬ੍ਰਹਮੰਡ ਕੋ ਚੇਤਨਵਤ ਬਿਲਾਸ ਕਰਵਾਇ ਰਹੀ ਹੈ। ਅਰ ਅਨੇਕ ਰੂਪ ਦੇਵਤਾ ਦੈਤ ਆਦੀ ਹੋ ਕਰ ਦਸੋ ਦਿਸਾ ਮੈ ਬਿਰਾਜੇ ਹੈ, ਅੰਤਰ ਬਾਹਰ। ਵਾਸਤਵ ਤੇ ਚੇਤਨ ਮੈ ਨ ਅੰਤਰ ਨ ਬਾਹਰ। ਓਹ ਸਦਾ ਜਾਹਰ ਹੀ ਜਾਹਿਰ ਹੈ। ਐਸੇ ਸ੍ਰੀ ਮੁਖ ਸੇ ਸੁਨ ਕਰ ਸੋ ਰਾਜ ਪੁਤ੍ਰ ਕਹਤ ਭਇਆ। ਹੇ ਭਗਵਨ, ਇਹੁ ਜੋ ਵਿਸ ਹੈ ਜੜ ਚੇਤਨ ਏਹ ਕਿਸ ਤੇ

ਭਈ ਹੈ ਅਰ ਲੀਨ ਕਿਸ ਮੇ ਹੋਤੀ ਹੈ। ਤੇ ਹਿੰਦ ਕੌਨ ਹੈ ਤੇ ਤੁਰਕ ਕੌਨ ਹੈ। ਤੁਰਕਾਂ ਮੇ ਅਨੇਕ ਫਿਰਕੇ ਹੈਂ। ਸੋ ਕਿਆ ਹੈ ਤੇ ਹਿੰਦੂਆਂ ਮੋਂ ਵਰਣੋ ਕੇ ਅਰ ਆਸ੍ਰਮੋਂ ਕੇ ਭੇਦ ਹੈ, ਹੇ ਭਗਵਨ। ਕੋਈ ਉਤਰ ਮਨਾਵਤੇ ਹੈ ਕੋਈ ਪਸਚਮ ਮਨਾਵਤੇ ਹੈ, ਸੋ ਕਿਆ ਹੈ। ਤਬ ਸੁਨ ਕਰ ਗੁਰਦੇਵ ਜੀ ਕਹਤ ਭਏ ਤਿਸ ਪ੍ਰਿਥਾਇ ਏਹੁ ਤਿਨ ਕਬਿਤ ਸ੍ਰੀ ਅਕਾਲ ਉਸਤਤੀ ਮੇ ਜੋ ਕਥਨ ਕਰੇ ਹੈਂ। ਤਥਾ ਕਬਿਤ ਸ੍ਰੀ ਮੁਖ ਵਾਕ। ।੧੪। ੮੫। ਕੋਊ ਭਇਓ ਮੁੰਡੀਆ, ਸਨਿਆਸੀ ਕੋਊ ਜੋਗੀ ਭਇਓ,ਕੋਊ,ਬ੍ਰਹਮਚਾਰੀ ਕੋਊ ਜਤੀਅਨ ਮਾਨਬੋ। ਹਿੰਦੂ ਔ ਤੁਰਕ ਕੋਊ; ਰਾਫਜੀ ਇਮਾਮ ਸਾਫੀ, ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ। ਕਰਤਾ ਕਰਮੀ ਸੋਈ, ਰਾਜਕ ਰਹੀਮ ਓਈ, ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨਬੋ। ਏਕ ਹੀ ਕੀ ਸੇਵ, ਸਭ ਹੀ ਕੋ ਗੁਰਦੇਵ ਏਕ, ਏਕ ਹੀ ਸਰੂਪ ਸਬੈ ਏਕੈ ਜੋਤ ਜਾਨਬੋ। ੧ । ਦੇਹੁਰਾ ਮਸੀਤ ਸੋਈ, ਪੂਜਾ ਔ ਨਿਵਾਜ ਓਈ, ਮਾਨਸ ਸਬੈ ਏਕ ਪੈ, ਅਨੇਕ ਕੋ ਪ੍ਰਭਾਉ ਹੈ। ਦੇਵਤਾ ਅਦੇਵ, ਜਛ,ਗੰਧ੍ਰਬ ਤੁਰਕ ਹਿੰਦੂ, ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਓ ਹੈ। ਏਕੈ ਨੈਨ,ਏਕੈ ਕਾਨ, ਏਕੈਦੇਹ, ਏਕੈ ਬਾਨ.

ਖਾਕ ਬਾਦ ਆਤਸ ਔ ਆਬ ਕੋ ਰਲਾਓ ਹੈ।ਅਲਹ ਅਭੇਖ ਸੋਈ, ਪੁਰਾਨ ਔ ਕੁਰਾਨ ਓਈ, ਏਕ ਹੀ ਸਰੂਪ ਸਬੈ ਏਕ ਹੀ ਬਨਾਉ ਹੈ। ੧੬ । ੮੬। ਜੈਸੇ ਏਕ ਅਗ ਤੇ ਕਨੂਕਾ ਕੋਟ ਆਗ ਉਠੇ,ਨਿਆਰੇ ਨਿਆਰੇ ਹੁਇ ਕੇ ਫਿਰ ਆਗ ਮੇ ਮਿਲਾਹਗੇ। ਜੈਸੇ ਏਕ ਧੂਰ ਤੇ ਅਨੇਕ ਧੂਰ ਪੂਰਤ ਹੈ,ਧੂਰ ਕੇ ਕਨੂਕ ਫੇਰ ਧੂਰ ਹੀ ਸਮਾਹਗੇ। ਜੈਸੇ ਏਕ ਨਦ ਤੇ ਤਰੰਗ ਕੋਟ ਉਪਜਤ ਹੈ,ਪਾਨ ਕੇ ਤਰੰਗ ਸਬੈ ਪਾਨ ਹੀ ਕਹਾਗੇ। ਜੈਸੇ ਬਿਸਵ ਰੂਪ ਤੇ ਅਭੂਤ ਭੂਤ ਪ੍ਰਗਟ ਹੋਇ, ਤਾਂਹੀ ਤੇ ਉਪਜ ਸਬੈ ਤਾਂਹੀ ਮੇ ਸਮਾਹਗੇ। । ੩ । ੧੭ । ੮੭ ।ਇਤਿ ਸ੍ਰੀ ਭਗਤਿ ਪ੍ਰੇਮ ਪ੍ਰਕਾਸ ਗਰੰਥੇ ਪੂਰਬਾਰਧੇ ਰਾਜ ਪੁਤ੍ਰ ਪ੍ਰਤਿ ਬਿਸਵ ਏਕਤਾ ਗੁਰ ਉਪਦੇਸ ਵਰਨੰਨ ਪੈਤੀਸਮੋ ਧਿਆਇ। ੩੫ ।

। ਗੁਰੋ ਵਾਚ। ਹੇ ਸਿਖ ਵਾਸਤਵ ਤੇ ਭੇਦ ਕੋਊ ਨਹੀਂ ਵਾਚ ਕਰ ਕੈ ਭੇਦ ਹੈ। ਲਖ ਕਰ ਕੇ ਕੋਈ ਭੇਦ ਨਹੀਂ ਬੂੰਦ ਬਾਰਧੀ ਵਤ। ਐਸੇ ਹੀ ਜੀਵ ਅਰ ਪ੍ਰਮਾਤਮਾ ਅਭੇਦ ਰੂਪ ਹੈ। ਇਹੁ ਜਗਤ ਆਦ ਭੀ ਬ੍ਰਹਮ ਰੂਪ ਹੀ ਥਾ ਜਦੋ ਉਪਜਿਆ ਨਹੀਂ ਥਾ। ਜੈਸੇ ਜਲ ਤਰੰਗ ਰੂਪ ਨਹੀਂ ਭਯਾ ਥਾ ਤਉ ਭੀ ਜਲ ਹੈ। ਜੋ ਪ੍ਰਮਾਤਮਾ ਰੂਪ ਬਾਰਧੀ ਤੇ ਜਗਤ ਰੂਪ ਤਰੰਗ ਭਯਾ ਤਉ ਭੀ ਜਲ ਹੀ ਜਲ ਕਿਯਾ ਬ੍ਰਹਮਹੀ ਬ੍ਰਹਮ ਹੈ। ਸੋ ਅਸਤੀ ਭਾਂਤੀ ਪ੍ਰੇਯ ਰੂਪ ਜੋ ਸਚਦਾਨੰਦ ਹੈ ਸੋ ਸਰੂਪ ਤੇਰਾ ਹੈ,ਹੇਭਾਈ ਨੇਤਿ ਨੇਤਿ ਕਰ ਕੇ ਜੋ ਸੇਸ ਰਹੇ ਸੋ ਸਾਖੀ ਰੂਪ ਅਪਨਾ ਆਪ ਹੈ। ਜਿਸ ਕੇ ਜਾਣੇ ਤੇ ਔਰ ਕਿਛ ਜਾਣਨ ਕੀ ਅਪੇਛਾ ਨਹੀ ਰਹਤੀ। ਜਿਸ ਕੇ ਲਾਭ ਹੋਇਆ ਅਵਰ ਕਿਛੁ ਲਾਭ ਕੀ ਅਪੇਛਿਆ ਨਹੀਂ ਰਹਤੀ,ਹੇ ਸਾਧ ਜੈਸੇ ਕਹਿਆ ਹੈ। "ਆਤਮ ਲਾਭ ਪਰ ਲਾਭੋ ਨਾਹਿ"। ਜਬ ਬ੍ਰਹਮਾਨੰਦ ਸਿੰਧ ਮੇ ਸਮਾਇਆ ਇਹੁ ਜੀਵ ਪ੍ਰਛਿਨ ਭਾਵ ਤਿਆਗ ਕਰ। ਤਹਾਂ ਨਾ ਕਾਮ ਹੈ, ਨਾ ਕ੍ਰੋਧ ਹੈ, ਨਾ ਮੋਹ ਹੈ,ਨਾ ਲੋਭ ਹੈ,ਕਿਤੇ ਜਾਤੇ ਹੰਕਾਰ ਜੋ ਨਸ੍ਟ ਹੋ ਗਇਆ ਹੈ। ਤਾਂ ਤੇ ਤ੍ਰਿਸਨਾ ਤਾਪ ਭੀ ਵਿਭੰਜਨ ਹੋ ਜਾਤਾ ਹੈ, ਹੇ ਭਾਈ।

ਕੇਵਲ ਸ਼ੁਧ ਸਰੂਪ ਹੀ ਹੋਇ ਰਹਤਾ ਹੈ ਤਬ ਸਹਜੇ ਹੀ ਜਨਮ ਮਰਣ ਕੇ ਖੇਦ ਦੂਰ ਹੋ ਜਾਤੇ ਹੈ ਅਰੁ ਪਰਮਾਨੰਦ ਕਉ ਪ੍ਰਾਪਤਿ ਹੋਤਾ ਹੈ। ਐਸੇ ਸ੍ਰਵਨ ਕਰਿ ਸ੍ਰਵਣਾ ਮ੍ਰਿਤੁ ਜੋ ਗੁਰ ਪੂਰੇ ਕੇ ਬਚਨ ਹੈ। ਸੋ ਰਾਜ ਪੁਤ੍ਰ ਬ੍ਰਹਮਾਨੰਦ ਮੈ ਮਗਨ ਹੋ ਜਾਤਾ ਭਯਾ। ਅਰ ਸਰਬ ਵਾਸਨਾ ਲੀਨ ਹੋ ਜਾਤੀਆਂ ਭਈਆਂ ਤਿਸ ਕੀਆਂ। ਪੂਰਬ ਕੌਨ ਥਾ, ਅਰ ਅਬ ਕਿਆ ਬਣ ਰਹਿ ਸੀ ਮੈ। ਇਤਿਯਾਦਿਕ ਅਭਿਮਾਨ ਸਭ ਜਿਸ ਕੇ ਅਭਾਵ ਹੋ ਜਾਤੇ ਭਏ। ਕਿਤਨਾ ਕਾਲ ਪ੍ਰਯੰਤ, ਤਿਸ ਕੀ ਨਿਰਵਿਕਲਪ ਸਮਾਧੀ ਲਗ ਜਾਤੀ ਭਈ। ਤਬ ਸਨੇ ਸਨੇ ਸਮਾਧ ਖੋਲ ਕਰ ਕਿਆ ਦੇਖਤਾ ਹੈ ਜੋ ਜਿਸ ਬ੍ਰਹਮਾਨੰਦ ਮੈ ਧਿਯਾਨ ਕਰਿ ਰਹਿਆ ਸੀ, ਸੋ ਕੈਸਾ ਹੈ ਜੋ ਸਰਬ ਬਿਆਪੀ ਹੈ, ਸਰਬ ਕਾ ਆਤਮਾ ਮੈ ਹੈ ਸਰਬ ਕਾਲ ਹੈ ਪੁਨਾ ਸਰਬ ਰੂਪ ਹੈ। ਜੋ ਸਰਬ ਰੂਪ ਹੈ ਦ੍ਰਿਸ ਤਿਸ ਕਾ ਭੀ ਕਾਲ ਹੈ ਮਹਾ ਕਾਲ ਭੀ ਜਿਸ ਕੋ ਕਹਤੇ ਹੈਂ। ਫੇਰ ਅਪਨਾ ਆਪ ਹੈ, ਪ੍ਰਾਪਤੀ ਤਿਸ ਕੀ ਕਿਯਾ ਕਹੋ। ਜੋ ਬ੍ਰਹਮ ਮੈ ਬ੍ਰਹਮ ਨਹੀਂ ਕਹਾ ਜਾਤਾ ਤੋ ਮੈ ਮਨ ਬਾਣੀ ਕੇ ਅਵਿਸੇ ਹੂੰ ਕੀ ਕਥਨ ਕਰਾਂ; ਪੁਨਾ ਅਰੂਪ ਹੂੰ ਕੀ ਰੂਪ ਕਰ ਵਰਨਨ ਕਰੌ ਤਾਂ ਤੇ ਮੋਨ। ਜੇ ਕਰ ਬੋਲਤਾ ਭੀ ਹੈ ਤਤਵੇਤਾ ਤੋ ਜਗਯਾਸੀ ਕੇ ਉਪਦੇਸ ਲੀਏ ਬੋਲਤਾ ਹੈ ਔ ਤਿਨ ਕੇ ਪੁਨ ਨਿਸਕਾਮ ਜੋ ਬੁਲਾਵਤੇ ਹੈ ਜਗਯਾਸੀ ਕਉ ਗਯਾਨ ਕੀ ਪ੍ਰਾਪਤੀ ਲੀਏ ਅਗਨੀ ਵਤ ਜੋ ਕੋਈ ਈਧਨ ਪਾਏ ਤਾ ਪ੍ਰਜਵਲਤ ਹੋਤੀ ਹੈ, ਸੁਤੇ ਸਾਂਤ ਰੂਪ ਹੈ। ਇਸ ਪ੍ਰਕਾਰ ਅਨੰਦ ਦੀਆਂ ਲਹਿਰਾਂ ਪ੍ਰਗਟ ਹੋਤੀਆਂ ਭਈਆਂ। ਤਬ ਭਲੀ ਪ੍ਰਕਾਰ ਨੇਤ੍ਰ ਖੋਲ ਕਰ ਕੀ ਦੇਖਤਾ ਹੈ ਜਿਸ ਬ੍ਰਹਮ ਦਾ ਮੈ ਧਿਯਾਨ ਕਰਦਾ ਸੀ ਸੋ ਤਾਂ ਮੇਰੇ ਸਾਮਣੇ ਕਲਗੀ ਜਿਗਾਧਾਰ ਕਰ ਬੈਠਾ ਹੈ। ਅਹੋ ਸਹੀ ਸਚ ਜਿਸ ਪ੍ਰਮਾਤਮਾ ਦੀ ਮੈ ਇਛਾ ਕਰਦਾ ਸੀ ਸੋ ਮੇਰੀ ਭਾਵਨਾ ਅਧੀਨ ਹੋ ਕਰ ਰੂਪ ਧਾਰ ਕਰ ਸੋਈ ਪ੍ਰਗਟ ਭਯਾ ਹੈ। ਅਹੋ ਮੇਰੇ ਧੰਨ ਭਾਗ ਪੁਨਾ ਧੰਨਤਾ ਯੋਗ ਹੋ ਆਜ ਮੈ ਬਡ ਭਾਗੀਆਂ ਮੇ ਹੋ। ਜਿਸ ਕਾ ਯੋਗੀ ਜਨ ਧਿਯਾਨ ਕਰਤੇ ਹੈਂ ਤਿਨ ਕੇ ਧਿਯਾਨ ਵਸ ਨਹੀਂ ਹੋਤਾ ਜੋ ਹੋਤਾ ਹੈ ਪਰ ਪ੍ਰੇਮ ਬਿਵਸ ਹੋਤਾ ਹੈ। ਦੂਰ ਵਿਗਯੇ ਜਿਸ ਕਾ ਦਰਸ਼ਨ ਹੈ, ਸੋ ਬ੍ਰਹਮ ਅਜੋਨੀ ਅਲਾਹ, ਅਲਖ, ਅਗੀਮ, ਸੋ ਤਾ ਮੇਰੇ ਆਗੇ ਬੈਠਾ ਹੈ। ਅਰ ਮੇਰੀ ਤਰਫ ਦਖੇ ਕਰ ਮੁਸਕਾਵਤਾ ਹੈ।

ਤਥਾ ਪਦ ।"ਗੋਬਿੰਦ ਸਿੰਘ ਸਾਜਨ ਅਸਾਂ ਨੂੰ ਲੋੜੀਂਦਾ ਵੇ ਲੋਕਾ। ੧ । ਰਹਾਓ। ਮੇਰੇ ਸਤਿਗੁਰ ਦਾ ਰੰਗ ਲਾਲ ਮਜੀਠਾ ਸਿਰਾਹੀ ਫੂਲ ਤੋਰੀ ਦਾ। ਜੌਗ ਮੌਗ ਜੋਤ ਜਿਗਾ ਅਰੁ ਕਲਗੀ ਜਿਰਹਾ ਸੋ ਤਨ ਜੋੜੀ ਦਾ। ਧਨਰ ਪਾਨ ਸਕਤ ਧਰ ਬੈਰਨ ਕੇ ਮੁਖ ਮੁੜੀਦਾ। ਜਨਮ ਜਨਮ ਹੌ ਪਦ ਰਜ ਜਾਚਉ ਚਰਨ ਕਮਲ ਨਾ ਵਿਛੋੜੀਦਾ। ੧ ॥ ਰਤਨ ਜਟਤ ਕਲਗੀ ਤੇ ਗਿਗਾ ਜਿਸ ਕੇ ਸੀਸ ਪਰ ਸਸੋਭਾ ਕਉ ਪਾਇ ਰਹੀ ਹੈ। ਮੁਖ ਕੈਸਾ ਹੈ ਜੈਸੇ ਕੋਈ ਅਨੂਪਮ ਚੰਦ੍ਰਮਾ ਹੋਵੈ ਸਰਬ ਰੋਗ ਅਰ ਕਲੰਕ ਪੁਨਾ ਵਿਆਸ ਸਮਾਸਤੇ ਭੀ ਰਹਤ ਹੋਵੈ। ਪੁਨਾ ਅੰਤਰ ਹੀ ਜੋ ਅਵਿਦਯਾ ਜੈਤ ਅੰਧਕਾਰ ਹੈ ਪੁਨਾ ਬਾਹਰ ਜੋ ਅੰਧਕਾਰ ਹੈ ਸੋ ਦੋਨੋ ਤਿਮਰੋ ਕਾ ਧਵੰਸਕ ਹੋਵੈ। ਐਸਾ ਜੋ ਅਲੋਕਕ ਲੋਕ ਮੈ ਦਿਜ ਗਜ ਪਾਈਐ ਤਉ ਭੀ ਸੰਕੋਚ ਸਹਿਤ ਮੇਰੇ ਸਵਾਮੀ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਹੈ ਤਿਨ ਕੇ ਮੁਖ ਕੀ ਉਪਮਾ ਐਸੇ ਚੰਦ੍ਰਮਾ ਕੀ

ਦੇਨੀ ਅਨਥਾਨ ਦੇਨੀ। ਇਹੁ ਕਵੀ ਕੁਲ ਕੇ ਸੁਭ ਸਿਖਿਆ ਹੈ। ਭਾਵ ਇਸ ਕਾ ਇਹੁ ਜੋ ਇਸ ਤੇ ਭੀ ਅਧਕ ਸੁੰਦਰ ਅਰ ਅਨੂਪਮ ਸੁਖ ਸਰੂਪ ਸਾਂਤਿ ਪਦ ਪ੍ਰਕਾਸ ਹੈ, ਹੇ ਸੰਤ ਜਿਸ ਕੇ ਮੁਖ ਕਾ। ਸੋ ਮੈ ਅਪਨੇ ਗੋਚਰ ਦੇਖਤਾ ਹੂੰ। ਤਾਂ ਤੇ ਮੈਕ੍ਰਿਤ ਕ੍ਰਿਤ ਰੂਪ ਹੋਇਆ ਹੋ। ਜੋ ਗੁਰੂ ਪੁਰਾਰੀ ਕ੍ਰਿਪਾ ਕਰ ਮੈ ਅਪਣਾ ਆਪ ਜਾਨਿਆ ਹੈ। ਅਬ ਆਤਮ ਵਿਸੈਨੀ ਬੁਧੀ ਮੈਨੂੰ ਪ੍ਰਾਪਤਿ ਭਈ ਹੈ। ਪੁਨਾ ਤਿਸ ਕਾ ਭੀ ਤਿਆਗ ਹੂਆ ਹੈ। ਜੈਸੇ ਚੰਦ੍ਰਮਾ ਕੋ ਦੇਖ ਕਰ ਸਾਖਾ ਕਾ ਸੁਭਾਵਕ ਤਿਆਗ ਹੋ ਜਾਤਾ, ਹੈ, ਤਥਾ ਇਹੁ ਜਾਨੋ। ਜੋ ਬੁਧਿ ਆਦਿਕ ਉਰੇ ਹੀ ਰਹਿ ਜਾਤੇ ਹੈਂ। ਤਾਂ ਤੇ ਤਿਸ ਆਤਮਾ ਕੋ ਮੇਰੀ ਬੰਦਨਾ ਹੋਵੇ, ਤੁਮਾਰੇ ਸਹਿਤ, ਹੇ ਗੁਰੋ। ਅਬ ਮੈ ਪਰਮ ਸਾਂਤ ਕਉ ਪ੍ਰਾਪਤਿ ਭਯਾ ਹੋ, ਆਪ ਕੀ ਕ੍ਰਿਪਾ ਕਰ। ਪਾਵਨੇ ਯੋਗ ਪਦ ਮੈ ਪਾਇ ਲੀਆ ਹੈ। ਸਰਬ ਦੁੰਵਦ ਤੇ ਰਹਿਤ ਵਿਰਾਜਮਾਨ ਭਯੋ ਹੋ, ਹੇ ਭਗਵਨ। ਇਹੁ ਤਾਂ ਐਸਾ ਖੇਲ ਦਿਖਾਇਆ ਹੈ। ਜੈਸੇ ਕੋਈ ਰਾਜਾ ਸੁਵਪਨ ਮੈ ਭਿਖਾਰੀ ਰੂਪ ਹੋਇਆ ਛਾਦਨ ਭੋਜਨ ਤੇ ਹੀਨ ਦੀਨ ਦੁਖੀ ਹੋਵੇ। ਜਬ ਜਾਗੇ ਤਬ ਨਾਂ ਕਿਛੁ ਗਯਾ ਤੇ ਨਾ ਕਿਛੁ ਪਾਇਆ। ਅਰ ਸਭ ਕਿਛ ਪਾਇਆ ਪ੍ਰਭ ਕੀ ਅਨੁਗ੍ਰਹ ਕਰ। ਹੇ ਦੇਵ, ਆਪ ਕੀ ਉਸਤਤੀ ਸੇਸਨਾਗ ਬ੍ਰਹਮਾ ਆਦ ਤੇ ਨਹੀਂ ਕਹੀ ਜਾਤੀ ਤਉ ਮੈ ਜੰਤ ਕਿਆ ਕਹੂੰ ਅਲਪ ਮਤੀ। ਜਾਤੇ ਉਪਮਾ ਆਪ ਕੀ ਅਨੰਤ ਹੈ। ਐਸੇ ਅਨੰਤ ਆਦਿਕ ਕਹਤੇ ਹੈ। ਤਾਂ ਤੇ ਸ੍ਰੀ ਲਛਮੀ ਜੀ ਕੇ ਕਰ ਕਮਲਨ ਕਰ ਜੋ ਲਲਤ ਲਡਾਇਮਾਨ ਹੈ। ਤਿਨ ਪਗਨ ਪਰ ਮੇਰੀ ਬਾਰਬਾਰ ਬੰਦਨਾ ਹੋਇ। ਐਸੇ ਕਹਿ ਕਰ ਬ੍ਰਹਮ ਧਿਆਨ ਪਰਾਇਣ ਹੂਏ। ਪੁਨਾ ਦੇਹ ਰੂਪੀ ਘਟ ਉਪਾਧੀ ਤਿਆਗ ਕਰ ਬ੍ਰਹਮਾਕਾਸ ਮੈ ਲੀਨ ਭਏ, ਹੇ ਭਾਈ ਸਹਾਈ ਸਿੰਘ ਜੀ। ਇਤਿ ਸ੍ਰੀ ਭਗਤਿ ਪ੍ਰੇਮ ਪ੍ਰਕਾਸ ਗ੍ਰਿੰਥੇ ਪੂਰਬਾਰਧੇ ਰਾਜ ਪੁਤ੍ਰ ਗੁਰੂਬ੍ਰਹਮ ਨੈਸਟਾਤ ਅਭੇਦ ਹੋਨ ਪ੍ਰਸੰਗ ਬਰਨਨੰ ਛਤੀਸਮੋ ਧਿਆਇ ੩੬। ਸ੍ਰੀ ਗੁਪਾਲ ਜੀ ਵਾਹੁ। ਏਕ ਕੋਈ ਜਾਟ ਸ੍ਰੀ ਅਨੰਦ ਪੁਰ ਜੀ ਕੇ ਨਿਕਟਿ ਰਹਿਤਾ ਸੀ। ਬਾਜਰੇ ਕਾ ਖੇਤ ਜੋ ਪ੍ਰਪਕ ਭਯਾ ਤਬ ਮਨ ਮੈ ਕਹਿਤਾ ਹੈ। ਜੋ ਗੁਰਾਂ ਦੀ ਕ੍ਰਿਪਾ ਕਰ ਨਿਰਵਿਘਨ ਹੋ ਕਰ ਪਰਪਕ ਭਯਾ ਹੈ। ਤਾਂ ਤੇ ਇਸ ਬਾਜਰੇ ਕੇ ਪ੍ਰਸਾਦੇ ਪਕਵਾਇ ਕਰਿ ਪ੍ਰਿਥਮ ਸ੍ਰੀ ਸਤਿਗੁਰੂ ਕੇ ਭੇਟਾ ਧਰਉ ਜੋ ਓਹ ਭੋਜਨ ਕਰਾਵੇ। ਤਬ ਸਾਰੇ ਖੇਤ ਕੇ ਦਾਨੇ ਸਭੀ ਮੁਕਤਿ ਹੋ ਜਾਵਹਿਗੇ ਜਾਤੇ ਜੀਵ ਰੂਪ ਹੋਤੇ ਹੈ। ਅਰ ਮੇਰੀ ਮੇਹਨਤ ਭੀ ਸਫਲੀ ਹੋਵੇਗੀ। ਐਸੇ ਵਿਚਾਰ ਕਰ ਝੀਨ ਪਿਸਵਾਇ ਕਰ, ਪੁਨਾ ਨਵਨੀਤ ਸਾਥ ਪਕਵਾਇ ਕਰਿ, ਸਾਗ ਤੇ ਤੱਕ੍ਰਕਾ ਮਟਕਾ ਭਰ ਕਰ, ਪੁਨਾ ਦਧਿ ਸਹਤ ਮੀਠਾ ਭੀ ਸੀਸ ਪੈ ਧਰ ਕਰ ਸ੍ਰੀ ਅਨੰਦ ਪੁਰ ਸਾਹਿਬ ਕੇ ਨਿਕਟ ਨਦੀ ਤਟ ਪਰ ਆਇ ਪਹੁੰਚਾ। ਤਬ ਦੇਖਤਾ ਕਿਆ ਹੈ। ਜੋ ਪੰਚ ਸਿਖ ਗੁਰੂ ਕੇ ਪਿਆਰੇ, ਵਿਰਕੱਤ ਪ੍ਰਾਤ ਕਾਲ ਸੁਖ ਨਿਧਾਨ ਪੀ ਕਰ, ਸੁਖ ਨਿਧਾਨ ਕੇ ਜਾਪ ਕਉ ਬੈਠੇ ਜਪੇ ਹੈਂ ਤੇ ਗੁਰ ਬਾਣੀ ਕਾ ਪਾਠ ਕਰ ਰਹੇ ਹੈ ਖੁਧਿਆ ਬਡੀ ਚਮਕੀ ਹੈ ਚਾਹਤੇ ਹੈ ਜੋ ਪ੍ਰਸਾਦਿ ਗੁਰੂ ਭੇਜੇ। ਸੋ ਇਤਨੇ ਹੂੰ ਸੋ ਸਿਖ ਸ੍ਰੀ ਵਾਹਿਗੁਰੂ ਜੀ ਕੀ ਫਤਹ ਬੁਲਾਵਤਾ ਭਯਾ। ਪੁਨਾ ਸੋ ਭੀ ਬੁਲਾਵਤੇ ਭਏ ਪੁਨਾ ਤਿਨ ਮੈ ਇਕ ਸਿਖ ਕਹਤਾ ਹੈ: ਹੇ ਭਾਈ, ਤੂੰ ਕਹਾ ਚਲਿਆ ਹੈ। ਤਾਂ ਸੋ ਕਹਤ ਭਯਾ: ਹੇ ਗੁਰੂ ਕੇ ਪਿਆਰਿਓ, ਮੈ ਸਤਿ ਗੁਰਾਂ ਦੀ ਧਿਰ

ਪ੍ਰਸਾਦਿ ਲੇ ਚਲਾ ਹੋ, ਜੋ ਸ੍ਰੀ ਗੁਰੂ ਜੀ ਅਪਨੀ ਰਸਨੀ ਲਾਵਨਗੇ ਤਬ ਮੇਰਾ ਜਨਮ ਸੁਫਲ ਹੋਵੇਗਾ। ਐਸੇ ਸੁਨ ਕਰ ਸੋ ਸਿਖ ਕਹਤ ਭਯਾ ਜੋ ਪੰਜਾਂ ਸੋ ਗੁਰੂ ਪ੍ਰਮੇਸਰ ਹੈ ਤਿਸਰੇ ਕਰ। ਤਾਂ ਤੇ ਲਿਆਇ ਪ੍ਰਸਾਦਿ ਈਹਾਂ ਹੀ ਸਤਿ ਗੁਰਾਂ ਦੀ ਰਸਨੀ ਲਵਾਇ ਦੇ ਏਹੋ ਭਾਈ। ਇਹੁ ਸਿਖ ਸਭੀ ਖੁਧਿਆਵੰਤ ਹੈ ਤਾਂ ਤੇ ਤੂੰ ਦਇਆ ਕਰ ਕੇ ਇਨਾਂ ਸਿਖਾਂ ਦੀ ਰਸਨੀ ਲਵਾਇ ਦੇ। ਅਰ ਇਹੀ ਗੁਰਾਂ ਦੀ ਰਸਨਾ ਜਾਣ। ਤਬਾ ਸ੍ਰੀ ਗੁਰੂ ਬਾਕੁ। "ਗਉੜੀ ਮਃ ੪। ਸਤਿ ਗੁਰ ਪ੍ਰੀਤਿ ਗੁਰ ਸਿਖ ਮੁਖਿ ਪਾਇ। "ਗਃ ਵਃ ਮਃ ੪। ਗੁਰ ਸਿਖਾਂ ਅੰਦਰਿ ਸਤਿ ਗੁਰੂ ਵਰਤੈ ਜੋ ਸਿਖਾਂ ਨੋ ਲੋਚੈ ਸੋ ਗੁਰ ਖੁਸੀ ਆਵੈ"। ਤਾਂ ਤੇ ਤੂੰ ਸੰਸਾ ਮਤ ਕਰ। ਪੁਨਾ ਭੀ ਸੋ ਸਿਖ ਖੜੋਇ ਕਰ ਲਗਾ ਗਿਣਤੀਆਂ ਗਣਨ ਤਾਂ ਮਨ ਮੈਂ ਇਹੀ ਠੀਕ ਆਈ ਜੋ ਦੇ ਦੇਵੀਏ। ਤਬ ਸੋ ਪ੍ਰਸਾਦਿ ਗ੍ਰਾਮ ਵਾਸੀ ਸਿਖ ਨੇ ਧਰ ਦੀਆ ਸਿਖੋਂ ਆਗੇ। ਤਾਂ ਸੋ ਸਿਖ ਅਰਦਾਸ ਕਰ ਤੇ ਕਰਦ ਭੇਟ ਕਰ ਕੇ ਪੁਨਾ ਸ੍ਰੀ ਵਾਹਿਗੁਰੂ ਨਾਮ ਉਚਾਰਨ ਕਰ ਲਗੇ ਭੋਜਨ ਜੇਵਣ। ਪੁਨਾ ਛਕ ਕਰ ਅਰਦਾਸ ਕਰ ਲਗੇ ਨਾਮ ਜਪਣ। ਤਬ ਸੋ ਸਿਖ ਕਹਤਾ ਹੈ ਜੋ ਫੇਰ ਕਦੇ ਸ੍ਰੀ ਗੁਰੂ ਜੀ ਲਈਏ ਐਸਾ ਭੋਜਨ ਬਨਾਇ ਲਿਆਊਗਾ ਤਉ ਮੇਰਾ ਮਨ ਖਰਾ ਪ੍ਰਸੰਨ ਹੋਵੇਗਾ ਤਾਂ ਤੇ ਹੁਣ ਨਿਕਟਿ ਆਇਆ ਹਾਂ। ਸਤਿਗੁਰਾਂ ਦਾ ਦਰਸਨ ਤਾਂ ਦਰਸ ਜਾਈਐ। ਐਸਾ ਵਿਚਾਰ ਕਰ ਜਹਾਂ ਸ੍ਰੀ ਹਜੂਰ ਜੀ ਸੇ ਤਹਾਂ ਬਡੀ ਸਭਾ ਲਗ ਰਹੀ ਹੈ। ਸਵਰਨ ਕੇ ਮੰਚ ਪਰ ਸ੍ਰੀ ਕਲਗੀਧਰ ਭਗਵਾਨ ਜੀ ਬੈਠੇ ਹੈਂ। ਅਰ ਊਪਰ ਸੇ ਚਾਰ ਚਮਰ ਚਲ ਰਹਾ ਹੈ। ਮਾਨੋ ਹੰਸ ਸ੍ਰੀ ਗੁਰੂ ਦਰਸ ਕਰ ਪੁਨਾ ਜਾਤਾ ਹੈ ਅਰ ਆਤਾ ਹੈ। ਤੇ ਮੰਦ ਮੰਦ ਸ੍ਰੀ ਗੁਰੂ ਜੀ ਪੜੇ ਮੁਸਕਾਵਤੇ ਹੈਂ। ਸਿਖਾਂ ਕੀ ਤਰਫ ਦੇਖ ਕਰ। ਚੰਦ ਬਦਨ ਕਮਲ ਨੈਨ ਤੇ ਸੀਸ ਪਰ ਕਲਗੀ ਜਿਗਾ ਸੋਭੇ ਹੈ। ਹਾਥ ਮੇ ਸ੍ਰੀ ਨਖਬਾਨ ਹੈ। ਜਿਨ ਕੇ ਬਡੇ ਭਾਗ ਹੈਂ ਤਿਨ ਕੇ ਰਿਦੇ ਪੰਕਜ ਮੋ ਇਹੁ ਪੰਕਜ ਮੁਕਤੀ ਕਾ ਧਿਯਾਨ ਸਦਾ ਬਾਤਾ ਹੈ। ਤਬ ਸੋ ਸਿਖ ਦੂਰ ਹੀ ਤੇ ਮਥਾ ਟੇਕ ਕਰ ਸਿੰਘ ਸਭਾ ਕੇ ਪਿਛੇ ਬੈਠ ਗਯਾ। ਤਬ ਸ੍ਰੀ ਗੁਰੂ ਅੰਤਰ ਜਾਮੀ ਅਖਲੰਤਰ ਆਤਮਾ ਘਟ ਘਟ ਕੀ ਜਾਨਣ ਹਾਰੇ ਸਿਖ ਕੇ ਮਨ ਕਾ ਅਫ਼ਸੋਸ ਦੂਰ ਕਰਣ ਲੀਏ ਬਚਨ ਬੋਲਤ ਭਏ। ਭਾਈ ਮੈਨੂੰ ਕੋਈ ਤਿਨਕਾ ਤੀਲਾ ਲਿਯਾਇ ਦੇਵੈ। ਰਦਨ ਪੰਕਤੀ ਤੇ ਛਿਦ੍ਰ ਬੀਚ ਸਾਗ ਪਤ੍ਰ ਪ੍ਰਵੇਸ ਕਰ ਗਯਾ ਹੈ, ਸੋ ਨਿਕਾਸੋ। ਐਸੇ ਸੁਣ ਕਰ ਸੁਭ ਸੇਵਕ ਸਵਰਨ ਕੋ ਤ੍ਰਿਣ ਨਿਕਟ ਕਰ ਕਮਲ ਕੇ ਬੀਚ ਦੇਤਾ ਭਇਆ। ਤਬ ਸੋ ਸਾਗ ਪਤ੍ਰ ਨਿਕਾਸ ਦੇਤੇ ਭਏ। ਐਸੇ ਦੇਖ ਕਰ ਭਾਈ ਦਰਬਾਰਾ ਸਿੰਘ ਲਾਂਗਰੀ ਤੋ ਆਦਿ ਲੇ ਕਰ ਅਸਚਰਜ ਮਾਨ ਭਏ। ਅਰ ਕਹਤ ਭਏ ਹੇ ਭਗਵਨ ਆਜ ਤੋ ਲੰਗਰ ਬੀਚ ਸਾਗ ਬਨਿਆ ਹੀ ਨਹੀਂ। ਤੇ ਔਰ ਕਿਸੀ ਕਾ ਆਪ ਛਕਤੇ ਨਹੀਂ, ਬਿਨਾ ਸੋਧ ਸੇ। ਆਪ ਜੀ ਨੇ ਕਹਾ ਭੋਜਨ ਪਾਇਆ ਹੈ, ਹੇ ਨਾਥ। ਪੁਨਾ ਇਹ ਭੀ ਕਹਿਆ ਹਾਥ ਜੋਰ ਕਰਃ ਹੇ ਸਵਾਮੀ ਜੀ, ਲੰਗਰ ਭੀ ਅਬ ਤਿਆਰ ਹੈ। ਜਿਸ ਬੀਚ ਪੰਚਾ ਮਿਤ੍ਰ ਅਰ ਤਸਮਈ ਸਹਤ ਮਿਸਟਾਨ ਘ੍ਰਿਤ ਦੇ ਤੇ ਚਾਵਰ ਔਰ ਨਾਨਾ ਤਰਾਂ ਦੇ ਬਿੰਜਨ ਖਟਰਸ ਦਧੀ

ਸੁਪਾਦੀ ਜਿਸ ਮੈ ਤਿਆਰ ਹੈਂ ਤਾਂ ਤੇ ਆਪ ਾਦ ਪਦਮ ਧਾਰਨ ਕਰੀਏ, ਹੇ ਨਾਥ। ਤਾਂ ਸੁਨ ਕਰ ਸੇਵਕ ਮੁਖੋ ਬਚਨ ਆਪ ਸਵਾਮੀ ਕ੍ਰਿਪਾ ਨਾਥ ਕਹਤ ਭਏ। ਭਾਈ ਦਰਬਾਰਾ ਸਿੰਘ ਸੂਪਕਾਰ ਜੀ, ਓਹ ਸਿਖ ਜੋ ਦੇਖਤੇ ਹੋ ਸਭਾ ਕੇ ਪਿਛੇ ਬੈਠਾ ਹੈ ਥਾਲੀ ਕਟੋਰਾਂ ਲੈ ਕਰ ਅਰ ਮਟਕੀ ਆਸਨ ਪ੍ਰਸਾਦਿ ਕ ਜਿਸ ਕੇ ਪਾਸ ਹੈ। ਤਿਸ ਨੇ ਮੇਰੇ ਤਾਂਈ ਅਬ ਭਲਾ ਭੋਜਨ ਖੁਵਾਇਆ ਹੈ, ਨਵੀਨ ਬਾਜਰੇ ਕੇ ਢੋਡੇ ਮਿਸਟਾਨ ਮਾਖਨ ਸਾਥ ਸਨਿਗਧ ਕਰ ਕੇ ਸਰਿਓ ਕਾਂ ਸਾਗ ਦਧੀ ਪੁਨਾਤਕ ਲੱਸੀ ਸਾਥ, ਨਦੀ ਕਨਾਰੇ ਇਹੁ ਭੋਜਨ ਅਦਵਾਇ ਕਰ ਤ੍ਰਿਪਤਿ ਕਰਿਆ ਹੈ। ਦਾਹਨੀ ਭੁਜਾ ਕੀ ਤਰਜਨੀ ਨਾਮ ਅੰਗੁਰੀ ਕਰ ਕੇ ਸ੍ਰੀ ਗੁਰੂ ਜੀ ਕਹਤ ਭਏ ਓਹੁ ਸਿਖ ਦੇਖੋ ਬੈਠਾ ਹੈ। ਤਾਂ ਤੇ ਅਬ ਹੋਰ ਭੋਜਨ ਖਾਵਣੇ ਕੀ ਮੇਰੀ ਇਛਾ ਨਹੀਂ, ਹੇ ਸੂਪਕਾਰ ਜੀ। ਐਸੇ ਦੇਖ ਸੁਨ ਕਰ ਸੋ ਸਿਖ ਪ੍ਰਸੰਨ ਮਨ, ਅਰ ਕਛਕ ਲੱਜਾ ਸਹਿਤ, ਹਾਥ ਜੋਰ ਕਰ ਠਾਂਡੇ ਹੋ ਕੇ ਕਹਤ ਭਯਾ ਅਰਜ। ਹੇ ਸਚੇ ਪਾਤਸ਼ਾਹ ਦਿਲਾਂ ਦੀਆਂ ਸਮਝਨ ਹਾ ਮਾਲਕ ਦੀਨ ਦੁਨੀਆਂ ਦੇ ਵਾਲੀ। ਮੈ ਲੈ ਆਇਆ ਤਾਂ ਆਪ ਵਾਸਤੇ ਸੀ। ਪਰ ਲੋੜ ਕਰ ਅਤੀਤਾ ਤੇਜਿਆਂ ਸਿਖਾਂ ਨੂੰ ਉਨ ਕੇ ਕਹੇ ਨਦੀ ਤਟ ਪਰ ਛਕਾਇ ਦੀਆਂ ਹੈ। ਫੇਰ ਕਿਸੀ ਦਿਨ ਮੈ ਲੈ ਆਵਾਂਗਾ। ਆਪ ਕੀ ਕ੍ਰਿਪਾ ਕਰ, ਹੇ ਸਚੇ ਪਾਤਸ਼ਾਹ। ਤਬ ਪੂਰਨ ਗੁਰਦੇਵ ਜੀ ਕਹਤ ਭਏ! ਹੇ ਭਾਈ, ਓਹ ਭੋਜਨ ਮੈਨੇ ਹੀ ਖਾਇਆ ਹੈ ਨਿਸਰੇ ਕਰ। ਇਥੇ ਨਾਲੋ ਮੈਨੂੰ ਉਹਾਂ ਬਡੀ ਲੋੜ ਸੀ, ਹੇ ਭਾਈ; ਸੋ ਮੈਨੂੰ ਹੀ ਪ੍ਰਾਪਤਿ ਭਯਾ ਹੈ। ਦ੍ਰਿਸਟਾਂਤ ਜਗਨ ਨਾਥ ਜੀ ਕੇ ਰੁਪਈਆਂ ਕਾ। ਜੋ ਸੌ ਰੁਪਈਆਂ ਕਿਸੀ ਨੇ ਦੀਆ ਸੀ ਸੁਆਮੀ ਲੀਏ। ਜੋ ਏਕ ਖਜਾਨੇ ਤੇ ਨੜਿਨਵੇਂ ਸੰਤਾਂ ਕੋ ਭੁਚਾਇ ਦੀਏ। ਤਬ ਤਿਸੇ ਸਵਪਨ ਦੀਆ ਸੁਆਮੀ ਜੀ ਜੋ ਏਕ ਨਹੀਂ ਪਹੁੰਚਾ ਤੇ ਨੜਿਨਵੇ ਪਹੁਚੇ, ਹਨ। ਦ੍ਰਿਸਟਾਂਤ। ਸਿਖ ਕੇ ਪ੍ਰਸਾਦਿ ਅਰ ਬਾਲਿਕ ਕਾਂ। ਜੋ ਸਿਖ ਸੇਵਕ ਸਰਧਾਲੂ ਪ੍ਰੀਤ ਕਰ ਸਿਖਾਂ ਨੂੰ ਛਕਾਂਵਦਾਂ ਹੈ ਪ੍ਰਸਾਦਿ। ਪੁਨਾ ਬਿਹੰਗਮਾ ਸਿਖਾਂ ਦੀ ਲੋੜ ਦੇਖ ਕਰ ਬਸਤ੍ਰ ਜੋ ਦੇਦਾ ਹੈ ਤਿਸ ਨੂੰ। ਸੋ ਪੁਰਸ਼ ਮੈਨੂੰ ਹੀ ਦੇਦਾ ਹੈ। ਮੇਰੀ ਰਸਨਾ ਛਕਦੀ ਹੈ। ਅਰ ਛਾਦਨ ਪਹਿਰਦਾ ਹਾਂ। ਨਾਂ ਤਰਾਂਸਾਬ ਮੈ ਤਿਸ ਕਾ ਰਿਣੀ ਹਾਂ। ਜਹਾਂ ਮਹਾਂ ਭੈਦਾਇਕ ਮਾਰਗ ਹੈ ਉਥੇ ਮੈ ਉਸਦੀ ਸਹਾਇਤਾ ਕਰਾਂਗਾ। ਪੁਨਾ ਮਾਤਾ ਦੇ ਗਰਭ ਦੇ ਦੁਖਾਂ ਥੀ ਭੀ ਉਸਦੀ ਰਖਿਆ ਕਰਾਂਗਾ। ਨਾਮ ਕਾ ਸਿਮਰਨ ਤੇ ਗੁਰ ਬਾਣੀ ਦਾ ਪਠਨ ਪੁਨਾ ਪ੍ਰਾਤਾ ਕਾਲ ਜਾਗ ਕਰ ਗੁਰ ਦਰੀਆਓ ਮੈ ਸਨਾਨ। ਐਸੇ ਨਹਕਿਰਨ, ਨਿਸ ਕਪਟ ਜੋ ਗੁਰਮੁਖ ਅਭਿਆਗਤ ਸਿਖ ਹੈ ਤਾਤ ਰਹਤ, ਤਿਨ ਕੋ ਜੋ ਪ੍ਰਸੰਨ ਕਰਤਾ ਹੈ ਸੇਵਾ ਕਰ ਸੋ ਮੈਨੂੰ ਪ੍ਰਸੰਨ ਕਰਤਾ ਹੈ। ਜੇ ਕਰ ਕੋਈ ਮਨ ਮੁਖ ਦੁਰਾਭਮਾਂ ਉਨ ਕਉ ਦੁਖ ਦੇਤਾ ਹੈ ਨਿੰਦਾ ਕਰਤਾ ਹੈ ਸੋ ਮੈਨੂੰ ਦੁਖ ਦੇਤਾ ਹੈ, ਤਿਸ ਕੋ ਮੈ ਕਾਲ ਰੂਪ ਹਾਂ। ਮਹਾਂ ਘੋਰ ਨਰਕ ਮੈ ਤਿਨ ਕਾ ਵਾਸਾ ਹੋਵੇਗਾ। ਪੁਨਾ ਜੋਨੀਆ ਕੇ ਸੰਕਟ ਤਿਨ ਕੇ ਕਦੇ ਦੂਰ ਨ ਹੋਵਨਗੇ। ਪੁਨਾ ਕਈ ਪਾਣੀ ਛਾਦਨ ਭੋਜਨ ਦੇ ਕਰ ਸਾਧ ਸੰਗਤ ਸਿਖ ਨੂੰ ਜੋ ਨਿੰਦਾ ਕਰਤੇ ਹੈਂ, ਪਾਪੀ, ਤਿਨ ਕਾ ਕੀਤਾ ਪੁੰਨ ਨਾਸ ਹੋ ਜਾਤਾ ਹੈ। ਪ੍ਰਾਣ ਪਾਣੀ ਜਾਤੇ ਹੋਇਆ ਗੁਰੂ ਕਾ ਟਹਲ ਭਲੀ ਭਾਵਨਾ ਹੋਈ ਸਿਖਾਂ ਕੀ। ਤਾਂ ਤੇ ਨਿਮ੍ਰਤਾ ਸਹਤ ਪੁਨਾ ਕਪਟ ਰਹਤ

ਜੋ ਛਾਦਨ ਭੋਜਨ ਕਰ ਗੁਰ ਸਿਖਾਂ ਕਉ ਪੂਜਦਾ ਹੈ ਸੋ ਮੈਨੂੰ ਪ੍ਰਾਪਤਿ ਹੋਂਦਾ ਹੈ, ਹੇ ਭਾਈ ਸਿਖਾ। ਗੋਬਿੰਦ ਕੇ ਪਿਆਰਿਆਂ ਕਾ ਪੂਜਨ ਸਾਖਿਆਤ ਗੋਬਿੰਦ ਕਾ ਹੀ ਪੂਜਨ ਹੈ, ਤਾਂ ਤੇ ਸੰਸਾ ਨ ਕਰੀਏ। ਜੇ ਕਰ ਧਰਤੀ ਮੇ ਦਾਣਾ ਮੇਲਿਆ ਸਹੰਸ ਰੂਪ ਹੋਤਾ ਹੈ। ਜੋ ਧਰਤੀ ਦਾ ਮਾਲਿਕ ਹੈ ਸ੍ਰੀ ਪਤਨਾਥ ਅਜਾਨ ਬਾਹੁ, ਸਾਹਾਨ ਸਾਹੁ, ਜੋ ਉਸ ਨੂੰ ਦਿਤੇ ਦਾ ਕੀ ਫਲ ਹੈ, ਕਿਯਾ ਅਨੰਤ ਫਲ ਹੈ। ਕੋਟਾਨ ਕੋਟ ਬ੍ਰਤਿ, ਕੋਟਾਨ ਕੋਟ ਤੀਰਥ, ਕੋਟਾਨ ਕੋਟ ਪੂਜਾ, ਦੇਵਤਾਨ ਕੀ ਕੋਟਾਨ ਕੋਟ ਅਸਮੇਧ ਜਗ ਅਜਾਮੇਧ ਨਰਮੇਧ ਸਭ ਤਿਸ ਤੋਂ ਵਾਰਨੇ ਕਰ ਡਾਰੀਏ। ਜੋ ਦਾਨ ਗੋਬਿੰਦ ਅਰਪਨ ਹੋਇਆ ਹੈ। ਜੋ ਪ੍ਰੀਤਵਾਨ ਹੈ ਤਿਨ ਕੋ ਸ੍ਰੀ ਗੋਬਿੰਦ ਜੀ ਈਹਾਂ ਭੀ ਹਾਜਰ ਪੁਨਾ ਊਹਾ ਭੀ ਹਾਜਿਰ ਹੈਂ। ਤਾਂ ਤੇ ਭਾਈ ਤੈਂ ਮੈਨੂੰ ਤ੍ਰਿਪਤਿ ਕੀਤਾ ਹੈ ਤਾਂ ਤੇ ਤੂੰ ਧੰਨ ਹੈਂ। ਐਸੇ ਗੁਰ ਪੂਰੇ ਕੇ ਬਚਨ ਸੁਨ ਕਰ ਸੋ ਨਿਹਾਲ ਹੋਤਾ ਭਯਾ। ਤੇ ਚਰਨੀ ਗਿਰ ਪਰਾ; ਲਗਾ ਰੁਦਨ ਕਰਨ। ਪਰੁ ਅਪਨਾ ਅਵਗੁਣ ਬਿਚਾਰ ਕਰਿ। ਪੁਨਾ ਆਪਨੇ ਮਨ ਨੂੰ ਧਿਕਾਰਾ ਦੇਂਦਾ ਹੈ ਤੇ ਕਹਤਾ ਹੈ। ਐਸੇ ਗੁਰੂ ਦੀਨ ਦਯਾਲ ਜੋ ਮੇਰੀ ਬਾਜਰੇ ਦੀ ਰੋਟੀ ਤੇ ਸਾਗ ਸਰਿਹੋਂ ਦਾ ਕੈਸੇ ਪ੍ਰਮਾਣ ਕੀਤਾ ਹੈ। ਹੇ ਮੇਰੇ ਮਨ, ਤੂੰ ਕੈਸਾ ਮੂਰਖ ਹੈਂ ਜੋ ਇਨੈਸੇ ਤਨ ਮਨ ਧਨ ਚੁਰਾਇ ਰਖਤਾ ਹੈ ਮੋਹ ਕੀ ਚਟੀ ਰਾਤ ਦਿਨੇ ਭਰਤਾ ਹੈਂ। ਤਾਂ ਤੇ ਗੁਰ ਪ੍ਰਮੇਸਰ ਕਾ ਚੋਰ ਹੈਂ। ਪੁਨਾ ਸੋ ਕਹਤਾ ਹੈ ਹਾਥ ਜੋਰ ਕਰ ਹੇ ਦੇਵ। ਜੋ ਆਪ ਹੀ ਰਖਿਆ ਕਰੋਗੇ ਅਪਨਾ ਹਾਥ ਕਮਲ ਦੇ ਕਰ ਤੌ ਹਮਾਰਾ ਅਵਸ਼ ਭਲਾ ਹੈ। ਅਵਰ ਕੋਈ ਉਪਾਵ ਨਹੀ। ਤਾਂ ਤੇ ਤੇਰੀ ਸਰਨ ਹਾਂ, ਸਰਨ ਹਾਂ, ਸਰਨ ਹਾਂ। ਸੋ ਨਾਮ ਕਾ ਉਪਦੇਸ਼ ਪਾਇ ਕਰ, ਨਿਦੇਸ ਪਾਇ ਕਰ, ਨਿਕੇਤ ਜਾਇ ਨਿਵਾਸ ਕਰਤ ਭਇਆ। ਠਾਟ ਔਰ ਹੀ ਠਟਿਆ ਗਿਆ, ਗੁਰ ਕ੍ਰਿਪਾ ਤੇ। ਪੁਨਾ ਪ੍ਰਸਾਦਿ ਲੈ ਕਰ ਸ੍ਰੀ ਗੁਰੂ ਜੀ ਕੇ ਦਰਸ਼ਨ ਨੂੰ ਆਇਆ। ਐਸੇ ਹੀ ਅਨੇਕ ਬਾਰ ਗੁਰ ਦਰਸ਼ਨ ਕੋ ਆਇਆ ਕਰੇ। ਗੁਰ ਸਿਖਾਂ ਕੀ ਪ੍ਰੇਮ ਕਰ ਗ੍ਰਿਹ ਮੇ ਸੇਵਾ ਕਰੇ। ਇਸ ਰੀਤ ਕ੍ਰਿਪਾ ਨਿਧਾਨ ਅਨੇਕਾਂ ਦੀ ਕਲਿਯਾਨ ਕਰਤੇ ਭਏ, ਕਲਿਆਨ ਮੂਰਤੀ। ਐਸੇ ਸ੍ਰੀ ਗੁਰਦੇਵ ਕੋ ਮੇਰੀ ਬਾਰੰਬਾਰ ਬੰਦਨਾ ਹੋਇ ਮੈ ਮੂਖ ਢਾਢੀ ਪਰ ਭੀ ਕ੍ਰਿਪਾ ਕਟਾਖਿ ਅਵਲੋਕਨ ਕਰਹਿ। ਸ: ੧।

ਇਤਿ ਸ੍ਰੀ ਹਰਿ ਭਗਤ ਪ੍ਰੇਮ ਪ੍ਰਕਾਸੇ ਗ੍ਰੰਥੇ ਪੂਰਬਾਰਧੇ ਗੁਰ ਸਿਖਯਾ ਦੇਨ ਬਰਨਨੰ ਸੈਤੀਸਮੋ ਧਿਯਾਯ। ੩੭। ਸ੍ਰੀ ਗੁਪਾਲ ਜੀ ਵਾਚ। ਹੇ ਸਰਵਣ ਕਰਣ ਹਾਰਿਓ, ਹੇ ਮਹਾਂ ਮੂਰਤੀ ਭਾਈ ਸਹਾਈ ਸਿੰਘ ਜੀ। ਸ੍ਰੀ ਸਤਿਗੁਰੂ ਜੀ ਕੀ ਕਥਾ ਕਥਨ ਵਾਰਿਆਂ ਕੋ ਪੁਨਾ ਸ੍ਰਵਣ ਕਰਣ ਵਾਰਿਆਂ ਕੋ ਪਰਮ ਸੁਖਦਾ ਸਰੂਪ ਹੈ। ਅਰ ਯੋਗ ਖੇਮ ਕੇ ਕਰਣ ਵਾਰੀ ਹੈ। ਜੈਸੇ ਖੀਰ ਸਮੁੰਦ੍ਰ ਰਤਨੋ ਕਰ ਪੂਰਨ ਹੈ। ਤੈਸੇ ਗੁਰ ਪ੍ਰਮੇਸ਼ ਕੇ ਨਾਮ ਇਹ ਕਥਾ ਪੂਰਨ ਹੈ ਤੇ ਅੰਮ੍ਰਿਤ ਰੂਪ ਹੈ ਹਉਮੈ ਰੂਪੀ ਰੋਗ ਕੇ ਅਭਾਵ ਕਰਣ ਵਾਰੀ ਹੈ। ਅਗਿਆਨ ਰੂਪ ਬ੍ਰਿਖ ਕੀ ਜੜਾਂ ਕੇ ਕਾਟਬੇ ਕੋ ਸਾਰਕੀ ਕੁਹਾੜੀ ਹੈ। ਪੁਨਾ ਪਰਬਤ ਕੇ ਫੋਰਨ ਕੋ ਬਜਰ ਰੂਪਾ ਹੈ। ਅਰ ਅਰਥ, ਧਰਮ, ਕਾਮ, ਮੋਖ ਕੀ ਪ੍ਰਦਾਤੀ ਹੈ। ਸੁਰ ਸੁਰ ਭੀ ਸਮ ਪੁਨਾ ਪ੍ਰਲੋਕ

ਭਵਨ ਗਵਨ ਕੇ ਸੰਗ ਕੀ ਸਖਾਤੀ [illegible] ਤਾਂ ਤੇ [illegible] ਜੀ ਏਕ ਕਾਲ ਸੇ ਸ੍ਰੀ ਸਤਿ
ਗੁਰੂ ਸਵਰਨ ਮੰਦਰ ਬਣਾਵਣੇ ਕਾ ਪ੍ਰਾਰੰਭ ਕਰਤ ਭਏ। ਓਹ ਤਾਂ ਸਦਾ ਅਨੀਹ ਮੂਰਤ ਹੈ
ਕਿਯਾ ਇਛਾ ਰਹਤ। ਤਿਸ ਸਮੇ ਜੋ ਕਰ ਕਾਰਣ ਕੋਊ ਅਵਰ ਹੈ ਤਾਂ ਓਹ ਆਪ ਹੀ ਜਾਣਨ।
ਜੀਵ ਕੋਟੀ ਮੈ ਕੋਈ ਕਿਯਾ ਜਾਣ, ਹੇ ਭਾਈ। ਜੈਸੇ ਹਾਥੀ ਕੇ ਦਾਂਤ ਦਿਖਾਵਣੇ ਕੇ ਹੋਰ ਹੋਤੇ
ਹੈ ਅਰ ਖਾਵਣੇ ਕੇ ਅਵਰ ਹੋਤੇ ਹੈ। ਤਥਾ ਸ੍ਰੀ ਗੁਰ ਬਾਕ੍ਯੰ। "ਜਾ ਕੀ ਲੀਲਾ ਕੀ ਮਿਤ
ਨਾਹਿ। ਸਗਲ ਦੇਵ ਹਾਰੇ ਅਵਗਾਹਿ"। ਤਬ ਦੇਸਾਂ ਦੇਸਾਂ ਮੈ ਹੁਕਮ ਨਾਮੇ ਲਿਖੇ ਕਾਂਸੀ ਆਦਿਕਾਂ
ਮੈ ਭੀ ਲਿਖ ਭੇਜੇ। ਹੋਰ ਕੀ ਕਥਾ ਕਹਣੀ ਹੈ ਤਿਸ ਕੌਤਕੀ ਪੁਰਖ ਕੀ। ਜੋ ਸ੍ਰੀ
ਜਗਨ ਨਾਥ ਜੀ ਪਰਤੀ ਹੁਕਮ ਨਾਮਾ ਲਿਖ ਭੇਜਤੇ ਭਏ ਸਿਖ ਕੇ ਹਾਥ। ਤਬ ਸੋ ਸਿਖ ਤੁਰ ਕਰ
ਕ੍ਰਮ ਸੇ ਜਾਇ ਪੁਹਚਿਆ ਤਾਂ ਸਹੀ। ਪਰ ਓਹ ਕਿਸ ਸੇ ਮਾਂਗੇ। ਓਹ ਆਪ ਮੂਰਤ ਰੂਪ ਹੂਏ।
ਤਾਂ ਸ੍ਰੀ ਜਗਨ ਨਾਥ ਜੀ ਉਡੀਸੇ ਕੇ ਰਾਜਾ ਕੋ ਰਾਤ ਕੋ ਸਵਪਨਾ ਦੀਆ। ਜੋ ਹੇ ਰਾਜਾ ਮੇਰੇ ਪਰ
ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਹੁਕਮ ਲਿਖ ਭੇਜਿਆ ਹੈ। ੨੦੦ਦੋ ਸਉ ਤੋਲਾ ਸੋਨੇ ਕਾ।
ਸੋ ਮੇਰੀ ਤਰਫੋਂ ਭਰ ਦੇਇ। ਇਕ ਸਿਖ ਆਇਆ ਹੋਇਆ ਹੈ ਈਹਾਂ ਤਿਨ ਤਰਫੋਂ। ਪੁਨਾ ਤਿਸ
ਕੀ ਭੀ ਪ੍ਰੀਤ ਸੇ ਸੇਵਾ ਕਰੋ ਮੇਰੀ ਆਗਿਯਾ ਸੇ। ਤਬ ਰਾਜਾ ਸੱਤ ਸੱਤ ਕਹ ਕਰਿ ਸ੍ਰੀ ਸੁਆਮੀ
ਜੀ ਕੀ ਆਗਿਆ ਮਸਤਕ ਪਰ ਧਾਰਤਾ ਭਯਾ। ਤਬ ਦਿਨ ਹੋਏ ਰਾਜਾ ਨੇ ਢੰਢੋਰਾ ਦਿਵਾਇਆ
ਪੁਰੀ ਮੇ। ਜੋ ਗੁਰੂ ਤਰਫੋਂ ਕੌਨ ਸਿਖ ਆਇਆ ਹੈ, ਹੁਕਮ ਲਿਯਾਇਆ ਹੈ ਸ੍ਰੀ ਸੁਵਾਮੀ
ਪਰ ਸੋ ਸਿਖ ਦ੍ਰਸਨ ਦੇਵੇ ਰਾਜ ਦਰਬਾਰ ਮੇ। ਤਬ ਸੋ ਸਿਖ ਸੁਨ ਕਰ ਸਭਾ ਮੇ ਜਾਇ
ਸ੍ਰੀ ਵਾਹਿਗੁਰੂ ਜੀ ਕਾ ਖਾਲਸਾ, ਸ੍ਰੀ ਵਾਹਿਗੁਰੂ ਜੀ ਕੀ ਫਤੇਹ ਹੁਕਮ ਸਤ ਕਹਤ ਭਯਾ। ਤਬ ਰਾਂਜੇ
ਪੁਛਿਆ ਜੋ ਤੁਮ ਹੀ ਆਇ ਹੋ ਗੁਰੂ ਤਰਫੋਂ ਹੁਕਮ ਦਿਖਾਵੋ। ਤਾਂ ਸਿਖ ਨੇ ਦਿਖਾਇਆ। ਜੋ ਬੀਚੁ ਇਹ
ਲਿਖਆ ਹੈ। ੨੦੦ਦੋ ਸਉ ਤੋਲੇ ਕੰਚਨ ਸ੍ਰੀ ਜਗਨ ਨਾਥ ਜੀ ਸੇ ਲੈ ਲੈਣਾ। ਦੇਖ ਕਰ ਰਾਜਾ
ਸ੍ਰੀ ਸੁਆਮੀ ਤਰਫੋ ਭਰਦੇਤਾ ਭਯਾ ਤੇ ਰਸੀਦ ਲੈ ਲੀਨੀ ਸਿੰਘ ਤੇ। ਪੁਨਾ ਤਿਸ ਕੀ ਭੀ ਸੇਵਾ
ਕਰਵਾਈ। ਫੇਰ ਵਿਦਾ ਹੋ ਕਰ ਭੇਟਾ ਲੈ ਕਰ ਸ੍ਰੀ ਹਜੂਰ ਤਰਫ ਹਾਜਰ ਹੋਤਾ ਭਯਾ ਸੋ ਸਿਖ।
ਪੁਨਾ ਪ੍ਰਸੰਗ ਭੀ ਸੁਨਾਇਆ ਜੈਸੇ ਹੋਇਆ ਥਾ। ੧ । ਸ੍ਰੀ ਸੇਵ ਸੀਸ ਭੂਖਨ ਭਗਵਾਨ ਕੀ ਜੈ।
ਇਹ ਸ਼ਾਹ ਦੌਲਾ ਜੀ ਗੁਜਰਾਤ ਮੇ ਹੂਏ ਹੈ ਪਰਮ ਗਿਯਾਨ ਵਾਨ ਕਾਮਲ ਫਕੀਰ। ਜਿਨ ਕੀ
[illegible] ਗੜੀਏ ਨਾਲ ਭੀ ਹਰਿ ਚਰਚਾ ਭਈ ਹੈ। ਸੋ ਕੈਸੇ ਸ੍ਰੀ ਗੁਰੂ ਹਰਿ ਗੋਇੰਦ ਜੀ ਤਰਫੋਂ ਚਲੇ
ਸੇ ਕਸਮੀਰ ਕਉ ਸਿਖਾਂ ਤੇ ਕਾਰ ਭੇਟਾ ਲੈਣੇ ਕਉ। ਗੁਜਰਾਤ ਕੇ ਮਾਰਗ ਮੇ ਸਾਹ ਦੌਲੇ ਕਾ
ਦੀਦਾਰ ਹੂਆ ਸ੍ਰੀ ਭਾਈ ਜੀ ਕਉ। ਆਪਸ ਮੇ ਦਰਸ ਪਰਸ ਕਰ ਪਰਮ ਪ੍ਰਸੰਨਤਾ ਭਈ
ਜਾਤੇ ਦੋਨੋ ਪਹੁੰਚ ਵਾਲੇ ਸੇ। ਸ੍ਰੀ ਸਤਿ ਗੁਰ ਜੀ ਦੀ ਕੁਸਲ ਪੂਛੀ ਸਾਹ ਦੌਲਾ ਨੇ।
ਤਬ ਭਾਈ ਗੜੀਆ ਜੀ ਕਹਤ ਭਏ ਕੁਸਲ ਮੂਰਤੀ ਸ੍ਰੀ ਸਤਿ ਗੁਰ ਦੇਵ ਜੀ ਕਉ ਪਰਮ
ਕੁਸ਼ਲ ਹੈ। ਅਰ ਅਨਿਕ ਜੀਵਾਂ ਕੀ ਕੁਸ਼ਲ ਕਰ ਰਹੇ ਹੈ। ਉਨ ਕੇ ਪ੍ਰਸਾਦਿ ਮੋ ਕਉ ਭੀ

Guru Hargobind's disciple Bhai Ghadia / Shah Daula

ਅਬ ਕੁਸਲ ਹੈ। ਭਜਨ ਕੀ ਬ੍ਰਿਤੀ ਪ੍ਰੇਮ ਸਾਂਤ ਕੀ ਅਡੋਲ ਚਿਤ ਵਿਸ਼ੇ ਵਾਸਨਾ ਵਿਵਰਜਤ ਗੁਰ ਪ੍ਰਸਾਦਿ। ਐਸੇ ਭਾਈ ਗੜੀਆ ਕਉ ਦੇਖ ਕਰ ਸ਼ਾਹ ਦੌਲਾ ਜੀ ਪ੍ਰੇਮ ਪ੍ਰਸੰਨ ਭਏ ਬਸਤ੍ਰ ਜੀਰਣ ਦੇਖੇ ਪੁਨਾ ਪਗਤ੍ਰਾਨ ਭੀ ਇਨ ਕੀ ਪੁਰਾਤਨ ਠਿਪ ਠਿਪ ਕਰੇ। ਤਬ ਸਾਹਾ ਦੌਲਾ ਜੀ ਮਨ ਮੇ ਵਿਚਾਰਤੇ ਭਏ। ਜੋ ਗੁਰੂ ਕੇ ਘਰ ਗਰੀਬੀ ਬਹੁਤ ਹੈ ਜੋ ਇਸ ਕਾ ਐਸਾ ਹਾਲ ਹੈ। ਅਰ ਗੁਰੂ ਲੀਏ ਘਿਉ ਲੈਣੇ ਚਲਿਆ ਹੈ। ਜਸ ਤੁਰਣੇ ਲਾਗੇ ਭਾਈ ਜੀ ਤਬ ਸਾਹਾ ਦੌਲਾ ਜੀ ਆਗੇ ਪਹੁੰਚਾਵਣੇ ਕਉ ਸਾਥ ਗਏ। ਅੰਤਰ ਮੁਖੀ ਬਾਰਤਾ ਕਰਤੇ ਹੂਏ। ਜਾਂ ਤੇ ਸੰਤਾਂ ਕੀ ਇਹੁ ਰੀਤੀ ਹੈ, ਭਾਵ ਭਗਤੀ ਤੇ ਬ੍ਰਹਮ ਬਿਚਾਰ। ਤਬ ਮਾਰਗ ਮੇ ਤੇਤੇ ਕਉ ਹਟਾਇ ਕਰ ਸਹਾ ਦੌਲਾ ਜੀ ਦੋ ਮੋਹਰਾਂ ਨਿਕਾਸ ਕਰ ਸ੍ਰੀ ਭਾਈ ਜੀ ਸਾਹਿਬ ਕਉ ਦੇਣੇ ਲਗੇ ਪੁਨਾ ਕਹਤ ਭਏ, ਸਾਹਾ ਜੀ: ਹੇ ਭਾਈ ਜੀ, ਤੁਸਾਂ ਜਾਣਾ ਹੈ ਬਿਦੇਸ ਅਰ ਬਡਿਆਂ ਕੀ ਤਰਫੋ ਹੋ। ਤਾਂ ਤੇ ਇਸ ਕੇ ਬਸਤ੍ਰ ਚਰਨ ਦਾਸੀ ਆਦਿਕ ਬਨਵਾਇ ਲੈਨੇ ਜੀ। ਤਬ ਭਾਈ ਜੀ ਕਹਤ ਭਏ: ਸ਼ਾਹਾ ਜੀ, ਤੁਸਾਂ ਖਲੋਵੋ ਪ੍ਰਿਥਮ ਮੈ ਪਿਸ਼ਾਬ ਕਰ ਲੇਵਾਂ। ਜਬ ਪਿਸ਼ਾਬ ਭਾਈ ਜੀ ਨੇ ਕੀਆ। ਜਹਾਂ ਜਹਾਂ ਧਾਰਾ ਪੜੀ ਪ੍ਰਿਥਵੀ ਪਰ ਸੰਕਾ ਕੀ ਤਹਾਂ ਤਹਾਂ ਭੂਮੀ ਕੁੰਦਨ ਕੀ ਹੋ ਗਈ। ਤਬ ਸਾਹ ਦੌਲਾ ਜੀ ਹੈਰਾਨ ਹੋ ਗਏ । ਦੇਖ ਕਰ ਤੇ ਕਹਨੇ ਲਾਗੇ: ਜੋ, ਧੰਨ ਧੰਨ ਗੁਰੂ, ਧੰਨ ਗੁਰੂ, ਜਿਸ ਕੀ ਆਗਿਆ ਲਖੀ ਨਹੀ ਜਾਤੀ। ਐਸਾ ਗਰੀਬੀ ਵੇਸ ਹੈ ਪੁਨਾ ਮਾਨੋ ਮੰਗਨ ਕਉ ਚਲੇ ਹੈ। ਬਿਦੇਸ ਗੁਰੂ ਕੀ ਆਗਿਆ ਪਾਇ ਕਰ। ਅਰ ਬੀਚ ਕਲਾ ਇਹੁ ਹੈ ਇਸ ਸਿਖ ਦੇ ਜੋ ਪਿਸਾਬ ਕੀ ਧੂੰਆਂ ਸਾਥ ਧਰਾ ਸਭ ਕੁੰਦਨ ਸੋਨਾ ਹੋ ਗਇਆ ਹੈ, ਅਹੋ ਆਸ਼ਚਰਜ ਬਾਤ ਹੈ। ਤਬ ਭਾਈ ਜੀ ਕਹਤ ਭਏ: ਹੇ ਸਾਹ ਜੀ, ਇਹ ਤੋ ਸ੍ਰੀ ਗੁਰੂ ਜੀ ਕਾ ਉਪਕਾਰ ਹੈ, ਜੀਵਾਂ ਪਰ। ਜੋ ਕਿਸੀ ਪਰਕਾਰ ਇਨ ਕਾ ਗੁਰੂ ਤਰਫ ਧਿਆਨ ਆਵੇ ਤੇ ਇਨ ਕਾ ਭਲਾ ਹੋਵੇ। ਦੂਜੇ ਤਾਤਪਰਜ ਇਹੁ ਹੈ ਗੁਰ ਪੂਰੇ ਕਾ ਦੀਆ ਭਇਆ। ਜੋ ਕਾਕ ਬਿਸਟਾ ਕਹੀਏ, ਮੂਤ੍ਰ ਵਤ ਕਹੀਐ ਮਾਇਆ। ਐਸੇ ਮਲਨ ਜਾਨ ਕਰ ਗੁਰ ਮੁਖਿ ਤਿਆਗ ਰਿਦਿਓ ਕੀਆ ਹੈ, ਗੁਰ ਪ੍ਰਸਾਦਿ। ਤਬ ਸ਼ਾਹੁ ਦੌਲਾ ਪਰਮ ਪ੍ਰਸੰਨ ਮਨ ਹੋ ਕਰ ਕਹਤ ਭਏ। ਧੰਨ ਓਹ ਗੁਰੂ ਹੈ ਤੇ ਧੰਨ ਤੁਸੀਂ ਸਿਖ ਹੋ, ਬਡੇ ਕਾਮਲ ਹੋ। ਐਸੇ ਕਹ ਕਰ ਕਦਮ ਬੋਸੀ ਲੇ ਕਰ ਵਿਦਾ ਹੋਤੇ ਭਏ।

ਪੁਨਾ ਸ੍ਰੀ ਗੁਰੂ ਹਰਿ ਗੁਬਿੰਦ ਸਿਹਿਬ ਜੀ ਜਬ ਕਸਮੀਰ ਤਰਫ ਸੇ ਆਇ ਹੈ। ਅਨਿਕ ਜੰਜਾਲੀ ਜੀਵਾਂ ਕਾ ਉਧਾਰ ਕਰ ਕੇ ਗੁਜਰਾਤ ਮੇ। ਤਬ ਸਾਹ ਦੌਲੇ ਜੀ ਮੁਰੀਦਾਂ ਸਹਿਤ ਆਇ ਮਿਲੇ ਹੈ। ਤੇ ਬਹੁਤ ਭਾਵ ਸੇ ਸੇਵਾ ਕਰੀ ਕਰਾਈ ਹੈ। ਜਬ ਬਾਂਜਾਰ ਬੀਚ ਸਤਿ ਗੁਰੂ ਹੈ, ਅਦੂਭ ਕਲਗੀ ਜਿਗਾ ਸਹਤ ਚਲੇ ਹੈ। ਤਬ ਊਹਾਂ ਕੇ ਲੋਗ ਅਗਿਆਨੀ ਮਹਾ ਮੂਰੇ ਨੇ ਹਾਂਸੀ ਕਰੀ ਹੈ। ਗੁਰਾਂ ਕੋ ਦੇਖ ਕਰ। ਜੋ ਵਾਹ ਗੁਰੂ ਕਾ ਘੋੜਾ, ਤੇ ਵਾਹ ਗੁਰੂ ਕਾ ਬਾਜ, ਤੇ ਵਾਹ ਗੁਰੂ ਕੀ ਕਲਗੀ। ਤਾਂ ਸਤਿ ਗੁਰ ਦੇਵ ਜੀ ਕਹਤ ਭਏ" ਸਾਹ ਦੌਲਾ ਕਾਮਿਲ ਫਕੀਰ ਤੇ ਗੁਜਰਾਤ ਮਸਖ਼ੋਰ '। ਤਅਬ ਤੀਕ ਤਿਸ ਕਾ ਨਾਮ ਇਹੁ ਪ੍ਰਸਿਧ ਹੈ ਜਗਤ

ਮੋ। ਏਥੇ ਹੀ ਸਾਹ ਦੌਲਾ ਦੇ ਪ੍ਰਸਨ ਦੇ ਉਤ੍ਰ ਵਿਚ ਮਹਾਰਾਜ ਉਚਾਰਿਆ ਹੈ ਜੋ "ਇਸਤ੍ਰੀ ਇਮਾਨ, ਪੁਤ੍ਰ ਨੀਸਾਨ, ਦੌਲਤ ਗੁਜਰਾਨ"। ਇਸ ਸਾਖੀ ਕਹਿਣੇ ਦਾ ਤਾਤ ਪ੍ਰਜ ਇਹੁ। ਐਸੇ ਮੇਲ ਭਯਾ ਹੈ ਗੁਰਾਂ ਸਾਥ ਸਾਹ ਦੌਲਾ ਫਕੀਰ ਕਾ। ਪੁਨਾ ਸਾਹ ਦੌਲਾ ਕਾ ਏਕ ਪ੍ਰਸੰਗ ਕਹਤੇ ਹਾਂ ਪ੍ਰਸੰਗ ਦੇ ਚਲਣੇ ਕਰ੍ਹ। ਜੋ ਐਸੇ ਸਮ੍ਰਥ ਨਾਮ ਦੇ ਪ੍ਰਤਾਪ ਕਰ ਹੂਏ ਹੈ। ਏਕ ਸਮੇ ਸਾਹ ਦੌਲਾ ਕਿਸੀ ਤਰਫ਼ ਜਾਤ੍ਰਾ ਕੋ ਚਲੇ ਹੈ ਤਾਂ ਮਾਰਗ ਬੀਚ ਨਦੀ ਤਾਰੂ ਆਈ। ਉਹਾਂ ਬੇੜੀ ਨਹੀਂ ਅਰ ਏਕ ਕੋਈ ਮਾਰਗ ਕਾ ਮੀਤ ਭੀ ਤਿਨ ਕੇ ਸਾਥ ਥੀ। ਸੀ। ਤਬ ਤਿਸ ਕੋ ਕਹਤ ਭਏ: ਹੇ ਭਾਏ, ਤੂੰ ਤੋ ਐਸੇ ਕਹਤਾ ਚਲਾ ਆਉ ਨਦੀ ਪਰ ਮੇਰੇ ਪੀਛੇ ਸੋ ਕੈਸੇ। ਸਾਹ ਦੌਲਾ ਸਾਹ ਦੌਲਾ। ਤੇ ਆਪ ਮੁਖੋਂ ਕਹਤ ਜਾਵੈਂ ਨਦੀ ਬੀਚ। ਯਾ ਮੌਲਾ ਯਾ ਮੌਲਾ। ਐਸੇ ਕਹਤੇ ਕਹਤੇ ਨਦੀ ਪਰ ਚਲੇ ਜਾਵੇ। ਸੋ ਪੀਛੇ ਸੁਨ ਕਰ ਮਨ ਮੇ ਕਹਤਾ ਹੈ ਦੇਖੋ ਮੇਰੇ ਤੇ ਅਪਨਾ ਨਾਮ ਜਪਾਵਤੇ ਹੈ ਤੇ ਆਪ ਖੁਦਾਇ ਦਾ ਨਾਮ ਲੇਤੇ ਹੈਂ। ਤਾਂ ਤੇ ਮੈ ਭੀ ਉਸੀ ਕਾ ਨਾਮ ਜਪਤਾ ਹੌਂ ਇਨ ਕਾ ਨਾਮ ਮੈ ਕਿਉ ਲੇਵੌਂ ਖੁਦਾਇ ਕੋ ਛੋਡ ਕਰ। ਤਬ ਤਿਸ ਨੇ ਭੀ ਕਹਾ ਮੁਖ ਸੇ। ਯਾ ਮੌਲਾ। ਤਬ ਲਗਾ ਗੋਤੇ ਖਾਵਨ। ਤਬ ਪੀਛੇ ਦੇਖ ਕਰ ਕਹਤ ਭਏ। ਹੇ ਸਾਂਈ ਦੇ ਬੰਦੇ ਤੈਨੇ ਦੌਲਾ ਹੀ ਦੇਖਾ ਹੈ ਮੌਲਾ ਨਹੀਂ ਦੇਖਾ। ਤਾਂ ਤੇ ਮੈ ਮੌਲਾ ਹੀ ਜਪਤਾ ਹਾਂ। ਤੁਸੀਂ ਦੌਲਾ ਹੀ ਜਪੋ, ਹੇ ਭਾਈ। ਜੋ ਮੌਲਾ ਨੂੰ ਕੀ ਜਾਣੇ ਜੋ ਮੌਲਾ ਕੀ ਵਸਤ ਹੈ। ਤੇ ਮੈਨੂੰ ਗੁਰ ਪ੍ਰਸਾਦਿ ਮੌਲਾ ਦੇਖਾਇਆਂ ਹੈ, ਦੇਖੇ ਬਿਨਾ ਜਪਨਾ ਤੋਤੇ ਕਾ ਕਾਮ ਹੈ। ਦੇਖ ਕਰ ਜਪਨਾ ਮੁਕਤ ਪੁਰਸੋਂ ਕਾ ਕਾਮ ਹੈ ਜਾਤੇ ਗੁਰੂ ਜੀ ਕਾ ਭੀ ਬਚਨ ਹੈ। "ਜਉ ਦੇਖਾ ਤਉ ਗਾਵਾਂ। ਤਉ ਜਨ ਧੀਰਜ ਪਾਵਾਂ"। ਐਸੇ ਸੁਣ ਕਰ ਸ਼ਾਹ ਦੌਲਾ ਜਪ ਕਰ ਪਾਰ ਭਯਾ ਨਦੀ ਸੇ ਸੁਖੇਨ ਹੀ ਪੁਨਾ ਮਰੀਦ ਭਯਾ ਸ਼ੋ। ਪੁਨਾ ਜੋ ਸੰਗਤ ਹੋਲੇ ਕੇ ਪੀਛੇ ਆਇਆ ਕਰੇ। ਉਸ ਮਾਰਗ ਮੇ ਗੁਰ ਦਸਮੇਸ ਪਾਤਸਾਹ ਕੀ ਤਰਫ਼ੋ। ਤਿਨ ਸੇ ਗੁਰੂ ਕਾ ਸਰੂਪ ਪੂਛਨਾ ਜੋ ਤੁਸਾਂ ਨੇ ਕਿਸ ਪ੍ਰਕਾਰ ਗੁਰੂ ਕਾ ਸਰੂਪ ਦੇਖਿਆ ਹੈ, ਹੇ ਭਾਈ। ਜੋ ਸਿਖ ਬਾਹਰਲਾ ਸਰਗੁਣ ਸਰੂਪ ਵਰਨਨ ਕਰੇ ਐਸੇ ਕਲਗੀ ਅਰ ਜਿਗਾ ਪ੍ਰਕਾਸੇ ਹੈ ਬਾਜਪਰ ਅਰੂੜ ਹੈ, ਪੁਨਾ ਹਾਥ ਮੇ ਬਾਜ ਹੈ, ਐਸੇ ਜੋ ਬਰਨਨ ਕਰੇ। ਸੋ ਅਰਧ ਪ੍ਰਬੁਧ, ਕਿਆ ਆਧਾ ਸਿਖ, ਸਮਝਨਾ। ਜੋ ਕਹੇ ਗੁਰੂ ਸਰਬਗਯ ਹੈ। ਸਰਬਾਤਮਾ ਹੈ। ਤਾਂ ਸਮਝਨਾ ਜੋ ਇਹ ਪੂਰਨ ਮਤ ਵਾਲਾ ਹੈ। ਕੋਈ ਆਕੇ ਗਿਆਨ ਹਸਤਾਮਲ ਦੇਖ ਕਰ ਪ੍ਰਸੰਨ ਹੋਵੈ। ਕੋਈ ਸਿਖ ਬੈਰਾਗੀ ਦੇਖੇ, ਕੋਈ ਪ੍ਰੇਮੀ, ਕੋਈ ਨੇਮੀ ਦੇਖੇ। ਕੋਈ ਨਾਮ ਦੇ ਜਪਨ ਵਾਰੇ ਦੇਖ ਕਰ ਕਹਤਾ ਹੈ। ਧੰਨ ਸਤਿ ਗੁਰੂ ਧੰਨ ਇਹੁ ਸਿਖ ਹੈ ਜੋ ਪ੍ਰਵਾਰ ਕੇ ਮੋਹ ਕੋ ਤਿਆਗ ਕਰ ਗੁਰੂ ਕੇ ਦਰਸਨ ਕੋਉ ਜਾਤੇ ਹੈ। ਜੋ ਸਾਹ ਦੌਲਾ ਜੀ ਐਸੇ ਸਾਬ ਤੇ ਪ੍ਰੇਮੀ ਭਏ ਹੈਂ। ਸੋ ਭੀ ਗੁਰੂ ਜੀ ਗੁਬਿੰਦ ਸਿੰਘ ਜੀ ਕੀ ਤਰਫ ਕਿਤਨੇ ਸੈਂਕੜੇ ਤੋਲੇ ਸੋਨਾ ਭੇਜਤੇ ਭਏ। ਤੇ ਸਾਥ ਹੀ ਪ੍ਰੇਮ ਕਾ ਉਲਾਹਮਾ ਲਿਖ ਭੇਜਿਆ।

"ਜੋ ਜੀ ਮੇਰੇ ਪਰ ਹੁਕਮ ਆਪਨੇ ਨਾ ਲਿਖਿਆ, ਕਿਧੋ ਆਪ ਕਾ ਸਿਖ ਮੈ ਨਾ ਥਾ, ਕਿਆ"। ਤਬ ਸ੍ਰੀ ਸਤਿਗੁਰੂ ਪ੍ਰੇਮ ਵਾਕ ਸੁਨ ਕਰ ਪਰਮ ਪ੍ਰਸੰਨ ਹੋਵਤੇ ਭਏ। ਫੇਰ ਏਕ ਭਾਵਨ ਭਗਤ ਜੀ ਭਏ ਹੈ। ਗਿਰੋਟ ਗਾਂਊ ਮੇ ਤਿਨ ਕੀ ਤਰਫ ਭੀ ਹੁਕਮ-ਨਾਵਾਂ ਲਿਖ ਭੇਜਤੇ ਭਏ। ਪ੍ਰੀਖਿਆ ਨਮਿਤ। ਜੋ ਸਿਖ ਲੈ ਗਯਾ ਹੁਕਮ ਤਿਸ ਕਾ ਆਦਰ ਕਰਤ ਭਏ ਤੇ ਕਹਤ ਭਏ ਜੋ ਭੋਜਨ ਪਾਵੋ। ਤਾਂ ਸਿੰਘ ਕਹਤ ਭਯਾ: ਹੇ ਭਗਤ ਜੀ, ਸੋਨਾ ਲੈ ਕੇ ਭੋਜਨ ਪਾਵਨੇ ਕਾ ਹੁਕਮ ਹੈ, ਗੁਰੂ ਕਾ। ਐਸੇ ਸਿਖ ਕੇ ਮੁਖ ਤੇ ਸੁਨ ਕਰ, ਭਗਤ ਭਾਵਨ ਜੀ, ਜੋ ਸੇਵਕ ਲੋਕ ਥੇ, ਤਿਨ ਕੇ ਪ੍ਰਤੀ ਕਹਤ ਭਏ। ਹੇ ਭਗਤੋ, ਗੁਰੂ ਕਾ ਹੁਕਮ ਲਿਖਿਆ ਆਇਆ ਹੈ ਹਮਾਰੀ ਤਰਫ। ਤੁਮਾਰੀ ਕਿਆ ਮਰਜੀ ਹੈ। ਸੋ ਸੁਨ ਕਰ ਕਹਤ ਭਏ ਕੋਊ ਗੁਰੂ ਕੇ ਸਿਖ ਤੋ ਨਹੀਂ ਆਪ ਤੋ ਸ੍ਰੀ ਕ੍ਰਿਸਨ ਉਪਾਸਕ ਹੋ। ਤੁਮ ਨੇ ਸੋਨਾ ਕਾਹੇ ਤੇ ਭੇਜਨਾ ਹੈ। ਤਾਂ ਸ੍ਰੀ ਭਾਵਨ ਭਗਤ ਜੀ ਕਹਤ ਭਏ। ਆਜ ਤੋ ਮੇਰੇ ਧੰਨ ਭਾਗ ਹੈਂ। ਜੋ ਸ੍ਰੀ ਗੁਰੂ ਜੀ ਯਾਦ ਕੀਤਾ ਹੈ ਮੈਨੂੰ। ਤੇ ਤੁਸਾਂ ਨੂੰ ਖਬਰ ਨਾਹੀ। ਮੈਨੂੰ ਤਾਂ ਅਜ਼ ਹੀ ਉਹ ਦਫਤਰ ਨਜਰ ਆਇਆ ਹੈ। ਜਿਸ ਪਰ ਸਰਬੋਤ ਭਗਤਾਂ ਕਾ ਨਾਮ ਹੈ। ਸ੍ਰੀ ਕਬੀਰ ਜੀ, ਸ੍ਰੀ ਨਾਮ ਦੇਵ ਜੀ, ਸ੍ਰੀ ਰਵਿਦਾਸ ਜੀ, ਸ੍ਰੀ ਰਾਮਾ ਨੰਦ ਜੀ, ਸ੍ਰੀ ਪਰਮਾ ਨੰਦ ਜੀ, ਸ੍ਰੀ ਜੈਦੇਵ ਜੀ ਪਦਮਾ ਵਤੀ ਸਹਿਤ, ਸ੍ਰੀ ਧੰਨਾ ਜੀ, ਸਧਨਾ ਆਦਿ ਜਿਸ ਪਰ ਲਿਖੇ ਹੈ। ਤਿਸ ਪਰ ਮੈ ਆਜ ਆਪਨਾ ਨਾਮ ਭੀ ਦੇਖਿਆ ਹੈ। ਆਜ ਮੈਨੂੰ ਨਜਰੀ ਆਇਆ ਹੈ ਤਾਂ ਤੇ ਮੇਰੇ ਧੰਨ ਭਾਗ ਹੈਂ। ਪੁਨਾ ਸ੍ਰੀ ਕ੍ਰਿਸਨ ਸਰਬਾਤਮਾ ਕੀ ਭਗਤੀ ਕਾ ਫਲ ਤੇ ਦਰਸ਼ਨ ਕਾ ਫਲ ਆਜ ਹੀ ਮੈ ਪਾਇਆ ਹੈ, ਹੇ ਭਾਈ। ਤੇ ਜਿਤਨੀ ਮਾਇਆ ਹੈ ਸੋ ਸਭ ਗੁਰੂ ਪ੍ਰਮਾਤਮਾ ਕੀ ਹੈ। ਜੋ ਸ੍ਰੀ ਕ੍ਰਿਸਨ ਹੈ ਸੋਈ ਗੁਰੂ ਹੈ, ਜੋ ਗੁਰੂ ਹੈ ਸੋਈ ਕ੍ਰਿਸਨ ਭਗਵਾਨ ਹੈ। ਤਾਂ ਤੇ ਮੈਨੇ ਕਿਸ਼ ਬਾਤ ਕੀ ਚਿੰਤਾ ਕਰਨੀ ਹੈ। ਅਪਨਾ ਕਾਰਜ ਉਹੁ ਆਪ ਭਗਵਤ ਕਰ ਰਿਹਾ ਹੈ ਜਿਥੇ ਕਿਥੇ। ਤੁਸੀਂ ਜਾਵੋ ਸੁਖ ਸਾਥ ਘਰ ਬੈਠੋ। ਸੋ ਸੁਨ ਕਰ ਚਲੇ ਗਏ, ਘਰਾਂ ਨੂੰ। ਤਬ ਸ੍ਰੀ ਭਗਤ ਭਾਵਨ ਜੀ, ਘਰ ਭੀਤਰ ਪਰਵੇਸ ਕਰ, ਸ੍ਰੀ ਭਗਵਾਨ ਬੰਸੀ ਧਰ ਕਾ ਧਿਆਨ ਕਰਤੇ ਭਏ। ਤੇ ਚਰਨੀ ਘੁੰਘਰੂ ਬਾਂਧ ਕਰ ਨਿਰਤਕਾਰੀ ਨਾਰਾਇਣ ਆਗੇ ਕਰਤ ਭਏ। ਪੁਨਾ ਉਸਤੱਤੀ ਕੇ ਪਦ ਬਨਾਏ ਸੋ ਪ੍ਰੇਮ ਸਹਤ ਗਾਇਨ ਕਰਤੇ ਭਏ, ਨਗਸੀਵਤ। ਤਬ ਪ੍ਰੇਮ ਡੋਰ ਸਾਥ ਬਾਂਧੇ ਹੋਏ ਭਗਵਾਨ ਚਲੇ ਆਵਤੇ ਭਏ। ਕੈਸੇ ਜੈਸੇ ਬਾਲਕ ਕੀ ਡੋਰ ਸਾਥ ਬਾਂਧਾ ਹੂਆ ਪਤੰਗ ਸੋ ਚਲਾ ਆਵਤਾ ਹੈ ਡੋਰੀ ਵਾਲੇ ਕੇ ਹਾਥਮੇ, ਤੈਸੇ ਸ੍ਰੀ ਗੁਪਾਲ ਜੀ ਚਲੇ ਆਏ। ਇਸ ਪਰ ਸ੍ਰੀ ਗੁਰਦੇਵ ਜੀ ਕਾ ਬਚਨ ਹੈ। "ਭਗਤ ਹਰਿ ਬਿਰਦ ਆਪ ਬਣਾਇਆ। ਜਹਿ ਜਹਿ ਸੰਤ ਆਰਾਧਹਿ ਤਿਹਿ ਤਿਹਿ ਪ੍ਰਗਟਾਇਆ"। ਤਥਾ ਸਾਖਿਯਾਤ ਹੋ ਕਰ ਸੋਨਾ ਪੂਰਨ ਕਰ ਦੇਤੇ ਭਏ। ਤਾਂ ਸ੍ਰੀ ਭਗਵਾਨ ਭਗਤ ਜੀ, ਸਿਖ ਕਾ ਪੂਜਨ ਕਰਤੇ, ਕੰਚਨ ਸ੍ਰੀ ਗੁਰੂ ਨਮਿਤ ਦੇ ਕਰ ਵਿਦਾ ਕਰਤੇ ਭਏ, ਪ੍ਰੇਮ ਸਹਤ। ਇਹੁ ਤੋ ਭਗਤ ਜੀ ਕੀ ਪ੍ਰੀਖਿਆ ਕਰੀ ਹੈ ਸ੍ਰੀ ਗੁਰ ਦੇਵ ਜੀ ਨੇ ਕਸੌਟੀਵਤ। ਜੋ ਏਕ ਸਿਖ ਕਹਿਆ ਸੀ ਜੀ ਸਚੇ ਪਾਤਸਾਹ ਜੈਸੇ ਪੂਰਬ ਭਗਤ ਭਏ, ਸ੍ਰੀ

Sakhi. Shah Dewle end ||

ਕਬੀਰ ਆਦੀ। ਤੈਸੇ ਅਬ ਭੀ ਕੋਊ ਹੈ, ਅਥਵਾ ਨਹੀ। ਤਾਂ ਸਾਹਿਬ ਬਰਨ ਕਰਤ ਭਏ। ਏਕ ਕਿਆ ਅਨੇਕ। ਸ੍ਰੀ ਜਪ ਜੀ ਮੈ ਗੁਰੂ ਪੂਰੇ ਕਾ ਬਚਨ ਹੈ। "ਅਸੰਖ ਭਗਤ ਗੁਣ ਗਿਆਨ ਵੀਚਾਰ"। ਤਾਂ ਤੇ ਸੋ ਸਿਖ ਕਹਿਤ ਭਇਆ: ਹੇ ਸਰਬ ਕਲਾ ਸਮਰਥ, ਜੋ ਏਕ ਤੋ ਮੁਝੇ ਭੀ ਦਿਖਾਵੋ। ਸ੍ਰੀ ਗੁਪਾਲ ਜੀ ਕਹਤੇ ਹੈ: ਹੇ ਭਾਈ, ਜੀ, ਐਸੇ ਤਿਸ ਕੋ ਦਿਖਾਇ ਕਰ ਖੁਸ਼ ਪ੍ਰਸੰਨ ਕੀਆ। ਜਾਂ ਤੇ ਉਹ ਜਗਤ ਕੀ ਵਡਿਆਈ ਰੂਪ ਤੇ ਪਾਰ ਸੇ ਜਿਸ ਕਾ ਤਰਨਾ ਮਹਾ ਕਠਨ ਤੇ ਭੀ ਕਠਨ ਹੈ। ਸੋ ਗੁਰੂ ਗੋਬਿੰਦ ਸਿੰਘ ਜੀ ਕੀ ਕ੍ਰਿਪਾ ਕਰ ਸੁਖੇਨ ਤਰ ਗਏ। ਹੁਕਮ ਨਾਮਾ ਭੀ ਏਕ ਤਿਨ ਕਾ ਸੰਤਨ ਪਾਸ ਹੈ, ਸ੍ਰੀ ਗੁਰਦੇਵ ਕਾ ਦੀਆ ਭਇਆ, ਅਬ ਤੋਕ ਤਿਸ ਕਾ ਪੂਜਨ ਕਰਤੇ ਹੈ। ਸ੍ਰੀ ਗੁਪਾਲ ਜੀ ਕਹਤੇ ਹੈ: ਹੇ ਭਾਈ ਸਹਾਈ ਸਿੰਘ ਜੀ, ਐਸੇ ਸ੍ਰੀ ਸਤਿਗੁਰ ਕੌਤਕੀ ਹੈ। ੩ । ਪੁਨਾ ਸਾਖੀ । ਏਕ ਸਮੇ ਸੁਭਾਵਕ ਸ੍ਰੀ ਗੁਰ ਦੇਵ ਜੀ ਵਿਚਰਤੇ ਹੈ ਭੂਮੀ ਪਰ। ਤਬ ਏਕ ਮਕੌਰਾ ਸ੍ਰੀ ਚਰਨ ਕਮਲਨ ਕੀ ਤਰਫ਼ ਆਵਤਾ ਹੈ ਬਾਰੰਬਾਰ ਮਾਨੋ ਸੁਬਾਸ ਲੀਆ ਚਾਹੁਤਾ ਹੈ, ਭਮਰ ਵਤ। ਪੁਨਾ ਦੂਰ ਕਰਤੇ ਹੈਂ ਸ੍ਰੀ ਗੁਰਦੇਵ ਜੀ ਤਬ ਭੀ ਚਰਨ ਸਰੋਜ ਹੀ ਕੀ ਤਰਫ਼ ਆਵਤਾ ਹੈ, ਅਨ ਆਸਰੇ ਤਿਆਗ ਕਰ। ਤਬ ਸਿੰਘ ਨਿਕਟ ਵਾਸੀ ਦੇਖ ਕਰ ਕਹਤ ਭਏ: ਹੇ ਦੇਵ, ਇਹੁ ਜੀ ਕੀਟ ਹੈ ਜੋ ਪੁਨਾ ਪੁਨਾ ਆਵਤਾ ਹੈ, ਆਪ ਕੇ ਪਾਦ ਪਦਮਨ ਕੀ ਓਰ, ਸੋ ਇਸ ਮੇ ਕੀ ਕਾਰਨ ਹੈ। ਇਹੁ ਸੰਸਾ ਦੂਰ ਕਰੋ। ਜਾਂਤੇ ਆਪ ਸੰਸੇ ਰੂਪੀ ਤਿਮਰ ਕੇ ਹਰਤਾ ਭਾਨੂੰ ਮੂਰਤੀ ਬਚਨ ਰੂਪੀ ਕਿਰਣੋ ਕੇ ਪ੍ਰਕਾਸ ਕਰਤਾ ਹੋ। ਤਬ ਸਰਬਗ੍ਯ ਅੰਤ੍ਰਜਾਮੀ ਸੁਆਮੀ ਬੋਲਤ ਭਏ। ਕੈਸੇ, ਜੈਸੇ ਸਜਲ ਮੇਘ ਮਧੁਰ ਧੁਨੀ ਕਰ ਬੋਲੇ। ਤਥਾ ਕਹਤੇ ਭਏ। ਤਬ ਸਿਖ ਰੂਪ ਸਿਖਿਆ ਸੁਨ ਕਰ ਪ੍ਰਮ ਪ੍ਰਸੰਨ ਭਏ। ਸੋਈ ਕਹਤੇ ਹੈ। ਗੁਰੋ ਵਾਚ। ਹੇ ਸਿਖੋ ਕੇ ਸਮੂਹ, ਇਹੁ ਜੋ ਮਕੌਰਾ ਹੈ ਸੋ ਕੇਤੀ ਬਾਰ ਇੰਦ੍ਰ ਰੂਪ ਹੋ ਹੋ ਕਰ ਪੁਨਾ ਇਹੁ ਦਰਿਦ੍ਰ ਕਉ ਪ੍ਰਾਪਤ ਹੋਇਆ ਹੈ। ਅਬ ਇਹੁ ਕਹਤਾ ਹੈ ਜੋ ਫੇਰ ਮੇਰੇ ਤਾਂਈ ਸੁਖੋਂ ਕੀ ਪ੍ਰਾਪਤੀ ਹੋ, ਹੇ ਗੁਰੋ। ਅਰ ਨੇਤ ਐਸੇ ਹੀ ਚਲੀ ਆਵਤੀ ਹੈ, ਆਦਿ ਦੇਵ ਕੀ। ਜਬ ਤੋਕ ਸੁਭ ਦ੍ਰਿਸਟ ਬਨੇ ਰਹਤੇ ਹੈ ਜੀਵ ਕੇ, ਤਬ ਤੋਕ ਭੋਗ ਭੀ ਇਸ ਕੇ ਪਾਸ ਬਨੇ ਰਹਤੇ ਹੈ। ਜਬ ਦ੍ਰਿਸਟ ਕਰਮ ਅਦ੍ਰਿਸਟ ਹੋ ਜਾਤੇ ਹੈ ਤਬ ਭੋਗ ਭੀ ਅਦ੍ਰਿਸਟ ਹੋ ਜਾਤ ਹੈ। ਤਬ ਜੀਵ ਖਰਾ ਸੰਤ ਪਤ ਰੂਪ ਹੋਤਾ ਹੈ । ਕਿ ਦੁਖੀ ਜੋ ਵਾਰਾਂ ਕੇ ਵਾਦਣੇ ਸੇ ਅਗ੍ਯਾਨ ਹੈ ਦੁਖ, ਤਿਸ ਦੁਖ ਕਰ ਦੁਖੀ ਹੋਤਾ ਹੈ ਬਾਰੰਬਾਰ, ਘਟੀ ਜੰਤ੍ਰ ਵਤ ਪੜਾ ਫਿਰਤਾ ਹੈ। ਜਨਮ ਮਰਣ ਤੇ ਅਰਧ ਉਰਧ ਮੇ ਜੈਸੇ ਡੋਲ ਡੋਰੀ ਸਾਥ ਬਾਂਧਾ ਕਬੀ ਅਰਧ ਕਬੀ ਉਰਧ ਕੋਟ ਜੁਗੋਂ ਪ੍ਰੰਜਤ ਭੀ ਸੁਖ ਕਉ ਨਹੀ ਪ੍ਰਾਪਤ ਹੋਤਾ ਹੈ, ਹੇ ਭਾਈ। ਕਾਹੇ ਤੇ ਜੋ ਭੋਗਾ ਇਛਾ ਜੋ ਇਸ ਕੀ ਬਨੀ ਰਹਤੀ ਹੈ। ਸੋ ਈਛਨਾ ਗੁਰ ਪੂਰੇ ਕੀ ਕ੍ਰਿਪਾ ਬਿਨਾ ਦੂਰ ਨਹੀਂ ਹੋਤੀ। ਤੇ ਕ੍ਰਿਪਾ ਤਨ ਮਨ ਧਨ ਦੇ ਅਰਪੇ ਬਿਨਾਂ ਨਹੀਂ ਹੋਤੀ, ਕਿਸੀ ਪਰ ਭੀ। ਜਬ ਕ੍ਰਿਪਾ ਕਾ ਪਾਤ੍ਰ ਬਨਤਾ ਹੈ, ਤਬ ਹੀ ਅਨਗ੍ਰਹ ਹੋਤੀ ਹੈ, ਅਨ ਥਾ ਨਹੀਂ ਹੋਤੀ। ਜੈਸੇ ਪਾਰਸ ਕਉ ਪਰਸ ਕਰ ਲੋਹਾ ਕਿਰਨ ਹੋਤਾ ਹੈ। ਗੋਹਾ ਤੋ ਨਹੀਂ ਹੋਤਾ ਕਬੀ ਕਹੂ ਕੰਚਨ। ਤੇ ਗੁਰ ਪ੍ਰਸਾਦਿ ਬਿਨਾ ਤ੍ਰਿਸਨਾ ਦੂਰ

ਨਹੀਂ ਹੋਤੀ। ਤ੍ਰਿਸਨਾ ਕਹੀਏ, ਚਾਹੁ ਕਹੀਏ, ਇਸ ਕੇ ਦੂਰ ਹੋਇ ਬਿਨਾ ਸਰਬ ਸੁਖੋਂ ਕਾ ਸਮੂਹ ਜੋ ਪਰਮਾਤਮਾ ਹੈ ਤਿਸ ਕੀ ਪ੍ਰਾਪਤੀ ਕਹੋ ਕੈਸੇ ਹੋਵੈ। ਤਿਸ ਵਾਹਿਗੁਰੂ ਕੇ ਦਰਸ਼ਨ ਬਿਨਾ ਜਨਮ ਅਰ ਮਰਣ ਕੇ ਖੇਦ ਕੈਸੇ ਦੂਰ ਹੋਵੈਂ। ਅਰ ਇਹੁ ਜੀਵ ਸੁਖ ਸਰੂਪ ਕੈਸੇ ਹੋਵੈ। ਤਬੀ ਹੋਵੈ ਜਬ ਗੁਰ ਕਰਣਾ ਕਰਿ ਨਾਮ ਕਾ ਰੰਗ ਹੋਵੈ। ਤਥਾ ਗੁਰ ਬਾਕਯੰ। "ਨਾਮ ਰੰਗ ਸਰਬ ਸੁਖ ਹੋਇ। ਵਡ ਭਾਗੀ ਕਿਸੇ ਪ੍ਰਾਪਤਿ ਹੋਏ" ਜੋ ਨਾਮ ਕਾ ਰੰਗ ਹੋਏ ਤੋ ਤ੍ਰਿਸਨਾ ਦੂਰ ਹੋਵੈ। ਸੁਖ ਸਰੂਪ ਜੀਵ ਹੋ ਰਹੈ। ਨਹੀਂ ਤੋ ਦੇਵਤਾ ਇੰਦ੍ਰ ਆਦੀ ਭੋਗਉ ਕੋ ਭੋਗਤੇ ਭੋਗਤੇ ਜਬ ਠਕੁਰਾਈ ਤੇਤ ਛੀਨ ਲੇਤੇ ਹੈਂ, ਤਬ ਬ੍ਰਹਮਾਦਿਕੋ ਕੇ ਜਾਇ ਅਧੀਨ ਹੋਤੇ ਹੈਂ, ਤ੍ਰਿਸ਼ਨਾ ਕਰ। ਜੋ ਹੈ ਬਿਧਾਤਾ ਫਲ ਪ੍ਰਦਾਤਾ ਜੀ ਜਗਤ ਪਿਤਾ ਮਹਿ ਅਸਾਡੇ ਪਰ ਕ੍ਰਿਪਾਲ ਹੋਵੀਏ। ਤਾਤਪਰਯ ਯਹਿ ਜੋ ਭੀ ਮੂਢ ਜੀਵ ਹੈਂ ਜੋ ਅਵਿਦਕ ਅਸੱਤ ਪਦ ਕੇ ਪ੍ਰਾਪਤਿ ਹੋਣੇ ਕੀ ਇਛਾ ਕਰਤਾ ਕਰਤੇ ਹੈ। ਸਤਿ ਪਦ ਜੋ ਹੈ ਤ੍ਰਿਕਾਲਾ ਬਾਧ ਹੈ ਸਚਦਾਨੰਦ ਸਰੂਪ ਤਿਸ ਕੀ ਇਛਾ ਪੁਨਾ ਭੀ ਨਹੀ ਕਰਤਾ ਅਰ ਮੋਹ ਆਦਿਕੋ ਕਰ ਵਿਆਕਲ ਹੈ ਮਨ ਜਿਨ ਕੇ ਅਹੋ ਮਹਾ ਦੁਤਰ ਮਾਇਆ ਹੈ, ਭਗਵਾਨ ਕੀ। ਭਾਂਵੇ ਦੇਵਤਾ ਭੀ ਹੋਵੈ ਤੌ ਭੀ ਗੁਰੂ ਸਰਣ ਬਿਨਾ ਮੁਕਤ ਨਹੀਂ ਹੋਤਾ। ਪੁਨਾ ਪਸੂ ਜੋਨੀਹੁ ਕੀਟ ਆਦ ਅਵਸਥਾ ਕਉ ਪਾਵਤ ਹੈ, ਬਾਰੰਬਾਰ। ਜਿਨ ਪਰ ਗੁਰ ਪੂਰੇ ਕੀ ਕ੍ਰਿਪਾ ਹੋਈ ਹੈ। ਐਸੇ ਗੁਰਮੁਖ ਹੈ, ਤਨ ਮਨ ਧਨ ਅਭਿਮਾਨ ਕੇ ਤਿਆਗੀ, ਤਿਨਾ ਨੇ ਨਾਮ ਰੰਗਣ ਮੇ ਮਨ ਬਸਤ੍ਰ ਰੰਗਿਆਂ ਹੈ ਗੁਰੂ ਦੁਆਰਿਉ। ਤਥਾ ਗੁਰ ਬਾਕਯੰ। "ਗੁਰ ਰੰਗੇ ਮੇ ਭਏ ਨਿਹਾਲ"। ਨਿਹਾਲ ਕਿਆ ਦੁਖੋਂ ਤੇ ਰਹਤ, ਸੁਖ ਸਰੂਪ ਮੁਕਤ। ਤਾਂ ਸਭੀ ਸਿਖ ਐਸੇ ਦੇਖ ਸੁਣ ਕਰ ਗੁਰਾਂ ਦੀ ਚਰਣੀ ਪਰੇ ਤੇ ਹਾਥ ਜੋਰ ਕਰ ਕਹਤ ਭਏ। ਜੀ ਗਰੀਬ ਨਿਵਾਜ, ਪਤਿਤ ਉਧਾਰਨ, ਬਿਰਦਾਨੀ ਕੇ ਧਾਰਨ ਵਾਰੇ ਜੀ, ਦੀਨ ਦਰਦ ਨਿਵਾਰਕ ਜੀ, ਸਰਨ ਆਇਆ ਦੁਖੀਆਂ ਕਉ ਪਰਮ ਸਰਪ ਸਿੰਧ ਮਹਿ ਮਗਨ ਕਰਨ ਸੋ ਪ੍ਰਕਾਰ ਭੀ ਕਹੋ ਜੀ। ਐਸੇ ਦਾਸੋ ਕੇ ਮੁਖ ਸੇ ਸ੍ਰਵਨ ਕਰ ਕ੍ਰਿਪਾਲ ਮੂਰਤੀ ਕ੍ਰਿਪਾ ਕਰਤ ਭਏ। ਹੇ ਭਾਈ, ਇਸ ਦੇਹੀ ਕਉ ਤੂੰ ਤਿਆਗ ਕਰ ਕੇ ਪੁਨਾ ਜਾਇ ਅਪਨੇ ਦਿਵ ਭੋਗ ਕਉ ਭੋਗ ਕਰ ਪੁੱਨਾ ਮਾਨੁਖ ਤਨ ਪਾਇ ਕੇ ਰਾਜ ਰਿਖਿਓ ਕੇ ਗ੍ਰਿਹ ਮੇ ਜਨਮ ਧਾਰ ਕਰਤੇ ਸੰਤ ਸਵਜਨ ਸਾਤਮਾਂ ਸੇਵਨ ਯੋਗ, ਸੇਵਕ ਅਰ ਪ੍ਰਭੂ ਸਿਮ੍ਰਣ ਪ੍ਰੇਮ ਸੁਮਾਰਗ ਪਾਇ ਕਰ, ਐਸੇ ਤੇਰੀ ਸਦਗਤੀ ਹੋਵੇਗੀ। ਤਬ ਦੇਹ ਛਾ ਤਿਆਗ ਕਰ ਦਿਵਰੂਪ ਹੋਕੇ ਦੇਵ ਲੋਕ ਕਉ ਪਾਇ ਕਰ ਤੇ ਇੰਦ੍ਰ ਜੈਸਾ ਈਸਵਰਜ ਭੋਗ ਕੇ ਪੁਨਾ ਮਨੁਖਾ ਤਨ ਕਉ ਪ੍ਰਾਪਤਿ ਹੋਤਾ ਭਯਾ, ਸੰਤ ਸੇਵ ਕਰ ਨਾਮ ਜਪ ਕਰ, ਸੋ ਮੁਕਤ ਹੂਆ। ਐਸੇ ਕਾਰਨ ਰਹਤ ਕ੍ਰਿਪਾਲ ਜੋ ਕ੍ਰਿਪਾ ਮੂਰਤੀ ਹੈਂ ਤਿਨ ਕੋ ਤੂੰ ਸਿਮਰਨ ਕਰ, ਹੇ ਮੇਰੇ ਮਨ। ਜਾਂ ਤੇ ਤੂੰ ਭੀ ਸਦਗਤੀ ਕਉ ਪਾਇ ਕਰ ਚੌਰਾਸੀ ਕੇ ਖੇਦ ਤੇ ਛੂਟੇ। ਇਤਿ ਸ੍ਰੀ ਭਗਤਿ ਪ੍ਰੇਮ ਪ੍ਰਕਾਸ ਗ੍ਰਿੰਥੇ ਪੂਰਬਾਰਧੇ ਮਕੌਰੇ ਪ੍ਰਸੰਗ ਬਰਨਨੰ ਅਠਤੀਸਮੋ ਅਧਿਆਇ। ੩੮। ਗ੍ਰੰਥਾ ਕਾਰ ਕਥਨੰ। ਸ੍ਰੀ ਗੁਪਾਲ ਜੀ ਕੇ ਮੁਖੋਂ ਐਸੇ ਅੰਮ੍ਰਿਤਰੂਪੀ ਕਥਾ ਸ੍ਰੀ ਗੁਰੂ ਜੀ ਕੀ ਸੁਨ ਕਰ ਸੁਭ ਸ੍ਰੋਤਾ ਜੋ ਭਾਈ ਸਹਾਈ ਸਿੰਘ ਜੀ ਹੈ, ਸੋਤ੍ਰਗਲ, ਕਰ ਜੋਰ ਕੇ

ਬੇਨਤੀ ਪੂਰਬਕ ਬਚਨ ਬੋਲਤੇ ਭਏ। ਹੇ ਸੁਆਮੀ ਜੀ, ਮਹਾ ਮਤੇ, ਹੇ ਰਿਖੀ ਜੀ, ਹੇ ਪ੍ਰਭਮੀ ਏਕ ਸੰਸਾ ਮੇਰੇ ਚਿਤ ਕਾ ਦੂਰ ਕਰੋ ਜੀ, ਕ੍ਰਿਪਾ ਕਰ। ਜੋ ਆਪ ਕਾ ਬੈਰਾਗੀ ਭੇਸ ਹੈ ਸੋ ਤੁਹਾਡੀ ਸਾਧਾ ਕਿਸ ਪ੍ਰਕਾਰ ਆਈ ਸ੍ਰੀ ਗੁਰਦੇਵ ਪਰ ਸੋ ਕਹੋ, ਕ੍ਰਿਪਾ ਕਰ ਜੀ। ਜੋ ਇਹ ਪ੍ਰਸ਼ਨ ਤੋ ਮੈਂ ਆਦ ਹੀ ਤੇ ਕਰਨਾ ਥਾ। ਸੋ ਪੂਰਬ ਤੋਂ ਨਹੀਂ ਕੀਆ। ਅਬ ਦਯਾ ਕਰ ਉਤਰ ਦੇਹੋ, ਹੇ ਭਗਵਨ। ਸ੍ਰੀ ਗੁਪਾਲ ਜੀ ਵਾਚੁ। ਹੇ ਸੰਤ ਸਜਨੋ, ਹੇ ਮੁਕਟ ਮਣੀ, ਭਾਈ ਸਹਾਈ ਸਿੰਘ ਜੀ ਤੁਸੀ ਧੰਨ ਹੋ ਪੁਨਾ ਭੀ ਧਨ ਹੋ , ਜਾਂਤੇ ਗੁਰ ਸਿਮਰਤੀ ਕਰਾਵਤੇ ਹੋ। ਤਾਂ ਤੇ ਜੋ ਤੁਮਾਰਾ ਦਰਸ਼ਨ ਹੈ ਸੋ ਸਤਿਗੁਰ ਕਾ ਦਰਸ਼ਨ ਹੈ। ਨਿਸਚੇ ਕਰ। ਯਦਪ ਆਪ ਸਰਬਗ ਹੋ ਤੌ ਭੀ ਸਿਖਿਆਰਥ ਪੂਛਤੇ ਹੋ, ਹੇ ਭਗਵਨ। ਬਡਿਆਂ ਕੀ ਏਹੋ ਸੁਭਾਵ ਹੈ ਸਰਬ ਥਾਂਵ ਗਰੀਬੀ ਅਰ ਆਪਣਾ ਆਪ ਕਿਸੀ ਕੋ ਨ ਜਨਾਵਣਾ। ਤਾਂ ਤੇ ਤੁਮ ਧੰਨ ਹੋ। ਅਬ ਸੋ ਪ੍ਰਸੰਗ ਸੁਣੋ। ਜਬ ਮੈ ਨੇ ਭੇਖ ਬੈਰਾਗੀ ਕਾ ਲੀਆ ਤਬ ਚਿਤ ਕੋ ਸਾਂਤੀ ਨ ਆਈ। ਜਬ ਚਿਤ ਕੀ ਕਲਪਨਾ ਨਾ ਦੂਰ ਹੋਈ ਤਬ ਕੋਈ ਪਦਾਰਥ ਪਿਆਰਾ ਨਾ ਲਗੇ, ਭਗਵੰਤ ਕੀ ਪ੍ਰਾਪਤੀ ਬਿਨਾ। ਹੇ ਭਗਵਨ, ਭਰਤਾ ਜੋ ਇਸਤ੍ਰੀ ਕਰਦੀ ਹੈ, ਸੋ ਅਨੰਦ ਤੇ ਸੁਭ ਸੰਤਾਨ ਲਈ ਕਰਤੀ ਹੈ। ਜੇ ਕਰ ਨਿਪੁੰਸਕ ਕੋਈ ਤ੍ਰਿਆ ਖਸਮ ਕਰ ਬੈਠੀ ਤਬ ਭੋਗਾਨੰਦ ਤੇ ਕੁਲ ਤਾਰਕ ਸੁਖ ਪ੍ਰਦਾਤੀ ਸੁਭ ਸੰਤਾਨ ਤਿਸ ਤੋ ਸੋ ਨਿਰਾਸ ਹੋ ਬੈਠਤੀ ਹੈ। ਭਰਤਾ ਕਉ ਕਾਪੁਰਖ ਸਮਝ ਕਰ। ਇਸੀ ਪ੍ਰਕਾਰ ਸਿਖ ਇਸਤ੍ਰੀ ਵਤ ਹੈ ਤੇ ਭਰਤਾ ਗੁਰੂ ਹੈ। ਜੇ ਕਰ ਗੁਰੂ ਭਜਨਾ ਨੰਦੀ ਅਰ ਬ੍ਰਹਮਾਨੰਦੀ ਹੈ ਤਾਂ ਆਪ ਭੀ ਮੁਕਤ ਤੇ ਜੋ ਤਿਸ ਕੀ ਸਰਣ ਆਵੇਗਾ ਤਿਸ ਕੋ ਭੀ ਮੁਕਤ ਕਰੇਗਾ। ਸੋ ਕਿਸਾ, ਜੋ ਸਿਖ ਕੀ ਭਗਵੰਤ ਸਾਥ ਅਭੇਦਤਾ ਕਰਾਇ ਦੇਨੀ ਤੇ ਗਿਆਨ ਰੂਪੀ ਪੁਤ੍ਰ ਤਿਸ ਕਰ ਜਨਮ ਮਰਨਾਦੀ ਦੁਖ ਭੁਖ ਦਾਲਿਦ ਦੂਰ ਹੋ ਜਾਣੇ ਤੇ ਤ੍ਰੈ ਲੋਕੀ ਮੇ ਜੈਕਾਰ ਹੋਣਾ, ਜਨਮ ਕੀ ਸਫਲਤਾ ਕਰ। ਨਾਂ ਹੀ ਤਾਂ ਦੋਨੋ ਨੇ ਖਰਾਬ ਕਰਨਾ ਹੈ, ਜਨਮਾ ਕਉ। ਜੇ ਕਰ ਇਸਤ੍ਰੀ ਸੰਢ/ ਹੋਵੇ ਤਉ ਭੀ ਸੰਤਾਨ ਨਹੀ। ਤਾਤ ਪਰਜ ਏਹ ਸਿਖ ਹੋਇਆ ਖੋਟਾ ਤਾਂ ਗੁਰੂ ਨੇ ਕੀ ਕਰਨਾ ਹੈ। ਪਾਣੀ ਨੇ ਪਥਰ ਨੂੰ ਕੀ ਸਨਿਗਧ ਕਰਨਾ ਹੈ ਭਾਵੇਂ ਬੀਚ ਰਹਤਾ ਹੈ, ਗੁਣੋਂ ਪ੍ਰਜੰਤ। ਤਾਂ ਤੇ ਗੁਰੂ ਭੀ ਪੂਰਨ, ਤੇ ਸਿਖ ਭੀ ਤਨ,ਮਨ,ਧੰਨ ਦੇ ਨਿਬੜੇ ਤੋਂ ਕਾਰਜ ਪੂਰਨ ਹੋਤਾ ਹੈ। ਤਾਂ ਤੇ ਮੇਰੇ ਤਾਂਈ ਪ੍ਰਿਥਮ ਪਖ ਵਾਲੇ ਗੁਰੂ ਮਿਲੇ । ਤਬ ਇਹੁ ਪ੍ਰਤੱਗਯਾ ਧਾਰ ਕਰ ਮੈ ਤੀਰਥਾਂ ਨੂੰ ਗਵਨ ਕੀਤਾ। ਜੋ ਬੁਲਾਏ ਕਰ ਕੋਈ ਮੇਰੀ ਸਜੀ ਭੁਜਾ ਪਕੜੇਗਾ। ਤਿਸ ਦੁਆਰਿਓ ਮੇਰਾ ਕਲਿਆਨ ਹੋਵੇਗਾ। ਤਬ ਅਨੇਕ ਹੀ ਤੀਰਥ ਕੁਰੂ ਖੇਤ੍ਰ ਆਦੀ ਤੇ ਸਤ ਪੁਰੀਆਂ। ਮਾਇਆ ਪੁਰੀ (੧) ਮਥਰਾ ਪੁਰੀ ( ੨) ਆਵੰਤਕਾ ਪੁਰੀ (੩ ) ਦੁਆਰਕਾ ਪੁਰੀ (੪) ਕਾਸੀ ਪੁਰੀ ( ੫) ਕਾਂਤੀ ਪੁਰੀ ( ੬) ਕਾਂਚੀ ਪੁਰੀ (੭)। ਤੇ ਆਦਿ ਲੇ ਕਰ ਜੋ ਚਾਰ ਧਾਮ ਹੈ ਸੋ ਭੀ ਪਰਸੇ। ਸ੍ਰੀ ਅਮਰ ਨਾਥ ਜੀ ( ੧ ) ਸ੍ਰੀ ਰਾਮ ਨਾਥ ਜੀ (੨ ) ਸ੍ਰੀ ਜਗਨ ਨਾਥ ਜੀ ਸੁਆਮੀ ( ੩) ਸ੍ਰੀ ਬਦਰੀ ਪਤਿ ਧਾਮ ਜੀ ਬਦ੍ਰੀ ਨਾਰਾਇਣ ( ੪)

ਇਤਿਆਦਿਕ ਅਸਥਾਨ ਸੁਭ ਪਵਿਤ੍ਰ ਦੇਵਤਾ ਕੇ ਮੈ ਸਭ ਡਿਠਿਆ। ਪਰ ਮੁਕਤ ਪੁਰਖ
ਕਾਮਨਾ ਰਹਤ ਮਾਇਆ ਤੇ ਅਤੀਤ ਮੈ ਕੋਊ ਨ ਦੇਖਾ। ਬਡੇ ਬਡੇ ਸਿਧ ਦੇਖੇ, ਸਕਤੀ ਵਾਲੇ।
ਜੋ ਕਰ ਕਹੀਏ ਤੀਰਥ ਧਾਮਾਂ ਕੇ ਪਰਸੇ ਕਾ ਕਿਆ ਫਲ। ਸਭੀ ਫਲ ਪ੍ਰਾਪਤ ਹੋਤੇ, ਹੈਂ, ਹੇ ਸਾਧ ਜੀ।
ਇਹ ਜੋ ਮੈਨੂੰ ਗੁਰੂ ਗੋਬਿੰਦ ਸਿੰਘ ਜੀ ਕੀ ਪ੍ਰਾਪਤੀ ਹੋਈ ਹੈ। ਸੋ ਤੀਰਥ ਅਰ ਧਾਮਾਂ ਕੇ ਪਰਸੇ
ਕਾ ਫਲ ਹੀ ਹੈ। ਜਹਾਂ ਮੇਰੀ ਨੇਤ ਹੈ ਤਹਾਂ ਮੇਰਾ ਕਲਿਆਨ ਹੈ। ਅਨ ਥਾਂ ਕੈਸਾ ਹੋਵੇ। ਤਬ
ਮੈ ਫਿਰਤਾ ਫਿਰਤਾ ਚਿਤ ਕਰ ਪਰਮ ਨਿਰਾਸ ਹੂਆ। ਪੁਨਾ ਹਰਿ ਦੁਆਰ ਜੀ ਕਾ ਸਨਾਨ
[illegible]। ਤਹਾਂ ਤੇ ਜਬ ਸ੍ਰੀ ਅਨੰਦਪੁਰ ਆਇਆ ਤਬ ਅਨੰਦ ਕਰ ਪੂਰਨ
ਹੂਆ ਸੋ ਕੈਸੇ ਨਿਕਟ ਨਗਰ ਕੇ ਜਬ ਮੈਂ ਆਇਆ ਤਬ ਮੈਂ ਸੁਣਿਆ ਜੋ ਸ੍ਰੀ ਗੁਰੂ ਨਾਨਕ ਜੀ ਕੇ
ਸਿੰਘਾਸਨ ਪਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹੈਂ. ਅਬ ਈਹਾਂ। ਤਬ ਦਰਸਨ ਕਉ ਚਿਤ ਲਲਚਾਇਆ।
ਆਗੇ ਸ੍ਰੀ ਕਲਗੀਧਰ ਭਗਵਾਨ ਪਹਾੜੀਆਂ ਸਾਥ. ਜੁਧ ਕਰਨ ਚੜੇ ਸੇ ਅਨੇਕ ਤਰਾਂਇ ਕੀ ਸੈਨਾ ਸਾਥ
ਜੰਗ ਕਾ ਸਮਾਨ, ਸਸਤ੍ਰ, ਬਸਤ੍ਰ ਆਦੀ। ਤਬ ਆਵਤੇਂ ਦੇਖ ਕੇ ਏਕ ਪੁਰਸ ਸੇ ਮੈ ਪੂਛਾ, ਜੋ ਹੇ
ਭਾਈ, ਇਹੁ ਕੌਨ ਹੈਂ ਜਿਸ ਕੇ ਸੀਸ ਪਰ ਤਤ੍ਰ ਅਰ ਚਮਰ ਢੂਰ ਰਹਾ ਹੈ। ਤਬ ਤਿਸ ਕਹਾ
ਇਹ ਜਗਤ ਗੁਰੂ ਗੋਬਿੰਦ ਹਰੀ ਹੈ। ਤਾਂ ਸੁਨ ਕੇ ਤੇ ਦੇਖ ਕਰ ਮਨ ਮੈ ਗਿਲਾਨ ਕਰੀ।
ਜੋ ਇਹੁ ਭੀ ਤਾਂ ਇਕ ਰਾਜਾ ਹੂਆ ਤਾਂ ਤੇ ਇਸ ਕੇ ਦਰਸਨ ਕਾ ਕਿਆ ਫਲ ਹੈ। ਅਰ ਇਨਹੁ
ਮੇਰਾ ਕਲਿਆਨ ਕੈਸੇ ਕਰਨਾ ਹੈ। ਤਬ ਕੋਊ ਪੂਰਬਲਾ ਸੁਭ ਅਦ੍ਰਿਸਟ ਕਾ ਪ੍ਰੇਰਿਆ ਹੂਆ ਮਨ ਮੇ
ਇਹੁ ਆਈ ਜੋ ਇਕ ਬੇਰ ਦਰਸਨ ਤੌ ਕਰ ਲਈਏ। ਤਬ ਆਇ ਨਿਕਟ ਦਰਸਨ ਪਾਇਆ।
ਫੇਰ ਪੂਰਬਲਿਆਂ ਭਾਗਾਂ ਨੇ ਨਿਕਟ ਸਤਿਗੁਰੂ ਕੇ ਆਂਦਾ। ਮੇਰਾ ਉਤਮ ਭਾਗ ਓਹੀ ਜੋ ਨਾਰਾਇਣ
ਕੀ ਕ੍ਰਿਪਾ ਹੈ। ਜੋ ਸਰਬ ਕੀ ਮਨਸਾ ਪੂਰਨ ਹਾਰਾ ਹੈ, ਸੋ ਮੇਰੀ ਬਾਂਛਾ ਭੀ ਪੂਰਨ ਕਰਤ
ਭਯਾ। ਤਿਸੀ ਪਰ ਮੈ ਵਾਰਨੇ ਵਾਰਨੇ ਜਾਤਾ ਹੌਂ, ਹੇ ਭਾਈ। ਪੁਨਾ ਸਰਬ ਤੀਰਥਾਂ ਕੇ ਸਨਾਨ
ਕਾ ਫਲ, ਸਰਬ ਧਾਮਾਂ ਕੇ ਦਰਸਨ ਕਾ ਫਲ, ਸਰਬ ਕਰਮੋ ਧਰਮੋ ਕਾ ਫਲ, ਮੈਨੇ ਏਹੋ ਮਾਂਗਾ ਸੀ
ਹਰੀ ਤੇ। ਜੋ ਹੇ ਗੋਬਿੰਦ, ਸਰਬ ਬਿਆਪੀ ਜੀ, ਹੇ ਪਰਮ ਦੇਵ ਜੀ, ਮੈਨੂੰ ਗੁਰ ਪੂਰਾ ਮਿਲੇ ਜੈਸੇ
ਆਪ ਹੋ ਤਥਾ ਓਹੁ ਹੋਵੇ। ਜਿਸ ਦੁਆਰੇ ਤੇਰਾ ਦਰਸਨ ਮੁਝੈ ਹੋਵੈ, ਹੇ ਭਗਵੰਤ। ਤਾਂ ਤੇ
ਸੋ ਮੇਰੀ ਚਿਤਵਨੀ ਸਮਝ ਕਰ ਚੇਤਨ ਪੁਰਖ ਜੀ ਗੁਰੂ ਰੂਪ ਧਾਰ ਕੇ ਮੁਝੈ ਦਰਸ਼ਨ ਦੇਤੇ ਭਏ।
ਜਬ ਮੈਨੂੰ ਆਵਤਾ ਦੇਖਿਆ ਤਬ ਦੂਰ ਹੀ ਤੇ ਸ੍ਰੀ ਕਰਤਾ ਪੁਰਖ ਬਚਨ ਬੋਲਤ ਭਏ। "ਆਓ
ਹੇ ਬੈਰਾਗੜੇ, ਜੋ ਭ੍ਰਮ ਭ੍ਰਮ ਆਇਆਂ ਹੈ, ਤਾਂ ਮਜੀ ਭੁਜਾ ਪਕੜਾਇ ਦੇ"। ਤਾਂ [illegible] ਨੇ ਭੁਜਾ ਪਕੜਾਈ
ਬਚਨ ਪੂਰਨ ਕਰ ਪੁਨਾ ਪ੍ਰਨਾਮਾ ਕਰ ਡੰਡਵਤ ਉਰਵੀ ਪਰ ਮਸਤਕ ਟੇਕਿਆ। ਰੋਮਾਂਚ ਖੜੇ
ਹੋ ਆਏ ਪੁਨਾ ਉਸਤਤੀ ਕਰੀ ਕਰ ਜੋਰ ਕਰ। ਭਾਈ ਗੁਪਾਲ ਜੀ ਵਾਚ੍ਰ। ਹੇ ਭਗਤ ਬਤਸਲ
ਸੁਆਮੀ, ਆਪ ਹੀ ਸਰਬ ਰੂਪ ਧਾਰ ਕਰ ਭਗਤਾਂ ਦੀ ਸਹਾਇਤਾ ਜੁਗ ਜੁਗ ਮੈ ਕਰਤੇ ਰਹੇ ਹੋ।
ਅਰ ਗਊ ਗਰੀਬ ਕੀ ਦਿਜ ਰਿਖੀ ਸੁਭ ਅਤੀਤ ਕੀ ਰਖਿਆ ਤੁਮਹੀ ਕਰਤੇ ਰਹੇ ਹੋ, ਹੇ

ਭਵਖੰਡਨ । ਸ੍ਰੀ ਪ੍ਰਹਿਲਾਦ ਕੀ ਰਖਿਆ ਕਰੀ ਨਰ ਸਿੰਘ ਰੂਪ ਧਾਰ ਕਰ, ਪੁਨਾ ਸ੍ਰੀ ਧ੍ਰੂਵ ਜੀ ਕਾ ਪਰਮ ਆਦਰ ਕਰਤੇ ਭਏ। ਬਹੁੜੇ ਬਾਲ ਖਿਲਾ ਕਾ ਆਪ ਹੀ ਉਧਾਰ ਕਰਾ ਹੈ। ਗੋਖਰ ਮੇ ਜੋ ਬੂਡਤੇ ਥੇ ਇਦ੍ਰ ਕੇ ਕ੍ਰੋਪ ਕਰ। ਸ੍ਰੀ ਰਾਮ ਕ੍ਰਿਸਨ ਆਦਿਕ ਜੋ ਜੋ ਤੈਨੇ ਰੂਪ ਧਾਰੇ ਹੈਂ। ਸਭ ਕੋ ਮੇਰੀ ਬੰਦਨਾ ਹੈ ਬਾਰੰਬਾਰ। ਤਾਂ ਤੇ ਮੇਰੀ ਭੀ ਰਖਿਆ ਕਰੋ, [illegible] ਸੰਤ ਰੂਪ ਸਿੰਘ ਸੇ। ਕੈਸਾ ਇਹ ਹੈ ਸੰਸਾਰ ਸਿੰਧ ਦੁਖ ਕਰ ਪੂਰਨ ਹੈ। ਇਸ ਕੇ ਤਾਰਨੇ ਕੋ ਤੁਸੀਂ ਮਲਾਹ ਹੋ, ਹੇ ਭਗਵਨ। ਐਸੇ ਕਹਤੇ ਕਹਤੇ ਸ੍ਰੀ ਗੁਪਾਲ ਜੀ ਪ੍ਰੇਮ ਮੇ ਮਗਨ ਹੋ ਗਏ। ਅਰ ਮੋਨ ਭਏ ਕਥਨ ਸੇ। ਪੁਨਾ ਕੋਈ ਕਾਲ ਪਾਛੈ ਸੁਧ ਆਈ। ਤਬ ਮੁਖ ਸੇ ਐਸਾ ਬਚਨ ਬੋਲਤ ਭਏ।

"ਗੁਰੂ ਗੋਬਿੰਦ ਸਿੰਘ, ਗੁਰੂ ਗੋਬਿੰਦ ਸਿੰਘ, ਗੁਰੂ ਗੋਬਿੰਦ ਸਿੰਘ, ਗੁਰੂ ਗੋਬਿੰਦ ਸਿੰਘ, ਗੁਰੂ ਗੋਬਿੰਦਸਿੰਘ, ਪੁ[illegible] ਭਯਾ ਕੋਈ ਗੁਰੂ [illegible] ਗੁਰੂ ਬੇੜੀ, ਕੋਈ ਗੁਰੂ ਜਹਾਜ। ਹਮਾਰੇ ਸ੍ਰੀ ਗੁਰ ਗੋਬਿੰਦ ਸਿੰਘ ਜੀ ਸੰਸਾਰ ਸਿੰਧ ਤਾਰਣੇ ਸੇ ਪੁਲ"। ਪੁਨਾ ਕਥਾ ਕਰਨ ਲਗੇ। ਹੇ ਭਾਈ, ਸਹਾਈ ਸਿੰਘ ਜੀ। ਫੇਰ ਹੁਕਮ ਹੋਇਆ ਗੁਰ ਦੇਵ ਜੀ ਕਾ ਜੋ ਇਸ ਕੇ ਕਾਂਧੇ ਪਰ ਰਾਮ ਜੰਗਾ ਧਰਾਇ ਦੇਵੋ, ਹੇ ਭਾਈ। ਤਬ ਸਿੰਘਾ ਨੇ ਮੇਰੇ ਕਾਂਧੇ ਪਰ ਰਾਮ ਜੰਗਾਧਰਿਆ। ਰਖਣ ਸਾਥਹੀ ਮੈਨੂੰ ਤ੍ਰਿਲੋਕੀ ਕੀ ਗਤਾਮਲ ਖਬਰ ਪਏ ਗਈ। ਜੋ ਕ੍ਰਿਯਾ ਜੋ ਵਾਚੂ ਰੂਪ ਸੀ ਸੋ ਸਭੀ ਅਸਤ ਰੂਪ ਧੂਏ ਕੇ ਧਉਲਵਤ ਜਾਨੀ ਸਰਬ ਦ੍ਰਿਸਾ। ਲੱਖ ਕਰ ਸਰਬ ਬ੍ਰਹਮ ਰੂਪ ਜਾਣ ਕਰੀ ਮੈਂ ਪਰਮ ਸਾਂਤਿ ਕਉ ਪ੍ਰਾਪਤਾ ਭਯਾ। ਪੁਨਾ ਮੈਨੂੰ ਸਾਥ ਲੈ ਕੇ ਜੁਧ ਜੀਤ ਕਰ ਪਹਾੜੀਆਂ ਨੂੰ ਮਾਰ ਕਰ ਭਜਾਇ ਦੀਆ। ਅਰ ਰਣਜੀਤ ਨਗਾਰਾ ਬਜਵਾਇ ਕਰ ਫਤੇ ਕਾ, ਮੰਗਲਾ ਚਾਰ ਸਹਤ ਘਰ ਆਵਤੇ ਭਏ, ਮੰਗਲ ਮੂਰਤੀ। ਜਿਨ ਕੇ ਦੇਖਿਆਂ ਸਰਬ ਮੰਗਲ ਕਲਿਆਨ ਪ੍ਰਾਪਤੀ ਹੋਤੇ ਹੈਂ। ਮੈ ਪਾਸ ਹੀ ਰਹਤਾ ਭਯਾ। ਸ੍ਰੀ ਹਜੂਰ ਕੋ ਦੇਖ ਦੇਖ ਕਰ ਗੁਰ ਮੂਰਤ ਕਉ ਤੇ ਬਚਨ ਸੁਣ ਸੁ ਮੈਂ ਪਾਸ ਹੀ ਰਹਤਾ ਭਯਾ। ਸ੍ਰੀ ਹਜੂਰ ਕੋ ਦੇਖ ਦੇਖ ਕਰ ਗੁਰ ਮੂਰਤ ਕਉ ਤੇ ਬਚਨ ਸੁਣ ਸੁਣ ਮੈ ਤਾਂ ਪਰਮਾਨੰਦ ਮੇ ਮਗਨ ਰਹਿਆ, ਅਠੇ ਪਹਿਰ। ਪੁਨਾ ਮੈਨੂੰ ਪਾਰਮ ਦੇਸ ਕੀ ਆਗਿਆ ਦੇਤੇ ਭਏ। ਮੈ ਬੇਨਤੀ ਕਰਤ ਭਯਾ। ਮੈਨੂੰ ਆਪ ਕੇ ਦਰਸਨ ਕੀ ਇਛਾ ਹੈ ਹੋਰ ਨਹੀਂ, ਹੇ ਭਗਵਨ। ਅਗੇ ਜੋ ਰਜਾਇ ਆਪ ਕੀ ਸੋ ਸਤ ਕੇ ਸੀਸ ਪਰ ਹੈ। ਹੁਕਮ ਹੋਇਆ ਕਰਤਾਰ ਪੁਰ ਕਾ ਅਸਾਡਾ ਦਰਸਨ ਗੁਰੂ ਗ੍ਰੰਥ ਜੀ ਕਾ ਦਰਸਨ ਪਰਤਖ ਪੁਨਾ ਬੇਨਤੀ ਕਰਤ ਭਯਾ ਜੋ ਹੁਕਮ ਹੋਵੇ ਤੌਂ ਮੈ ਭੀ ਸਿੰਘ ਰੂਪ ਹੋਵੇਂ, ਹੇ ਦੇਵ। ਬਚਨ ਹੋਇਆ ਇਹੁ ਤੋ ਅਸਾਡੀ ਖੇਡ ਹੈ। ਸੋ ਤੁਸੀਂ ਜਾਣਦੇ ਹੋ, ਹੇ ਭਾਈ। ਇਹੁ ਭੇਖ ਭੀ ਤਾਂ ਅਸਾਡਾ ਹੈ, ਅਸਾਂ ਹੀ ਰੂਪ ਧਾਰ ਕਰਿ ਬਨਾ ਹੈ। ਤਾਂ ਤੇ ਤੁਸੀਂ ਐਸੇ ਹੀ ਰਹੋ। ਕੰਠ ਕਰ ਕੇ ਜਪ, ਜਾਪ ਜੀ ਜਪੋ। ਐਸਾ ਕੋਈ ਤੀਬ੍ਰ ਸੰਕਲਪ ਨਹੀ ਸ੍ਰੀ ਅਕਾਲ ਪੁਰਖ ਕੇ ਹੁਕਮ ਸੇ ਸਹਿਜ ਸੁਭਾਇ ਹੋਇ ਸੋ ਹੋਇ ਖਾਲਸਾ ਪੰਥ ਕਾ ਤਾਂ ਤੇ ਤੁਸਾਂ ਨੂੰ ਵਿਛੋੜਦੇ ਹਾਂ, ਸਰੀਰ ਕਰ। ਜੋ ਨੇਤ ਕਰਤਾਰ ਦੀ ਤੁਸਾਡੇ ਦੁਆਰਉ ਜੀਆਂ ਕੇ ਕਲਿਆਨ ਦੀ ਰਚੀ ਹੈ। ਜੋ ਤੁਸੀ ਜਾਵੋ ਤਾਂ ਤਿਨ ਕਾ ਭਲਾ ਹੋਵੇ। ਪੁਨਾ ਅੰਨ ਉਦਕ ਭੀ ਤੁਸਾਡਾ ਤਿਸ ਤਰਫ ਹੈ। ਜਬ ਮੈ ਹੁਕਮ ਪਾਇ ਕਰ ਇਸ ਤਰਫ ਆਵਤਾ ਭਯਾ, ਹੇ ਭਾਈ ਸਹਾਈ ਸਿੰਘ ਜੀ। ਮੇਰੇ ਮਿਲਣੇ ਕੀ ਜੋ ਭਈ ਸੋ ਮੈ ਕਹ ਦੀਨੀ ਹੈ।

ਆਪ ਕੇ ਪ੍ਰਸਨ ਸੇ। ਪੁਨਾ ਸਹਿਜ ਸੁਭਾਇ ਰਣ ਲੀਲਾ ਕਰ ਕੇ, ਸੰਤ ਦੋਖੀਆ ਕਉ ਮਾਰ ਕਰ, ਸ੍ਰੀ ਸਤਿ ਗੁਰ ਜੀ ਰਣ ਜੀਤ ਅਰ ਰਣ ਛੋੜਆ ਜੀ ਅਨੰਤ ਜਿਸ ਕੇ ਨਾਮ ਹੈਂ। ਐਸੇ ਅਨੰਦ ਸਕਤ ਰੂਪ ਸ੍ਰੀ ਗੁਰ ਦੇਵ ਜੀ ਗੁਦਾਵਰੀ ਜੀ ਕੇ ਕੰਠੇ ਦਖਣ ਤਰਫ ਤਹਾਂ ਜਾਇ ਬੈਠੇ, ਜੋ ਸਤਿ ਜੁਗ ਕਾ ਅਪਨਾ ਅਸਥਾਨ ਸੀ ਪੁਨਾ ਰਾਖਸਾਂ ਨੇ ਦਬਾਇ ਲੀਆ ਸੀ। ਕਬ, ਜਬ ਸ੍ਰੀ ਸਵਾਮੀ ਜੀ ਸੁਮੇਰ ਪਰਬਤ, ਸ੍ਰੀ ਹੇਮ ਕੁੰਠ ਸਾਹਿਬ ਪਰਬਤ ਮੇ ਜਾਏ ਕਰ ਤਪਸਿਆ ਕਰੀ। ਸ੍ਰੀ ਅਕਾਲ ਪੁਰਖ ਕਾ ਦਰਸਨ ਭੀ ਪਾਇਆ। ਦਵੈਤੇ ਏਕ ਰੂਪ ਹੋਇ ਗਏ। ਪੁਨਾ ਪੀਛੇ ਸੋ ਆਸਰਮ ਰੀਤਾਂ ਦੇਖ ਕਰ ਯਮਨ ਲੋਕ ਅਪਨਾ ਕਰ ਲੇਤੇ ਭਏ। ਸੋ ਪੂਰਬ ਆਸ੍ਰਮ ਸਮਝ ਕਰ ਨੀਸਾਨੀ ਆਪ ਦੇ ਕਰ ਚੌਕੀ ਪਾਦਕਾ ਮਾਲਾ ਝੋਲੀ ਚਮਟਾ ਆਦੀ ਸੋ ਯਮਨ ਹਟ ਪਤਾ ਲੇ ਕਰ ਪ੍ਰਸੰਨ ਹੋਇਆ। ਤਬ ਅਸਥਾਨ ਤਿਆਗ ਜਾਤੇ ਭਏ, ਗੁਰਾਂ ਆਗੇ ਝੂਠੇ ਜੋ ਭਏ। ਕੈਸੇ, ਜੈਸੇ ਸੱਤ ਅਗੇ ਝੂਠ ਨਹੀਂ ਇਸਥਿਤੀ ਕਉ ਪਾਵਤਾ, ਪੁਨਾ ਭਾਨੂੰ ਆਗੇ ਤਿਮਰ। ਤਥਾ ਸੋ ਲਜਾਇਮਾਨ ਹੋ ਕਰ ਤਿਆਗ ਜਾਤੇ ਭਏ। ਇਸ ਰੀਤ ਰਾਖਸਾਂ ਤੇ ਛੀਨ ਕਰ ਪੁਨਾ ਆਪ੍ਰ ਪ੍ਰਕਾਸਮਾਨ ਕਰਤੇ ਭਏ, ਜਗਤ ਜੀਵ ਤਾਰਨੇ ਕਾਰਨੇ। ਇਤਿ ਸ੍ਰੀ ਹਰਿ ਭਗਤਿ ਪ੍ਰੇਮ ਪ੍ਰਕਾਸ ਗ੍ਰਿੰਥੇ ਪੂਰਬਾਰਧ ਸ੍ਰੀ ਅਬਚਨ ਨਗਰ ਪ੍ਰਸੰਗ ਬਰਨਨੰ ਉਨਤਾਲੀਸਮੋ ਧਿਯਾਯਾ। ੩੯ । ਤਹਾਂ ਪ੍ਰਾਤ ਕਾਲ ਸ੍ਰੀ ਸਤਿਗੁਰ ਦੇਵ ਜੀ ਹਜ਼ੂਰ ਬੜਾ ਦੀਵਾਨ , ਸਿੰਘ ਸਭਾ ਲਾਗਤੀ ਹੈ। ਅਰ ਦੇਸਾਂ ਦੇਸਾਂ ਕੀਆਂ ਸੰਗਤਾਂ ਲਬਾਣੇ ਆਦੀ ਆਵਤੇ ਹੈ। ਤੇ ਅਨੰਤ ਪ੍ਰਕਾਰ ਕੀਆਂ ਅਕੋਰਾਂ ਅਰਪਨ ਕਰਤੇਂ ਹੈਂ। ਸ੍ਰੀ ਸਤਿਗੁਰ ਦੇਵ ਜੀ ਆਗੇ। ਪੁਨਾ ਨਿਕਟ ਜਸ ਸਿੰਘ ਆਵਤਾ ਹੈ ਸਭਾ ਮੇ ਤਿਸ ਸਮੇ ਜੋ ਹਜ਼ੂਰ ਕਾ ਹੁਕਮ ਹੋਦਾ ਹੈ ਸੋ ਸੋ ਕਾਰ, ਸੋ ਸਿਖ ਕਰਤਾ ਹੈ,ਸਤਿ ਭਾਵਨਾ ਸਹਿਤ। ਜਾਂ ਤੇ ਸਰਬ ਸੁਖਾਂ ਕੀ ਖਾਨ ਪੁਨਾ ਅਪਨਾ ਭੀ ਸਾਹਿਬ ਸ੍ਰੀ ਗੁਰ ਦੇਵ ਜੀ ਕੀ ਆਗਿਯਾ ਕਾ ਪ੍ਰਮਾਨ ਕਰਨਾ ਹੀ ਹੈ। ਇਹੁ ਗੁਰ ਸਿਖਾਂ ਕਾ ਨਿਸਚਾ ਹੈ। ਅਨੰਤ ਸਿੰਘ ਸਸਤ੍ਰਧਾਰੀ ਔਰ ਅਨੰਤ ਸੰਤ ਸਾਧ, ਲਖਮੀ, ਰਾਜ, ਪਰਜਾ ਆਇ ਨਿਵਾਸ ਕਰਤੇ ਭਏ ਸ੍ਰੀ ਗੁਰ ਜੀ ਕੇ ਆਸ੍ਰਿਤ। ਕੈਸੇ, ਜੈਸੇ ਚੰਦ੍ਰਮਾਂ ਕੀ ਚਾਂਦਨੀ ਅਰ ਸੀਤਲਤਾ ਚੰਦਹੀ ਕੇ ਆਸਰੇ ਹੋਤੀ ਹੈ। ਜੈਸੇ ਸੂਰਜ ਦੇ ਧੁਪ ਆਸਰੇ ਹੋਤੀ ਹੈ ਤੈਸੇ ਸਰਬ ਸੂਖ ਮੁਕਤੀ ਭੁਗਤੀ ਆਦ ਗੁਰਾਂ ਦੇ ਆਸਰੇ ਹੈ। ਅਠੇ ਪਹਿਰ ਲਾਂਗਰੀ ਲੰਗਰ ਕਰ ਕਰ ਅਰਥੀਓਂ ਪੰਗਤੋਂ ਲਗਾਇ ਕਰ ਤਿਨੋ ਆਗੇ ਪ੍ਰਸੰਨਤਾ ਸਹਿਤ ਛਤੀਹ ਪਕਾਰ ਕੇ ਭੋਜਨ ਪਰੋਸ ਜਾਤੇ ਹੈਂ। ਸਿੰਘ ਸਭਾ ਮੇਂ ਜਬ ਸਿੰਘ ਆਵਤਾ ਹੈ। ਜੋ ਗੁਰੂ ਕਾ ਹੁਕਮ ਹੋਵੇ ਤੋ ਬੈਠੇ ਅਨਥਾ ਨਹੀਂ ਬੈਠਤਾ। ਹਾਥ ਜੋੜ ਕਰ ਖੜਾ ਰਹਿਤਾ ਹੈ। ਏਕ ਸਮੇ ਸ੍ਰੀ ਗੁਰ ਦੇਵ ਜੀ ਸਿੰਘਾਂ ਦੀ ਸਭਾਮੇ ਬੈਠੇ ਹੈ ਸਿੰਘਾਸਨ ਪਰ। ਕੈਸੇ ਜੈਸੇ ਇੰਦ੍ਰ ਇੰਦ੍ਰਾਸਣ ਪਰ ਬੈਠਾ ਹੋਵੇ ਦੇਵ ਸਭਾ ਮੇਂ। ਸੀਸ ਪਰ ਚਮਰ ਚਾਰੂ ਚਲ ਰਹਾ ਹੈ। ਤੇ ਛਤ੍ਰ ਪਤ੍ਰ ਸੀਸ ਪਰ ਇਸਥਿਤ ਹੈ। ਤਿਸ ਕਾਲ ਸੋ ਜੁਗਲ ਸਿਖ ਆਇ ਕਰ ਮਸਤਕ ਟੇਕ ਕੇ , ਸ੍ਰੀ ਵਾਹਿਗੁਰੂ ਜੀ ਕੀ ਫਤਹ ਕਾ ਜਯਕਾਰਾ ਬੁਲਾਏ ਕਰ, ਪੁਨਾ ਕਰ ਜੋਰ ਕਰ ਸੁਆਮੀ ਆਗੇ ਠਾਂਡੇ ਹੋ ਰਹੇ। ਕੈਸੇ, ਜੈਸੇ ਸ੍ਰੀ ਰਾਮ ਚੰਦ੍ਰ ਜੀ ਆਗੇ ਅੰਗਦ ਹਨੂਮਾਨ ਹੀ ਮਾਨੋ। ਤਬ ਸੋ ਹਾਥ

ਜੋਰ ਕਰ ਕਹਤ ਭਏ। ਹੇ ਸਚੇ ਪਾਤਿਸਾਹੁ, ਸਰਬ ਸਕਤੀ ਮਾਨ ਜੀ, ਅਸਾਡੇ ਕਹੇ ਤੇ ਪ੍ਰਥਮ ਹੀ ਜੋ ਕਿਛ ਕਰਣੇ ਜੋਗ ਹੈ ਸੋ ਤੁਸੀਂ ਕਰ ਰਹੇ ਹੋ ਕਿਯਾ ਅਣਮੰਗਿਆ ਦਾਨ ਸਰਬ ਜੀਆਂ ਕੋ ਦੇ ਰਹੇ ਹੋ, ਹੇ ਪ੍ਰਭੋ। ਜੋ ਹੁਕਮ ਹੋਵੈ ਤਾਂ ਇਕ ਬੇਨਤੀ ਇਹੁ ਜੋਰ ਕਰੇ, ਸ੍ਰੀ ਸੁਕਾਰ ਆਗੇ। ਤਾਂ ਹੁਕਮ ਹੋਇਆ, ਜੋ ਕਹਿਣਾ ਹੈ ਸੋ ਨਿਸੰਕ ਕਹ ਦੇਓ, ਮਤ ਭੈ ਕਰੋ, ਹੇ ਗੁਰੂ ਕੇ ਪਿਆਰਿਓ। ਸੋ ਕਹਤ ਭਏ: ਜੀ ਗਰੀਬ ਨਿਵਾਜ, ਯਮਨ ਦੇਸ ਪਸਚਮ ਮੇਂ ਯਮਨੋ ਲੋਕਾਂ ਕਾ ਬਹੁਤ ਜੋਰ ਹੈ। ਤੇ ਵੈਰ ਮਾਤ੍ਰ ਤਾਂ ਸਭ ਹਿਦੂ ਸਾਥ ਹੈ, ਤਿਨ ਕਾ। ਤਿਸ ਪਰ ਹਮਾਰੇ ਸਾਥ ਪਹੁੰਚ ਕਰ ਕਰਤੇ ਹੈਂ, ਸਿਘ ਜਾਣ ਕਰ। ਆਗੇ ਜੋ ਹੁਕਮ ਸੋ ਅਸਾਡੇ ਸੀਤ ਪਰ, ਹੇ ਅਜਾਨ ਬਾਹੁ। ਤਾਂ ਸ੍ਰੀ ਸਤਿਗੁਰ ਸੁਆਮੀ ਕਹਤ ਭਏ ਤੁਸਾਡੇ ਅੰਗ ਸੰਗ ਸਰਬ ਨਿਵਾਸੀ ਸ੍ਰੀ ਅਕਾਲ ਪੁਰਖ ਸਰਬ ਸਮਰਥ ਹੈ, ਹੇ ਭਾਈ; ਤੁਸੀਂ ਨਿਸੰਕ ਜਾਵੋ ਸਭ ਤੁਮਾਰੀ ਪਰਜਾ ਹੈ। ਤਬ ਗੁਰੂ ਪਗ ਬੰਧਨ, ਜੋ ਅਘ ਕੰਦਨ ਹੈ, ਸੋ ਕਰ ਕੇ ਪੁਨਾ ਖਾਲਸੇ ਕਉ ਸਭੀ ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤੇ ਬੋਲ ਬੁਲਾਇ ਕਰ ਪਸਚਮ ਭਵਨ ਕੋ ਗਵਨ ਕਰਤੇ ਭਏ। ਗੁਰ ਆਸ਼੍ਰਮ ਤੇ ਕੈਸੇ ਨਿਕਸੇ ਜੈਸੇ ਖੀਰ ਸਿੰਧ ਸੇ ਜੀਵਾ ਕੇ ਪਾਨ ਹੇਤ ਖੀਰ ਕੀ ਨਦੀ ਨਿਕਸੇ ਤਥਾ ਸੋ ਗੁਰੂ ਗੁਨ ਪਾਵਤੇ। ਐਸੇ ਹੀ ਅਨੇਕ ਸਿਖਿਆ ਲੀਏ ਜੀਵਾਂ ਕੇ ਕਈ ਤਰਫ ਭੇਜੇ ਹੈਂ ਸਿੰਘ। ਸੋ ਉਨ ਕੀ ਕਥਾ ਕੌਨ ਕਹੇ; ਜੋ ਦੋ ਸਿਖ ਪ੍ਰਿਥਮ ਭੇਜੇ ਹੈਂ ਸੋ ਦੋ ਨਗਰਾਂ ਕੀ ਕਥਾ ਜੋ ਮੈ ਬਡਿਆਂ ਸੇ ਸੁਨੀ ਗੁਨੀ ਹੈ, ਸੋ ਕਹਤਾ ਹੋਂ, ਜੋ ਗੁਰੂ ਕਹਾਵਤਾ ਹੈ। ਸੋ ਚਲਤੇ ਚਲਤੇ ਸਾਹੀਵਾਲ ਨਗਰ ਬੀਚ ਜਾਇ ਪਰਵੇਸ ਕਰਤੇ ਭਏ। ਮਾਨੋ ਗਿਆਨ ਵੈਰਾਗ ਮੂਰਤੀ ਧਾਰ ਕਰ ਸੋ ਚਲੇ ਹੈਂ, ਹਰਿ ਇਛਾ ਸੇ। ਤਬ ਏਕ ਨਿਰਗਮ ਅਸਥਾਨ ਦੇਖਾ। ਤਹਾਂ ਗੋਹੇ ਕੀ ਮਲੀ ਕਾ ਢੇਰ ਲਗ ਰਹਾ ਹੈ। ਤਿਸ ਨੂੰ ਸਫਾ ਕਰ ਕੇ ਆਸਨ ਤਹਾਂ ਵਿਛਾਇ ਕਰ ਪੋਥੀ ਦਸਮ ਸ੍ਰੀ ਪੜਨ ਲਗ ਗਏ। ਤੇ ਬਾਹਰੂ ਦਾਤਨ ਲਿਆਇ ਕਰ ਰਖ ਦੇਤੇ ਭਏ। ਪੁਨਾ ਏਕ ਕਲਮ ਭੀ ਤਹਾਂ ਭਰ ਕਰ ਧਰ ਦੀਆ। ਜਲ ਅਰਥੀਉ। ਕੋ ਜਲ ਦੇਨਾ ਤੇ ਦਾਤਨ ਦੇਵਹਿ ਪੁਨਾ ਪੋਥੀ ਸੁਨਾਵਹਿ ਤੇ ਮਿਠਾ ਬੋਲਹਿ ਅਰ ਨਾਮ ਕਾ ਸਿਮਰਨ ਕਰਹਿ ਤੇ ਸੰਤੋਖ ਸਾਥ ਬੈਠੇ ਰਹੇ। ਅਨੇਕ ਲੋਗ ਭੀ ਆਵਨੇ ਲਗੇ, ਪ੍ਰੇਮ ਨੇਮ ਕਰ। ਤਬ ਸਾਹੀਵਾਲ ਕਾ ਬਲੋਚ ਸਰਦਾਰ ਥਾ ਕਿਸੀ ਤਰਫ ਜੁਧ ਕਉ ਚਲਿਆ ਸੀ। ਸੋ ਤਿਸੀ ਮਾਰਗ ਮੋ ਆਇ ਨਿਕਸਿਆ। ਸੋ ਦੇਖ ਕਰ ਪੜਤਿਆਂ ਸੁਣਤਿਆਂ ਕਉ ਸਲਾਮ ਕਰਤਾ ਭਯਾ ਤੇ ਕਹਤ ਭਯਾ ਜੀ ਮੇਰੇ ਪਰ ਮਹਰਬਾਨਗੀ ਕਰਨੀ ਜੋ ਮੇਰੀ ਜੀਤ ਹੋਵੈ ਸਰੀਕਾਂ ਭਾਈਆਂ ਸੇ। ਸੋ ਕਹਤ ਭਏ ਗੁਰ ਸਿਖ: ਜਾਹਿ ਤੇਰੀ ਗੁਰੂ ਕੇ ਹੁਕਮ ਸੇ ਜੀਤ ਹੋਵੈਗੀ। ਤਬ ਸੋ ਸਰਦਾਰ ਜੀਤ ਕਰ ਪੁਨਾ ਉਸੀ ਮਾਰਗ ਮੋ ਆਇ ਨਿਕਸਿਆ। ਤਾਂ ਦੇਖ ਕਰ ਤੇ ਬਾਜ ਤੇ ਉਤਰ ਕਰ ਨਿਕਟਿ ਆਇ ਕਰ ਹਾਥ ਜੋਰ ਕੇ ਸਲਾਮ ਕੀਆ। ਪੁਨਾ ਬੈਠ ਕਰ ਸਰਧਾ ਸੇ ਕਹਤ ਭਯਾ, ਜੋ ਮੇਹਰਬਾਨ ਜੀ, ਆਪ ਕੋਈ ਜਗਾ ਲੈ ਲੀਜੈ ਜੀ। ਮੈਥੋਂ ਕੋਈ ਚੰਗੀ ਹਵੇਲੀ ਲੈ ਤੁਸੀਂ, ਉਹਾਂ ਚਲ ਨਿਵਾਸ ਕਰੋ। ਤਾਂ ਗੁਰ ਸਿਖਾਂ ਕਹਿਆ ਜੋ ਹੇ ਨਰ ਪਤ ਕੋਠਾ ਹੈ ਪਰ ਪਰਨਾਲਾ ਨਹੀਂ ਜਿਸ ਕੋ। ਸੋ ਕੋਠਾ ਗਿਰ ਪਰਤਾ ਹੈ। ਤੇ ਜਿਸ ਕੋ ਪਰਨਾਲਾ ਹੋਤਾ ਹੈ ਸੋ ਬਚਾ ਰਹਿਤਾ ਹੈ। ਸੋ ਪਰਨਾਲੇ ਵਤ ਧਰਮ ਸਾਲਾ ਹੈ

Bhai Mohkam Singh
Bhai Hari Singh

ਜਾਂ ਤੇ ਨਗਰ ਰੂਪੀ ਕੋਠੇ ਰਖਿਆ ਕਰਨ ਕੋ ਪਰਨਾਲਾ ਹੈ! ਸੋ ਨਰਪਤ ਹਾਥ ਜੋਰ ਕਰ ਕਹਤ ਭਯਾ।
ਹੇ ਮੇਹਰਬਾਨ ਜੀ, ਜੋ ਹਵੇਲੀ ਮਕਾਨ ਬੀਚ ਨਗਰ ਕੇ ਆਪ ਪਸੰਦ ਕਰੋ ਸੋਈ ਲੇਵੋ ਜੀ, ਤੇ ਆਪ
ਧਰਮ ਸਾਲ ਬਨਵਾਵੋ। ਤਾਂ ਗੁਰ ਸਿਖ ਕਹਤ ਭਏ ਜੋ ਏਹੀਲੰਗਾ ਹੋ ਜਾਵੇਗਾ, ਸ੍ਰੀ ਭਗਵੰਤ ਕੇ
ਨਾਮ ਜਪਣੇ ਕਰ। ਤਬ ਨਰੇਸ ਕਹਤ ਭਯਾ, ਜੋ ਆਪ ਦੀ ਰਜਾਇ, ਸੋ ਵਾਹੁ ਵਾਹੁ। ਤਾਂ ਉਹੀ
ਸਥਾਨ ਧਰਮਸਾਲ ਬਣਤੀ ਭਈ, ਖਾਲਸੇ ਕੀ ਸਰਬਤੀ, ਪੰਚਾਇਤੀ। ਆਗੇ ਕੋਊ ਨ ਥੀ ਪ੍ਰਿਥਮ ਸੋਊ
ਹੋਤੀ ਭਈ। ਤਿਨਾ ਗੁਰ ਸਿਖਾਂ ਕੇ ਪ੍ਰਤਾਪ ਕਰ ਅਬ ਤਕ ਜਹਾਂ ਰੀਤੀ ਹੈ ਸਬਦ ਦੇ ਕੀਰਤਨ ਕਾ
ਪ੍ਰਚਾਰ ਬਹੁਤ ਕਰ ਹੋਤਾ ਭਯਾ। ਤਬ ਸਬਦ ਕੇ ਪ੍ਰਤਾਪ ਕਰ ਬਹੁਤ ਸਾਧ ਸੰਗਤ ਹੋਤੀ ਭਈ।
ਤਿਨਾ ਗੁਰ ਸਿਖਾਂ ਕੇ ਭਾਵ ਕਰ ਕਥਾ ਕੀਰਤਨ ਕੀ ਅਬ ਤਕ ਜਹਾਂ ਰੀਤੀ ਹੈ। ਸੁਦਰਸਤਾ ਦੇਵੀਏ
ਜਿਸ ਕੇ ਸ੍ਰੀ ਸੁਧਾਸਰ ਸ੍ਰੀ ਦਰਬਾਰ ਸਾਹਿਬ ਜੀ ਕੀ। ਆਸਾ ਕੀ ਵਾਰ ਕਾ ਨਿਰੰਤਰ ਗਾਇਨ
ਹੋਨਾ ਇਤਿਆਦਿਕ ਰੀਤੇ ਸੇ। ਅਰ ਸ੍ਰੀ ਗੁਰੂ ਬ੍ਰਿਧ ਰੂਪ ਹੀ ਗੁਰੂ ਰਾਮ ਦਾਸ ਜੀ ਹੈਂ। ਪੁਨਾ
ਪੀਛੇ ਸ੍ਰੀ ਭਾਈ ਦੁਖ ਭੰਜਨ ਸਾਹਿਬ ਜੀ ਪਰ ਉਪਕਾਰੀ ਧਨਮੁਖ ਦਰਬਾਰੀ ਸੋ ਨਾਮ ਕੇ
ਪ੍ਰਤਾਪ ਗੁਰੂ ਕੇ ਪਿਆਰਿਆਂ ਕੇ ਹਾਥ ਕੀ ਨੀਵ ਧਰੀ ਭਈ ਤਿਸ ਧਰਾ ਮੇ ਅਬ ਤੀਕ ਅਧਿਕ ਸੇ
ਅਧਿਕ ਖਾਲਸੇ ਕੀ ਧਰਮ ਸਾਲਾ ਕਾ ਪ੍ਰਤਾਪ ਹੋਤਾ ਹੈ। ਜੈਸੇ ਗੁਰੂ ਪੂਰੇ ਕਾ ਬਚਨ ਹੈ।
"ਅਬਚਲ ਨੀਵ ਧਰੀ ਗੁਰ ਨਾਨਕ ਨਿਤ ਨਿਤ ਚੜੈ ਸਵਾਈ"। ਬ੍ਰਿਖ ਕਾਰੋ ਵਾਹੁ।
ਇਹ ਪ੍ਰਿਸੰਗ ਪ੍ਰੌਢ ਜਨੋ ਕੇ ਮੁਖ ਵਾਕ ਸੁਨ ਕਰ ਮੈਨੇ ਲਿਖਾ ਹੈ ਸੁਤੇ, ਇਹ ਦਾਸ ਨੇ ਕਲਪਣਾ ਨਹੀਂ
ਕਰੀ। ਜੇ ਕਰ ਔਰ ਪ੍ਰਕਾਰ ਸੇ ਸੁਨਾ ਹੋਵੇ ਔਰ ਪ੍ਰੌਢ ਜਨੋ ਗੁਰ ਮੁਖੋ ਸਿਖੋ ਤੇ, ਤੌ ਭੀ ਵਾਹ ਵਾਹ,
ਪ੍ਰਵਾਨ ਮੇਰੇ, ਸੀਸ ਪਰ। ਸਾਖੀ। ਤਬ ਸੋਈ ਸਿਖ ਜੁਗਲ ਗੁਰ ਭਾਈ ਮੁਹਕਮ ਸਿੰਘ
ਤੇ ਹਰੀ ਸਿੰਘ ਕਾਬਲ ਸੇ ਭੀ ਦੂਰ ਚਲੇ ਗਏ। ਤਬ ਏਕ ਨਗਰ ਸੇ ਕੋਸ ਭਰ ਦੂਰ ਜਲਾਸੇ
ਹੈਸੀ, ਤਹਾਂ ਇਸਨਾਨ ਆਦਿ ਕ੍ਰਿਆ ਕਰ ਗੁਰਬਾਣੀ ਪਠ ਕਰ ਪੁਨਾ ਭਜਨਾਨੰਦ ਮੇ ਮਗਨ ਹੂਏ
ਨਿਰਵਿਕਲਪ ਸਮਾਧੀ ਤਿਨਕੀ ਜੁੜੀ ਹੈ ਤੇਲ ਧਾਰਾਵਤ, ਮਨ ਬੁਧ ਚਿਤ ਹੰਕਾਰ ਬ੍ਰਿਤੀਆਂ ਸਹਤ
ਅਪਨੇ ਸੁਭਾ ਤੇਂ ਰਹਤ ਹੂਏ ਸਤਿਗੁਰ ਪ੍ਰਸਾਦਿ। ਤਬ ਦੋ ਬਾਮਨ ਆਵਤੇ ਭਏ। ਸੋ ਕੈਸੇ ਹੈਂ
ਹਾਥੋਂ ਮੇ ਜਿਨ ਕੇ ਤਰਵਾਰ ਹੈ। ਸੋ ਦੇਖ ਕਰ ਹਿੰਦ ਬਿਦੇਸੀ, ਪੁਨਾ ਸਿੰਘ, ਸੋ ਰਾਖਸ ਕੋਪਵੰਤ
ਹੋਤੇ ਭਏ, ਕਿਸੀ ਕਾਰਨ। ਸਰਪ ਤੇ ਰਾਖਸ ਪੁਨਾ ਸੀਤ ਦੋਖੀ ਇਨ ਕਾ ਕਾਰਣ ਕੋਪ ਕਾ ਕੌਨ
ਕਹੀਐ। ਸੁਤੇ ਇਨ ਕਾ ਸੁਭਾਵ ਹੀ ਹੈ ਮਾਰਣਾ, ਜਾਰਣਾ। ਤਬ ਦੋਵੇ ਖੰਡੇ ਖਿਚ ਕਰ
ਊਚੇ ਹਾਥ ਮਾਰਨ ਲੀਏ ਗੁਰ ਸਿਖਾਂ ਕੇ ਹਾਥ ਊਪਰ ਕਰਤੇ ਭਏ ਜਬ, ਤਬ ਦੋਨੋ ਕੇ ਦੋਨੋ ਹਾਥ ਖੁਸਕ
ਕਾਸਟਵਤ ਹੋ ਕੇ ਖੜੇ ਕੇ ਖੜੇ ਹੀ ਰਹਿ ਗਏ। ਸੋ ਮੇਰੇ ਮਨ ਇਹੁ ਉਪਮਾ ਆਈ ਹੈ
[illegible] ਮੇ ਜੋ ਤਰਵਾਰਾਂ ਉਚੀ ਪੜੀ ਪਰਕਾਸੇ ਹੈ ਮਾਨੋ ਗੁਰ ਸਿਖਾਂ ਕੇ ਜਸ ਕੀ ਧੁਜਾ
ਅਕਾਸ ਮੇ ਜੁਗਨ ਪਰਕਾਸਮਾਨ ਹੋ ਰਹੀਆਂ ਹੈ। ਅਥਵਾ ਭਗਵਤੀ ਕੀ ਰਸਨਾ ਰਾਖਸੋਂ ਕੇ ਹਾਥੋ ਸੇ
ਨਿਕਸ ਕਰ ਚਲੀ ਹੈ ਅਕਾਸ ਮਾਰਗ ਦੁਆਰਿਓ, ਬ੍ਰਹਮ ਲੋਕ ਕਉ। ਸੇ ਮਤਿ ਮੰਦ ਮੂਢ ਅਭਾਗ

ਭਾਈ ਮਹਰਮ ਸਿੰਘ
ਤੇ ਭਾਈ ਸ੍ਰੀ ਸਿੰਘ

ਦੇਖੀ ਅਪਨਾ ਕੀਤਾ ਪਾਇ ਕਰ ਲਗੇ ਪਸ਼ਚਾਤਾਪ ਕਰਨੇ। ਲਗੇ ਮੁਖ ਸੇ ਘਿਘਾਵਣ ਸਿਖਾਂ ਕੋ ਕਹੇ ਰਹੇ ਪਰ ਤਿਨ ਕੀ ਸਮਾਧੀ ਹੀ ਨ ਖੁਲੀ। ਤਬ ਮੰਨੇ ਨੀਰ ਅਪਨੀ ਨੀਚਤਾ ਸਹਤ ਨਗਰ ਕੋ ਦੌੜ ਜਾਵਤੇ ਭਏ। ਤਬ ਨਗਰਵਾਸੀ ਲੋਕ ਮਹਾਜਨ ਔਰ ਪੁਨਾ ਰਾਜਾ ਭੀ ਤਿਨ ਕੀ ਬਾਤ ਸੁਨ ਕਰ ਕੁਚਾਲੀਊਂ ਕੀ ਸਭ ਨਗਰੀ ਭੈ ਭੀਤ ਹੋ ਕਰ ਪੁਨਾ ਸਭੀ ਮਿਲ ਕਰ ਭੇਟਾ ਲੇ ਕਰ ਤਿਨਾ ਗੁਰਸਿਖਾਂ ਕੀ ਸਰਨੀ ਆਇ ਪਏ। ਦਰਸਨ ਕਰ ਸਭੀ ਪ੍ਰਸਨਮਾਨ ਹੂਏ। ਤਿਨਾਂ ਨੀਰਾਂ ਕੂ ਲਗੇ ਫਿਟ ਫਿਟ ਕਹਨੇ। ਜੋ ਐਸੇ ਪਰਮੇਸਰ ਕੇ ਪਿਆਰੇ ਅਉਲੀਆਇ ਤਿਨਾ ਕੂ ਤਰਵਾਰਾਂ ਖਿਚ ਲੀਆਂ, ਲਖ ਲਾਣਤ ਹੈ ਤੁਸਾਂ ਨੂੰ। ਫੇਰ ਪ੍ਰਸਾਦਿ ਭੇਟਾ ਧਰ ਕਰ ਰਾਜਾ ਪਰਜਾ ਮਸਤਕ ਟੇਕ ਕਰ ਗਰ ਮੇ ਅੰਚਰਾ ਪਾਇਆ ਹੈ ਅਪਨੇ। ਸੋ .. ਕਹਤ ਭਏ ਬੇਨਤੀ ਗੁਰ ਸਿਖੋਂ ਆਗੇ। ਅਜੇ ਉਨ ਕੀ ਸਮਾਧ ਹੀ ਲਗੀ ਹੋਈ ਹੈ ਐ ਮਿਹਰਬਾਨ ਜੀ, ਐ ਖਤਾ ਕੇ ਬਖਸਿੰਦ ਜੀ, ਐ ਅਉਲੀਆਉ ਜੀ, ਐ ਪਰਮੇਸਰ ਕੀ ਜਾਤ ਜੀ, ਇਨਾਂ ਪਾਪੀਉ ਪਰ ਮਿਹਰਬਾਨਗੀ ਕਰੀਏ ਜੀ। ਇਨ ਕੋ ਬਖਸੋ ਅਰ ਅਸਾਂ ਨੂੰ ਦੀਦਾਰ ਦੇਹੋ, ਅਪਨੀ ਚਸ਼ਮਾ ਖੋਲਕਰ। ਐਸੀਆਂ ਚਸ਼ਮਾ ਹੈ ਜੋ ਆਬਹੁਯਾਤ ਕਰ ਪੂਰਨ ਹੈ। ਕਿਆ ਜਿਸ ਕੋ ਦੇਖੇ ਹੈ ਮਿਹਰਬਾਨਗੀ ਕਰ ਤਿਸਕੇ ਮਨ ਤਨ ਕੀ ਦੁਰੁਸਤੀ ਕਰ ਦੇਵੇ ਹੈ। ਤਾਂ ਤੇ ਤੁਸੀਂ ਆਖੇਂ ਖੋਲੋ ਜੀ। ਤਬ ਵਾਹਗੁਰੂ ਨਾਮ ਲੈ ਕਰ ਗੁਰਸਿਖ ਨੇਤ੍ਰ ਖੋਲਤੇ ਭਏ ਮਾਨੋ ਕਮਲ ਮੁੰਦੇ ਹੂਏ ਖਿੜੇ ਹੈਂ। ਤਾਂ ਰਾਜਾ ਪ੍ਰਤੀ ਕਹਤ ਭਏ: ਹੇ ਰਾਜਾ, ਜੇ ਕਰ ਤੈਨੇ ਆਪਨਾ ਰਾਜ ਰਖਨਾ ਹੈ ਤਾਂ ਫੇਰ ਕੋਈ ਕਿਸੀ ਪ੍ਰਦੇਸੀ ਕੋ, ਸੰਤ ਕੋ, ਸਾਧ ਕੋ, ਫਕੀਰ ਕੋ, ਗਰੀਬੋਂ ਕੋ, ਦੁਖਾਵੇ ਨਹੀ। ਭਾਂਵੇ ਕੋਊ ਕਿਥੇ ਹੋਵੇ। ਨਗਰ ਮੇ ਵਾ ਡਗਰੋ ਮੇ। ਇਹ ਜਲਤਲਾਕ ਲਿਖ ਦੇਹੁ ਅਪਨੀ ਹਥੀ ਜੇ ਕਰ ਤੋ ਤਾਂ ਇਹੁ ਬਖਸ਼ੇ ਜਾਤੇ ਹੈ, ਨਹੀਂ ਤੋ ਨਹੀ। ਤਬ ਰਾਜਾ ਅਪਨੀ ਹਥੀ ਲਿਖਿਆ ਭੀ ਤੇ ਨਗਰ ਵਾਸੀਓ ਸੇ ਲਿਖਵਾਇਆ ਭੀ। ਤਬ ਦੋਨੋ ਕੇ ਹਾਥ ਉਤਰਤੇ ਭਏ, ਜੈਸੇ ਸੇ ਤੈਸੇ ਹੀ ਭਏ; ਪੁਨਾਂ ਸੇ ਦੋਨੋ ਰਾਖਸ਼ ਭਾਵ ਤਿਆਗ ਕਰ ਗੁਰਸਿਖੋਂ ਕੇ ਮਰੀਦ ਹੂਏ। ਤਨਾ ਉਪਦੇਸ ਲੀਆ ਕਦਮਾ ਪਰ ਸੀਸ ਤਿਨਾ ਰਾਖਾਂ। ਤਬ ਦੇਖ ਕਰ ਰਾਜਾ ਗੁਰ ਸਿਖੋਂ ਕਾ ਤੇਜ ਪ੍ਰਤਾਪ ਅਸਚਰਜ ਮਨ ਭਯਾ, ਅਤਿ ਸੇ ਕਰ। ਤਾਂ ਹਾਥ ਜੋਰ ਕਰ ਕਹਤ ਭਯਾ। ਜੀ, ਨਗਰ ਚਲੀਏ ਜੀ। ਤਾਂ ਗੁਰਸਿਖ ਕਹਤ ਭਏ। ਜੋ ਧਰਮਸਾਲ ਬਨੇ ਤੋ ਹਮ ਚਲੈਂ, ਇਵੇ ਕੈਸੇ ਚਲੈਂ। ਬਨ ਮੇ ਹੀ ਰਹੈਂਗੇ। ਤਬ ਤਾਤ ਕਾਲ ਹੀ ਰਾਜਾ ਨੇ ਧਰਮਸਾਲ ਬਨਵਾਈ। ਜੈਸੇ ਗੁਰਸਿਖੋਂ ਆਗਿਆ ਕੀਤੀ ਤਥਾ ਸੋ ਮਾਸ ਅੰਦਰ ਹੀ ਤਹਾਂ ਧਰਮਸਾਲ ਮੇ ਬਡੇ ਉਤਸਵ ਸਹਿਤ ਆਇ ਨਿਵਾਸ ਕਰਤੇ ਭਏ। ਅਨੰਤ ਲੋਗ ਲਗਾਈ ਸਿਖ ਹੂਏ, ਰਾਜਾ ਭੀ ਮੁਰੀਦ ਹੂਆ। ਕਥਾ ਤੇ ਕੀਰਤਨ ਹੋਤਾ ਰਹੇ, ਭਜਨਾਨੰਦ; ਅਨੇਕਾ ਕੋ ਬਾਣੀ, ਮੰਤ੍ਰ, ਸ੍ਰੀ ਜਪਜੀ ਆਦਿ ਕੰਠ ਕਰਵਾਵਤੇ ਭਏ, ਤੇ ਗੁਰਸਿਖ। ਤੇ ਸੰਤਾਂ ਦੀ ਗਰੀਬਾਂ ਦੀ ਸੇਵਾ ਦੀ ਰੀਤ ਪ੍ਰੀਤ ਸਿਖਾਵਤੇ ਭਏ। ਅੰਨ ਕਰ, ਬਸਤ੍ਰ ਕਰ, ਜਲ ਕਰ, ਅਸਥਾਨ ਕਰ, ਮਾਰਗ ਕੇ ਚਲਨੇ ਵਾਰੇ ਤਹ ਆਇ ਸੁਖ ਪਾਵਤੇ ਹੈਂ ਤੇ ਕੋਈ ਨਹੀਂ ਕਿਸੀ ਕੋ ਦੁਖਾਵਤਾ। ਸਭੀ ਸੇਵਾ ਅਰ ਬੰਦਨਾ ਹੀ ਕਰਤੇ ਹੈਂ ਨਗਰਵਾਸੀ ਪਰਦੇਸੀਊਂ ਕੀ। ਪੁਨਾ ਸੋ ਅਸਥਾਨ ਭੀ ਕਿਸੀ ਸੁਭ ਅਧਿਕਾਰੀ ਕਉ ਸਉਪ ਦੀਆ।

40 # 40 Sikhs of Kabul. Abchal Nagar

40/41

ਆਪ ਦਪਾਰਥਾਂ ਤੇ ਨਿਰਲੇਖ ਹੈਂ, ਗੁਰ ਕ੍ਰਿਪਾ ਤੇ। ਇਸੀ ਪਰ ਗੁਰੂ ਕਥਨਿ। "ਮਮਤਾ
ਜਾਲ ਤੇ ਰਹੇ ਉਦਾਸਾ। ਪ੍ਰਣਵਤ ਨਾਨਕ ਹਮ ਤਾ ਕੇ ਦਾਸਾ"। ਇਸ ਪ੍ਰਕਾਰ ਅਨੰਤ
ਆਸ਼ਾਨੇ ਪਰ ਗੁਰਸਿਖੀ ਦ੍ਰਿੜਾਇ ਕਰ ਆਪ ਗੁਰੂ ਕੇ ਭਵਨ ਗਵਨ ਕਰਤੇ ਭਏ। ਪੁਨਾ
ਸੋ ਸਤਿਗੁਰ ਕੇ ਦਰਸਨ ਕੋ ਆਇ ਦਰਸਤੇ ਭਏ, ਸ੍ਰੀ ਅਬਚਲ ਨਗਰ, ਸ੍ਰੀ ਗੁਰੂ ਗੋਬਿੰਦ ਪੁਰੀ ਮੇ।
ਚਰਨ ਕਮਲਾਂ ਪਰ ਮਸਤਕ ਟੇਕ ਕਰ ਹੁਕਮ ਪਾਇ ਕਰ ਤਬ ਕੇ ਅਬ ਬੈਠਤੇ ਭਏ।
ਸ੍ਰੀ ਗੁਰ ਦੇਵ ਭਗਤ ਬਛਲ ਬੋਲਤੇ ਭਏ: ਹੇ ਭਾਈ ਗੁਰਮੁਖੋ, ਪ੍ਰਸੰਨ ਤਾਂ ਰਹੇ ਹੋ ਕਿਉ।
ਸੋ ਹਾਥ ਜੋਰ ਕਹਤ ਭਏ। ਹੇ ਪ੍ਰਭੋ ਜੋ ਪ੍ਰਸੰਨਤਾ ਸੁਖ ਹੈ ਸੋ ਸਭੀ ਤੇਰੇ ਧਿਆਨ ਮੇ ਹੈ।
ਪੁਨਾ ਤੇਰਾ ਨਾਮ ਦੇ ਸਿਮਰਨ ਮੇ ਹੈ, ਹੇ ਗੋਬਿੰਦ ਮੂਰਤੀ। ਸ: । ਇਤਿ ਸ੍ਰੀ ਭਗਤਿ ਪ੍ਰੇਮ
ਪ੍ਰਕਾਸ ਗ੍ਰੰਥੇ ਪੂਰਬਾਰਧੇ ਗੁਰ ਸਿਖਨ ਸਿਖੀ ਦ੍ਰਿੜਾਇਨ ਪ੍ਰਸੰਨ ਬਰਨਨੰ ਚਾਲੀਸਮੋ ਧਿਆਯ। ੪੦।
ਏਕ ਸਮੇ ਥੈਲੀ ਰੁਪਈਆਂ ਕੀ ਸ੍ਰੀ ਗੁਰੂ ਜੀ ਏਕ ਸਿਖ ਕੇ ਹਾਥ ਦੇਤੇ ਭਏ ਪੁਨਾ ਕਹਤ ਭਏ,
ਕਿਸੀ ਬਡੇ ਗਰੀਬ ਕੋ ਦੇ ਆਓ, ਹੇ ਭਾਈ ਜੋ ਬਹੁਤ ਅਰਥੀ ਹੋਵੇ। ਤਾਂ ਸੋ ਲੇ ਕਰ ਨਗਰ ਨਦੇੜ
ਬੀਚ ਜਾਇ ਤਹਾ ਪਹੁਚਾ, ਜਹਾਂ ਬਹੁਤੇਰੇ ਹਾਟੋ ਕੇ ਸਮਦਾਇ ਹੈਂ। ਤਬ ਏਕ ਬਾਜਰ ਸੇ
ਕੋਈਚਲਾ ਆਵਤਾ ਹੈ ਸ੍ਰੀ ਭਗਵਤ ਕਾ ਨਾਮ ਪੁਕਾਰਤਾ। ਜੋ ਮੈ ਅੰਧਲੇ ਆਜਿਤ ਮਸਕੀਨ ਕੋ
ਕੇਤੇ ਦਿਨ ਭੁਖਿਆਂ ਭਏ ਹੈਂ। ਤਾਂ ਤੇ ਮੇਰੇ ਭਾਇਓ ਭਗਵੰਤ ਅਰਥ ਕੋਈ ਮੇਰੇ ਤਾਂਈਦਾਨ ਦੇਵੇ
ਖਾਦਨ ਭੋਜਨ ਵਾ ਰੁਪਈਆਂ ਪੈਸੇ [illegible]। ਜੋ ਤਿਸ ਕਰ ਮੈ ਅਪਨਾ ਅਰਥ ਸਿਧ ਕਰ ਲੈਵੇਗਾ।
ਤਬ ਸੋ ਸਿਖ ਸੁਨ ਕਰ ਮਨ ਮੋਇਹੀ ਠੀਕ ਆਈ ਜੋ ਇਹੀਬਡਾ ਅਰਥੀ ਹੈ, ਇਸ ਅਰਥ ਕਾ
ਜਾਂ ਤੇ ਸ੍ਰੀ ਗੁਰ ਦੇਵ ਕਾ ਭੀ ਇਹੀ ਸਿਧਾਂਤ ਸੀ ਜੋ ਇਹੁ ਅਰਥ ਕਿਆ ਧੰਨ ਬਡੇ ਅਰਥੀ ਕੋ
ਦੇਨਾ ਤਾਂ ਤੇ ਚੰਗਾ ਮੇਲ ਬਨਿਆ ਹੈ। ਸੋ ਧੰਨ ਕੀ ਥੈਲੀ ਤਿਸ ਕੇ ਹਾਥ ਦੇ ਕਰ, ਚੁਪ ਗੁਪ, ਸੋ ਸਿਖ
ਗੁਰੂ ਕੇ ਚਰਨਾ ਪਾਸ ਆਇ ਬੈਠਾ, ਮਸਤਕ ਟੇਕ ਕਰ। ਪੁਨਾ ਕਹਤ ਭਯਾ ਅਰਥੀ ਕੇ ਲਖਣ
ਲਖਾਇ ਕਰ। ਜੀ ਸਚੇ ਪਾਤਸਾਹ, ਆਪ ਕੇ ਹੁਕਮ ਸੇ ਬਡੇ ਅਰਥੀ ਕੇ ਹਾਥ ਦੀਨੀ ਹੈ, ਸੋ ਥੈਲੀ।
ਤਬ ਸ੍ਰੀ ਗੁਰੂ ਅੰਤਰਜਾਮੀ ਪੂਰਨ ਪਰਮਾਤਮਾ ਘਟ ਘਟ ਮੇ ਪਟ ਪਟ ਕੇ ਜਾਨਣ ਹਾਰੇ ਕਹਤ
ਭਏ। ਜੋ ਹੇ ਭਾਈ, ਓਹੁ ਤਾਂ ਲੋੜ ਵੰਦ ਨਹੀਂ ਸੀ। ਸੋ ਤਾਂ ਮਸਕਰਾ ਸੀ ਪਰ ਅਬੀ ਜਾਵਹੁ
ਤਿਸ ਕੇ ਪੀਛੇ ਪੀਛੇ ਜੋ ਉਹ ਕਿਆ ਕਰਤਾ ਹੈ। ਪੁਨਾ ਦਾਓ ਸੇ ਛੀਨ ਲੇ ਆਓ। ਤਬ
ਸੋ ਸਿਖ ਤਿਸ ਕੇ ਪੀਛੇ ਪੀਛੇ ਦੌੜ ਕਰ ਜਬ ਜਾਤਾ ਭਯਾ, ਪੁਨਾ ਭੀ ਸੋ ਮਾਂਗਤਾ ਜਾਤਾ ਹੈ।
ਮਾਂਗਤਾ [illegible]ਮਾਂਗਤਾ ਅਪਨੀ ਕੁਟੀਆ ਮੇ ਪ੍ਰਵੇਸ ਜਬ ਕੀਤਾ ਤਿਸ, ਤਬ ਸਿਖ ਸਾਥ ਹੀ ਮਲਕਦੇ ਪ੍ਰਵੇਸ
ਕਰਤ ਭਯਾ। ਤਬ ਸੋ ਧਰਤੀ ਖਨ ਕਰ ਜਹਾਂ ਆਗੇ ਧਨ ਧਰਾ ਥਾ ਤਿਸ ਕੋ ਨਿਕਾਸਾ, ਮਨ
ਕੀ ਪ੍ਰਸੰਨਤਾ ਕਰ। ਅਰ ਸੋ ਗੁਰੂ ਜੀ ਕੀ ਥੈਲੀ ਭੀ ਧਰ ਦੀਨੀ ਬਰਾਬਰ ਪਾਸ। ਤਬ
ਝਟ ਦੇ ਕਰ ਲੇ ਕਰ ਅਪਨੀ ਥੈਲੀ ਬੂਹਾ ਖੋਲ ਕੇ ਸ੍ਰੀ ਗੁਰੂ ਕੀ ਚਰਨਾ ਕੇ ਹਜੂਰ ਆਇ ਹਾਜਿਰ ਭਯਾ।
ਜਬ ਚਾਰ ਘੜੀ ਪ੍ਰਤਿ ਦਿਨ ਰਹਾ ਤਬ ਸ੍ਰੀ ਗੁਰੂ ਤਿਸ ਸਿਖ ਕੋ ਕਹਤ ਭਏ। ਜੋ ਇਹੁ ਧਨ
ਅਬ ਲੈ ਜਾਉ ਨਗਰ ਕੇ ਬਗਰ ਕੇ ਡਗਰ ਮੇ। ਤਿਸੀ ਡਗਰ ਮੇ ਏਕ ਸਵਾਰ ਆਵੇਗਾ

Charity to a hypocrite beggar & a rich [illegible]

ਸੰਧਿਆ ਸਮੇ ਉਪਰ ਦੁਸਾਲਾ, ਹੇਮ ਕੇ ਕੰਕਨ ਕਰੋਂ ਮੇਂ ਜਿਸ ਕੇ। ਤਿਸ ਕੀ ਪੀਛੇ ਜਾਇ ਕਰ ਪ੍ਰਸੰਗ ਤਿਸ ਕਾ ਸੁਨ ਗੁਨ ਕਰ ਪੁਨਾ ਇਹੁ ਧਨ ਤਿਸ ਹਾਥ ਦੈਨਾ, ਸੋ ਬਡਾ ਅਰਥੀ ਹੈ। ਸੋ ਸਿਖ ਬਜਾਰ ਮੇ ਜਾਇ ਖੜਾ ਭਯਾ। ਜਬ ਤੈਸੇ ਚਿਹਨ ਵਾਲਾ ਅਸਵਾਰ ਆਇਆ। ਤਬ ਸੋ ਚਲਤਾ ਚਲਤਾ ਜਹਾਂ ਰਹਤਾ ਸਾ ਤਹਾਂ ਜਾਇ ਉਤਰਿਆ, ਬਾਜ ਸੇ। ਤਬ ਤੁਰੰਗ ਕੇ ਪੀਠ ਪਰ ਹਾਥ ਫੇਰ ਕਰ ਕਹਤ ਭਯਾ। ਹੇ ਬਾਜ ਰਾਜ, ਤੇਰਾ ਮੇਰਾ ਸ਼ਰਮ ਸ੍ਰੀ ਪ੍ਰਮੇਸਰ ਜੀ ਤਾਈ ਹੈ। ਜੋ ਰਾਜਾ ਕੀ ਕਚਹਰੀ ਬੀਚ ਤਾਂ ਮੈ ਰੋਜ਼ ਜਾਤਾ ਹੋ। ਸੋ ਤਾਂ ਮੇਰੀ ਤਰਫ ਦੇਖਤਾ ਹੀ ਨਾਹੀ। ਇਹ ਘਰ ਵਾਲੇ ਰਹਿਣੇ ਕਾ ਕਰ ਮਾਂਗਤੇ ਹੈ। ਸੋ ਮੈ ਕਹਾਂ ਸੇ ਦੇਵਹੁ, ਹੇ ਭਾਈ । ਪੁਨਾ ਤੇਰਾ .ਤੋ ਖਾਣਾ ਦਾਣਾ ਕੈਸੇ ਬਣੇ ਔਰ ਪੀਛੇ ਸਨਬੰਧੀ ਉਡੀਕਤੇ ਹੈ, ਜੋ ਹਮ ਕੋ ਕਬ ਭੇਜਤਾ ਹੈ। ਅਬ ਤੀਕ ਚਾਕਰ ਭੀ ਮੈ ਨਹੀ ਰਾਖਾ। ਜਾਂ ਤੇ ਆਪਨੇ ਕੋ ਨਹੀਂ ਤਿਸ ਕੋ ਕਿਆ ਦੇਵਾਂਗਾ । ਐਸੀਆਂ ਬਾਤਾਂ ਸੋਕ ਕੀਆਂ ਸੋ ਕਰਤਾ ਹੈ। ਚਿੰਤਾਤੁਰ ਹੋ ਬੈਠ ਗਇਆ। ਸੋ ਕਉਲੇ ਕੈ ਓਲੇ ਸੁਨਤਾ ਸੀ। ਤਬ ਪ੍ਰਗਟ ਹੋ ਕਰ ਅਪਣਾ ਭੀ ਮੁਖ ਲੁਕਾਇ ਕਰ ਜਾਂ ਤੇ ਮੋ ਕੋ ਕਧੀ ਇਹੁ ਪਛਾਨੇ ਨਹੀ। ਧਨ ਤਿਸ ਕੇ ਹਾਥ ਦੇ ਦੀਆ। ਪੁਨਾ ਗੁਰੂ ਜੀਕਾ ਨਾਮ ਭੀ ਨਾ ਲੀਆ। ਜਾਂ ਤੇ ਗੁਰੂ ਜੀ ਇਸ ਬਾਤ ਤੇ ਬਿਬਰਜਤ ਕੀਆ ਸੀ ਜੋ ਹਮਾਰਾ ਨਾਮ ਭੀ ਨਾ ਲੈਨਾ। ਤਬ ਸੋ ਮਾਰਗ ਮੇ ਸਿਖ ਚਲਾ ਭੀ ਆਵਤਾ ਹੈ। ਅਰ ਗੁਰੂ ਕੇ ਗੁਨ ਭੀ ਗਾਵਤਾ ਹੈ। ਜੋ ਧਨ ਗੁਰੂ ਹੈ, ਦੇਖੋ ਅੰਤਰ ਜਾਮੀ ,ਦੀਨਾ ਨਾਥ, ਅਰਥੀ ਕੇ ਅਰਥ ਪੂਰਨ ਕਰਨ ਹਾਰੇ, ਕੈਸੇ। ਪੁਨਾਅਪਨੇ ਆਪ [illegible] ਕਰਨ ਹਾਰੇ ਕੈਸੇ। ਤਾਂ ਤੇ ਧੰਨ ਧੰਨ ਸ੍ਰੀ ਸਤਿ ਗੁਰੂ ਗੋਬਿੰਦ ਸਿੰਘ ਜੀ ਸਾਹਿਬ। ਇਤਨੇ ਕੂ ਸੋ ਚਰਨ ਕਮਲਨ ਕੇ ਹਜ਼ੂਰ ਆਇਆ ਸੀਸ ਭ੍ਰਮਰ ਜਿਸ ਕਾਲੂ ਭਾਇਆ। ਭਾਵ ਇਹੁ ਮਸਤਕ ਟੇਕਿਆ। ਤਬ ਸਤਿਗੁਰ ਕਹਿਤ ਭਏ। ਕਹੋ ਭਾਈ, ਤਿਸ ਕੀ ਦੇਹ ਖਬਰ, ਸੋ ਕੈਸਾ ਹੈ। ਸੋ ਕਹਤ ਭਯਾ: ਹੇ ਸੁਆਮੀ ਜੀ, ਇਹ ਬਡਾ ਅਰਥੀ ਸੀ। ਜੋ ਪ੍ਰਿਥਮ ਸੀ ਸੋ ਕੇਵਲ ਧਨ ਹੀ ਕੇ ਇਕਤ੍ਰ ਵਾਰਾ ਸੀ। ਹੇ ਸੁਆਮੀ ਜੀ, ਆਪ ਸਭ ਬਿਧੀ ਕੇ ਜਾਨਣ ਹਾਰੇ ਹੋ, ਜਾਂ ਤੇ ਜੀ ਮੋ ਪਛਾਨਤਾ ਸੁਜਾਨਤਾ ਬੁਧੀ ਕੀ ਛਾਬੁਰਤਾ ਰੂਪ ਹੋ, ਹੇ ਦੇਵ। ਤਬ ਸੁਆਮੀ ਜੀ ਕਹਤ ਭਏ: ਹੇ ਭਾਈ, ਪ੍ਰਿਥਮੇ ਤੋ ਇਹੁ ਜੀਵ ਦਾਨ ਦੇਨੇ ਕੀ ਇਛਾ ਹੀ ਨਹੀ ਰਾਖਤਾ, ਜੇ ਕਰ ਦੇਤਾ ਭੀ ਹੈ ਤੋ ਪਖੰਡ ਸਹਤ ਅਥਵਾ ਤਿਸ ਕੁ ਭੂਮੀ ਮੇ ਦਾਨ ਰੂਪੀ ਬੀਜ ਦੇਣਾ ਜਹਾਂ ਬੀਜਹੀ ਅਭਾਵ ਹੋ ਜਾਏ ਵਾ ਤਿਸ ਕਾ ਫਲ ਫੂਲ ਅਤਿ ਛੁਦ੍ਰ ਹੋਵੈ। ਜਾਂਤੇ ਸਾਧੂ ਕੀ ਸੰਗਤਿ ਬਿਨਾ ਉਤਮ ਜੋ ਮਤ ਹੈ ਗੋਬਿੰਦ ਸਬੰਧੀ ਸੋ ਨਹੀਂ ਆਵਤੀ। ਤਥਾ ਗੁਰ ਬਚਨਾ।"ਬਿਨ ਸੰਗਤੀ ਸਭ ਐਸੇ ਰਹੇ ਜੈਸੇ ਪਸਢੋਰ"। ਤਾਂ ਤੇ ਸ੍ਰੀ ਗੁਰ ਦੇਵ ਕੇ ਚਰਨੋ ਕੀ ਸਰਨ ਰਹਤੇ ਹੈ ਗੁਰਸਿਖ ਅਰ ਗੁਰਾਂ ਕੇ ਬਚਨ ਕਾ ਬਿਚਾਰ ਕਰਤੇ ਹੈ। ਤਿਨ ਸੇ ਬਿਵਹਾਰ [illegible] ਏਨੋ ਸੋਤਨੀਕ ਹੋਤੇ ਹੈ, ਹੇ ਭਾਈ। ਤਾਂ ਤੇ ਨਿਰੰਤਰ ਸਤਿਸੰਗ ਕਾ ਇਹੁ ਪੁਰਸ ਸੇਵਨ ਕਰੇ, ਉਤਮ ਬੂਝ ਲੀਏ। ਸ੍ਰੀ ਗੁਪਾਲ ਜੀ ਵਾਚੁ। ਹੇ ਭਾਈ ਸਹਾਈ ਸਿੰਘ ਜੀ, ਏਕ ਭਾਈ ਕਾਲੂ ਸਿੰਘ ਜੀ ਭਏ ਹੈ

ਗੁਰੂ ਦਸਮੇਸ ਪਾਤਸਾਹ ਕੇ ਹਜ਼ੂਰੀਏਸਿੰਘ। ਸੋ ਗੁਰੂ ਕੇ ਦਿਵਾਨ ਮੇ ਬੈਠਿਆਂ ਵਾ ਊਠੇ ਹੋਇਆਂ ਕਿਸੀ ਪ੍ਰਕਾਰ ਇਸਤ੍ਰੀ ਪਰ ਦ੍ਰਿਸਟ ਪੈ ਗਈ। ਸੋ ਕਿਤਨਾ ਕਾਲ ਜਿਤਨਾ ਨੇਤ੍ਰ ਕਾ ਝਮਕਣਾ, ਹੋਤਾ ਹੈ, ਇਤਨਾ ਕਾਲ। ਫੇਰ ਤਤ ਕਾਲ ਕਾਲੂ ਸਿੰਘ ਅਪਣੇ ਆਪ ਕੋ ਸਮਾਲ ਲੇਵਤੇ ਭਏ, ਮਨ ਨੂੰ ਧਿਕਾਰਾ ਕਰਤੇ ਹੂਏ। ਹੇ ਦੁਸ਼ਟ ਮਨ ਨੀਚ ਗੁਰਾਂ ਕੇ ਜੋ ਦਰਸਨ ਕੋ ਮਾਵਾਂ ਭੈਣਾਂ ਆਈਆਂ ਹੈ ਗੁਰ ਸ਼ਬਦ ਕੋ ਸੁਨਤੀ ਹੈਂ। ਕੋਈ ਮੀਰਾ ਬਾਈ ਕਾ ਸਰੂਪ ਹੈ ਕੋਈ ਕਰਮਾ ਬਾਈ ਕਾ ਰੂਪ ਹੈ। ਤਿਨ ਪਰ ਕੁਦ੍ਰਿਸ਼ਟ ਹੋਈ ਇਹੁ ਮਹਾਂ ਮਨ ਕੀ ਨੀਚਤਾ ਹੈ। ਜਹਾਂ ਰਹਤੇ ਸੇ ਤਹਾਂ ਹੀ ਗੁਰੋ ਕੇ ਦੀਵਾਨ ਮੇ ਹਾਥ ਜੋਰ ਕਰ ਖੜੇ ਹੋ ਰਹੇ। ਤੇ ਕਹਤ ਭਏ ਜੋ ਇਹੁ ਦੀਵਾਨ ਗੁਰਾਂ ਕਾ ਸਰੂਪ ਹੈ ਮੈਨੂੰ ਇਹੁ ਦਾਨ ਦੇਹੁ ਕਿ ਇਹੁ ਦੋਨੋ ਮੇਰੇ ਨੇਤ੍ਰ ਅੰਧ ਹੋ ਜਾਵੇ ਇਸੀ ਵੇਲੇ। ਤਬ ਸੰਗਤ ਕੇ ਲੋਗ ਵਾਹਗੁਰੂਵਾਹਗੁਰੂ ਕਹਿ ਉਠੇ। ਅਜੀ ਆਪ ਮੇ ਐਸਾ ਦੋਸ, ਕਹਾਂ, ਆਪ ਤੋ ਨਿਰਦੋਸ ਹੋ। ਇਹੁ ਤੁਸੀ ਅਪਣੀ ਤਰਫੋ ਅਸਾਂ ਨੂੰ ਸਿਖਿਆ ਦੇਤੇ ਹੋ ਜੀ। ਸਭ ਸੰਗਤ ਕੋ ਆਪ ਮੁਖੀ ਹੋ ਤਾਂ ਤੇ ਆਪ ਬੈਠੋ ਜੀ। ਪੁਨਾ ਭੀ ਰੋਇ ਕਰ ਕਹਤ ਭਏ। ਜੋ ਇਹੁ ਨੇਤਰ ਮੇਰੇ ਦੁਸਮਨ ਹੈ ਗੁਰਾਂ ਥੀਂ ਵੇ ਮੁਖ ਕਰਨੇ ਹਾਰੇ ਹੈਂ। ਤਾਂ ਤੇ ਮੈ ਇਹੀ ਦਾਨ ਮਾਂਗਤਾ ਹੈਂ। ਜੋ ਇਹ ਅੰਧ ਹੀ ਹੋਵੇ ਤਾਂ ਮੈ ਪ੍ਰਸੰਨ ਹੋਵਾਂਗਾ। ਜਾਂ ਤੇ ਮੇਰੇ ਸਤ੍ਰੂ . ਮਰਨਗੇ। ਤਬ ਤਿਸੀ ਕਾਲ ਚਸਮਾਂ ਤਿਨ ਕੀ ਅੰਧ ਹੋ ਗਈਆਂ। ਇਹੁ ਬਾਰਤਾ ਸਤਿਗੁਰੂ ਸ੍ਰਵਣ ਕਰ ਕਹਿਤ ਭਏ। ਜਿਨਾ ਗੁਰਮੁਖਾਂ ਅਪਨੇ ਮਨ ਪਰ ਖਬਰ ਦਾਰੀ ਰਾਖੀ ਹੈ। ਸੋ ਮਨ ਕੇ ਖੋਟੇ ਸੁਭਾਵ ਕਉ ਹਰਿ ਪ੍ਰਕਾਰ ਦੂਰ ਹੀ ਕਰਤੇ ਹੈ, ਸੰਤ ਖਾਲਸਾ ਜੀ। ਵਿਲੁ ਮੰਗਲ ਜੀ ਕਾ ਦ੍ਰਿਸਟਾਂਤ ਸਮਝਨਾ। ਅਬ ਕਥਾ ਸੈਤਾਨ ਕੀ। ਏਕ ਬਾਲਕ ਕਹੂ ਸੇ ਆਇਆ। ਦੋਨੋ ਹਾਥ ਭੀ ਤਿਸ ਕੇ ਕਾਲੇ ਤੇ ਮੁਖ ਭੀ ਤਿਸ ਕਾ ਸਿਯਾਮ। ਸੋ ਮੂਢ ਬਾਲਕ ਗੁਰਾਂ ਦੇ ਪਲੰਗ ਨੀਚੇ ਆਇ ਲੁਕਿਆ। ਜਬ ਗੁਰਦੇਵ ਜੀ ਉਠ ਕਰ ਦੇਖਿਆਂ ਸੀਸ ਨੀਵਾਂ ਕਰ ਤਾਂ ਕਹਤ ਭਏ ਹੇ ਤੂ ਕਵਨ ਹੈਂ। ਸੋ ਕਹਤ ਭਯਾ ਜਿਸ ਕੋ ਕਾਈ ਜਹਾਗਾ ਨ ਝਲੇ। ਤਬ ਗੁਰ ਦੇਵ ਕਹਤ ਭਏ, ਜੋ ਤੇਰਾ ਨਾਮ ਕੀ ਹੈ। ਸੋ ਕਹਤ ਭਯਾ ਜੋ ਤੁਸਾਂ ਰਖਿਆ ਹੈ ਸੋ ਮੇਰਾ ਨਾਮ ਸੈਤਾਨ। ਹੁਣ ਤੁਸਾਂ ਨੂੰ ਭੁਲ ਗਿਆ। ਤੁਸੀ ਤਾਂ ਅਭੁਲ ਗੁਰੂ ਹੋ। ਤਾਂ ਗੁਰ ਜੀ ਮੁਸਕਾਇ ਕਰ ਕਹਤ ਭਏ। ਤੇਰੇ ਹਾਥ ਕਿਉਂ ਕਾਲੇ ਹੈ ਤੇ ਮੁਖ ਕਿਉਂ ਕਾਲਾ ਹੈ, ਹੇ ਭਾਈ। ਸੋ ਹਾਥ ਜੋਰ ਕਰ ਕਹਤ ਭਯਾ: ਹੇ ਨਾਥ, ਜਿਧੇ ਦੋ ਪੁਰਸ ਜਗਤ ਮੇ ਆਪਸ ਮੇਂ ਲੜਤੇ ਹੋਵਹਿ। ਤਿਧੇ ਮੈ ਦੋਨੋ ਹਾਥ ਕਾਲੇ ਕਰ ਕੇ ਚਲਿਆ ਜਾਂਦਾ ਹਾਂ। ਤਬ ਦੋਨੋ ਕੇ ਮੁਖ ਪਰ ਸਾਹੀ ਵਾਲੇ ਦੋਨੋ ਹਾਥ ਮਲ ਦੇਂਦਾ ਹਾਂ। ਫੇਰ ਵਜਾਇ ਦੇਂਦਾ ਹਾਂ ਤਾੜੀ। ਸੋ ਤਿਨ ਕਾ ਮੁਖ ਕਾਲਾ ਕੈਸੇ ਜਾਣੀਐ। ਜਿਸ ਕਰ ਨਾ ਉਹ ਆਪਸ ਮੇ ਦੇਖਤਾ ਹੈ ਪ੍ਰਸੰਨ ਹੋ ਕੇ ਤੇ ਨਾ ਉਹ ਬੋਲਤਾ ਹੈ ਰਾਮ ਰਾਮ ਵਾ ਸਲਾਮਾਲੇਕਮ। ਜਿਸ ਪੁਰਖ ਕਾ ਮੁਖ ਕਾਲਾ ਹੋਤਾ ਹੈ। ਤਿਸ ਕੋ ਪ੍ਰਸੰਨ ਹੋ ਕਰ ਥੋੜਾ ਭੀ ਨਹੀ ਦੇਖਤਾ ਜਾਂ ਤੇ ਪ੍ਰਯੋਜਨ ਹੀ ਲਾਗਤਾ ਐਸੇ ਮੁਖ ਤਿਨ ਕਾ ਕਾਲਾ ਕਰਤਾ ਹਾਂ। ਗੁਰੋਵਾਚ। "ਤਵਾ ਬਦਨੀ ਕਸਮਤੇ ਸਿਆਮ"। ਸੈਤਾਨੋ ਵਾਚ। "ਮੇਰੇ ਮੁਖਦਾ ਕੂਣੇ

ਹੇ ਗੁਰੋ। ਮੇਰਾ ਮੁਖ ਤਾਂ ਕਾਲਾ ਤੇਰਿਆਂ ਸਿਖਾਂ ਨੇ ਕੀਤਾ ਹੈ, ਸੋ ਕੈਸੇ। ਪ੍ਰਿਥਮ ਤਾਂ ਤੇਰੇ ਪਿਆਰੇ ਝਗੜਤੇ ਹੀ ਨਹੀਂ ਕਦਾਚਿਤ। ਜਬ ਇਹੁ ਕਬੀ ਇਕ ਲੜੈ ਭੀ। ਤਬ ਤੁਰਤ ਹੀ ਆਪਸ ਮੇ ਮਥੇ ਟੇਕ ਲੇਤੇ ਹੈਂ। ਉਹ ਕਹਤਾ ਹੈ ਤੁਸੀਂ ਮੈਨੂੰ ਬਖਸ ਲੌ ਮੈ ਅਵਗੁਨੀ ਹਾਂ। ਤਬ ਮੈ ਹਿਰਾਨ ਹੋ ਕੇ, ਅਪਨੇ ਹਾਥ ਕਾਲੇ, ਮੈ ਅਪਨੇ ਮੁਖ ਪਰ ਮਲ ਦੇਤਾ ਹਾਂ। ਇਤ ਬਿਧ ਮੇਰਾ ਮੁਖ ਕਾਲਾ ਹੈ, ਹੇ ਗੁਸਾਂਈ। ਸੋ ਸ੍ਯਾਨ ਬਾਲਕ ਦੂਰ ਸਮਝੈ ਸਭ ਤੋਂ ਬਾਹਿਰ ਹਾਥ ਜੋੜੀ ਖੜਾ ਹੈ ਤੇ ਚੰਚਲ ਦ੍ਰਿਸਟ ਜਾਧ ਦੇਖਤਾ ਹੈ। ਐਸੇ ਬਾਕ ਬਾਲਕ ਕੇ ਸੁਨ ਕਰ ਗੁਰ ਸਿਖਾਂ ਕੋ ਕਹਤ ਭਏ ਸ੍ਰੀ ਗੁਰ ਦੇਵ ਜੀ। ਗੁਰੋ ਵਾਚ। ਹੈ ਸਿਖੋ ਸਾਧੋ, ਗੁਰ ਮੁਖੋ, ਭਾਈ, ਸੁਨ ਲਵੋ ਇਸ ਬਾਰਤਾ ਕਾ ਸਿਧਾਂਤ। ਜੋ ਜਗਤ ਕਾ ਮੁਖ ਅਗੇ ਹੀ ਕਾਲਾ ਹੈ। ਜਾਂ ਤੇ ਗੁਰੂ ਪ੍ਰਮੇਸਵਰ ਤੇ ਭੂਲਾ ਜੋ ਫਿਰਦਾ ਹੈ। ਜੋ ਗੁਰੂ ਪ੍ਰਮੇਸਵਰ ਕੇ ਕਹਾਇ ਕਰ ਪੁਨਾ ਆਪਸ ਮੇ ਈਰਖਾ ਬਾਦ ਵੈਰ ਵਿਰੋਧ ਨਿੰਦਾ ਚੁਗਲੀ ਕਰਹਿਗੇ। ਪਦਾਰਥੋਂ ਕੇ ਲਾਲਚ ਕਰ ਵਾ ਮਾਨ ਆਦਿਕੋ ਕੀ ਅਭਲਾਖਾ ਕਰ ਸੋ ਤਿਨ ਕਾ ਮੁਖ ਇਹ ਬਾਰਕ ਕਾਲਾ ਕਰਤਾ ਹੈ, ਸ੍ਰੀ ਪ੍ਰਮੇਸਵਰ ਕੇ ਹੁਕਮ ਸੇ। ਤਾਂ ਤੇ ਸੋਈ ਗੁਰਮੁਖ ਹੈ ਜੁ ਗੁਰਮਿਤ ਧਾਰ ਕੇ ਤੇ ਮਨ ਨੀਵਾਂ ਕਰ ਅਰ ਉਸਤਤ ਨਿੰਦਾ ਮਤਸਰ ਮਾਨ ਆਦਿਕੋ ਸੇ ਰਹਿਤ ਹੋਵੈ ਸਤਿ ਸੰਗ ਮੇ, ਹੇ ਭਾਈ। ਜੇ ਸਰੀਰ ਕਰ ਸੂਰਮਾ ਹੋਵੈ ਤਾਂ ਸਸਤ੍ਰ ਧਾਰ ਕਰ ਜੋ ਦੁਸਟ ਆਤਮਾ ਹੈ ਤੁਰਕਾਂ ਦੀ ਤਿਨ ਕਾ ਜਾਇ ਬਧ ਕਰੇ, ਆਪਨਾ ਸੀਸ ਦੇਵੈ ਇਹੁਨੀ ਪ੍ਰਮਾਨ ਹੈ ਲੜਾਈ ਅਸਾਂਨੂੰ। ਅੰਤ ਨੂੰ ਤਿਸ ਕੋ ਸਦਗਤੀ ਦੇਵਾਂਗੇ। ਨਹੀਂ ਤੋ ਸਤਿਸੰਗ ਕੋ ਸੇਵ ਕਰ, ਅਰ ਹਰੀ ਕੋ ਭਜਨ ਕਰ, ਕਾਲ ਰੂਪ ਸਤ੍ਰ ਕੋ ਮਾਰੇ; ਸੋ ਕਿਆ, ਜੋ ਹੰਕਾਰ ਆਦਿਕੋ ਕਾ ਸੀਸ ਦੂਰ ਕਰੇ ਐਸੇ ਮੁਕਤ ਹੋਵੈ। ਪੁਨਾ ਸੋ ਬਾਰਕ ਗੁਪਤ ਹੂਆ। ਜੋ ਤੇ ਗੁਰੂ ਕੇ ਹੁਕਮ ਸੇ ਆਇਆ ਸੀ। ਤੇ ਗੁਰੂ ਜੋ ਲੀਲਾ ਕਰਤੇ ਹੈ ਸੋ ਸਿਖਾਂ ਕੇ ਭਲੇ ਵਾਸਤੇ ਕਰਤੇ ਹੈ। ਇਹ ਪ੍ਰਸੰਗ ਅਨੰਦਪੁਰ ਹੂਆ ਭੀ ਕਈ ਕਹਤੇ ਹੈ। ਗੁਰਮੁਖੋਂ ਨੇ ਗੁਰਮਤ ਧਾਰਣੀ ਹੈ। ਗੁਰਰਖਾ ਦੁਆਰਿਊ ਭਾਵੇ ਕਹੂ ਹੋਵੈ। ਸ੍ਰੀ ਗੁਪਾਲ ਜੀ ਵਾਚ। ਏਕ ਸਮੇ ਸ੍ਰੀ ਸਤਿ ਗੁਰੂ ਜੀ ਗੰਗਾ ਕੇ ਕਨਾਰੇ ਪਰ ਬੈਠੇ ਹੈ ਸਹਜ ਸੁਭਾਵ ਮੇ। ਏਕ ਸਿਖ ਕੇ ਪਾਸ ਹੀਰਾ ਸੀ ਸੋ ਗੁਰਾਂ ਕੇ ਲੰਗਰ ਕਾ ਖਰਚ ਅਧਿਕ ਜਾਨ ਕਰ ਗੁਰਾਂ ਕੇ ਆਗੇ ਧਰ ਕਰ ਮਸਤਕ ਟੇਕਤ ਭਯਾ। ਪੁਨਾ ਹਾਥ ਜੋਰ ਕਰ ਬਿਨੈ ਕਰਤਾ ਭਯਾ ਜੋ ਗਰੀਬ ਨਿਵਾਜ ਆਪ ਕੇ ਇਹੁ ਹੀਰਾ ਖਰਚੇ ਕੇ ਕਾਮ ਆਵੇਗਾ। ਤਾਂ ਤੇ ਮੇਰਾ ਭੀ ਬਿਸ੍ਰੀ ਕਰ ਭਲਾ ਹੈ ਜੋ ਆਪ ਕੇ ਕਾਰਿਜ ਆਵੇ ਪਦਾਰਥ। ਤਬ ਸਤਿਗੁਰਾਂ ਬਿਚਾਰਿਆ ਜੋ ਇਸ ਕੋ ਹੰਕਾਰ ਦੁਖ ਦੇਵੇਗਾ। ਜੋ ਗੁਰੂ ਕੀ ਲੋੜ ਮੈ ਪੂਰੀ ਕੀਤੀ ਹੈ, ਦਾਨ ਦੇ ਕਰ। ਜੋ ਗੁਰੂ ਮਾਇਆ ਕੀ ਲੋੜ ਵਾਲਾ ਸਿਖ ਨੇ ਜਾਣਿਆ ਤਬ ਮਾਇਆ ਅਤੀਤ ਕੈਸੇ ਜਾਣੇਗਾ, ਅਰ ਭਲਾ ਤਿਸ ਕਾ ਕੈਸੇ ਹੋਵੈ। ਤਾਂ ਤੇ ਇਸ ਕਾ ਭਲਾ ਕਰੀਏ। ਤਾਂ ਸੋਢ ਬੰਸ, ਬਨਜ ਬਨ ਕਉ ਭਾਨ ਰੂਪ, ਸੋ ਬਚਨ ਰੂਪ ਕਿਰਣਾ ਕਉ ਪ੍ਰਗਟ ਕਰਤੇ ਭਏ, ਹੇ ਸੋਮ ਮਤੀ ਸਿਖ ਜੈਸੇ ਬਨੈ ਤੈਸੇ ਜੜ ਚੇਤਨ ਰੂਪ ਜੋ ਮਾਇਆ ਹੈ ਸੋ ਇਸ ਕਾ ਤਿਆਗ ਕਰਨਾ ਦੀ ਭਲਾ ਹੈ। ਤਬ ਸੋ ਹੀਰਾ ਪਕੜ ਕਰ ਵਟੇ ਕੀ ਤ੍ਰਹਿ ਬੀਚ ਸ੍ਰੀ ਗੰਗਾ

ਗਦਾਵਰੀ ਕੇ ਫੈਂਕ ਦੇਤੇ ਭਏ, ਸ੍ਰੀ ਸਤਿਗੁਰੂ। ਐਸੇ ਦੇਖ ਕਰ ਸੋ ਸਿਖ ਕਾ ਮੁਖ ਪੀਰਾ ਹੋ
ਗਿਆ ਤੇ ਮਨ ਮੈਂ ਪਛਤਾਪ ਕਰਣੇ ਲਾਗਾ, ਅਹੋ ਅਸਚਰਜ ਹੈ ਜੋ ਮੈ ਜਾਨਤਾ ਜੋ ਇਨਾ ਨੇ ਵਿਅਰਥ
ਖੋਇ ਦੇਨਾ ਹੈ ਤਾਂ ਮੈ ਕਬੀ ਨਾ ਦੇਂਦਾ। ਇਹੁ ਗੁਰਾਂ ਨੇ ਕਿਆ ਕੀਆ। ਨ ਅਪਣਾ ਅਰਥ
ਕਿਛੁ ਸਿਧ ਕੀਆ ਤਿਸ ਕਰ ਨਾ ਮੇਰਾ ਅਰਥ ਕਿਛ ਸਿਧ ਭਯਾ। ਅਬ ਕਿਛੁ ਕਹਾ ਨਹੀਂ ਜਾਤਾ
ਗੁਰਾਂ ਨੂੰ। ਐਸੇ ਜਬ ਮਨ ਮੈ ਸੋ ਕਾਤਰ ਹੋਤਾ ਭਯਾ, ਸੋ ਸਿਖ, ਤਬ ਗਈ ਬਹੋੜ, ਜੋ
ਗਰੀਬ ਨਿਵਾਜ ਹੈ, ਕਿਸੀ ਕਾ ਕੀਆ ਵਿਅਰਥ ਨਹੀਂ ਗਵਾਵਨ ਹਾਰੇ, ਪੁਨਾ ਅੰਤਰਜਾਮੀ ਹੈ,
ਤੇ ਅਰਤ ਹਰਨ ਤਿਸ ਕਾ ਨਾਮ ਹੈ ਵੇਦਾਂ ਮੈ ਤੇ ਸਭੀ ਰਿਧਿਆਂ ਕਾ ਸੁਆਮੀ ਹੈ ਸੋ ਸਾਹਿਬ ਬੋਲਿਆ।
ਕਿਵ ਗੁਰਮੁਖ ਸਿ... ਕਿਉ ਚਿੰਤਾਤਰ ਹੋਇਆ ਹੈ। ਕਿਯੋ ਹੀਰਾ ਦੇ ਕਰ। ਤੈਨੇ ਅਸਾਂਨੂੰ
ਦੀਆ। ਅਸਾਂ ਨੇ ਕਰਤਾਰ ਕੇ ਖਜਾਨੇ ਮੈ ਧਰ ਦੀਆ ਜਿਤੋਂ ਤੇਰਾ ਦਾਨ ਨਾਸ ਹੀ ਨ ਹੋਵੇ।
ਅਬਨਾਸੀ ਰੂਪ ਕਰਦੀਆ ਅਖੇ। ਜੇ ਕਰ ਤੈਨੂੰ ਹੁਣ ਭੀ ਹੀਰੇ ਕੀ ਚਾਹ ਹੈ ਤਾਂ ਨਦੀ ਬੀਚ ਸੇ
ਨਿਕਾਸ ਲੈ, ਹੇ ਭਾਈ। ਸੋ ਸੁਨ ਕਰ ਕਹਤ ਭਯਾ: ਜੀ, ਅਬ ਖਬਰੇ ਬਾਰੀ ਜੋ ਜਲ ਕੇ
ਬੇਗ ਕਰ ਕਹਾਂ ਬਹਿ ਗਯਾ, ਵਾ ਪੂਰਿਆ ਗਇਆ ਬਾਲੂ ਕਰ। ਤਾਂ ਸ੍ਰੀ ਜਗਨ ਨਾਥ ਕਹਤੇ ਭਏ
ਜਾਇ ਤੂੰ ਆਪਣਾ ਹੀਰਾ ਨਿਸੰਕ ਨਿਕਾਸ ਲੈ। ਸੋ ਸਿਖ ਨਦੀ ਬੀਚ ਟੁਬਕੀ ਲਾਇ ਕਰ ਕਿਆ
ਦੇਖਤਾ ਹੈ ਜੋ ਅਨੰਤ ਹੀਰਿਆਂ ਕੇ ਢੇਰ ਹੈਂ ਅਰ ਲਾਲੋਂ ਕੇ ਅੰਬਾਰ ਰਤਨ, ਜਵਾਹਰ, ਮਾਣਕ, ਮੋਤੀ ਤੇ
ਚਿੰਤਾਮਣੀ ਕੇ ਸਮੂਹ ਪਾਰਸ ਆਦੀ। ਤਿਨ ਮੋ ਸੋ ਹੀਰਾ ਮਣ ਕਾ ਜੈਸਾ ਦੇਖਿਆ, ਉਨ੍ਹਾਂ
ਹੀਰਿਆਂ ਬੀ। ਕੈਸੇ ਜੈਸੇ ਬੈਸਨਵ ਮੋ ਚੰਡਾਲ ਹੋਵੇ, ਮਾਨੁਖ ਮਾਤ੍ਰ ਹੂਆ। ਪੁਨਾ
ਪ੍ਰਸੰਨ ਮਨ ਹੋ ਕੇ ਜਲ ਤੋਂ ਬਾਹਿਰ ਹੋ ਕੇ ਹਾਥ ਜੋਰ ਕੇ ਕਹਤ ਭਯਾ ਸੋ ਸਿਖ। ਹੇ ਗੁਰੋ
ਉਹਾਂ ਤੋ ਅਨੰਤ ਹੀਰੇ ਪੜੇ ਹੈ ਮੈ ਕੌਨ ਲਵਾਂ। ਤਾਂ ਅਨੰਤ ਕਲਾ ਨਿਧ ਕਹਤ ਭਏ: ਹੇ ਭਾਈ,
ਤੂੰ ਅਪਨਾ ਹੀਰਾ ਸਮਾਲ ਲੈਂ, ਤਬ ਤਿਸ ਕੋ ਹਰਿ ਗੁਰ ਕ੍ਰਿਪਾ ਤੇ ਵੈਰਾਗ ਉਪਜਿਆ ਤੇ
ਮਰਣ ਚੇਤੇ ਕਰਕੇ ਮਨ ਮੈ ਕਹਤਾ ਹੈ। ਮੈ ਤਾਂ ਨਿਰੰਕਾਰ ਕੇ ਨਾਮ ਕੋ ਜਪੋ। ਜੇ ਕਰ ਮੈ
ਤਿਸ ਕਾ ਹੋਵਾਂਗਾ ਤਾਂ ਸਭ ਖਜਾਨੇ ਮੇਰੇ ਹੈ। ਨਹੀਂ ਇਸਕੋ ਮੈ ਕਿਆ ਕਰੋਗਾ ਬਾਹਿਰ।
ਤਾਂ ਤੇ ਮੈ ਮਹਾ ਮੂਰਖ ਹਾਂ ਸ੍ਰੀ ਸਤਿਗੁਰੂ ਪੂਰਨ ਪ੍ਰਮਾਤਮਾ ਤਿਨ ਤੇ ਮੈ ਮਤਿ ਮੰਦ ਗਿਲਾਨ ਕਰੀ ਹੈ।
ਆਜ ਮੈ ਸਰਬ ਪੁਨ ਨਸਟ ਕਰ ਲੀਏ, ਮੈ ਮਹਾਂ ਅਭਾਗ ਨੇ। ਅਰ ਅਜ ਹੀ ਨਰਕੋਂ
ਮੈ ਮੇਰੀ ਬਾਰਤਾ ਚਲੀ ਹੋਵੇਗੀ, ਜੋ ਕਿਆ ਜੋ ਅਮਕਾ ਗੁਰ ਦੋਹੀ ਭੀ ਹਮਾਰੇ ਮੈ ਆਵਤਾ ਹੈ,
ਜਰੂਰ। ਐਸੀ ਮਨ ਨੂੰ ਧਿੱਕਾਰ ਕਹ ਕੇ ਪੁਨਾ ਹਾਥ ਜੋੜ ਕਰ ਕਹਤ ਭਇਆ: ਹੇ ਦੇਵ,
ਇਹੁ ਹੀਰਾ ਭੀ ਇਨਹੀ ਮੈ ਰਹੇ। ਮੇਰੀ ਭੁਲ ਖਿਮਾ ਕਰੀਏ ਹੇ ਸੁਆਮੀ ਜੀ, ਜਾਂ ਤੇ ਆਪ
ਕ੍ਰਿਪਾ ਵਸਤ ਕੇ ਸੁਆਮੀ ਹੋ। ਇਸ ਤੇ ਆਪ ਕੀ ਸਰਣ ਹੌਂ ਸਰਣ ਹੌਂ, ਮੇਰੀ ਰਖਿਆ ਕਰੋ।
ਮੈਂ ਗੁਰਾਂ ਨੂੰ ਲਤਵੰਦ ਜਾਣਿਆ ਸੀ। ਅਬ ਮੈ ਜਾਣਿਆ ਹੈ। ਜੋ ਗੁਰੂ ਤਾਂ ਮਾਇਆ ਦਾ
ਮਾਲਕ ਹੈ। ਤਾਂ ਸ੍ਰੀ ਸੁਆਮੀ ਜੀ ਕਹਤ ਭਏ। ਹੇ ਭਾਈ ਗੁਰਾਂ ਨੂੰ ਮਾਇਆ ਦੀ
ਲੋੜ ਕਾਈ ਨਹੀਂ। ਸਭ ਖਜਾਨੇ ਹੈ ਅਕਾਲ ਪੁਰਖ ਦੇ। ਸੋ ਸ੍ਰੀ ਅਕਾਲ ਪੁਰਖ ਨੇ

Who was the Emperor when Kabir lived 41/42

ਹਵਾਲੇ ਕੀਤੇ ਹੈਂ ਸਤਿ ਗੁਰਾਂ ਦੇ। ਸੋ ਗੁਰੂ ਇਕ ਵਾਹਿਗੁਰੂ ਕੇ ਨਾਮ ਜਪਣ ਜਪਾਵਣ ਕੀ ਇਛਾ ਰਖਤੇ ਹੈ, ਹੇ ਭਾਈ। ਤੇ ਹੀਰਾ ਹਰੀ ਕਾ ਇਕ ਨਾਮ ਹੈ ਜੋ ਸਦਾ ਸੁਖਦਾਈਹੈ ਤੇ ਅੰਗ ਸੰਗ ਰਹਤਾ ਹੈ, ਜੀਆ ਕੇ। ਤਬ ਸੋ ਸਿਖ ਕਹਤ ਭਇਆ ਜੀ ਓਹ ਹੀਰਾ ਮੁਝੇ ਭੀ ਬਖਸ਼ੀਏ, ਕ੍ਰਿਪਾ ਕਰ। ਤਬ ਗੁਰੂ ਕ੍ਰਿਪਾਲ ਹੋਇ ਕਰ ਸਤਿਨਾਮ ਕਾ ਉਪਦੇਸ ਦੇਤੇ ਭਏ। ਸੋ ਜਪ ਕਰ ਸਾਂਤ ਕਉ ਪਾਵਤਾ ਭਇਆ। ਜੈਸੇ ਬਲਦੀ ਅਗਨ ਤੇ ਜਲ ਤ੍ਰੌਂਕ ਦੇਵੀਏ, ਸੋਸੀਤਲ ਹੋ ਜਾਤੀ ਹੈ। ਤਥਾ ਤਿਸਕਾ ਰਿਦਾ ਸੀਤਲ ਹੂਆ। ਤਬ ਸੋ ਨਿਸਚੇ ਕਰ ਗੁਰੋਂ ਕੋ ਸਾਖਿਆਤ ਬ੍ਰਹਮ ਰੂਪ ਦੇਖਤਾ ਭਯਾ। ਤਬ ਸ੍ਰੀ ਗੁਰਦੇਵ ਬਚਨ ਕਹਤ ਭਏ: ਹੇ ਭਾਈ, ਇਹੁ ਜੋ ਸਚਾ ਹੀਰਾ ਹਰੀ ਕਾ ਨਾਮ ਹੈ ਪ੍ਰਲੋਕ ਕਾ ਸੰਗੀ, ਜਿਸ ਕੋ ਦੇਖ ਕਰ ਸੁਤ ਭਾਨ ਭੀ ਹਾਥ ਜੋਰ ਕਰ ਆਦਰ ਕਰੇ ਸੋ ਭੀ ਤੈਨੂੰ ਦੀਆ ਅਰ ਇਹ ਘਾਟ ਸ੍ਰੀ ਗੁਦਾਵਰੀ ਗੰਗਾ ਕਾ ਅਬ ਹੀਰੇ ਕੇ ਨਾਮ ਕਾ ਲਾਕੇ ਸਭ ਕੋਈ ਬੁਲਾਵੇਗਾ। ਤਾਂ ਤੇ ਇਹੁ ਹੀਰਾ ਭੀ ਦੀਆ ਤੇਰਾ ਨਿਫਲ ਨਾ ਹੂਆ। ਸੋ ਸੁਨ ਕਰ ਬਾਰੰਬਾਰ ਚਰਨੀ ਮਸਤਕ ਟੇਕ ਕਰ ਕਹਤਾ ਹੈ: ਧੰਨ ਗੁਰੂ, ਧੰਨ ਗੁਰੂ, ਭਗਵਾਨ, ਧੰਨ ਧੰਨ ਗੁਰੂ ਸਤਿਗੁਰੂ ਭਗਵਾਨ। ਹੇ ਭਗਵਨ, ਸਭ ਕਰਮਾ ਕੇ ਨਿਅੰਤਾ ਹੂਏ ਆਪ। ਐਸੇ ਸਾਸਤ੍ਰਕਾਰ ਕਹਤੇ ਹੈ। ਤੇ ਜਿਸ ਕਰਮ ਕੋ ਆਪ ਸਿਧ ਕਰਨ ਲਾਗੇ ਸੋ ਕੈਸੇ ਨਿਸਫਲ ਹੋਵੈ। ਕਿਆ ਓਹ ਪਰਮ ਸਫਲ ਹੋਤਾ ਹੈ। ਐਸੇ ਕਹ ਕਰ ਸੋ ਨਾਮ ਕਰ ਰੰਗਿਆ ਗਿਆ: ਤਿਸ ਕਾ ਮਨ ਤਨ ਧੰਨ ਧਨ। ਤਿਸ ਨਦੀ ਜੋ ਕੰਕਰ ਹੈ ਸੋ ਹੀਰਿਆਂ ਵਤ ਭਾਸਤੇ ਹੈ, ਤਹਾਂ। ਅਰ ਘਾਟ ਕਾ ਨਾਮ ਭੀ ਹੀਰੇ ਘਾਟ ਪ੍ਰਸਿਧ ਹੈ। ਸ:। ਇਤਿ ਸ੍ਰੀ ਭਗਤਿ ਪ੍ਰੇਮ ਪ੍ਰਕਾਸ ਗ੍ਰੰਥੇ ਪੂਰਬਾਰਧੇ ਹੀਰੇ ਘਾਟ ਪ੍ਰਸੰਗ ਬਰਨਨੰ ਇਕਤਾਲੀਸਮੋ ਧਿਆਯ। ੪੧। ਏਕ ਸਮੇ ਸ੍ਰੀ ਸਤਿ ਗੁਰੂ ਕਲਗੀਧਰ ਦੇਵ ਸਿੰਘੋਂ ਕੀ ਸਭਾ ਮੇ ਸੁਸੋਭਤ ਹੋ ਰਹੇ ਸੀ ਤਾਂ ਬਚਨ ਕਰਤ ਭਏ। ਜੋ ਜਿਸ ਸਮੇ ਸ੍ਰੀ ਕਬੀਰ ਜੀ ਹੂਏ ਹਨ ਉਸ ਸਮੇ ਕਿਸ ਪਾਤਸਾਹ ਕਾ ਰਾਜ ਸੀ। ਤਾਂ ਸਭਾ ਬੀਚ ਕਿਸੀ ਕੋ ਉਤ੍ਰ ਪੂਰਾ ਦੇਨੇ ਕੀ ਸਾਮ੍ਰਥ ਨ ਹੋਈ। ਕੇਵਲ ਇਕ ਸਿੰਘ ਹਾਥ ਜੋੜ ਕਰ ਬੇਨਤੀ ਕਰਤ ਭਇਆ। ਹੇ ਸਚੇ ਪਾਤਸਾਹ, ਠੀਕ ਬਤਾਉਤਾ ਤਾਂ ਆਪ [illegible] ਜੋਗ ਹੋ ਜਾਂ ਤੇ ਸਰਬਗ੍ਯ ਹੋ। ਪਰੰਤੂ ਇਹ ਅਲਪਗਯ ਜੀਵ ਜੋ ਸੁਣੀ ਸੁਣਾਈ ਬਾਰਤਾ ਹੈ ਸੋ ਅਰਦਾਸ ਕਰਤਾ ਹੈ। ਹੇ ਦੇਵਨ ਕੇ ਦੇਵ, ਸ੍ਰੀ ਕਬੀਰ ਜੀ ਕੇ ਸਮੇ ਸਿਕੰਦਰ ਪਾਤਸਾਹ ਹੂਆ ਹੈ। ਸ੍ਰੀ ਸਤਿ ਗੁਰੂ ਕਹਤ ਭਏ ਠੀਕ ਹੈ ਤਿਸ ਸਮੇ ਸਿਕੰਦਰ ਹੀ ਸੀ। ਪਰ ਦੇਖੋ ਜੋ ਸ੍ਰੀ ਕਬੀਰ ਜੀ ਕੇ ਨਾਮ ਕੋ ਤੋ ਛੋਟੇ ਵਡੇ ਸਭ ਜਾਨਤੇ ਹੈਨ। ਅਰ ਪਾਤਸਾਹ ਕਾ ਨਾਮ ਸਾਰੀ ਸਭਾ ਮੇ ਇਕ ਤੂੰ ਹੀ ਦਸਿਆ ਹੈ। ਸੋ ਭੀ ਸੰਕਾ ਸਹਿਤ। ਇਹੁ ਸਭ ਪ੍ਰਤਾਪ ਨਾਮ ਅਰ ਭਗਤੀ ਕਾ ਹੈ। ਪਾਤਸਾਹੋ ਕਾ ਤੋ ਨਾਮ ਭੀ ਕੋਈ ਨਹੀ ਜਾਣਤਾ ਅਰ ਨਾਮ ਜਪਣ ਵਾਲਿਓ ਕੀ ਬਾਣੀ ਪੜੀ ਜਾਤੀ ਹੈ ਮੁਕਤੀ ਅਰਥ। ੧ । ਸਾਖੀ ਹੋਰ

ਏਕ ਸਮੇ ਸਿੰਘਾਂ ਨੇ ਅਰਦਾਸ ਕੀਤੀ: ਹੇ ਸਚੇ ਪਾਤਸਾਹੁ, ਭਾਈ ਦਇਆ ਸਿੰਘ ਜੀ ਪੰਜ ਪਿਆਰਿਆਂ ਮੇ ਪਰਮ ਗਿਆਨਵਾਨ ਸਮਾ ਗਏ ਹੈਂ। ਤਾਂ ਮਹਾਰਾਜ ਆਪ ਉਨੋਂ ਕੇ ਜਾ ਕਰ ਬਚਨ

Bhai Daya Singh

ਕੀਤਾ ਹੈ ਪਿਆਰੇ ਸਾਡਾ ਸਨੇਹਾ ਪਿਤਾ ਸ੍ਰੀ ਅਕਾਲ ਪੁਰਖ ਦੇ ਹਜ਼ੂਰ ਲਈ ਜਾਉ। ਇਨਾਂ
ਬਚਨਾ ਕੇ ਕਹਤੇ ਹੀ ਸਰੀਰ ਮੇ ਮੁੜ ਜੋਤ ਆ ਬਿਰਾਜੀ। ਭਾਈ ਦਇਆ ਸਿੰਘ ਜੀ ਉਠ ਬੈਠੇ।
ਦੋਨੋ ਹਾਥ ਜੋੜ ਕੇ ਸ੍ਰੀ ਵਾਹਗੁਰੂ ਜੀ ਫਤੇ ਗਜਾ ਕੇ ਕਹਤ ਭਏ: ਹੇ ਮਹਾਰਾਜ, ਆਪ ਦੀ
ਆਗਿਆ ਜੋ ਮੁੜ ਆਉਣ ਦੀ ਹੋਈ ਸੋ ਦਾਸ ਦਾ ਇਕ ਚਰਣ ਅੰਦਰ ਤੇ ਇਕ ਬਾਹਰ ਸੀ ਸ੍ਰੀ
ਸਚ ਖੰਡ ਦੇ ਦਰਵਾਜੇ ਤੇ। ਆਪ ਸਨੇਹਾ ਬਖਸ਼ੋ ਕ੍ਰਿਪਾ ਕਰਿ। ਤਾਂ ਸਤਿਗੁਰ ਦੇਵ ਸਬਦ ਉਚਾਰਤ
ਭਏ।"ਖਿਆਲ ਪਾਤਸਾਹੀ। ੧੦। ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਣਾ। ਤੁਧ
ਬਿਨ ਰੋਗ ਰਜਾਈਆਂ ਦਾ ਓਢਣ ਨਾਗ ਨਿਵਾਸਾਂ ਦੇ ਰਹਿਣਾ। ਸੂਲ ਸੁਰਾਹੀ ਖੰਜਰ ਪਿਆਲਾ
ਬਿੰਗੁ ਕਸਾਈਆਂ ਦਾ ਸਹਿਣਾ। ਯਾਰੜੇ ਦਾ ਸਾਨੂੰ ਸਥਰ ਚੰਗਾ ਭਠ ਖੇੜਿਆਂ ਦੇ ਰਹਿਣਾ"।
।੧। ਏਹੁ ਸਬਦ ਰੂਪ ਸਨੇਹਾ ਸੁਣ ਕੇ ਭਾਈਦਇਆ ਸਿੰਘ ਜੀ ਮੁੜ ਜੋਤੀ ਜੋਤ ਸਮਾਇ ਗਏ।
।੨। ਸ੍ਰੀ ਗੁਪਾਲ ਜੀ ਵਾਚ। ਹੇ ਭਾਈਸਹਾਈ ਸਿੰਘ ਜੀ ਐਸੀ ਅਨੇਕ ਲੀਲਾ
ਸਤਿਗੁਰੂ ਕਰਤੇ ਰਹੇ। ਜਿਨ ਕੇ ਗੁਨੋ ਕਾ ਅੰਤ ਸੇਸ ਸਾਰਦਾ ਨਹੀਂ ਪਾਇ ਸਕਤੇ। ਤਾਂ ਮੈ
ਕਿਤਨਾ ਕਹਣਾ ਹੈ। ਤੁਸੀਂ ਧੰਨ ਹੋ। ਜੋ ਮੇਰੇ ਤਾਂਈ ਗੁਰੂ ਕੇ ਗੁਨਾਵਾਦ ਯਾਦ ਕਰਵਾਏ ਜੇ।
ਤਾਂ ਸ੍ਰੀ ਭਾਈ ਜੀ ਹਾਥ ਜੋੜ ਕਰ ਅਰ ਭੇਟਾ ਪ੍ਰਸਾਦਿ ਧਰ ਕਰ ਮਸਤਕ ਸ੍ਰੀ ਗੁਪਾਲ ਬਾਵੇ ਕੇ
ਚਰਨਾ ਪਰ ਟੇਕ ਕਰ ਬੇਨਤੀ ਕਰਤ ਭਏ। ਆਪ ਬੜੀ ਕ੍ਰਿਪਾ ਕੀਤੀ ਹੈ, ਦਾਸ ਪਰ ਜੋ ਸ੍ਰੀ
ਗੁਰਦੇਵ ਕੀ ਕਥਾ ਸੁਨਾਈ ਹੈ। ਮਨ ਤਨ ਕੇ ਪਵਿਤ੍ਰ ਕਰਨ ਵਾਰੀ ਹੈ। ਤਾਂ ਤੇ
ਆਪ ਧੰਨ ਹੋ, ਮੇਰਾ ਤਾਂ ਇਕ ਨਿਮਸਕਾਰ ਮਾਤ੍ਰ ਹੈ। ਐਸੇ ਬੰਦਨਾ ਕਰ ਕੇ ਸੰਤ ਜੀ ਅਪਨੇ ਸਥਾਨ
ਆਇ ਇਸਥਿਤ ਹੋਵਤੇ ਭਏ ਧਰਮ ਸਾਲ ਮੇ ਗੁਨ ਗਾਵਤੇ ਹੂਏ। ੧੯ ਸ੍ਰੀ ਸੋਢ ਬੰਸ ਭੂਖਨ ਭਗਵਾਨ
ਕੀ ਜੈ। ਸ੍ਰੀ ਸੋਢ ਬੰਸ ਬਨਜ ਬਨ ਭਾਨੂੰ ਕੀ ਜੈ, ਸਦਾ ਹੈ। ਦਾਸ ਬੇਨਤੀ। ਅਬ ਪੁਨਾ
ਸ੍ਰੀ ਭਾਈਸਹਾਈ ਸਿੰਘ ਜੀ ਕੀ ਕਥਾ ਕਾ ਕਥਨ ਹੋਤਾ ਹੈ ਗੁਰੂ ਕੇ ਹੁਕਮ ਸੇ, ਹੇ ਸੁਭ ਸ੍ਰੋਤਾ।
ਏਕ ਸਮੇ ਦੇਵੀ ਦਾਸ ਚਾਵਲਾ ਚਉਧਰੀ ਸਾਹੀ ਵਾਲ ਸੇ ਸ੍ਰੀ ਭਾਈ ਸਹਾਈ ਸਿੰਘ ਜੀ ਕੇ ਦਰਸਨ
ਕੀ ਮਨਸਾ ਕਰ ਤੁਰੰਗਨੀ ਪਰ ਅਸਵਾਰ ਹੋ ਕੇ ਕੋਟ ਕੋ ਤੁਰਿਆ। ਤਾਂ ਮਨ ਮੈ ਕਹਤਾ ਹੈ
ਜੋ ਅੰਤਰ ਜਾਮੀ ਕਹਤੇ ਹੈ, ਭਾਈ ਸਹਾਈ ਸਿੰਘ ਜੀ ਕਉ। ਉਨ ਕੀ ਅੰਤਰ ਜਾਮਤਾ ਦੇਖੀਏ
ਕੈਸੀ ਹੈ। ਜਬ ਚਲਤੇ ਚਲਤੇ ਅਰਧ [illegible] ਮੇ ਆਇਆ ਤਬ ਘੋੜੀ ਸੇ ਗਿਰ ਪੜਾ
ਪ੍ਰਿਥਮੀ ਪਰ। ਸੰਤ ਕ੍ਰਿਪਾ ਤੇ ਅੰਗ ਪ੍ਰਤੰਗ ਬਚ ਰਹੇ। ਪੁਨਾ ਅਸਵਾਰ ਹੋ ਕੇ ਬੜਵਾ
ਪਰ ਕੋਟ ਈਸੇ ਕੇ ਆਵਤਾ ਭਯਾ। ਆਇ ਕਰ ਸ੍ਰੀ ਭਾਈ ਜੀ ਕੇ ਚਰਨੀ ਮਸਤਕ ਟੇਕਿਆ
ਪ੍ਰਸਾਦਿ ਧਰ ਕਰ। ਤਾਂ ਸ੍ਰੀ ਭਾਈ ਜੀ ਕਹਤ ਭਏ। ਹੇ ਦੇਵੀ ਦਾਸ ਸਾਧਾਂ ਦੀ ਪ੍ਰੀਖਿਆ
ਨਹੀਂ ਕਰੀਦੀ। ਜੇ ਕਰੀਏ ਤਾਂ ਹਾਨੀ ਹੋਂਦੀ ਹੈ। ਪੁਨਾ ਅੰਤ੍ਰਜਾਮੀ ਤਾਂ ਆਪ
ਸ੍ਰੀ ਵਾਹਿਗੁਰੂ ਸਾਹਿਬ ਹੈ ਜੋ ਸਰਬ ਕੇ ਰਿਦਿਆਂ ਕੀ ਜਾਨਣੇ ਜੋਗ ਹੈ। ਜਾਂਤੇ ਤਿਸ ਕੋਅਖਲੰਤਰ
ਆਤਮਾ ਵੇਦ ਕਹਤੇ ਹੈ। ਅਸੀਂ ਕੌਣ ਵਿਚਾਰੇ ਜੀਤ ਕ੍ਰੋਟ ਹਾਂ ਉਸ ਮਹਾਂਰਾਜ ਦੇ ਦਰਬਾਰ ਅੰਦਰ
ਅਸਾਡੇ ਮੇ ਅੰਤਰ ਜਾਮਤਾ ਹੋਣੀ ਹੈ। ਐਸੇ ਬਚਨ ਸੰਤ ਕੇ ਮੁਖ ਸੇ ਸ੍ਰਵਣ ਕਰ ਸੋ ਦੇਵੀ ਦਾਸ

ਲਜਾਇਮਾਨ ਹੂਆ। ਤੈ ਸੰਤ ਕੇ ਪਗਨ ਪਰ ਗਿਰ ਪੜਾ। ਤੈ ਮੁਖ ਸੇ ਕਹਤ ਭਯਾ ਜੋ ਮੈਨੂੰ ਬਖਸ਼ੋ। ਤਾਂ ਸ੍ਰੀ ਭਾਈ ਸਹਾਈ ਸਿੰਘ ਜੀ ਬਚਨ ਕੀਤਾ। ਬਖਸ਼ਣਹਾਰ ਗੁਰੂ ਪ੍ਰਮੇਸਵਰ ਹੈ। ਤੁਸਾਂ ਨੂੰ ਅਸਾਂ ਨੂੰ। ਤਾਂ ਚਉਧਰੀ ਕਹਤ ਭਯਾ ਜਾਂ ਮੈਨੂੰ ਸਿਖ ਕਰੀਏ। ਤਾਂ ਸ੍ਰੀ ਭਾਈ ਸਹਾਈ ਸਿੰਘ ਜੀ ਕਹਤ ਭਏ। ਜੋ ਤੂੰ ਪਰੀਖਿਆ ਦੀ ਇਛਾ ਕਰ ਨਾ ਆਵਤਾ ਤੇ ਕਲਿਆਣ ਦੀ ਇਛਾ ਕਰ ਆਵਤਾ ਸਿਖ ਕਰ ਲੇਤੇ ਇਹਾਂ। ਪਰ ਹੁਣ ਤੂੰ ਆਪ ਤੋ ਤਾਂ ਬਖਸ਼ਿਆ ਤੇ ਸਿਖ ਕਰਣ ਕਾ ਕਾਮ ਨਹੀਂ, ਅਸਾਂ ਨੂੰ, ਸ੍ਰੀ ਵਾਹਿਗੁਰੂ ਸਾਹਿਬ ਕਾ। ਜਾਵੋ ਘਰਾਂ ਨੂੰ ਸੁਭ ਕਰਜ ਕਰੋ ਤੇਰਾ ਭੀ ਗੁਰੂ ਭਲਾ ਕਰੇਗਾ। ਹੁਣ ਤੁਸੀਂ ਖਾਲੀ ਨਹੀਂ ਰਹਿੰਦੇ। ਕਥਾ ਤੇ ਕੀਰਤਨ ਮੇਂ ਪ੍ਰੇਮ ਕਰਣਾ। ਤਬ ਸੋ ਮਸਤਕ ਟੇਕ ਕਰ ਕੋਈ ਕਾਲ ਨਿਵਾਸ ਕਰ, ਪੁਨਾ ਆਗਿਆ ਲੇ ਕਰ ਅਪਨੇ ਭਵਨ ਮੇਂ ਗਵਨ ਕਰਤਾ ਭਯਾ। ੧ । ਏਕ ਸਮੇਂ ਭਾਈ ਰਾਮ ਸਿੰਘ ਜੀ ਪ੍ਰਿਥਮ ਕਾਲ ਮੇਂ ਸਤਾਰ ਸਿਖਣੇ ਲਾਗੇ ਤਾਂ ਸ੍ਰੀ ਸਵਾਮੀ ਜੀ ਦੇਖ ਕਰ ਬਚਨ ਕੀਤਾ। ਹੇ ਭਾਈ ਰਾਮ ਸਿੰਘ ਜੋ ਜਗਤ ਕੀ ਚਤੁਰਾਈ ਹੈ ਸਭ ਪ੍ਰਮੇਸਵਰ ਕੇ ਪ੍ਰੀਤਵਾਨ ਰਿਦਿਓਂ ਬਾਹਰ ਨਿਕਾਸ ਦੇਤੇ ਹੈ। ਜਾਂ ਤੇ ਮੁਕਤ ਦੁਆਰਾ ਸੰਕੁੜਾ, ਕ੍ਰਿਆ ਅਤਿ ਸੂਖਮ, ਤਿਸ ਕੀ ਤਾਰ ਸੇ ਭੀ ਸੂਖਮ ਹੈ। ਅਰ ਚਿਤ ਕਾ ਸੁਭਾਵ ਸੁਤੇ ਹੀ ਅਤਿ ਚੰਚਲਤਾ ਕਰ ਬਡੀਆਂ ਉਪਾਧੀਆਂ ਕੋ ਉਠਾਵਤਾ ਹੈ। ਤਿਨ ਉਪਾਧੀਆਂ ਕਰ ਅਤਿ ਖੇਦ ਹੋਤਾ ਹੈ। ਤਾਂ ਤੇ ਤੂੰ ਸ੍ਰੀ ਵਾਹਗੁਰੂ ਜੀ ਕਾ ਭਜਨ ਕੀਤਾ ਕਰ। ਸੋ ਹਰੀ ਕੇ ਸਿਮ੍ਰਨ ਕੇ ਪ੍ਰਤਾਪ ਸੇ ਤੇਰੇ ਸਭ ਮਨ ਇਛਾਂ ਸਿਧ ਹੋ ਜਾਇਗੀ। ਪੁਨਾ ਤੈਨੂੰ ਕਾਈ ਲੋੜ ਨ ਰਹੇਗੀ, ਹੇ ਭਾਈ। ਸੰਸਾਰ ਕੀਆਂ ਸਭ ਲੋੜਾਂ ਤੇਰੀਆਂ ਪੂਰਨ ਹੋਵਹਿ ਗੀਆਂ। ਨ ਸਤਾਰ ਸਿਖੋ ਨਾ ਕੋਈ ਹੋਰ ਹਿਕਮਤ ਸਿਖੋ, ਬਿਨਾ ਸ੍ਰੀ ਵਾਹਿਗੁਰੂ ਜੀ ਕੇ ਨਾਮ ਸਿਵਾ। ਜੋ ਗੋਬਿੰਦ ਸਿਮਰਨ ਕਰਤੇ ਹੈ ਨਿਸ ਕਪਟ ਹੋ ਕਰ। ਤਿਨ ਕੇ ਰਿਧ ਸਿਧ ਪੁਨਾ ਨਵ ਨਿਧਿ ਸੰਪਤਾ ਉਨ ਕੀ ਚੇਰੀ ਹੋਇ ਰਹਤੀ ਹੈ। ਇਸ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਕਾ ਬਚਨ ਹੈ ਬੇਦ ਉਸਤਤੀ ਮੇਂ "ਗੁਰੂ ਗੁਰੂ ਗੁਰ ਕਰ ਮਨ ਮੇਰੇ। ਤਾਰਣ ਤਰਣ ਸਮਰਥ ਕਲ ਜੁਗਿ ਸੁਨਤ ਸਮਾਧਿ ਸਬਦ ਜਿਸ ਕੇਰੇ। ਫੁਨਿ ਦੁਖਨਿ ਨਾਸੁ ਸੁਖ ਦਾਯਕ ਸੂਰੋ ਜੋ ਧਰਤ ਧਿਆਨ ਬਸਤ ਤਹਿ ਨੇਰੇ। ਪੂਰਾ ਪੁਰਖ ਰਿਦੈ ਹਰਿ ਸਿਮਰਤ ਮੁਖ ਦੇਖਤ ਅਘ ਜਾਹਿ ਪਰੇਰੇ। ਜਉ ਹਰਿ ਬੁਧਿ ਰਿਧਿ ਸਿਧਿ ਚਾਹਤ ਗੁਰੂ ਗੁਰੂ ਗੁਰ ਕਰ ਮਨ ਮੇਰੇ"। ਪੁਨਾ ਬਚਨ। ਝੋਲਨਾ। "ਗੁਰੂ ਗੁਰ ਗੁਰੂ ਗੁਰ ਗੁਰੂ ਗੁਰ ਜਪ ਪ੍ਰਾਨੀਅਹੁ। ਸਬਦ ਹਰਿ ਹਰਿ ਜਪੈ ਨਾਮ ਨਵਨਿਧ ਅਪੈ ਰਸਨਿ ਅਹਿਨਿਸ ਰਸੈ ਸਤਿ ਕਰਿ ਜਾਨੀਅਹੁ। ਫੁਨ ਪ੍ਰੇਮ ਰੰਗ ਪਾਈਐ ਗੁਰ ਮੁਖਹਿ ਧਿਆਈਐ ਅਨ ਮਾਰਗ ਤਜਹੁ ਭਜਹੁ ਹਰਿ ਗਿਆਨੀਅਹੁ। ਬਚਨ ਗੁਰ ਰਿਦਿ ਧਰਹੁ ਪੰਚ ਭੂ ਬਸਿ ਕਰਹੁ ਜਨਮ ਕੁਲ ਉਧਰਹੁ ਦੁਆਰਿ ਹਰਿ ਮਾਨੀਅਹੁ। ਜਉ ਤ ਸਭ ਸੁਖ ਇਤ ਉਤ ਤੁਮ ਬੰਛਵਹੁ ਗੁਰੂ ਗੁਰ ਗੁਰੂ ਗੁਰ ਗੁਰੂ ਜਪ ਪ੍ਰਾਨੀਅਹੁ"। ੧ ।

ਵੇਦ ਕਹਤੇ ਹੈ ਹੇ ਪੁਰਸੋ ਜੇ ਕਰ ਤੁਮਾਂ ਨੂੰ ਰਿਧਿ ਸਿਧਿ ਸੰਪਦਾ ਆਦੀ ਸੁਪਹੁ ਕੀ ਬਾਛਾ ਹੈ ਜੋ ਅਤ੍ਰ ਪੁਤ੍ਰ ਲੋਕਾਂ ਦੋਨੋ ਮੇ ਸੁਖੀ ਹੋਵਹਿ। ਤਾਂ ਅਵਰ ਜਗਤ ਜੰਜਾਰ ਦੁਖਦ ਜਾਨ ਕੈ ਤਿਨ ਕਾ ਤਿਆਗ ਕਰ ਇਕ ਸ੍ਰੀ ਵਾਹਿਗੁਰੂ ਵਾਹਿਗੁਰੂ ਧੰਨ ਗੁਰੂ ਧੰਨ ਗੁਰੂ ਸਤਿ ਗੁਰ ਗੋਬਿੰਦ ਗੁਰੂ ਗੋਬਿੰਦ ਗੋਬਿੰਦ ਗੁਰੂ ਗੁਰੂ ਗੁਰੂ ਗੁਰੂ ਐਸੇ ਜਾਪ ਕਉ ਜਪੋ। ਤੋਂ ਤੁਸਾਂ ਨੂੰ ਸਰਬ ਸੁਖ ਕਾ ਕਤਾਲੀਵਤ ਅਚਿੰਤ ਹੀ ਘਰ ਬੈਠਿਆਂ ਹੀ ਆਨ ਪ੍ਰਾਪਤਿ ਹੋਵਹਿਗੇ। ਤਾਂ ਤੇ ਤੁਸੀਂ ਅਵਰ ਕਾਮ ਤਿਆਗ ਕਰ ਇਹੀ ਕਾਮ ਕਰੋ ਜੋ ਤੁਮ ਸੁਖੀ ਹੋਵਹੁ। ਐਸੇ ਬਚਨ ਸੁਨ ਕਰ ਗੁਰੂ ਜੀ ਕੀ ਚਰਨੀ ਮਸਤਕ ਟੇਕ ਕਰ ਜੋਰ ਕਰ ਬੇਨਤੀ ਕਰਤ ਭਏ। ਹੇ ਸੁਆਮੀ ਜੀ ਮੈਨੂੰ ਨਾਮ ਦਾਨ ਹੀ ਦੇਵੋ। ਜਾਂ ਤੇ ਮੈ ਪਰਮ ਸੁਖੀ ਹੋਵਹੁ। ਸੋ ਜਪ ਕਰ ਪਰਮ ਸੁਖੀ ਹੋਵਤ ਭਏ ਸੰਤ ਕ੍ਰਿਪਾ ਤੇ। ੨ ।

ਏਕ ਰਾਮ ਦਾਸ ਕਰੂ ਰਹਤਾਸੀ। ਸੋ ਭਾਈ ਸਹਾਈ ਸਿੰਘ ਜੀ ਦੀ ਚਰਨੀ ਆਇ ਲਗਾ। ਪੁਨਾ ਹਾਥ ਜੋਰ ਕਰ ਕਹਤ ਭਯਾ ਬੇਨਤੀ। ਜੀ ਗਰੀਬ ਨਵਾਜ ਜੀ ਕਿਵੇ ਮੇਰਾ ਭੀ ਦਲਿਦ੍ਰ ਦੂਰ ਹੋਵੇ । ਮੈ ਆਪ ਕਾ ਜਸ ਸੁਣ ਕਰ ਆਇਆ ਹੋ ਜੋ ਭਾਈ ਜੀ ਦਲਿਦ੍ਰ ਹਰਨ ਹੈ। ਐਸੇ ਬਚਨ ਸੁਨ ਕਰ ਆਰਤ ਸਿਖ ਕੇ ਕਹਤ ਭਏ। ਹੇ ਭਾਈ ਰਾਮ ਦਾਸ ਤੈਨੂੰ ਇਕ ਮੰਤ੍ਰ ਦਸਨੇਹਾਂ ਸ੍ਰੀ/ਗੁਰੂ ਗ੍ਰਿੰਥ ਜੀ ਕਾ ਜੋ ਤੇਰੀ ਮਨਸਾ ਪੂਰਨ ਕਰੇਗਾ। ਤੂੰ ਤਿਸ ਕਾ ਪਾਠ ਕਰਿਆ ਕਰ। ਸੋ ਕਹਤ ਭਯਾ ਜੀ ਸਤਿ ਬਚਨ ਜੀ। ਕ੍ਰਿਪਾ ਕਰ ਮੁਖਾਰ ਬਿੰਦ ਸੇ ਉਚਾਰੋ ਜੋ ਸ੍ਰਵਣ ਕਰਕੇ ਪਾਠ ਕਰੋ। ਤਬ ਸ੍ਰੀ ਸੁਆਮੀ ਜੀ ਬਚਨ ਕਰਤ ਭਏ। ਕਾਨੜੇ ਕੀ ਵਾਰ ਮੇ। ਤਥਾ। "ਸਭ ਬੋਲੋ ਰਾਮ ਰਮੋ ਸ੍ਰੀ ਰਾਮ ਰਮੋ" ਆਗੇ ਤਿਸ ਕਾ ਮਹਾਤਮ ਜਿਤ ਦਾਲਦ ਦੁਖ ਭੁਖ ਸਭ ਲਹਿ ਜਾਵਣੀ। ਕੰਠ ਕਰ ਜਾਪ ਜਪਤਾ ਭਯਾ ਸਾਂਗੀ ਤੁਕ ਕਾ। ਤਾਂ ਸ੍ਰੀ ਭਾਈ ਜੀ ਕਹਤ ਭਏ ਹੇ ਭਾਈ ਨਾਮ ਕਾ ਐਸਾ ਮਹਤਮ ਹੈ ਜਿਸ ਕੇ ਸਿਮਰਨ ਮਾਤ੍ਰ ਤੇ ਹੀ ਸਭ ਸੁਖ ਪ੍ਰਾਪਤਿ ਹੋਤੇ ਹੈ ਤੇ ਦੁਖ ਭੁਖ ਦਾਲਦ ਨਸ਼ਟ ਹੋ ਜਾਤੇ ਹੈ ਥੋਰੇ ਕਾਲ ਮੇ। ਤਾਂ ਤੇ ਤੁਮਾਂ ਸ੍ਰੀ ਰਾਮ ਨਾਮ ਕਾ ਮੰਤ੍ਰ ਸਿਮਰਨ ਕਰ ਪੁਨਾ ਧਰਮ ਕੀ ਕਿਰਤ ਕਰ ਤਿਸ ਕਰ ਸਾਧ ਸੰਗਤ ਗਰੀਬ ਅਤਿਥ ਬ੍ਰਹਮਨ ਆਦਿ ਸਭ ਕੀ ਸੇਵਾ ਕਰੋ। ਤੇਰਾ ਦਾਲਿਦ ਦੂਰ ਹੋਵੇਗਾ। ਦਸਵੰਦ ਕਾ ਦੇਨਾ ਭੀ ਅਵੱਸ਼ ਯੋਗ ਹੈ ਜੋਗ ਪੁਰਸੋਂ ਕੋ। ਜੇ ਕਰ ਏਤਾ ਨਾ ਦੀਆਂ ਜਾਇ ਤੋ ਥੋਰਾ ਹੀ ਦੇਣਾ ਸੋ ਮਸਤਕ ਟੇਕ ਕਰ ਆਗਿਆ ਪਾਇ ਕੇ ਸੋਈ ਸਤ ਬਚਨ ਕਾ ਕਰਤਵ ਕਰਤ ਭਯਾ। ਤਬ ਥੋੜੇ ਕਾਲ ਪੀਛੇ ਸੋ ਧਨੀ ਹੋ ਜਾਤਾ ਭਯਾ ਸੰਤ ਕ੍ਰਿਪਾ ਤੇ ਰਾਮ ਨਾਮ ਸਿਮਰਨ ਰੂਪ ਦਾਰੂ ਅਰ ਬਿਗਾਨਾ ਹਕ ਨ ਲੇਨਾ ਉਲਟਾ ਅਪਨੇ ਧਨ ਸੇ ਗੋਬਿੰਦ ਅਰਥ ਕਿਛ ਦੇਨਾ ਇਹੁ ਭਯਾ ਪੱਥ। ਸੰਤ ਰੂਪ ਵੈਦ ਕੇ ਸ਼ਰਨ ਪਾਇ ਕਰ ਜੋ ਇਹ ਸੇਵਿਆ ਹੈ ਭੇਖਜ ਰੋਗੀ ਨੇ ਸੋ ਤਿਸ ਕਾ ਦਾਲਿਦ ਰੂਪ ਰੋਗ ਤਾਤ ਕਾਲ ਦੂਰ ਹੋ ਗਯਾ। ੩ । ਸ: ਇਤਿ ਸ੍ਰੀ ਹਰਿ ਭਗਤਿ ਪ੍ਰੇਮ ਪ੍ਰਕਾਸ ਗ੍ਰਿੰਥੇ ਪੂਰਬੀ ਗੁਰੂ ਦਸਮ ਪ੍ਰਕਾਸ ਸਮਾਪਤੰ ਦਾਲਦ ਹਰਨ ਪ੍ਰਸੰਗ ਬਰਨੰਨ ਬੈਤਾਲੀਸਮੋ ਧਿਆਇ। ੪੨ ।

ਬ = ਬੁਰਾ, ਲ = ਲੁਚਾ, ਚ = ਚੋਰ

ਕੋਟ ਏਸੀ ਸਾਹ ਕਾ ਸਰਦਾਰ ਏਕ ਬਲੋਚ ਹੋਤ ਭਯਾ। ਸੋ ਬਲੋਚ ਕੈਸੇ ਹੋਤੇ ਹੈ। ਬਬਾ ਬੁਰਾ, ਲਲਾ ਲੁਚਾ, ਚਚਾ ਚੋਰ। ਇਨ ਅਖਰੋਂ ਕਾ ਬਲੋਚ ਹੋਤਾ ਹੈ। ਤਿਸ ਪਰ ਰਾਜ ਅਧਿਕਾਰ ਪਾਇ ਕਰ ਜੁਬਾ ਅਵਸਥਾ ਮੋ ਪਰਮ ਅੰਧਮਾਨ ਸੋ ਹੋ ਗਯਾ ਕਾਮ ਕਰ। ਏਕ ਕੋਈ ਖਤ੍ਰੀ ਮਹਾਜਨ ਜਿਤ ਕੀ ਤਨਜਾ ਚੰਦ ਚਾਂਦਨੀਵਤ ਪਰਮ ਸੁੰਦਰ ਸਰੂਪ ਵਾਲੀ ਸੋ ਤਿਸ ਕੋ ਕੂਪ ਪਰ ਸਨਾਨ ਕਰਤੀ ਕਉ ਦੇਖ ਕਰ ਸੋ ਖਤ ਪਤੀਰੂਪ ਚਕੋਰ ਮੋਹਤ ਹੋ ਜਾਤਾ ਭਯਾ। ਤਬ ਸੋ ਅਪਨੇ ਨਿਕੇਤ ਮੋ ਜਾਇ ਕਰ ਮੀਠ ਕੇਤ ਕਾ ਦਾਸ ਖਾਨ ਪਾਨ ਕੋ ਤਿਆਗ ਦੇਤਾ ਭਯਾ। ਤਿਸ ਕੀ ਪ੍ਰਾਪਤੀ ਮੈ ਚਿਤਾਤ੍ਰ ਚਿਤ ਜਿਸ ਕਾ ਵਿਆਕੁਲ ਸੋ ਮਤੰਤ ਨਿਸਰੇ ਕਰਤ ਭਯਾ। ਜੋ ਇਸ ਕੇ ਪਿਤਾ ਕੋ ਮੈ ਧਨ ਮਾਨ ਕੇ ਲੋਭ ਕਰ ਤਿਸ ਕੋ ਅਪਨੇ ਪਾਸ ਬੁਲਾਵੇ, ਪਿਆਰੀ ਚੰਦ ਬਦਨੀ ਕੋ। ਐਸੇ ਅਪਨੇ ਮਨ ਕੋ ਧੀਰਜ ਦਿਨ ਕੇ ਦੇਤ ਭਯਾ ਮਨ ਸਿਰਦਾਰ, ਜੋ ਨਗਰ ਪਤੀ ਹੈ। ਤਬ ਤਾਤ ਕਾਲ ਤਿਸ ਮਹਾਜਨ ਕੋ ਖਬਰ ਪੈ ਗਈ। ਸੋ ਵਿਆਕਲ ਮਨ ਹੋ ਕਰ ਸ੍ਰੀ ਸੰਤ ਮੁਕਟ ਮਣੀ ਕੀ ਆਇ ਸਰਨੀ ਪੜਿਆ। ਪੁਨਾ ਰੋਇ ਕਰ ਕਹਤ ਭਯਾ ਸਭ ਪ੍ਰਸੰਗ, ਜੋ ਹੇ ਭਗਵਨ, ਇਸਅਪਕੀਰਤੀ ਰੂਪ ਕਰਮ ਤੇ ਮੇਰੀ ਤੁਸੀਂ ਹੀ ਰਖਿਆ ਕਰਨਜੋਗ ਹੋ, ਨਹੀਂ ਤਾਂ ਮਰ ਜਵਾਂਗਾ ਮੌਹਰਾ ਖਾਇ ਕਰ। ਤਾਂ ਸੰਤ ਰਾਜ ਕਹਤ ਭਏ; ਹੇ ਪਿਆਰੇ, ਸ੍ਰੀ ਵਾਹਿਗੁਰੂ ਜਪੋ ਜੋ ਸਭ ਦੁ ਕਰਨੇ ਵਾਲੇ ਹੈਂ। ਤੁਸਾਂ ਨੂੰ ਲਵਾਈ ਨਹੀਂ ਲੇਪ ਮਾਤ੍ਰ ਸ੍ਰੀ ਗੁਰੂ ਨਾਨਕ ਜੀ ਕੇ ਪ੍ਰਸਾਦਿ ਅਚਿੰਤ ਰਹੋ ਸਦਾ। ਤਥਾ ਗੁਰ ਵਾਕਯੰ। "ਚਿੰਤਾ ਛਡ ਅਚਿੰਤ ਰਹੋ ਨਾਨਕ ਲਗ ਪਾਈ"। ਤਾਂ ਤੇ ਤੁਸੀਂ ਦ੍ਰਿੜ ਹੋ ਕਰ ਇਕ ਨਾਮ ਹੀ ਜਪੋ ਤੇ ਕਨਿਆ ਕੋ ਸਾਥ ਲੇਕਰ ਤੁਸੀਂ ਕਿਸੀ ਹੋਰ ਘਰ ਰੈਨ ਬਸੇਰਾ ਕਰ ਲੇਵੇ, ਹੇ ਗੁਰਮੁਖ। ਗੁਰੂ ਭਲੀ ਕਰਨਗੇ, ਤੁਸੀਂ ਗੁਰੂ ਗੁਰੂ ਜਪੋ। ਤਬ ਸੋ ਐਸੇ ਹੀ ਕਰਤ ਭਯਾ। ਸਭ ਵਿਘਨੋ ਤੇ ਰਹਤ ਭਯਾ ਸੰਤ ਪ੍ਰਸਾਦਿ। ਦੁਰਜਨ ਤਿਸ ਕੇ ਸਭ ਸੁਰਜਨ ਹੋ ਗਏ ਏਕ ਹੀ ਪਲਕ ਕੇ ਝਲਕ ਮੋ। ਜਬ ਭਲਕ ਕੋ ਸ੍ਰੀ ਭਾਈ ਜੀ ਨਦੀ ਤਰਫਉ ਆਵਤੇ ਸੇ ਤਬ ਸੁਭਾਵਕ ਮੇਲ ਹੂਆ ਤਿਸ ਕਾ ਮਾਰਗ ਮੋ ਹੀ ਖੁਨਾਖਿਰ ਨਿਆਈਂ ਬਲੋਚ ਕਾ। ਜਾਂ ਤੇ ਸੰਤ ਨੇ ਜੋ ਤਿਸ ਕਾ ਚਿਤਵਨਾ ਕਰਿਆ ਸੀ। ਸੋ ਸੰਤ ਕਾ ਸੰਤ ਸਕੰਲਪ ਹੈ ਸੰਤ ਕੇ ਚਿਤਵੇ ਕੀ ਜੈ ਹੈ, ਸਦਾ। ਤਬ ਤਿਸ ਕੇ ਚਿਤ ਮੋ ਫੁਰੀ ਜੋ ਭਾਈ ਸੁਹਾਈ ਸਿੰਘ ਜੀ ਕਾ ਦੀਦਾਰ ਪਾਈਏ ਤੋ ਭਲਾ ਹੈ। ਤਿਸ ਕੀ ਕਾਮ ਚਿਤਵਨੀ ਨਿਕਲ ਪੈ ਗਈ ਸੰਤ ਚਿਤਵਨ ਮਾਤ੍ਰ ਸੇਂ। ਤਬ ਸੋ ਪ੍ਰਸੰਨ ਹੋ ਕਰ ਸਰਦਾਰ ਹੈ ਜੋ ਘੋੜਾ ਤਿਸ ਤੇ ਉਤੱਰ ਕਰ ਸੰਤ ਕੇ ਕਦਮੀ ਆਇ ਲਗਾ। ਤਾਂ ਸ੍ਰੀ ਭਾਈਜੀ ਬਚਨ ਉਚਾਰਤ ਭਏ ਜੋ ਪ੍ਰਸੰਨ ਹੋ ਸੋ ਕਹਤ ਭਯਾ ਜੀ ਆਪ ਕਾ ਜੋ ਪਾਕ ਦੀਦਾਰ ਹੈ। ਤਿਸ ਕੋ ਮੈ ਦੇਖ ਕਰ ਬਹੁਤ ਖੁਸ ਭਇਆ ਹਾਂ; ਜਾਂ ਤੇ ਆਪ ਪਰਵਰਦਗਾਰ ਕੇ ਰਸੂਲ ਹੋ, ਵਕੀਲਤ ਕਰਨ ਹਾਰੇ। ਤਾਂ ਤੇ ਮੇਰੇ ਪਰ ਮੇਹਰਬਾਨੀ ਹੋਵੀਏ ਤੇ ਕੋਈ ਖਿਦਮਤ ਕਾ ਫੁਰਮਾਨ ਕਰੋ। ਤਾਂ ਸ੍ਰੀ ਭਾਈ ਜੀ ਕਹਤ ਭਏ ਹੇ ਭਾਈ ਪਰਜਾ ਕੋ ਪ੍ਰਾਣ ਰੂਪ ਜਾਣੋ ਤਾਂ ਸੁਖ ਪਾਵੋਗੇ। ਜੋ ਕਰ ਅਨਿਆਇ ਕਰ ਬਿਰਾਨਾ ਧਰਮ ਅਰ [illegible] ਤੁਸੀਂ ਛੀਨ ਕੀਤਾ ਚਾਹੋਗੇ ਤਬ ਦੀਨ ਦੁਨੀਆ ਮੈ ਬਡਾ ਦੁਖ ਪਾਵੋਗੇ। ਜੋ ਬੇਈਮਾਨ ਨੇਹਨੱਕ ਕਰਤੇ ਹੈ ਅਧਰਮ ਸੋ ਦੋਜਕ ਕੀ ਅਗਨ ਕੀ ਸਜਾਇ

ਕੇ ਪਾਵਤੇ ਹੈ। ਤੇ ਇਸੇ ਉਨ ਕੋ ਦੇਹੀ ਕੇ ਰੋਗ ਲਗ ਜਾਤਾ ਹੈ। ਅਰ ਜੋ ਜਹਾਨ ਦੀ
ਪਲੀਤੀ ਹੋਤੀ ਹੈ ਸੋ ਉਨ ਕੇ ਬੀਚ ਆਇ ਜਾਤੀ ਹੈ। ਤਾਂ ਤੇ ਉਨ ਕੀ ਨਿੰਦਾ ਦੋ ਜਹਾਨ ਮੈਂ
ਹੋਤੀ ਹੈ। ਤੇ ਸਜਾਇ ਭੀ ਬੜੀ ਉਹ ਪਾਵਤਾ ਹੈ। ਜਿਨ ਕੀ ਨੀਅਤ ਭਲੀ ਹੈ। ਅਪਨੇ ਅਪਨੇ
ਈਮਾਨ ਮੇ ਜੋ ਰਹਤੇ/ ਹੈ ਔਰ ਬਿਗਾਨਾ ਹਕ ਜਿਨ ਕੋ ਮਹੁਰਾ ਹੈ। ਸੋ ਸਾਹਿਬ ਕੇ ਬੰਦੇ ਹੈਂ ਸੋ ਬਹਿਸਤ
ਮੇ ਸੁਖ ਪਾਵਤੇ ਹੈ। ਪੁਨਾ ਜੋ ਸਾਹਿਬ ਕੀ ਬੰਦਗੀ ਕਰਤੇ ਹੈਂ ਅਰ ਪਰਾਈ ਧੀਅ ਭੈਣ ਤਰਫ ਕਦੇ
ਖੋਟੀ ਨਜਰ ਨਹੀਂ ਕੀਤੀ ਸੋ ਸਾਹਿਬ ਕਾ ਪਿਆਰਾ ਹੈ। ਤਿਸ ਕੇ ਦੀਦਾਰ ਦੇਖਿਆਂ ਪਾਕ ਹੋਵੀਤਾ ਹੈ ਤੇ
ਸਾਈ ਚੇਤੇ ਆਵਤਾ ਹੈ। ਸੋ ਸੁਣ ਕਰ ਅਤਿ ਭੈ ਕੋ ਪਾਵਤਾ ਭਯਾ। ਤੇ ਸੰਤ ਕੇ ਚਰਣਾ ਪਰ ਸੀਸ
ਧਰ ਕੇ ਕਹਤ ਭਯਾ ਜੀ ਪਿਛਲੀ ਤਕਸੀਰ ਮੈਨੂੰ ਮਾਫ ਕਰੀਏ। ਆਗੇ ਜੋ ਹੁਕਮ ਕਰੋ ਸੋ ਮੇਰੇ
ਸੀਸ ਪਰ। ਤਾਂ ਸ੍ਰੀ ਭਾਈ ਜੀ ਕਹਤ ਭਏ। ਜੋ ਪਰਜਾ ਮੇ ਪੁਰਸ ...ਮਾਤ੍ਰ ਹੈ ਸੋ ਪਿਉ ਭਿਰਾਉ
ਮਿਤ੍ਰ ਉਸਤਾਦ ਵਤ ਜਾਣੇ ਅਰ ਜੋ ਇਸਤ੍ਰੀ ਮਾਤ੍ਰ ਹੈ ਜਗਤ ਮੇ, ਸੋ ਆਪਣੀ ਮਾਂ ਭੈਣ ਜਾਣੇ।
ਧੀਰੇ ਮੇ ਬਹੁਤ ਸਮਝਣਾ, ਫੇਰ ਅਸਾਂਨੂੰ ਦੇਖਣਾ ਕਹਣਾ ਨਾ ਪਵੇ। ਸਾਹਿਬ ਕਾ ਖਉਫ ਰਖਣਾ
ਦਿਲ ਭੀਤਰ, ਹੇ ਭਾਈ। ਐਸੇ ਸੰਤ ਕੇ ਬਚਨ ਸੁਨ ਸੁਨ ਕਰ ਤਿਸ ਕਾ ਮਨ ਮੋਮਵਤ ਹੋ ਗਯਾ।
ਐਸੇ ਸੁਧ ਰਿਦੇ ਹੋਇ ਕਰਿ ਨਿਆਇ ਪਰਾਇਣ ਭਯਾ। ਮਨ ਕਾ ਪਾਪ ਤਿਆਗ ਕਰਿ ਸੰਤ
ਅਨੁਗ੍ਰਹਿ ਤੇ ਜਾਤੀ ਵੈਰ ਕਹਤ ਭਯਾ। ਜੋ ਧੰਨ ਭਾਈ ਸਹਾਈ ਸਿੰਘ ਜੀ ਪਰਵਦਿਗਾਰ ਦਾ
ਸਰੂਪ ਜੋ ਮੇਰੇ ਜੈਸੇ ਪਥਰ ਪਿਘਾਲ ਛੋੜੇ ਹੈ। ਲੋਕਾਂ ਪ੍ਰਤੀ ਕਹਿਤਾ ਭਯਾ ਹੁਣ ਮੇਰਾ ਮਨ ਪਾਪ
ਅਨਿਆਇ ਬਿਤੋਂ ਡਰਦਾ ਹੈ। ਹੇ ਭਾਈ ਤਾਂ ਤੇ ਧੰਨ ਸੰਤ ਹੈਂ। ੧ । ਸ੍ਰੀ ਭਾਈ ਬਾਲਕ
ਰਾਮ ਜੀ ਸੁੰਦਰ ਮੂਰਤੀ ਭਾਈ ਕ੍ਰਿਸਨ ਦਾਸ ਜੀ ਉਪਕਾਰੀ ਆਪ ਸ੍ਰੀ ਭਾਈ ਜੀ ਕਥਾ ਮੇਂ ਬਹੁਤ
ਸੰਤ ਮੰਡਲੀ ਇਕਤ੍ਰ ਹੋਵੇ ਮਨ ਕੀ ਇਕਾਗ੍ਰਤਾ ਲੀਏ। ਮਾਨੋ ਮਾਨਸਰੋਵਰ ਪਰ ਹੰਸ ਸਭਾ ਲਗ ਰਹੀ ਹੈ।
ਜੋ ਮੁਕਤ ਰੂਪ ਸੰਤੋਂ ਕੇ ਗ੍ਰਾਹੀ ਹੈ ਨਾਮ ਪੈ ਪਾਨ ਕਰਿ। ਭਾਈ ਕਿਸਨ ਦਾਸ ਜੀ ਦੇਖਹਿ ਜੋ
... ਕੇ ... ਆਵਤਾ ਹੈ, ਸੋ ਤਿਸ ਕਾ ਮਨ ਅਗਾਧ ਸਿਧ ਹੋ ਜਾਤਾ ਹੈ। ਭਜਨ ਕੇ ਪ੍ਰਤਾਪ ਕਰ।
ਤਬ ਸੁਖਾ ਸਰੂਪ ਹਸਤਕਰ ਕਰੈ ਭਾਈ ਸਹਾਈ ਸਿੰਘ ਜੀ ਸੁਨਾਇ ਕਰਿ ਕਥਾ ਮੇਂ ਕਿਸੀ ਪ੍ਰਸੰਗ ਮੇਂ।
ਜੋ ਹੁਣ ਤਾਂ ਤੁਸਾਡੀ ਹਕੀਮੀ ਦੀ ਝੋਲੀ ਟੁਰ ਪਈ ਹੈ, ਹੇ ਭਾਈ ਜੀ। ਸੁਣ ਕਰ ਭਾਈ ਜੀ ਕਹਿਣ
ਨਿਮ੍ਰਤਾ ਕਾ ਬਚਨ ਜਿਸ ਤੇ ਰਿਦਾ ਗਰੀਬੀ ਅਰ ਬੰਦਗੀ ਭਗਵਾਨ ਕੀ ਸੋਂ ਪੂਰਨ ਹੈ। ਹੇ ਸੰਤ ਜੀ,
ਮੈ ਤਾਂ ਹਕੀਮੀ ਕੋਈ ਨਹੀਂ ਜਾਨਤਾ ਆਪ ਹੀ ਜਾਣਤੇ ਹੋ। ਜਬ ਕੋਈ ਕਥਾ ਮੇ ਪ੍ਰਸਨ ਕਾ
ਉਤਰ ਪੂਛੇ ਤਬ ਹੋਰ ਸੰਤ ਬਡਿਆਂ ਕਾ ਨਾਮ ਲੈਣਾ ਭਾਈ ਕਿਸਨ ਦਾਸ ਆਦਿਕੋਂ ਕਾ। ਜੀ ਮੈਂ ਤਾਂ
ਕਿਛ ਨਹੀਂ ਜਾਨਤਾ ਇਨ ਬਡੇ ਸੰਤਾਂ ਸੇ ਪੂਛ ਲੇਵਹੁ ਜੀ। ਸਭ ਕਾ ਸਿਧਾਂਤ ਪ੍ਰਮਾਤਮਾ ਤਿਸ ਕੋ
ਰਿਧੇ ਸੋ ਪਰਵਾਨ ਕਰ ਫੇਰ ਕਹਨਾ ਮੈ ਕਿਛੁ ਨਹੀਂ ਜਾਣਤਾ। ਐਸਾ ਅਪਣੇ ਆਪ ਕੋ ਛਿਪਾਵਣਾ।
ਕਾਹੇ ਤੇ ਮਨ ਕਾ ਭੈ ਰਾਖਣਾ। ਮਤ ਮਨ ਗਰਬ ਜਾਵੇ ਪ੍ਰਸਨ ਹੰਕਾਰ ਧਾਰ ਕਰ ਜੋ ਮੈਂ ਉਤ੍ਰ ਦੇਨ ਹਾਰ
ਸਿਆਨਾ ਹਾਂ। ਇਸ ਹੰਕਾਰ ਕਰ ਭੀ ਸਰੂਪ ਅਸਿਥਾਨ ਤੋਂ ਭੁਲਾ ਰਹਿੰਦਾ ਹੈ। ਐਸੀ ਖਬਰਦਾਰੀ

ਮਨ ਪਰ ਰਖਦੇ ਸੇ। ਜਬ ਸ੍ਰੀ ਭਾਈ ਜੀ ਕਥਾ ਕੀਰਤਨ ਕੇ ਸਮੇਂ ਪ੍ਰਿਥਮ ਹੀ ਆਇ ਬੈਠਨਾ ਝੂੜ ਦਰੀ ਆਦਿਕੋਂ ਕੀ ਸੇਵਾ ਕਰ ਕ੍ਰਾਇਕੇ ਤੇ ਪੁਨਾ ਅਪਨੇ ਸਾਫ਼ੇ ਪਲੇ ਕਟੋਰਾ ਬਾਧੀ ਲਈ ਆਵਣਾ ਸਾਧ ਸੰਗਤ ਦੇ ਜਲ ਪਾਣ ਲੀਏ। ਤਬ ਏਕ ਪ੍ਰੀਤਵਾਨ ਜਲ ਪਾਣ ਜਲ ਕਰਾਵਨ ਹਾਰੇ ਨੇ ਸੰਤ ਸਹਜਧਾਰੀ ਕਉ ਜਲ ਛਕਾਇਆ ਹੈ ਜਬ। ਤਾਂ ਸ੍ਰੀ ਭਾਈ ਜੀ ਕਹਤੇ ਭਏ: ਹੇ ਗੁਰੂ ਕੇ ਪਿਆਰੇ, ਦਾਸ ਕੋ ਭੀ ਜਲ ਪਿਲਾਓ। ਤਬ ਓਹੀ ਕਟੋਰਾ ਤਿਸ ਕੇ ਹਾਥ ਹੈ ਸਾਥ ਕੇ ਸੰਤ ਕਾ। ਤਬ ਭਾਈਸਹਾਈ ਸਿੰਘ ਜੀ ਮੇ ਪੂਛਤਾ ਹੈ,ਉਹ। ਜੀ,ਇਸੀ ਕਟੋਰਮੇਂ ਆਪ ਕੋ ਜਲ ਲਿਆਏ ਦੇਵਾਂ। ਤਬ ਭਾਈ ਜੀਚੁਪ ਕਰ ਰਹੇ ਉੱਤਰ ਕੋਈ ਨਾ ਦੀਆ।

ਜੋ ਇਸੀ ਮੇ ਲਿਆਇ ਅਥਵਾ ਮਾਂਰਜਨ ਕਰ ਲਿਆਇ। ਤਬ ਓਹ ਪ੍ਰੀਤਵਾਨਮਾਰਜਨ ਕਰ ਕੇ ਕਮਲ ਭਰ ਲਿਆਇਆ ਕਰ ਕਮਲ ਮੇ ਧਾਰ ਕਰ। ਤਬ ਸ੍ਰੀ ਭਾਈ ਜੀ ਜਲ ਪਾਨ ਕਰਿ ਕਹਤ ਭਏ। ਹੇ ਭਾਈ, ਤੂੰ ਅਸਾਂਨੂੰ ਸਾਧਾਂ ਤੇ ਵੇਮੁਖ ਕਰਨ ਲਗਿਆ ਹੈਂ। ਜੇ ਕਰ ਕਹਤੇ ਜੋ ਮਾਂਜ ਕਰ ਲਿਆਈਏ ਜਲ ਤਾਂ ਸਾਧੋਂ ਤੇ ਵੇਮੁਖਹੋਂਦੇ। ਤੇ ਸੰਤ ਵੇਮੁਖਕੋ ਕੌਨ ਠੌਰ ਹੈ ਤ੍ਰਿਲੋਕੀ ਮੇਂ ਠਹਿਰਨ ਕਉ, ਹੇ ਭਾਈ। ਜੇ ਕਹੋ ਇਸੀ ਮੇ ਪਿਲਾਇ ਦੇ ਜਲ ਸੋ ਕਿਉ ਨ ਕਹਿਆ। ਉੱਤਰ। ਇਸ ਤਰਫ਼ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੇ ਬਿਰਧ ਬਿਰੋਂ ਦੇਖ ਕਰ ਕਿਛ ਨ ਕਹਿਆ। ਤਾਂ ਤੇ ਸਹਜ ਅਵਸਥਾ ਹੀ ਰਾਖੀ। ਜੋ ਜੈਸੇ ਲਿਆਏ ਦੇਵੇਗਾ ਗੋਬਿੰਦ ਕਾ ਪ੍ਰੇਰਿਆ ਜਲ ਤਥਾ ਹਕ ਪਾਨ ਕਰਲੇਵਾਂਗੇ। ਤਬਓਹ ਪ੍ਰੀਤਵਾਨ ਮਸਤਕ ਏਕਤ ਭਯਾ ਜਾ ਤੇ ਸੁਗੀ ਥਾ। ਪੁਨਾ ਕੈਸੇ ਥੇ ਸ੍ਰੀ ਭਾਈ ਜੀ ਪੁਰਖਾਰਥੀ ਜੋ ਬ੍ਰਿਧ ਅਵਸਥਾ ਮੇ ਜੇ ਕਰ ਕੂਪ ਸੇ ਕੁੰਭ ਪੂਰਿਆ ਨਾ ਉਠਾਇ ਸਕੇ ਤਾਂ ਰੀਤੇ(ਖਾਲੀ) ਕੂਪ ਪਰ ਲੈ ਜਾਵਣੇ ਜੋ ਦੇਖ ਕਰ ਪ੍ਰੀਤਵਾਨ ਅਨੇਕ ਅਗਸਤ ਪਿਤਾ ਜੋ ਕੁੰਭ ਹੈ ਸੋ ਪੂਰਕਰ ਆਇ [illegible] ਕਰਣੇ ਪੁਨਾ ਪ੍ਰਦੇਸੀਆਂ ਕੀ ਚਉਪਾਈਆਂ ਜਟਾਈਆਂ ਭੀ ਸੰਭਾਲ ਰਖਣੀਆਂ ਜੋ ਰੈਨ ਬਸੇਰਾ ਕਰ ਗਏ ਹੈ, ਸੁਖ ਸਾਧ। ਐਸੇ ਸੁਖ ਦਾਈ ਤੇ ਸਿਖਾਂ ਕੇ ਸੁਭ ਸਿਖਿਆ ਰੂਪ ਕਰਤਵ ਕਰਣ ਵਾਰੇ ਸੇ। ੨ । ਏਕ ਭਾਈ ਆਤੂ ਰਾਮ ਸ੍ਰੀ ਭਾਈ ਸਾਹਿਬ ਕਾ ਸੇਵਕ ਹੈ ਸੀ। ਜਿਸ ਕੀ ਕਥਾ ਪੀਛੇ ਭੀ ਕਹੇ ਆਇ ਹੈ। ਸੋ ਸ੍ਰੀ ਸਵਾਮੀ ਜੀ ਕੇ ਮਸਤਕ ਟੇਕਣ ਆਵਤ ਭਯਾ। ਸਾਥ ਜਿਸ ਕੇ ਏਕ ਪੁਤ੍ਰ ਭੀ ਹੈ। ਨਾਮ ਤਿਸ ਬਾਲਕ ਕਾ ਸੰਤ ਸਿੰਘ ਤੇ ਆਰਬਲਾ ਜਿਸ ਕੀ ਦਸ ਬਰਸ ਅਵੰਤਰ ਅਰ ਪਰਮ ਸੁੰਦਰ ਸਰੂਪ ਤਿਸ ਕਾ ਮਾਨੋ ਦੇਵਤਾ ਹੈ। ਸੋ ਬਾਲਕ ਚਰਨੋ ਪਰ ਸੰਤੋਂ ਕੇ ਮਸਤਕ ਟੇਕ ਕਰ, ਜਬ ਊਪਰ ਸੰਤ ਸਨਮੁਖ ਮੁਖ ਕਰ, ਤਬ ਦੇਖ ਕਰ ਹਰਿਜਨ ਬਚਨ ਬੋਲਤੇ ਭਏ: ਹੇ ਭਾਈ ਆਤੂ ਰਾਮ, ਇਸ ਬਾਲਕ ਨੂੰ ਸੰਤ ਸੰਗ ਮੇ ਸੌਂਪ ਦੇਵੇ ਗੁਰ ਗੋਬਿੰਦ ਅਰਪਣ, ਪਰਮ ਸੁਫਲਤਾ ਜਾਨਕਰ ਜੇ ਕਰ ਸੰਤਾਂ ਮੇਂ ਨਾ ਸੌਂਪੇਂ ਤਾਂ ਇਸ ਕੀ ਸਾਦੀ ਨਹੀਂ ਕਰਣੀ। ਸੋ ਸੁਣ ਕਰ, ਸੰਤ ਬਚਨ ਕਾ ਉਤਰ ਕਛੂ ਨਾ ਦੀਆ ਪੁਨਾ ਗੁਰਾਂ ਪਰ ਗਿਲਾਨ ਕਰਤ ਭਯਾ ਮਨ ਮੇਂ। ਜੋ ਸ੍ਰੀ ਭਾਈ ਸਾਹਿਬ ਅਪਨਾ ਚੇਲਾ ਕੀਤਾ ਚਾਹੁਤੇ ਹੈਂ ਸੁੰਦ੍ਰ ਬਾਲਕ ਦੇਖਕਰ। ਸੋ ਅਪਣੇ ਘਰ ਆਇ ਕਰ ਰਾਤੋ ਰਾਤ ਨਦੀ ਪਾਰ ਇਕ ਗ੍ਰਾਮ ਮੇ ਤਿਸ ਬਾਲਕ ਕੀ ਸਾਦੀ ਕਾ ਸਨਬੰਧ ਕਰ ਦੀਆਂ। ਮਨ ਮੈ ਕਪਟ ਏਹੁ ਜੇਕਰ ਪੁਨਾ ਸੰਤ ਜੀ ਕਬੀ ਪੂਛੇਂ ਭੀ ਬਾਲਕ ਕੀ ਬਾਰਤਾ ਤਾਂ ਮੈ ਕਹੋਗਾ ਤਿਸ ਕਾ ਤੋ ਮੰਗੇਵਾ ਹੂਆ ਹੈ ਕਾਕਾ, ਹੇ ਸੁਆਮੀ ਜੀ। ਸੋ ਸੰਤ ਅੰਤ੍ਰਯਾਮੀ ਫੇਰ ਕਬੀ ਕਹਤੇ ਹੀ ਨਾ ਭਏ। ਤਬ ਆਤੂ ਰਾਮ ਤੁਰਤ ਵਿਆਹ ਹੀ ਕਰਦੀਆ ਪੁਤ੍ਰ ਕਾ। ਤਬ ਥੋਰੇ ਕਾਲ

ਪਏ ਬਾਲਕ ਜੀਵਿਆ ਪੁਨਾ ਕਾਲ ਕਾ ਗ੍ਰਾਸ ਰੂਪ ਸੋ ਹੋ ਗਿਆ। ਤਬ ਸੋ ਲਗਾ ਰੁਦਨ ਕਰਨੇ ਅਰ ਮਨ ਕੋ ਧਿਕਾਰਾ ਦੇਨ, ਆਹੂ ਰਾਮ। ਅਹੋ ਮੈ ਅਧਮ ਕੀ ਨੀਚਤਾ ਜੋ ਸਤਿਗੁਰ ਤਾਂ ਮੇਰਾ ਪੁਨਾ ਬਾਲਕ ਕਾ ਭਲਾ ਕਰਨ ਲਗੇ ਸੇ ਤਿਸ ਬਾਲਕ ਕੀ ਥੋਰੀ ਉਮਰ ਜਾਨ ਕੇ ਮਾਤਰ ਰੂਪ ਪਟੀ ਤਰਫੋਂ ਦੇਖ ਕਰ। ਇਹੁ ਬਾਰਤਾ ਵਿਚਾਰ ਕਰ ਸੁਆਮੀ ਅਸਾਂ ਨੂੰ ਆਖੀ ਜੋ ਬਾਲਕ ਸਾਧ ਸੰਗਤ ਮੈ ਆਵੇਂ ਜਾਂ ਤੇ ਇਸ ਕੀ ਥੋਰ ਬੈਸ ਹੈ। ਸੋ ਗੁਰ ਬਾਨੀ ਕੋ ਸੁਣ ਪੜ੍ਹ ਕਰ ਮੁਕਤ ਕਉ ਪ੍ਰਾਪਤਿ ਹੋਵੇਗਾ। ਪੁਨਾ ਇਸ ਕੇ ਮਾਤਾ ਪਿਤਾ ਭੀ ਭ੍ਰਮ ਨਾ ਪਵਾਨਗੇ। ਸੰਤ ਸੰਗ ਕਰਨੇ ਕਰ ਸਤਿ ਸੰਗ ਮੈ ਆਵਣੇ ਕਰ ਬਾਲਕ ਕਾ ਭੀ ਮੋਹ ਘਟ ਜਾਇਗਾ ਸਬੰਧੀਆਂ ਸੇ। ਪੁਨਾ ਸਬੰਧੀਆਂ ਕਾ ਬਾਲਕ ਸੇ। ਦੂਜੇ ਇਹ ਗਰੀਬ ਹੈ। ਇਸ ਕੇ ਧੰਨ ਖਰਚ ਤੇ ਬਚਹਿਗੇ। ਤੀਜੇ ਨੁਖਾ ਕਾ ਦੁਖ ਨ ਹੋਵੇਗਾ। ਇਨ ਕੋ ਉਮਦਾ ਪ੍ਰੀਤ ਚੌਥੇ ਬਾਲਕ ਕਾ ਜਨਮ ਸਫਲ ਨਾਮ ਗੁਰੂ ਕਾ ਜਪ ਕਰ ਮੁਕਤ ਹੋਵੇਗਾ। ਪੰਜ ਸੇ ਜੋ ਇਹੁ ਆਗਿਆ ਪ੍ਰਮਾਣ ਕਰਹਿਗੇ ਤਾਂ ਇਨ ਪਰ ਸੰਤ ਕੀ ਪਰਮ ਪ੍ਰਸੰਨਤਾ ਹੋਇਗੀ। ਪਰਮ ਸੁਖ ਹੀ ਜਿਸ ਕਾ ਫਲ ਹੈ। ਅਹੋ ਮੈ ਅਭਾਗੀ, ਮੈ ਇਹ ਕਛੂ ਨਾ ਜਾਨਤਾ ਭਯਾ। ਅਹੋ ਦੈਵ ਕੀ ਮਾਇਆ ਨੇ ਖੋਇਆ ਹੈ ਗਿਆਨ ਜਿਸ ਕਾ, ਸੋ ਮੇਰੇ ਵਤ ਦੁਸਹਿ ਦੁਖ ਕਲੇਸਾਂ ਕਉ ਪਾਵਤਾ ਹੈ, ਪਾਪ ਆਤਮਾਂ। ਪੁਨਾ ਕਥੀ ਇਕ ਜਾਇ ਕਰ ਸ੍ਰੀ ਭਾਈ ਜੀ ਸੇ ਭੂਲਿ ਖਿਮਾ ਕਰਾਵਤਾ ਭਯਾ। ਸੰਤ ਤੋ ਦਯਾਲ ਕ੍ਰਿਪਾਲ ਸੇ ਹਰਿ ਇਛਾ ਸਮਝ ਕਰ ਚੁਪ ਕਰ ਰਹਿ। ੪੩ । ਇਤਿ ਸ੍ਰੀ ਭਗਤ ਪ੍ਰਕਾਸ ਗ੍ਰੰਥੇ ਪੂਰਬਾਰਧੇ ਬਾਲਕ ਪ੍ਰਸੰਗ ਬਰਨਨੰ ਤ੍ਰਿਤਾਲੀਸਮੋ ਧਿਆਏ। ੪੩ । ਕੋਟ ਈਸੇ ਸਾਹ ਕੀ ਧਰਮ ਸਾਲਾ ਕਾ ਮਹੰਤ ਭਾਈ ਝੰਡਾ ਰਾਮ ਕਾ ਸਰੀਰ ਮਾਂਦਾ ਹੋ ਗਿਆ। ਤਬ ਸੁਨ ਕਰ ਸਾਹੀ ਵਾਲੇ ਸਾਧ ਪੁਨਾ ਫਿਰੂਕਿਆਂ ਤੇ ਕੋਟ ਧਰਮਸਾਲੇ ਸਾਧ ਸਗਤਿ ਕਾ ਆਇ ਦਰਸਨ ਪਾਵਤੇ ਭਏ। ਭਾਈ ਜੋਤ ਸਿੰਘ ਜੀ ਭਾਈ ਮੇਹਰ ਸਿੰਘ ਜੀ ਰਾਗੀ ਵੈਰਾਗੀ ਭਾਈ ਸਚੂ ਰਾਮ ਜੀ ਭਾਈ ਸੰਤ ਲਾਲ ਜੀ ਭਾਈ ਮੂਲ ਸਿੰਘ ਜੀ ਭਾਈ ਆਇਆ ਸਿੰਘ ਜੀ ਇਤਿਆਦਿਕ ਹੋਰ ਭੀ ਸਾਧੂ ਬਹੁਤ ਮਿਲ ਕਰ ਕੋਟ ਆਏ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਾ ਦਰਸਨ ਪਾਇਕਰ ਪੁਨਾ ਭਾਈ ਝੰਡੇ ਕੇ ਪਾਸ ਆਇ ਬੈਠੇ ਪੈਰੀ ਪਊਣਾ ਕਰ। ਫਿਰ ਪੂਛਤ ਭਏ: ਹੇ ਭਾਈ ਝੰਡਾ ਜੀ, ਹੁਣ ਤੁਹਾਡੇ ਚਿਤ ਦੀ ਇਛਾ ਕੀ ਹੈ। ਕੋਈ ਦਾਨ ਪੁੰਨ ਕਰਣ ਕੀ ਵਾ ਖਾਣ ਪੀਣ ਕੀ ਸੋ ਕਹੋ। ਤਾਂ ਇਤਨੇ ਨੂੰ ਭਾਈ ਸਹਾਈ ਸਿੰਘ ਜੀ ਭੀ ਨਿਕਟ ਆਇ ਬੈਠੇ। ਤਾਂ ਸੁਨ ਕਰ ਸਾਧਾਂ ਦਾ ਬਚਨ ਭਾਈ ਝੰਡਾ ਜੀ ਕਹਤ ਭਏ: ਜੀ, ਅਜੇ ਤਾਂ ਮੇਰੀ ਸਾਧਾਂ ਦੀ ਸੇਵਾ ਕਰਨ ਦੀ ਇਛਾ ਹੈ ਸੀ ਪਰ ਹੁਣ ਕੀ ਹੋ ਸਕਦਾ ਹੈ ਜੋ ਸਰੀਰ ਕੇ ਛੁਟਣ ਕੀ ਤਿਆਰੀ ਹੋ ਰਹੀ ਹੈ। ਤਾਂ ਸਾਧਾਂ ਕਹਿਆ ਹੁਣ ਤਾਂ ਗੁਰੂ ਕੇ ਚਰਨਾ ਕਾ ਧਿਆਨ ਹੀ ਧਰੋ ਜੀਵਣੇ ਕੀ ਇਛਾ ਤਿਆਗ ਕਰ। ਤਬ ਸ੍ਰੀ ਭਾਈ ਸਹਾਈ ਸਿੰਘ ਜੀ ਪਰਮ ਦਇਆ ਵੰਤ ਦਰਦ ਵੰਦ ਦ੍ਯਾਲ ਸੇ ਕਹਤ ਭਏ: ਹੇ ਭਾਈ ਝੰਡਾ ਜੀ, ਅਸਾਡੀ ਪੰਜ ਬਰਸ ਆਰਬਲਾ ਰਹਿਤੀ ਹੈ ਸੋ ਤੁਸੀ ਲੈ ਲਵੋ। ਜਾ ਤੇ ਤੁਸਾਂ ਨੂੰ ਇਛਾ ਹੈ ਜੀਵਣ ਕੀ ਤੋ। ਐਸੇ ਸ੍ਰਵਣ ਕਰ ਭਾਈ ਝੰਡਾ ਜੀ

ਹਾਥ ਜੋਰ ਕਰ ਕਹਤ ਭਏ। ਹੇ ਸੁਆਮੀ ਆਪ ਕੀ ਕ੍ਰਿਪਾ ਹੋਈ। ਤਾਂ ਸ੍ਰੀ ਭਾਈ ਜੀ ਸੰਕਲਪ ਕਰ ਦੇਤੇ ਭਏ ਸੂਕੇ ਤ੍ਰਿਣਵਤ। ਕਿਉਂ ਜਿਨ ਕੇ ਪਰਉਪਕਾਰ ਲੀਏ ਸੀਸ ਦੇਵਣਾ ਸੁਗਮ ਹੈ। ਪਰਉਪਕਾਰ ਵਾਸਤੇ ਜੈਸੇ ਦਧੀ ਰਿਖੀ ਅਰ ਸਿਵੀ ਰਾਜਾ ਜੀ ਪੁਨਾ ਭਾਈ ਜੀਵਣ ਜੀ ਨੇ ਸਰੀਰ ਦੇ ਦੀਆ ਅਰ ਜੈਸੇ ਗਿਆਸਰ ਜੀ ਅਰ ਭਾਈ ਮਖਣ ਸਾਹ ਲੁਬਾਣਾ ਜੀ ਪਰਉਪਕਾਰੀ ਹੋਇ ਹਨ। ਤੈਸੇ ਹੀ ਇਹੁ ਬਾਰਤਾ ਸਮਝਨੀ ਹੇ ਭਾਈ ਗੁਰਮੁਖ ਲੋਕੋ। ਅਬ ਇਨਾਂ ਕੇ ਉਪਰਕਾਰ ਕੀ ਪ੍ਰਿਥਕ ਪ੍ਰਿਥਕ ਵਾਰਤਾ ਸੰਖੇਪ ਸਹਿਤ ਲਿਖਣੇ ਹਾਂ। ਸਾਖੀ ਸ੍ਰੀ ਦਧੀਚ ਰਿਖੀ ਜੀ ਕੀ। ਚਿਤ੍ਰ ਕੇਤੂ ਨਾਮ ਸਾਤੋਂ ਦੀਪੋਂ ਕਾ ਰਾਜਾ ਬੜਾ ਧਰਮਾਤਮਾ ਪਰ ਪੁਤ੍ਰ ਬਿਹੀਨ ਸੀ। ਅੰਗਰਾ ਰਿਖੀ ਕੀ ਕ੍ਰਿਪਾ ਸੇ ਪੁਤ੍ਰ ਤਾਂ ਹੋਇਆ, ਪਰ ਦੂਜੀ ਰਾਣੀਉਂ ਨੇ ਜ਼ਹਰ ਦੇ ਕਰ ਮਾਰ ਦਿਤਾ। ਤਾਂ ਰਾਜਾ ਨੂੰ ਬਿਹਬਲ ਜਾਣ ਕੇ ਸ੍ਰੀ ਨਾਰਦ ਜੀ ਅਰ ਅੰਗਰਾ ਜੀ ਨੇ ਦ੍ਰਸਨ ਦੇ ਕੇ ਰਾਜੇ ਕੇ ਕਹਿਣੇ ਕਰ ਬਾਲਿਕ ਜਿਵਾ ਦਿਤਾ ਬਾਲਕ ਉਠ ਕੇ ਰਾਜੇ ਕੋ ਗਾਲੀ ਨਿਕਾਸਕੇ ਕਹਤ ਭਇਆ ਜਾ ਪੂਰਬਲੇ ਜਨਮ ਮੈਂ ਜੁਧ ਵਿਚੋਂ ਭਜ ਗਿਆ ਸੀ ਸੋ ਇਸ ਨੇ ਮੈਨੂੰ ਮਾਰਿਆ ਸੋ ਅਧਰਮ ਕੀਤਾ ਹੁਣ ਮੈਂ ਸਤ੍ਰੂ ਜਾਣ ਕੇ ਬਦਲਾ ਲੀਤਾ ਹੈ। ਰਾਣੀਆਂ ਕੀੜੀਆਂ ਸਨ। ਮੈਂ ਗਰਮ ਜਲ ਖੁਡ ਵਿਚ ਪਾ ਕੇ ਮਾਰੀਆਂ ਸਨ। ਇਸੀ ਕਰ ਉਨਾ ਨੇ ਮੈਨੂੰ ਜਹਰ ਦਿਤੀ ਹੈ। ਐਸੇ ਕਹਿ ਕਰ ਬਾਲਕ ਫੇਰ ਮ੍ਰਿਤ ਹੋ ਗਿਆ। ਸੋ ਉਹ ਰਾਜਾ ਕਬੀ ਕੈਲਾਸ ਪਰਬਤ ਪਰ ਪਾਰਬਤੀ ਨੂੰ ਸ੍ਰੀ ਸਿਵਜੀ ਕੀ ਜੰਘਾਂ ਪਰ ਬੈਠਾ ਦੇਖ ਕੇ ਹੱਸਤਾ ਭਯਾ। ਤਾਂ ਪਾਰਬਤੀ ਕੇ ਸ੍ਰਾਪ ਕਰ ਦੈਤ ਦੇਹੀ ਬ੍ਰਿਤਾਸਰ ਕੀ ਪਾਵਤਾ ਭਯਾ ਤੁਸਟਾ ਬ੍ਰਹਮਣ ਨੇ ਉਤਪਨ ਕੀਤੀ ਪਰਬਤ ਕੇ ਸਮਾਨ ਕਾਲੀ ਬਲਵਾਨ ਦੇਹੀ ਦੈਤ ਕੀ। ਸੋ ਰੋਜ ਹੀ ਐਨੀ ਵਧ ਜਾਵੇ ਜਿਨੀ ਤੀਰ ਦੀ ਮਾਰ ਹੁੰਦੀ ਹੈ। ਇੰਦ੍ਰ ਹਾਰ ਖਾਏ ਕੇ ਉਸ ਪਾਸੋਂ ਭਜ ਗਿਆ ਜਾਂ ਤੇ ਕੋਈ ਸਸਤ੍ਰ ਬ੍ਰਿਤਾਸਰ ਦੇ ਸਰੀਰ ਪਰ ਨਾ ਲਗ ਸਕਿਆ। ਤਬ ਸ੍ਰੀ ਨਾਰੈਣ ਜੀ ਕੀ ਉਸਤਤੀ ਕਰਤ ਭਇਆ ਇੰਦ੍ਰ ਦੇਵਤਿਓ ਸਹਤ। ਮਹਾਰਾਜ ਨੇ ਕਹਾ ਦਧੀਚ ਦੀ ਹਡੀ ਕਾ ਜੰਤ੍ਰ ਬ੍ਰਿਤਾਸਰ ਦੇ ਸਰੀਰ ਨੂੰ ਕਟੇਗਾ। ਤਬ ਇੰਦ੍ਰ ਦਧੀਚ ਸੇ ਹਡੀ ਮਾਂਗੀ। ਯਦਪ ਇਹ ਭਾਰੇ ਕਸਟ ਵਾਲੀ ਬਾਤ ਸੀ ਪਰ ਦਧੀਚ ਪਰਉਪਕਾਰ ਜਾਣ ਕੇ ਗਊਆਂ ਪਾਸੂ ਮਾਸ ਚਟਵਾਇਆ ਅਪਣੇ ਸਰੀਰ ਕਾ। ਅਰ ਇੰਦ੍ਰ ਨੇ ਹਡੀ ਨੰਗੀ ਦੇਖ ਕੇ ਲੈਕੇ ਬਜੱਰ ਵਿਸਕਰਮਾ ਪਾਸੋਂ ਬਣਵਾ ਕੇ ਦੈਤ ਦਾ ਗਲ ਕਟ ਸੁਟਿਆ। ਤਾਂ ਤੇ ਧੰਨ ਸ੍ਰੀ ਦਧੀਚ ਰਿਖੀ ਜੀ ਹਨ ਪਰਉਪਕਾਰੀ। ੧ ।

ਸਾਖੀ ਸਿਵੀ ਰਾਜਾ ਕੀ। ਏਕ ਸਮੇ ਰਾਜੇ ਜੀ ਕੀ ਪ੍ਰੀਖਿਆ ਨਮਿਤ ਇੰਦ੍ਰ ਬਾਜ ਬਣ ਕੇ ਅਗਨ ਜੋ ਬਟੇਰਾ ਬਣਿਆ। ਤਿਸ ਕੇ ਪਾਛੇ ਉਡਤਾ ਆਵੇ। ਬਟੇਰੇ ਨੇ ਸ੍ਰੀ ਮਹਾਰਾਜ ਸਿਵੀ ਕੀ ਸਰਨ ਆਇ ਲੀਤੀ। ਬਾਜ ਕੋ ਇੰਦ੍ਰ ਸੀ ਰਾਜੇ ਪਾਸੋਂ ਅਹਾਰ ਮਾਂਗਤਾ ਭਇਆ। ਰਾਜੇ ਨੇ ਅਪਨੇ ਸਰੀਰ ਦਾ ਮਾਸ ਬਟੇਰੇ ਜਿਤਨਾ ਦੇਨਾ ਕੀਤਾ। ਸੋ ਉਹ ਅਗਨ ਦੇਵਤਾ ਐਨਾ ਭਾਰਾ ਹੋ ਗਿਆ। ਜੋ ਰਾਜੇ ਦੇ ਸਾਰੇ ਸਰੀਰ ਨਾਲ ਭੀ ਤੋਲ ਪੂਰਾ ਨਾ ਹੋਤਾ ਭਇਆ। ਤਾਂ ਤੇ ਧੰਨ ਸਿਵੀ ਰਾਜਾ ਜੀ ਜਿਨਾਂ ਨੇ ਸਾਰੇ ਸਰੀਰ ਦਾ ਮਾਸ ਟੁਕੜੇ ਕਰ ਕੇ ਦੇ ਦਿਤਾ ਪਰਉਪਕਾਰ ਕਾਰਨ। ੨ ।

ਸਾਖੀ ਭਾਈ ਜੀਵਣ ਜੀ ਸਪੁਤ੍ਰ ਭਾਈ ਭਗਤੂ ਜੀ ਕੀ। ਇਹੁ ਭਾਈ ਜੀ ਦੇ ਅਨੁਜਸੇ।

ਭਾਈ ਗੌਰੇ ਜੀ ਦਾ ਸੁਭਾਵ ਰਜੋ ਤਮੋ ਗੁਣਾ ਸਹਿਤ ਸੀ ਪਰ ਇਨ ਕਾ ਸੁਭਾਵ ਸ੍ਰੀ ਗੁਰੂ ਕਰਤਾ ਹਰਿ ਰਾਇ ਸਾਹਿਬ ਜੀ ਕੇ ਪ੍ਰਸਾਦਿ ਸੁਧ ਸਾਤ ਕੀ ਹੂਆ ਹੈ। ਏਕ ਸਮੇਂ ਬ੍ਰਹਮਣ ਕਾ ਇਕੋ ਇਕ ਪੁਤ੍ਰ ਸੀ ਸੋ ਮ੍ਰਿਤ ਭਇਆ। ਲੋਕਾਂ ਆਖਿਆ। ਹੇ ਬ੍ਰਹਮਣ ਅਬ ਸੰਸਕਾਰ ਆਦਿਕ ਜੋ ਕ੍ਰਿਆ ਮ੍ਰਿਤਕ ਕੀ ਹੋਤੀ ਹੈ ਸੋ ਕਰੋ। ਪਰ ਬ੍ਰਹਮਣ ਬ੍ਰਹਮਣੀ ਉਸ ਸਵ ਕੋ ਸ੍ਰੀ ਗੁਰੂ ਕਰਤਾ ਹਰਿ ਰਾਇ ਸਾਹਿਬ ਜੀ ਕੇ ਦਰਵਾਜੇ ਪਰ ਲਿਆ ਰਖਿਆ। ਸਿਖਾਂ ਬਹੁਤ ਕਿਹਾ ਜੋ ਮੁਰਦੇ ਕੋ ਲੈ ਜਾਓ, ਹੇ ਭਾਈ। ਪਰ ਦੰਪਤੀ ਕਹਤ ਭਏ। ਇਕੇ ਤਾਂ ਸਤਿਗੁਰੂ ਇਸ ਨੂੰ ਜੀਵਾਲ ਦੇਣ ਇਕੇ ਅਸੀਂ ਅਪਣੇ ਪ੍ਰਾਣ ਤਿਆਗਾਂਗੇ ਸਾਥ ਇਸ ਕੇ। ਸਿਖਾਂ ਸਤਿਗੁਰ ਪਾਸ ਬੇਨਤੀ ਕੀਤੀ: ਹੇ ਸਚੇ ਪਾਤਸਾਹ, ਬ੍ਰਹਮਣ ਬ੍ਰਹਮਣੀ ਬੜਾ ਹਠ ਧਾਰਿਆਂ ਹੈ। ਆਪ ਸਮ੍ਰਥ ਹੋ। ਭੰਨਣ ਘੜਨ ਆਪ ਦੇ ਹਥ ਹੈ। ਤਾਂ ਤੇ ਇਨਾਂ ਦਾ ਪੁਤ੍ਰ ਜਿਵਾਲ ਦੇਵੋ, ਹੇ ਮਹਾਰਾਜ। ਸਤਿ ਗੁਰਾਂ ਉੱਤਰ ਦਿੱਤਾ ਹੇ ਭਾਈ ਪਿਆਰਿਓ। ਇਹੁ ਅਸਾਰ ਸੰਸਾਰ ਰਾਵ ਰੰਕ ਸਭਨੇ ਤਿਆਗਨਾ ਹੋਇਆ। ਅਸੀਂ ਕਿਸ ਕਿਸ ਨੂੰ ਤਾਂ ਤੇ ਬ੍ਰਹਮਣ ਬ੍ਰਹਮਣੀ ਨੂੰ ਸਮਝਾ ਦੇਵੋ ਜੋ ਮੁਰਦੇ ਨੂੰ ਲਿਜਾ ਕੇ ਸੰਸਕਾਰ ਕਰਨ। ਤਬ ਸਿਖਾਂ ਨੇ ਬਹੁਤ ਸਮਝਾਇਆ ਪਰ ਦੰਪਤੀ ਦੀ ਪ੍ਰੀਤ ਪੁਤ੍ਰ ਵਿਚ ਬਹੁਤ ਸੀ ਸੋ ਓਨਾ ਹਠ ਧਾਰੀ ਰਖਿਆ। ਸਿਖਾਂ ਪੁਨਾਂ ਬੇਨਤੀ ਕੀਤੀ ਜੋ ਸਚੇ ਪਾਤਸਾਹ ਉਹ ਤਾਂ ਅੰਨ ਪਾਣੀ ਤਿਆਗ ਕੇ ਪ੍ਰਾਨਾਂ ਨੂੰ ਤਜਨ ਨੂੰ ਤਿਆਰ ਹਨ। ਆਪ ਕ੍ਰਿਪਾ ਕਰੋ ਜੀ। ਉਸ ਸਮੇਂ ਸਤਿਗੁਰਾਂ ਤਿੰਨਵੇਰ ਬਚਨ ਕੀਤਾ ਜੋ ਕੋਈ ਪਰਉਪਕਾਰੀ ਬ੍ਰਹਮਣ ਕੇ ਲੜਕੇ ਨੂੰ ਜਿਵਾਉਣ ਲਈ ਆਪਣੇ ਪ੍ਰਾਣ ਤਿਆਗੇ। ਦੀਵਾਨ ਬੜਾ ਲਗ ਰਿਹਾ ਸੀ। ਪਰ ਕੋਈ ਨਾ ਉਠਿਆ। ਭਾਈ ਜੀਵਣ ਜੀ ਸਤਿ ਗੁਰਾਂ ਦੇ ਪਿਛੇ ਬੈਠੇ ਹੋਏ ਸੀ। ਉਨਾ ਵਿਚਾਰਿਆ ਇਕ ਪਰਉਪਕਾਰ ਦੂਜਾ ਸਤਿਗੁਰਾਂ ਦਾ ਬਚਨ। ਤਾਂ ਤੇ ਇਹੁ ਵੇਲਾ ਹਥੋਂ ਵੰਞਾਉਣ ਦਾ ਨਹੀਂ। ਛੇਪਲੇ ਉਠ ਕੇ ਚਲੇ ਗਏ। ਅਰ ਬ੍ਰਹਮਾਸਣ ਕਰਕੇ ਪ੍ਰਾਣ ਤਿਆਗ ਦਿਤੇ। ਸਿਖਾਂ ਖਬਰ ਦਿੱਤੀ ਜੋ ਸਚੇ ਪਾਤਸਾਹ ਬ੍ਰਹਮਣ ਦਾ ਲੜਕਾ ਜੀ ਉਠਿਆ ਹੈ। ਸਤਿਗੁਰਾਂ ਆਖਿਆ ਕੇਹੜੇ ਸਿਖ ਇਹੁ ਪਰਉਪਕਾਰ ਕੀਤਾ ਹੈ। ਕੌਨ ਇਥੋਂ ਉਠਿਆ ਹੈ ਤਾਂ ਚੋਬਦਾਰ ਨੇ ਆਖਿਆ ਜੀ ਸਚੇ ਪਾਤਸਾਹ। ਹੋਰ ਤਾਂ ਕੋਈ ਬਾਹਰ ਨਹੀਂ ਗਿਆ। ਇਕ ਭਾਈ ਜੀਵਣ ਜੀ ਆਪ ਦਾ ਬਚਨ ਸੁਣ ਕੇ ਚਲੇ ਗਏ ਹਨ। ਸਤਿਗੁਰਾਂ ਨੇ ਸਿਖ ਉਸ ਦੇ ਡੇਰੇ ਦੁੜਾਏ। ਉਨ੍ਹਾਂ ਆਖਿਆ ਜੀ ਬ੍ਰਹਮਾਸਣ ਤੇ ਭਾਈ ਜੀਵਣ ਜੀ ਮੁਕਤ ਜੀ ਦੀ ਦੇਹ ਪਈ ਹੈ ਮੁਖ ਤੇ ਚਾਦਰ ਪਾਈ ਹੋਈ। ਸੁਣ ਕੇ ਸਤਿ ਗੁਰਾਂ ਆਖਿਆ ਸਾਡਾ ਪੁਤ੍ਰ ਮਾਰਿਆ ਤੇ ਬ੍ਰਹਮਣ ਦਾ ਪੁਤ੍ਰ ਜਿਵਾਇਆ। ਪੁਨਾ ਪੁਛਿਆ ਇਸ ਦੀ ਕੋਈ ਸੰਤਾਨ ਹੈ। ਸਿਖਾਂ ਆਖਿਆ: ਜੀ, ਹੁਣੇ ਹੀ ਜੁਬਾ ਅਵਸਥਾ ਨੂੰ ਪ੍ਰਾਪਤ ਹੋਇ ਸੀ। ਹਾਲੀ ਸੰਤਾਨ ਨਹੀਂ ਹੋਈ। ਪਰੰਤੂ ਇਨ੍ਹਾਂ ਦੀ ਭਾਰਜਾ ਗਰਭਵੰਤੀ ਹੈ। ਸਤਿ ਗੁਰਾਂ ਬਚਨ ਕੀਤਾ: ਜੇ ਲੜਕਾ ਹੋਵੇ ਉਸ ਦਾ ਨਾਮ ਸੰਤ ਦਾਸ ਰਖਣਾ। ਉਸ ਤੋਂ ਬੜੀ ਸੰਤਾਨ ਵਧੇਗੀ। ਸੋ ਭਾਈ ਗੌਰੇ ਦੀ ਸੰਤਾਨ ਦੋ ਥੋੜੇ ਆਦਮੀ ਹਨ ਤੇ ਭਾਈ ਜੀਵਣ ਜੀ ਸੰਤ ਦੀ ਸੰਤਾਨ ਕਈ ਪਿੰਡਾਂ ਵਿਚ ਨਹੀਂ ਸਮਾਉਂਦੀ। ਪੁਨਾ ਸਤਿਗੁਰਾਂ ਨੇ ਸਿਖਾਂ ਸਹਿਤ ਭਾਈ ਜੀਵਣ ਦੇ ਸਰੀਰ ਦਾ

ਸਸਕਾਰ ਕੀਤਾ। ੩ । ਸਾਖੀ ਭਾਈ ਮਖਣ ਸਾਹ ਜੀ ਦੀ। ਭਾਈ ਮਖਣ ਸਾਹ ਜੀ ਲੁਬਾਣੇ ਜਹਾਜ ਲਦ ਕੇ ਸਾਮਾਨ ਦਾ ਵਣਜ ਵਾਸਤੇ ਸਮੁੰਦ੍ਰ ਵਿਖੇ ਜਾਤੇ ਸੀ। ਪੌਣ ਵਿਪਰਜੈ ਚਲਣੇ ਕਰ ਸ਼ਹੋਤੇ ਪਰ ਚੜ੍ਹ ਕੇ ਜਹਾਜ ਅਟਕ ਗਿਆ। ਬਲ ਬੁਧ ਖਰਚ ਕੇ ਬਹੁਤ ਉਪਾਉ ਕੀਤੇ ਪਰ ਜਹਾਜ ਨਾ ਹਿਲਿਆ। ਸਭ ਪਾਸੋਂ ਨਿਰਾਸ ਹੋ ਕੇ ਪੰਜ ਇਸਨਾਨਾ ਕਰ ਕੇ ਇਕ ਮਨ ਹੋ ਕੇ ਬੇਨਤੀ ਕੀਤੀ। ਹੇ ਦੀਨ ਦਰਦ ਨਿਵਾਰ ਸਰਨ ਪਾਲ ਸਦੀਵ ਕਾਲ ਦਿਆਲ ਸਤਿਗੁਰ ਜੀ। ਦ੍ਰੋਪਤੀ ਵਤ ਲਜਾ ਰਖੋ, ਇਸ ਸਮੇਂ। ਅੰਤਰਯਾਮੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਜੋ ਹਾਲੀ ਪ੍ਰਗਟਿ ਨਾ ਸੀ ਹੋਇ ਅਤੇ ਗੁਪਤ ਰਹਤੇ ਸੀ ਨਿਮਖ ਵਿਖੇ ਪਹੁੰਚ ਕਰ ਸਮੁੰਦ੍ਰ ਵਿਖੇ ਜਹਾਜ ਚਲਾ ਦੇਤੇ ਭਏ। ਜਬ ਜਹਾਜ ਟਿਕਾਣੇ ਲਗਾ ਤਾਂ ਭਾਈ ਮਖਣ ਸਾਹ ਨੂੰ ਬੜਾ ਲਾਭ ਹੋਇਆ ਖੇਪ ਕੇ ਬੇਚਨੇ ਕਰ । ਸੋ ਇਸਤ੍ਰੀ ਪੁਤ੍ਰ ਨੌਕਰਾਂ ਸਹਿਤ ਬੜਾ ਕੋਸ ਧਨ ਕਾ ਹੈ ਜਿਨ ਕੇ ਸਾਥ। ਸਤਿਗੁਰਾਂ ਕੇ ਦਰਸਨ ਕੇ ਵਾਸਤੇ ਚਲਿਆ ਜਾਂ ਤੇ ਸੁਖਨਾ ਅਰ ਦਸਵੰਧ ਕਾ ਧਨ ਭੀ ਅਰਪਨ ਕਰਨਾ ਹੋਇਆ। ਅਰ ਜਿਸ ਸਤਿਗੁਰ ਦੇਵ ਨੇ ਐਸੀ ਕਠਨਤਾਈ ਵੇਲੇ ਸਹਾਇਤਾ ਕੀਤੀ। ਜਿਥੇ ਹੋਰ ਦੀ ਸਮ੍ਰਥਾ ਨਹੀਂ ਸੀ ਸਹਾਯਤਾ ਦੀ। ਸੋ ਤਿਸ ਸਤਿਗੁਰੂ ਜੀ ਦੇ ਚਰਨ ਕਵਲ ਪਰਸਨੇ ਭੀ ਹੋਏ। ਜਬ ਮਧਰ ਦੇਸ ਵਿਖੇ ਪਹੁੰਚ ਕੇ ਸਤਿਗੁਰਾਂ ਦਾ ਪਤਾ ਪੁਛਿਆ। ਤਾਂ ਇਹੁ ਪਤਾ ਲਗਾ ਜੋ ਸ੍ਰੀ ਗੁਰੂ ਹਰਿ ਕ੍ਰਿਸਨ ਸਾਹਿਬ ਜੀ ਬਚਨ ਕਰ ਗਏ ਹਨ। ਤਥਾ ਬਚਨ। "ਬਾਸਹਿ ਬਾਬਾ ਬੀਚ ਬਕਾਲੇ"। ਇਹੁ ਸੁਣ ਕੇ ਬਕਾਲੇ ਪਹੁੰਚ ਕੇ ਕੀ ਦੇਖਤਾ ਹੈ ਜੋ ਬਾਈ ਸੋਢੀ ਆਪ ਕੋ ਗੁਰੂ ਬਨਾ ਕੇ ਪੂਜਾ ਕਰਾਤੇ ਹਨ, ਤੇ ਅਨੇਕਾਂ ਸੰਗਤਾਂ ਦੂਰ ਦੇਸ ਦੇਸਾਂਤ੍ਰਾਂ ਦੀਆਂ ਨਗਰ ਦੇ ਚਾਰੇ ਤਰਫ ਡੇਰੇ ਪਾਈ ਬਿਆਕੁਲ ਹੋਈ ਬੈਠੀਆਂ ਹਨ। ਸਚੇ ਪਾਤਸਾਹ ਦੇ ਦਰਸਨ ਨੂੰ ਲੋਚਦੀਆਂ ਪਈਆਂ ਹਨ। ਭਾਈ ਮਖਣ ਸਾਹ ਨੂੰ ਬੜਾ ਧਨੀ ਅਰ ਪ੍ਰਤਾਪੀ ਜਾਣਕੇ ਸਭਨਾ ਸੋਢੀਆਂ ਨੇ ਆਦਮੀ ਆਪੋ ਆਪਣੇ ਭੇਜੇ। ਤਿਨਾਂ ਨੇ ਆਪਣੇ ਆਪਣੇ ਸੋਢੀ ਦੀ ਉਸਤਤੀ ਦੇ ਪੁਲ ਬਨ ਕੇ ਆਖਿਆ ਜੋ ਇਸ ਵੇਲੇ ਇਹੀ ਗੁਰੂ ਹਨ। ਤਾਂ ਭਾਈ ਮਖਣ ਸ਼ਾਹ ਨੇ ਪੰਜ ਮੋਹਰਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਗੇ ਰਖ ਕੇ ਮਸਤਕ ਟੇਕਿਆ। ਪੁਨਾ ਧੀਰ ਮਲ ਤੋਂ ਲੈ ਕੇ ਸਭਨਾ ਸੋਢੀਆਂ ਅਗੇ ਦੋ ਦੋ ਮੋਹਰਾਂ ਰਖ ਕੇ ਮਥਾ ਟੇਕਤ ਭਯਾ। ਚਿਤ ਵਿਚ ਚਿਤਾਰਿਆ। ਜੇਹੜਾ ਸਚਾ ਗੁਰੂ ਹੋਵੇਗਾ ਸੋ ਆਪੇ ਆਪਣੀ ਵਸਤ ਮੰਗ ਲਵੇਗਾ। ਪਰ ਜਹਾਜ ਦੇ ਪਾਰ ਕਰਨ ਦੀ ਗਲ ਕਿਸੇ ਨ ਕਹੀ। ਜਾਂ ਤੇ ਸਚੇ ਗੁਰੂ ਤੋਂ ਬਿਨਾਂ ਇਨਾਂ ਦੰਭੀਆਂ ਬੜੇ ਤਕੀਏ ਲਗਾ ਬੜੇ ਫਰਸ ਵਿਛਾ ਕੇ ਬੈਠਨ ਵਾਲਿਆਂ ਨੂੰ ਕੀ ਪਤਾ ਸੀ, ਇਸ ਬਾਰਤਾ ਦਾ। ਤੇ ਸਤਿਗੁਰੂ ਜੋ ਹਨ ਸੋ ਅੰਦਰ ਘਰ ਦੇ ਇਕਾਂਤ ਨਿਜਾਨੰਦ ਲੈ ਰਹੇ ਹਨ। ਸ੍ਰੀ ਮਾਤਾ ਨਾਨਕੀ ਜੀ ਨੇ ਸਹਿਤ ਸਮੀਪ ਰਹਿਣ ਵਾਲੇ ਥੋੜੇ ਜੇਹੇ ਸਿਖਾਂ ਬੇਨਤੀ ਕੀਤੀ। ਹੇ ਮਹਾਰਾਜ, ਆਪ ਪ੍ਰਗਟ ਦਰਸਨ ਦੇ ਕੇ ਸਿਖਾਂ ਨੂੰ ਨਿਹਾਲ ਕਰੋ ਤਾਂ ਬਚਨ ਹੋਇਆ ਜੋ ਸਾਨੂੰ ਜਾਹਰ ਕਰੇਗਾ ਦਰਗਾਹ ਵਿਚ ਉਸ ਦਾ ਮੂੰਹ ਕਾਲਾ ਹੋਵੇਗਾ। ਐਧਰ ਭਾਈ ਮਖਣ ਸਾਹ ਨੇ ਪੁਛਿਆ ਕੋਈ ਹੋਰ ਭੀ ਸੋਢੀ ਹੈ ਐਥੇ। ਤਾਂ ਮਾਈਦਾਂ ਆਖਿਆ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦਾ ਪੁਤ੍ਰ

ਤੇਗਾ ਮਸਤ ਸੁਭਾ ਦਾ ਇਕ ਰਹਿੰਦਾ ਹੈ ਵਿਸੇਸ ਕਰ ਕੇ ਮੂੰਹ ਕਜ ਕੇ ਸੁਤਾ ਹੀ ਰਹਿੰਦਾ ਹੈ ਸਰੀਰ ਦੀ ਭੀ ਸੁਧ ਨਹੀਂ ਉਸ ਨੂੰ। ਆਦਰ ਕਰੋ, ਚਾਹੇ ਅਨਾਦਰ ਕਰੋ, ਉਸ ਦਾ ਸਤਕਾਰ ਕਰੋ ਚਾਹੇ ਸ਼ਤ੍ਰਤਾ ਕਰੋ ਉਸ ਨਾਲ। ਅਗੋਂ ਨਾ ਉਹ ਕੁਝ ਕਹਿੰਦਾ ਹੈ, ਨਾ ਮਨ ਵਿਚ ਹਰਖ ਸੋਕ, ਰਾਗ ਦਵੇਖ, ਕਰਦਾ ਹੈ। ਇਹੁ ਸੁਣ ਕੇ ਭਾਈ ਮਖਣ ਸਾਹ ਬੜੀ ਭੀੜ ਕੇ ਸਹਿਤ ਦਰਸਨ ਕੇ ਵਾਸਤੇ ਚਲਿਆ। ਸ੍ਰੀ ਗੁਰੂ ਜੀ ਕੇ ਹਿਰਦੇ ਸੇ ਧੁਨੀ ਹੋਤੀ ਭਈ ਸੋ ਵਰਜਨੇ ਕੇ ਵਾਸਤੇ ਦਾਸ ਨੂੰ ਭੇਜਿਆ ਜੋ ਅੰਦਰ ਜਗਾ ਥੋੜੀ ਹੈ ਜੇ ਮਿਲਣਾ ਹੈ ਤਾਂ ਕਲਾ ਹੀ ਮਿਲ। ਅਬ ਸਤਿਗੁਰਾਂ ਨੇ ਵਿਚਾਰਿਆ ਜੋ ਇਕ ਤਾਂ ਸਰਧਾ ਨਾ ਰਹੇਗੀ, ਜੋ ਪਤਾ ਨਾ ਦਸਿਆ। ਦੂਜੇ ਗੁਰੂ ਘਰ ਦੀ ਮਹਿਮਾ ਘਟੇਗੀ। ਤੀਜੇ ਹੁਣ ਪ੍ਰਗਟ ਹੋਣ ਦਾ ਸਮਾਂ ਭੀ ਆ ਗਿਆ ਹੈ। ਇਹੁ ਸੋਚ ਕੇ ਜਦ ਮਸਤਕ ਟੇਕਿਆ ਦੋ ਮੋਹਰਾਂ ਰਖ ਕੇ ਭਾਈ ਜੀ ਨੇ, ਤਾਂ ਬਚਨ ਕਰਤੇ ਭਏ। ਹੇ ਸਿਖ, ਸਾਰੀ ਭੇਟਾ ਦੇਹਿ, ਸਮੁਦ੍ਰ ਵਿਖੇ ਜੋ ਸੰਕਲਪ ਕੀਤਾ ਸਾਈ ਗਾਵੰਦ ਸਮੇਤ। ਜਿਸ ਪ੍ਰਕਾਰ ਰੰਕ ਨੂੰ ਨੌਂ ਨਿਧਾ ਪ੍ਰਾਪਤਿ ਹੋਣ ਕਰ ਕੇ ਪ੍ਰਸੰਤਾ ਹੋਤੀ ਹੈ ਤਿਸੀ ਪ੍ਰਕਾਰ ਭਾਈ ਮਖਣ ਸਾਹ ਕੋ ਅਨੰਦ ਹੋਇਆ। ਬਾਣੀ ਗਦ ਗਦ ਹੋ ਗਈ, ਰੋਮਾਂਚ ਖੜੇ ਹੋ ਗਏ। ਨੇਤ੍ਰ ਜਲ ਕਰ ਪੂਰਤ ਹੋ ਗਏ। ਸਤਿਗੁਰਾਂ ਕੀ ਉਸਤਤੀ ਕਰ ਕੇ ਡੇਰੇ ਆਵਤਾ ਭਇਆ। ਸੂਖਮ ਬਸਤ੍ਰ ਕੀ ਬੜੀ ਸੁੰਦਰ ਪੁਸਾਕ ਸੁਵਾ ਲੀਤੀ ਬੜਾ ਕੜਾਹ ਪ੍ਰਸਾਦਿ ਅਤੇ ਪੰਚ ਸੈ ਮੋਹਰਾਂ ਅਰ ਹੋਰ ਕਈ ਵਸਤੂ ਜੋ ਚਾਹੀਦੀਆਂ ਸੀ ਸੋ ਲੈ ਲੀਤੀਆਂ। ਅਤੇ ਸਤਿ ਗੁਰਾਂ ਨੂੰ ਪ੍ਰਗਟ ਕਰਨ ਵਾਸਤੇ ਤੁਰ ਪਿਆ। ਅਜ ਹਜਾਰਾਂ ਲਖਾਂ ਸਿਖਾਂ ਦਾ ਮਨ ਮੀਨਵਤ ਜੋ ਤੜਫ ਰਹੇ ਹੈ। ਸਤਿਗੁਰਾਂ ਦੇ ਦਰਸਨ ਰੂਪੀ ਜਲ ਬਿਨਾ ਸੋ ਤਿਨਾ ਕੋ ਜੀਆ ਦਾਨ ਮਿਲ ਜਾਏਗਾ। ਤਿਨਾਂ ਕਾ ਦੂਰ ਦੇਸਾਂਤ੍ਰਾਂ ਤੋ ਆਉਣਾ ਸਫਲ ਹੋ ਜਾਇਗਾ। ਇਸ ਪਰਉਪਕਾਰ ਕੋ ਵਿਚਾਰ ਕਰਤਾ ਹੋਇਆ ਜਦ ਪਹੁੰਚਾ ਤਾਂ ਸਿਖਾਂ ਨੇ ਇਸ ਕਾ ਭਲਾ ਵਿਚਾਰ ਕੇ ਸਤਿਗੁਰਾਂ ਦਾ ਬਚਨ ਸੁਣਾਇਆ। ਜੋ ਸਾਨੂੰ ਪ੍ਰਗਟਿ ਕਰਨ ਵਾਲੇ ਦਾ ਮੂੰਹ ਦਰਗਾਹ ਮੇ ਕਾਲਾ ਹੋਵੈਗਾ। ਤਾਂ ਮਖਣ ਸਾਹ ਨੇ ਲੰਗਰ ਵਿਚ ਜਾ ਕੇ ਆਪੇ ਮੂੰਹ ਕਾਲਾ ਕਰ ਲੀਤਾ। ਤੇ ਭੇਟਾ ਜੋ ਲਿਆਇਆ ਸੀ ਰਖ ਕੇ ਸਤਿਗੁਰਾਂ ਅਗੇ ਮਸਤਕ ਟੇਕ ਕੇ ਬੇਨਤੀ ਕਰਤਾ ਭਇਆ। ਹੇ ਮਹਾਰਾਜ, ਦਰਸਨ ਦੀ ਪਿਆਸੀ ਸੰਗਤ ਨੂੰ ਖੁਲੇ ਦਰਸਨ ਦੀਦਾਰ ਬਖਸੋ। ਮਹਾਰਾਜ ਹਸ ਕੇ ਕਹਤ ਭਏ ਤੂ ਆਪੇ ਮੂੰਹ ਕਾਲਾ ਕਰ ਆਇਆ ਹੈ। ਸਾਨੂੰ ਪ੍ਰਗਟ ਕਰਨ ਨਹੀ ਟਲਿਆ। ਤਾਂ ਭਾਈ ਜੀ ਨੇ ਕੋਠੇ ਚੜ ਕੇ ਪੁਕਾਰ ਕੇ ਆਖਿਆ ਗੁਰੂ ਦੀ ਪਿਆਰੀ

ਸੰਗਤੇ ਗੁਰੂ ਲਾਧਾ। ਧੁਮ ਧੁਮਾ ਕੇ ਸੰਗਤਾਂ ਆ ਗਈਆਂ। ਮਾਨੋ ਮਿਰਤਕ ਨੂੰ ਅੰਮ੍ਰਿਤ ਮਿਲ ਗਿਆ। ਸੋ ਐਸੇ ਉਪਕਾਰੀ ਭਾਈ ਮਖਣ ਸਾਹ ਜੀ ਹੋਇ ਹਨ। ਪਿਛੇ ਭੀ ਸਤਿ ਗੁਰਾਂ ਦੇ ਹਜੂਰ ਰਹਿ ਕੇ ਸੇਵਾ ਤੇ ਉਪਕਾਰ ਕਰਤੇ ਰਹੇ ਹਨ। ੪। ਸਾਖੀ ਗਿਆਸਰ ਪਰਉਪਕਾਰੀ ਕੀ। ਇਨਾਂ ਕੇ ਤਪ ਪਰ ਭਗਵਾਨ ਪ੍ਰਸੰਨ ਹੋ ਕੇ ਦਰਸਨ ਦੇਤੇ ਭਏ ਅਰ ਕਹਿਤੇ ਭਏ ਜੋ ਮਨ ਬਾਂਛਤ ਹੈ ਸੋ ਮੰਗ ਲਵੋ। ਕਿਸੇ ਲੋਕ ਲੋਕਾਂਤਰ ਕਾਰਜ ਅਥਵਾ ਕੋਈ ਮੁਕਤੀ ਅਥਵਾ ਭੁਗਤੀ ਸਕਤੀ ਸਿਧੀ ਅਥਵਾ ਇਹੁ ਸਭ ਕਿਛ ਭੀ ਅਰ ਹੋਰ ਭੀ ਜੋ ਪ੍ਰਿਆ ਵਸਤ ਹੈ ਸੋ ਬਿਨਾ ਬਿਲੰਬ ਮੰਗ ਲਵੋ। ਸ੍ਰੀ ਗਿਆਸਰ ਜੀ ਜੋ ਉਤਪੰਨ ਤਾਂ ਦੈਤ ਕੁਲ ਮੇਂ ਹੋਏ, ਸ੍ਰੀ ਪ੍ਰਹਿਲਾਦ ਵਤ, ਪਰ ਕਰਤਵ ਇਨ ਜੈਸਾ ਦੇਵਤਾ ਭੀ ਅਸਮਰਥ ਹੈ।

ਕਰਨ ਕੋ, ਸੋ ਕਹਿਤ ਭਏ, ਉਸਤਤੀ ਕਰ ਕੇ, ਹੇ ਭਗਵਨ, ਆਪ ਨੇ ਰਿਧੀ ਸਿਧੀ ਮੁਕਤੀ ਭੁਗਤੀ ਇਤ ਆਦਕ ਦੇਣ ਵਾਸਤੇ ਜੋ ਕੁਛ ਕਹਾ ਹੈ, ਮੈਨੂੰ ਇਛਾ ਨਹੀਂ ਇਨਾਂ ਵਿਚੋਂ ਕਿਸੀ ਵਸਤ ਕੀ। ਜੇ ਦੇਤੇ ਹੋ ਤਾਂ ਇਹ ਵਰ ਦੇਹੁ। ਜੋ ਅਗੋਂ ਮਰ ਕੇ ਕੋਈ ਨਰਕ ਵਿਖੇ ਨ ਜਾਵੈ। ਸ੍ਰੀ ਭਗਵਾਨੋਵਾਚ। ਹੇ ਤਪੀ ਤੁਮੋਂ ਸਿਰ ਮੋਰਾ। ਦੈਤ ਹੋ ਕੇ ਅਪਨੇ ਹਰ ਪਰਕਾਰ ਕੇ ਸੁਖ ਤਿਆਗ ਕੇ ਜੈਸੀ ਪਰਉਪਕਾਰ ਕੀ ਯਾਚਤਾ ਤੁਸਾਂ ਮੰਗੀ ਹੈ ਐਸੀ ਕਿਸੀ ਨਹੀਂ ਮੰਗੀ। ਨਰਕ ਦੂਰ ਕਰਨੇ ਕਰ ਜੀਵੋਂ ਕੀ ਪ੍ਰਵਿਰਤੀ ਨਿਰਭੈ ਅਰ ਨਿਸੰਗ ਹੋਨੇ ਸੇ ਪਾਪੋਂ ਮੇਂ ਵਧ ਜਾਏ ਗੀ। ਜਿਸ ਕਰ ਸੰਸਾਰ ਕੀ ਮ੍ਰਿਯਾਦਾ ਬਿਗੜ ਜਾਏਗੀ। ਤਾਂ ਤੇ ਅਜੋ ਤੋਂ ਇਸ ਧਰਤੀ ਮੇਂ ਜੋ ਤੁਸਾਡੇ ਤਪ ਕਰ ਪਵਿਤ੍ਰ ਭਈ ਹੈ, ਜੋ ਕੋਈ ਪਿੰਡ ਭਰੇਗਾ, ਤਿਸ ਕੇ ਪਿਤ੍ਰ ਨਰਕ ਮੇਂ ਨਹੀਂ ਜਾਣਗੇ। ਅਰ ਤੁਮਾਰੀ ਮੁਕਤੀ ਮੇਂ ਤਾਂ ਕੀ ਸੰਸਾ ਹੈ। ਐਸਾ ਕਹਿ ਕਰ ਅੰਤਰਧਿਆਨ ਹੋ ਜਾਵਤੇ ਭਏ। । ਅਬ ਪੂਰਬ ਪ੍ਰਸੰਗ।

ਪਰਉਪਕਾਰ ਰਾਜ ਸਿਧੀ ਬੈਕੁੰਠ ਆ ਦਿਕ ਸੁਖੋਂ ਕਾ ਤਿਆਗਨਾ ਕਸਟ ਅਨਾਦ੍ਰ ਸਹਾਰ ਲੈਣਾ ਸੁਖ ਦੇਣਾ ਜਗਤ ਜੀਵੋਂ ਕੋ ਅਗਮ ਹੈ ਤੇ ਸੰਤਾਂ ਕੋ ਸੁਗਮ ਹੈ। ਕਿਉਂ ਜੋ ਦੇਹ ਆਦਿਕ ਅਭਿਨ ਵੇਸਾਂ ਤੇ ਉਹ ਤਰੇ ਹੋਏ ਹਨ ਪੁਨਾ ਤਿਨਾਂ ਨੇ ਇਹੁ ਸਿਧਾਂਤ ਨਿਸਚੇ ਕੀਆ ਹੋਇਆ ਹੈ। ਜੈਸੇ ਸ੍ਰੀ ਗੁਰਦੇਵ ਕਾ ਬਚਨ ਹੈ। ਤਥਾ ਬਚਨ। "ਤਨੁ ਸੰਤਨ ਕਾ ਮਨ ਸੰਤਨ ਕਾ ਧਨ ਸੰਤਨ ਕਾ ਕੀਆ। ਸੰਤ ਪ੍ਰਸਾਦਿ ਹਰਿ ਨਾਮ ਧਿਆਇਆ ਸਰਬ ਕੁਸਲ ਤਬ ਥੀਆ"। ਸੰਤਨ ਬਿਨਾ ਅਵਰ ਨਾ ਦਾਤਾ ਬੀਆ"॥ ਗੋਬਿੰਦ ਕੇ ਪਿਆਰਿਆਂ ਕੇ ਜੋ ਸਰਬੰਸ ਹੈ। ਸੋ ਗੋਬਿੰਦ ਕਾ ਹੀ ਤਿਨਾ ਨਿਸਚੇ ਕੀਆ ਹੂਆ ਹੈ। ਅਪਣਾ ਅਹੰ ਮਮ ਥੋਰਾ ਕਿਛੁ ਨਹੀਂ ਰਾਖਿਆ। ਅਰੁ ਅੰਤ ਨੂੰ ਇਸ ਆਰਬਲਾ ਤੋ ਰਹਿਣਾ ਨਹੀਂ ਅਸਾਡੇ ਪਾਸ। ਇਸ ਕੇ ਜਾਤੀ ਬੇਰ ਬਾਰ ਸੇ ਉਪਕਾਰ ਖਰਾ ਸੌਦਾ ਕਰ ਲਈਏ ਤਾਂ ਤੇ ਖਰਾ ਸੌਦਾ ਕੀਆ ਹੈ ਸੰਤਾਂ ਨੇ। ਕਿਉਂ ਜੋ ਖਰੇ ਸੌਦੇ ਕੇ ਕਰਣ ਵਾਰੇ ਸਿਖ ਜੋ ਹੂਏ। ਸੋ ਆਰਜਾ ਅਪਣੀ ਦੇ ਕਰ ਪੁਨਾ ਪ੍ਰਸਨ ਮਨ ਹੋ ਕਰ ਸੰਤ ਜੀ ਅਪਨੇ ਚਲਨੇ ਕੀ ਤਿਆਰੀ ਕਰਤ ਭਏ ਉਠ ਕਰ। ਐਸਾ ਬਚਨ ਸੁਨ ਕਰ ਹਰਿ ਜਨ ਕੇ ਮੁਖੋਂ, ਸਾਧਾਂ ਚਿਤ ਮੇਂ ਸਮਝਿਆ। ਜੋ ਸ੍ਰੀ ਭਾਈ ਸਹਾਈ ਸਿੰਘ ਜੀ ਇਕ ਮਨੋਹਾਰ ਕੀਤਾ ਹੈ। ਭਾਈ ਝੰਡੇ ਕੀ ਪ੍ਰੀਤਾਂ ਵਾਸਤੇ। ਕਿਉਂ ਜੋ ਸਭ ਕੋਈ ਅਪਣੀ ਹੀ ਉਮਰ ਦਾ ਰਾਜ ਚਾਹਦਾ ਹੈ। ਜੈ ਸ੍ਰੀ ਗੁਰੂ ਅਮਰ ਦੇਵ ਜੀ ਨੇ ਖਟ ਬਰਸ ਤੇ ਕਿਛ ਮਾਸ ਊਪਰ ਤਿਨਾਂ ਨੇ ਅਪਨੀ ਆਰਬਲਾ ਦਿਤੀ ਸੀ ਸ੍ਰੀ ਗੁਰੂ ਰਾਮ ਦਾਸ ਜੀ ਕੋ। ਹੋਰ ਅਜ ਕਿਸ ਕੇ ਸਕਤ ਹੈ ਆਯੂ ਖਾ ਦੇਣ ਕਾ। ਪੁਨਾ ਐਸਾ ਇਹੁ ਪਦਾਰਥ ਹੈ ਰੋਗੀ ਭੀ ਚਾਹੁਤਾ ਹੈ। ਜੋ ਮੇਰੀ ਉਮਰ ਦਰਾਜ ਹੋਵੈ। ਤਾਂ ਤੇ ਸੁਖੀਆਂ ਕਬ ਦੇ ਸਕਦਾ ਹੈ। ਤਾਂ ਇਤਨੇ ਕੋ ਰਾਤ ਪੜ ਗਈ। ਤਬ ਰਾਤ ਰਹਿ ਕਰ ਪੁਨਾ ਸਾਧ ਸਵੇਰ ਕੋ ਸਾਹ ਜੀਵਨੇ ਜਾਵਤੇ ਭਏ ਸ੍ਰੀ ਭਾਈ ਦਰਬਾਰੀ ਸਾਹਿਬ ਜੀ ਕੇ ਦਰਸਨ ਕੋ। ਇਧਰ ਸ੍ਰੀ ਭਾਈ ਜੀ ਇਸਨਾਨ ਕਰ ਕੇ ਸ੍ਰੀ ਜਪ ਜੀ ਕਾ ਜਾਪ ਕਰ ਕੇ, ਪੁਨਾ ਕੁਸਾਸਨ ਬਿਛਵਾਇ ਕਰ ਆਪ ਸ੍ਰੀ ਸੰਤ ਰਾਜ ਭਾਈ ਸਹਾਈ ਸਿੰਘ ਜੀ ਜੋਤੀ ਮੇਂ ਤਿਨ ਕੀ

ਜੋਤ ਸਮਾਇ ਗਈ। ਕੈਸੇ ਜੈਸੇ ਦੀਪਕ ਕੀ ਜੋਤ ਅਗਨੀ ਮੇਂ ਲੀਨ ਹੋ ਜਾਤੀ ਹੈ ਤਥਾ ਪ੍ਰਮਾਤਮਾ ਮੇਂ ਲੀਨ ਭਏ। ਪੁਨਾ ਜੈਸੇ ਜਲ ਮੇਂ ਜਲ ਦੂਧ ਮੇ ਦੂਧ ਅਕਾਸ ਮੇ ਘਟਾਕਾਸ ਆਦੀ ਲੀਨ ਹੋਤੇ ਹੈਂ। ਤੈਸੇ ਸ੍ਰੀ ਪ੍ਰਮਾਤਮਾ ਮੇ ਸ੍ਰੀ ਭਾਈ ਸਹਾਈ ਸਿੰਘ ਜੀ ਲੀਨ ਭਏ। ਕਿਆ ਦੇਹ ਸਬੰਧ ਤਿਆਗ ਕਰ ਪਰਮ ਪਦ ਪਾਵਤ ਭਏ। ਜਿਸ ਕਾ ਜੋਗੀ ਜਨ ਜਤਨ ਕਰਤੇ ਹੈ ਪੁਨਾ ਪਰਮ ਹੰਸ ਜੋ ਸ੍ਰੀ ਰਿਖਭ ਦੇਵ ਅਰ ਜੜ ਭਰਥ ਆਦੀ ਸ੍ਰੀ ਦਤਾਤ੍ਰੇ ਜੀ, ਸ੍ਰੀ ਕਲਪ ਦੇਵ ਜੀ, ਸਨਾਕਾਦਿਕ ਜੀ, ਸ੍ਰੀ ਜਨਕ ਜੀ ਆਦਿਕੋਂ ਕਰ ਜਿਸ ਕੇ ਚਰਨੋ ਕਾ ਮਕਰੰਦ ਸੁਆਦਿਤ ਰੂਪ ਹੈ ਕਿਆ ਧਿਆਨ ਕਰ ਸੁਆਦ ਲੇਤੇ ਹੈ ਤਿਸ ਪਦ ਕੋ ਪ੍ਰਾਪਤ ਭਏ। ਕੈਸੇ ਜੈਸੇ ਸ੍ਰੀ ਗੁਰਦੇਵ ਕਾ ਬਚਨ ਹੈ। ਗੁਰ ਵਾਕੰਸ। "ਨਾਨਕ ਸਬਦ ਮਿਲਾਵੜਾ ਨਾ ਵਿਛੋੜਾ ਹੋਇ"। ਉਹ ਤੋ ਆਗੇ ਹੀ ਪ੍ਰਾਪਤ ਰੂਪ ਹੀ ਸੇ ਅਬ ਦੇਹ ਤੇ ਵਿਦੇਹ ਮੁਕਤ ਭਏ, ਸ੍ਰੀ ਭਾਈ ਜੀ। ਤੇ ਭਾਈ ਝੰਡੇ ਕਾ ਦੇਹ ਅਰੋਗ ਹੋ ਕਰ ਉਠ ਬੈਠਾ। ਪੁਨਾ ਸਾਧ ਸੰਗਤ ਸਬਦ ਸੁਨੇ ਅਨੰਤ ਲੋਗ ਲੁਗਾਈ ਬ੍ਰਹਮਣ ਅਰ ਅਤੀਤ ਆਇ ਇਕਤ੍ਰ ਭਏ। ਸ੍ਰੀ ਪਰਮੇਸਵਰ ਕੇ ਨਾਮ ਕਾ ਜੈ ਜੈ ਕਾਰ ਹੋਤਾ ਹੈ ਪੜਾ ਜਹਾਂ ਕਹਾਂ। ਤਾਂ ਸਾਹ ਜੀਵਣੇ ਸਾਧਾਂ ਨੇ ਸੁਣਿਆ ਜੋ ਭਾਈ ਝੰਡਾ ਰਾਜੀ ਹੋ ਗਿਆ ਹੈ ਤੇ ਭਾਈ ਸਹਾਈ ਸਿੰਘ ਜੀ ਸਮਾਇ ਗਏ ਹਨ। ਸੋ ਸੁਨ ਕਰਿ ਅਸਚਰਜ ਮਾਨ ਹੋ ਗਏ। ਪੁਨਾ ਸਭੀ ਸਾਧ ਮੁਖੋਂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ

ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਉਚਾਰਣ ਲਗੇ ਤੇ ਕਹਤ ਭਏ ਧੰਨ ਭਾਈ ਸਹਾਈ ਸਿੰਘ ਜੀ ਬਚਨ ਕੇ ਸਾਰੇ। ਆਪਸ ਮੇਂ ਸਾਧ ਕਹਤੇ ਹੈ ਦੇਖੋ ਭਾਈ। "ਸੰਤ ਕੀ ਸੇਵਾ ਸੰਤ ਕਾ ਕਾਮ"। ਪੁਨਾ। "ਸੰਤ ਗੋਬਿੰਦ ਕੇ ਏਕੈ ਕਾਮ "। ਤਬ ਭਾਈ ਦਰਬਾਰੀ ਜੀ ਸਰਬ ਸੰਤੋ ਸਹਤ ਪੁਨਾ ਉਹ ਸਾਧੂ ਭੀ ਜੋ ਕੋਟ ਗਏ ਸੇ ਤੋ ਤਹਾਂ ਹੀ ਆਵਤ ਭਏ। ਜਹਾਂ ਨਦੀ ਕਨਾਰੇ ਪਰ ਸ੍ਰੀ ਭਾਈ ਸਾਹਿਬ ਕਾ ਸਰੀਰ ਪਰਾਹਮਨ ਹੋਤਾ ਹੈ ਅਗਨੀ ਕਰ ਤੇ ਅਨੰਤ ਲੋਗ ਲੁਗਾਈ ਸਾਧ ਸੰਤ ਜਹਾਂ ਇਕਤ੍ਰ ਹੋ ਕਰ ਤੇ ਪੁਨ ਨਾਮ ਕਾ ਸਿਮਰਨ ਹੋ ਰਹਾ ਹੈ ਸੰਖ ਬਾਜਿਤ੍ਰ ਧੁਨੀ ਅਨਾਹਦ ਸਬਦ ਤੇ ਸੰਤ ਕੀ ਕੀਰਤੀ ਧੰਨ ਧੰਨ ਇਸਤ੍ਰੀ ਪੁਰਖ। ਹਿੰਦੂ ਮੁਸਲਮਾਨ ਕਰ ਕਹ ਹੈਂ ਸੁਖ ਸੇ। ਸੋ ਦੇਖ ਕਰ ਬੰਦਨਾ ਆਦਕ ਕਰਕੇ ਤਹਾਂ ਹੀ ਸੋ ਭੀ ਸਬਦ ਕੀਰਤਨ ਕੀ ਧੁਨੀ ਲਾਵਤੇ ਭਏ। ਪੁਨਾ ਜੋ ਕਰਤਵ ਥਾ ਕਰਣੇ ਜੋਗ ਗਰੜ ਪੁਰਾਣ, ਸ੍ਰੀ ਗੁਰੂ ਗ੍ਰੰਥ ਜੀ ਕਾ ਪਾਠ, ਪ੍ਰਸਾਦਿ, ਤੀਗਾ ਆਦਿਕ ਸੋ ਸਭੰ ਕਰਤ ਭਏ, ਵੇਦ ਵਿਹਤ, ਸਰਬਤ ਸਾਧ ਸੰਗਤ ਜੀ। ਐਸੇ ਸੰਤ ਸਜਣਾ ਕੋ ਮੇਰੀ ਬੰਦਨਾ ਹੋਇ ਬਾਰੰ ਬਾਰ। ਇਤਿ ਸ੍ਰੀ ਭਗਤਿ ਪ੍ਰੇਮ ਪ੍ਰਕਾਸ ਗ੍ਰੰਥੇ ਪੂਰਬਾਰਧੇ ਸੰਤ ਜੋਤੀ ਜੋਤ ਸਮਾਵਨ ਬਰਨਨੰ ਚੋਤਾਲੀਸਮੋ ਧਿਆਏ। ੪੪ । ਅਬ ਸੰਪ੍ਰਦਾਇ ਬਰਨਤੰ। ਸ੍ਰੀ ਗੁਰੂ ਤੇਗ ਬਹਾਦਰ ਧਰਮ ਧਵਜ ਜੀ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਿਨ ਕੀ ਬਖਸੀ ਸਰੂਪ ਭਏ ਭਾਈ ਕਨ੍ਹਈਆ ਰਾਮ ਜੀ। ਤਿਨ ਕੇ ਭਾਈ ਸੇਵਾ ਰਾਮ ਜੀ ਤਿਨ ਕੇ ਦਾਸ ਸ੍ਰੀ ਭਾਈ ਅਡਣ ਸਾਹ ਜੀ। ਤਿਨ ਕੇ ਭਲਾ ਰਾਮ ਜੀ। ਪੁਨਾ ਤਿਨ ਕੇ ਚੇਲੇ ਭਾਈ ਸਹਾਈ ਸਿੰਘ ਜੀ। ਤਿਨ ਕੇ ਭਾਈ ਰਾਮ ਸਿੰਘ ਜੀ। ਅਬ ਭਾਈ ਸਹਾਈ ਸਿੰਘ ਜੀ ਕੇ ਚੇਲੇ ਕਹਤੇ ਹੈਂ। ਅਬ ਸਭ ਕੇ ਮੁਕਟ ਮਣੀ ਸ੍ਰੀ ਭਾਈ ਰਾਮ ਸਿੰਘ ਜੀ। ੧ । ਭਾਈ

ਬਾਗਾ ਰਾਮ ਜੀ। ਭਾਈ ਲਖਾ ਸਿੰਘ ਜੀ। ਭਾਈ ਸੰਤ ਸਿੰਘ ਜੀ। ਰਾਮ ਰੂਪ। ੨ ।
ਭਾਈ ਘੇਲਾ ਸਿੰਘ ਜੀ ਛਤੇ ਪੁਰ ਕੇ ਵਾਸੀ। ਪੁਨਾ ਨਾਮ ਦੀ ਪ੍ਰੀਤੀ ਤੇ ਗੁਰੂ ਦੇ ਚਰਨਾਂ ਮੇ ਸਦਾ ਹਿਰਦਾ
ਜਿਨ ਕਾ ਮਗਨ ਰਹਤਾ ਹੈ। ਜੈਸੇ ਮੁਕਤ ਮੂਰਤੀ ਭਾਈ ਸਖਾ ਸਿੰਘ ਜੀ ਭਏ ਹੈ ਤਥਾ ਸੋ ਜਾਨੋ।
ਸਤਵੇਂ ਭਾਈ ਅੰਬਰ ਸਿੰਘ ਜੀ ਰਾਗੀ ਸੁਰਸੁਆਦ ਰਾਗਨਾਦ ਪ੍ਰੇਮ ਕਰ ਜੋ ਸਬਦ ਪੜ੍ਹਤੇ ਹੈ। ਪੁਨਾ
ਕੈਸੇ ਰਾਗ ਰੂਪ ਤਾਗੇ ਮੇ ਜਬ ਸਬਦ ਰੂਪ ਰਤਨੋ ਕਾ ਗੁੰਥਨ ਕਰਦੇ ਹੈ। ਤਬ ਖਰੀ ਰਤਨ ਮਾਲਾ
ਪ੍ਰੇਮੀਉਂ ਕੇ ਕੰਠ ਸੋਭਤੀ । ਹੋਰ ਜੋ ਬਾਲਕ ਬ੍ਰਿਧ ਜੁਬਾ ਸੰਤ ਪੁਰੇ ਕੇ ਵਾਸੀ ਹੈਂ ਸੋ ਸਭ ਕੀ ਪਰਮਸਰਧਾ ਸੀ
ਸ੍ਰੀ ਭਾਈ ਸਹਾਈ ਸਿੰਘ ਜੀ ਕੇ ਚਰਨਾ ਪਰ। ਪੀਛੇ ਭਾਈ ਬਾਗਾ ਰਾਮ ਜੀ ਸੋ ਤਿਨ ਕੇ ਦੋ ਚੇਲੇ
ਭਏ। ਸੋ ਦੋਨੋ ਹੀ ਭਾਈ ਨਰਾਇਨ ਸਿੰਘ ਜੀ ਨਾਮ ਤਿਨ ਕਾ ਸੀ ਸ੍ਰੀ ਸੁਧਾਸਰ ਬਾਸੀ ਮਹਾਂ ਸੁਖ ਰਾਸੀ।
ਏਕ ਮਹੰਤ ਮਜੀਠ ਮੰਡੀ ਮੈਂ ਜੋ ਧਰਮਸਾਲਾ ਕੇ। ਸੋ ਦੋ ਬੇਰ ਹਜੂਰ ਸ੍ਰੀ ਅਬਚਲ ਨਗਰ ਮੇ ਜਾਇ
ਦਰਸਨ ਪਾਵਤੇ ਭਏ ਗੁਰੂ ਕਾ। ਪੁਨਾ ਪਰਮ ਉਦਾਰ ਤੇ ਨਿਸਕਪਟ ਜੋ ਬੋਲ ਜਿਨ ਕਾ ਸ੍ਰੀ ਵਾਹਿਗੁਰੂ
ਜੀ ਕੇ ਨਾਮ ਕਾ। ਦੂਜੇ ਬਡੀ ਧਰਮ ਸਾਲ ਜੋ ਹੈ ਭਾਈ ਗੁਰਦਿਤੇ ਰਾਮ ਕੀ ਭਾਈ ਸੋਭਾ ਰਾਮ
ਜੀ ਕੀ ਤਿਸ ਮੈਂ ਰਹਿਣੇ ਵਾਲੇ ਭਾਈ ਨਰੈਣ ਸਿੰਘ ਜੀ। ਪੁਨਾ ਸੋ ਕੈਸੇ ਉਜਲ ਦੀਦਾਰੀ, ਪਰਉਪਕਾਰੀ,
ਸਨਮੁਖ ਦਰਬਾਰੀ, ਪ੍ਰੀਤ ਪ੍ਰੇਮ ਕੇ ਅਧਾਰੀ, ਅਪਨੇ ਸਹਿਤ ਕੁਲ ਜੋਨ ਕੇ ਉਧਾਰੀ। ਜਿਨਾ
ਮਿਲਿਆਂ ਸ੍ਰੀ ਵਾਹਿਗੁਰੂ ਚਿਤ ਚੇਤੇ ਆਵੇ। ਪਰਮ ਮਹਾਤਮਾ। ਸ੍ਰੀ ਸਤਿਗੁਰ ਦੇਵ ਪੂਰਨ
ਪਰਮਾਤਮਾ ਸ੍ਰੀ ਗੁਰੂ ਰਾਮ ਰਮਣ ਰੂਪ ਚਤਰਥ ਸਰੂਪ ਗੁਰੂ ਭਗਵਾਨ ਸ੍ਰੀ ਸੁਧਾਸਰ ਕੇ ਸੁਆਮੀ ਤਿਨ
ਕੇ ਨਿਜ ਸੇਵਕ ਹੋਤੇ ਭਏ। ਪੁਨਾ ਉਨ ਕਾ ਕਿਆ ਕਰਤਵ ਜੈਸੇ ਸ੍ਰੀ ਗੁਰਦੇਵ ਜੀ ਕਹਿਆ ਹੈ।
ਗੁਰ ਵਾਕਿਯ। "ਗੁਰ ਸਿਖਾਂ ਲਹਿਦਾ ਭਾਲ ਕੈ। ਪੈਰ ਧੋਵਾਂ ਪਖਾਂ ਫੇਰਦਾ ਤਿਸ ਨਿਵ ਨਿਵ
ਲਾਗਉ ਪਾਇ ਜੀਉ"। ਐਸੇ ਓਹ ਹੋਏ ਹੈਨ ਪੁਨਾ ਧਰਮ ਸਰੂਪ ਮਿਹਨਤ ਕਰਨੀ ਤਿਲੇ ਕੀ।
ਤਿਸ ਸਤਿ ਧਰਮ ਦੀ ਕਿਰਤ ਮਿਹਨਤ ਕਰ ਜੋ ਗੁਰਮੁਖ ਸਿਖ ਹੈ ਨੇਤ੍ਰਵੰਦ ਅੰਨ ਜਲ ਕੇ।
ਗੁਰਬਾਣੀ ਪਾਠਨ ਕਰਨ ਹਾਰੇ ਪ੍ਰਾਤਕਾਲ ਸਨਾਨ ਕਰਕੇ ਸ੍ਰੀ ਸੁਧਾਸਰ ਮੇਂ। ਪੁਨਾ ਸੰਤੋਖ ਵ੍ਰਤ
ਹਰਿ ਜਸ ਸਿਮਰਨ ਕਰਨ ਵਾਰੇ। ਐਸੇ ਸਿਖੋਂ ਕੀ ਸੇਵਾ ਕਰਨੀ ਤਿਸ ਮਹਨਤ ਕਰ। ਤਿਨ
ਕੋ ਸੁੰਦਰ ਪ੍ਰਸਾਦਿ ਛਕਾਵਣੇ। ਜੋ ਬਿਦੇਸੀ ਆਵੇ ਤਿਨ ਕੋ ਵਿਚ ਨੇਤ੍ਰ ਸੇ ਲਖ ਲੇਨਾ। ਆਦਰ ਯੁਕਤ
ਲੈ ਕਰ ਉਨ ਕੋ ਭੋਜਨ ਛਾਦਨ ਦੇਣਾ ਸ੍ਰੀ ਗੁਰ ਰਾਮ ਦਾਸ ਸਾਹਿਬ ਜੀ ਕੀ ਕ੍ਰਿਪਾ ਸੇ। ਸੋ
ਮਹਨਤ ਭੀ ਕਬ ਕਰਨੀ। ਬ੍ਰਹਮ ਮਹੂਰਤ ਸ੍ਰੀ ਦਰਬਾਰ ਸਚ ਖੰਡ ਕੀ ਯਾਤ੍ਰਾ ਕਰਕੇ, ਪੁਨਾ
ਸ੍ਰੀ ਗੁਰੂ ਗ੍ਰੰਥ ਸਾਹਿਬ ਕਾ ਦਰਸਨ ਪਾਠ ਕਰਕੇ, ਧੂਪ ਦੀਪ ਨਈ ਬੇਰ ਜਲ ਭਰਣ ਆਦੀ ਸੁਭਆਚਾਰ
ਕਰਕੇ। ਪੁਨਾ ਜੋ ਬਿਹੰਗਮ ਹੈ ਨਿਰਬਾਣ ਗੁਰੂ ਕੇ ਸਿਖ ਤਿਨ ਕੋ ਪ੍ਰਸਾਦਿ ਛਕਾਇ ਕਰ
ਕਬੀ ਤੀਸਰੇ ਪਹਿਰ ਮੈਂ ਤਿਲੇ ਕੀ ਕਿਰਤ ਕੋ ਜਾਇ ਹਥ ਲਾਵਣਾ, ਸ੍ਰੀ ਵਾਹਿਗੁਰੂ ਨਾਮ ਉਚਾਰ ਕਰ।
ਫੇਰ ਦਿਨ ਅੰਤ ਸਾਥ ਹੀ ਕ੍ਰਿਤ ਤਿਆਗ ਕਰ ਕੇ ਸ੍ਰੀ ਦਰਬਾਰ ਸਾਹਿਬ ਕੀ ਸੇਵਾ ਜਾਏ ਕਰਣੀ

ਪੈੜਾਂ ਕੀ, ਕੂਕਰਾਂ ਕੀ, ਮਲ ਆਦਿਕ ਉਠਾਏ ਅਸਥਾਨ ਸੁਧ ਕਰਨਾ ਗੰਗਾ ਜਲ ਸਮ। ਅਰ ਸਰਬ
ਅਸਰੀ ਜੋ ਸੰਪਦਾ ਹੈ। ਮੋਹ ਕ੍ਰੋਧ ਕਾਮ ਲੋਭ ਦੋਖਆਦਿਕੋਂ ਸੇ ਨਿਰਦੋਖ ਹੋਤੇ ਭਏ, ਸੰਤ ਕ੍ਰਿਪਾ ਤੇ।
ਅਮਾਵਸ ਕਾ ਇਸਨਾਨ ਸ੍ਰੀ ਗੁਰਾਪੁਰ ਜੀ ਕ ਕਰ ਕੇ ਫੇਰ ਸ੍ਰੀ ਤਰਨ ਤਾਰਨ ਸਾਹਿਬ ਸਨਾਨ ਅਰ ਸੇਵਾ ਕਰ
ਕੇ ਉਸੀ ਦਿਨ ਮੈ ਸ੍ਰੀ ਸੁਧਾਸਰ ਜੀ ਆਵਣਾ ਪਰਕਰਮਾ ਕੀ ਸੇਵਾ ਕਰਨੀ ਤੇ ਗੁਰਬਾਣੀ ਕਾ ਪਾਠ ਕਰਨਾ।
ਸਾਰੇ ਦਿਨ ਦਾ ਨਿਰਾਹਾਰ ਭੀ ਰਹਨਾ। ਮੀਹ ਹੋਵੇ, ਝਖੜ ਹੋਵੇ, ਆਤਪ ਹੋਵੇ। ਸੀਤ ਕਾਲ ਹੋਵੇ
ਨਿਤਪ੍ਰਤ ਜਾਵਣਾ। ਗੁਰਵਾਕਿਸ। "ਨੇਮ ਨਿਬਾਹਿਓ ਸਤਿਗੁਰੂ ਪ੍ਰਭ ਕ੍ਰਿਪਾ ਧਾਰੀ"।
ਪੁਨਾ ਸੀਤ ਸਮੇ ਸੀਤ ਪਉਣ ਚਲੇ ਮੇਘ ਵਰਸੇ ਰਾਹੇ। ਤਉ ਭੀ ਸ੍ਰੀ ਬਾਬੇ ਸਾਹਿਬ ਕੀ ਯਾਤ੍ਰਾ
ਕਉਲਸਰ ਕੀ ਪਰਕਰਮਾਂ ਤੇ ਸੇਵਾ ਕਰਨੀ ਪੁਨਾ ਧਰਮਸਾਲੇ ਆਵਣਾ ਕੀਤੀ ਰੈਨ ਗਈ ਸੋ ਤਹਾਂ
ਜੋ ਆਇ ਕਰ ਬ੍ਰਿਧ ਸਾਧੂ ਹੋਵੇ ਵਾ ਰੋਗੀ ਹੋਵੇ ਤਿਨ ਕੇ ਅੰਨ ਜਲ ਦੀ ਸੇਵਾ ਕਰ ਪੁਛ ਕੇ ਫੇਰ
ਆਪ ਭੋਜਨ ਕਰਨਾ। ਜਿਸ ਤੇ ਸ੍ਰੀ ਗੁਰੂ ਜੀ ਕਾ ਬਰਨ ਹੈ। "ਬਿਖਮ ਮਾਰਗ ਚਲਣਾ"।
ਜੇਹੜੇ ਹਰੀ ਕੇ ਭਗਤਾਂ ਕੀ ਰੀਤ ਹੈ ਸੋਈ ਬਿਖਮ ਤਰਵਾਰ ਕੀ ਧਾਰਾ ਹੈ, ਭਗਤੀ ਰੂਪ ਤਿਸ ਪਰ
ਨਿਰਹੰਕਾਰ ਰੂਪ ਹੋ ਕਰ ਚਲਣਾ ਹੋਤਾ ਹੈ। ਅਨਥਾ ਨਹੀਂ ਹੋ ਸਕਤਾ ਗੁਰੂ ਕ੍ਰਿਪਾ ਬਿਨਾ। ਸੋ ਚਲਤੇ ਭਏ।
ਗੁਰ ਬਾਕਯ। "ਪਏ ਕਬੂਲ ਖਸਮ ਨਾਲ ਜਾਂ ਘਾਲ ਮਰਦੀ ਘਾਲੀ"। ਮਰਦਾਂ ਵਾਲੀ ਘਾਲ ਵਾ
ਮਰਦ ਸਤਿ ਗੁਰੂ ਤਿਸ ਕੀ ਘਾਲ ਜੋ ਕਰੀ। ਤਉ ਪਏ ਕਬੂਲ ਸ੍ਰੀ ਪਰਮੇਸਰ ਕੇ ਦਰਬਾਰ। ਇਸ ਰੀਤ
ਦੇ ਜਗਿਆਸੂ ਭਏ ਸ੍ਰੀ ਭਾਈ ਸਹਾਈ ਸਿੰਘ ਜੀ ਕੇ। ਇਤਨਾ ਲਿਖਣਾ ਤੋ ਯੋਗ ਨਹੀਂ ਜੋ ਏਤੇ ਚੇਲੇ
ਹੂਏ ਜਾਂ ਤੇ ਵਿਹਾਰ ਸੰਤ ਦ੍ਰਿਸਟ ਆਗੇ ਝੂਠਾ ਹੈ। ਸੰਤ ਕੀ ਨਜਰ ਇਸ ਪਰ ਨਹੀਂ। ਸੰਤ ਕੀ
ਨਜਰ ਸਤ ਸਰੂਪ ਪਰ ਹੈ। ਸੰਤ ਕੀ ਹੰਤਾ ਸਭ ਅਭਾਵ ਹੋ ਗਈ। ਤਾਂ ਤੇ ਉਹ ਸਭੀ ਗੋਬਿੰਦ
ਕੇ ਜਾਣਤੇ ਹੈ। ਅਪਣੀ ਮਮਤਾ ਕਿਸੀ ਸੇ ਨਹੀਂ ਅਰੋਪਤੇ। ਯਾ ਤੇ ਸੰਤ ਗੁਰੂ ਹੈ ਅਰ ਜਗਤ ਚੇਰਾ ਹੈ।
ਤੌ ਗਣਤੀ ਕਿਸ ਕੀ ਕਰੀਏ। ਪੁਨਾ ਸ੍ਰੀ ਭਾਈ ਸਾਹਿਬ ਕੇ ਪਲੰਗ ਕੀ ਸੇਵਾ ਪੂਜਾ ਕਰ ਕੇ
ਸਿਖ ਸੰਗਤ ਲੋਗ ਲੁਗਾਈ ਬਹੁਤ ਪ੍ਰਕਾਰ ਕਰ ਕੇ ਸੇਵਾ ਅਸਥਾਪਨ ਕਰਤ ਭਏ। ਭੇਟਾ ਮੰਨਤਾ ਪੂਜਾ
ਸੇਵਾ ਕਰਹਿ ਪ੍ਰੀਤਵਾਨ। ਏਕ ਗ੍ਰਿਹਸਤੀ ਕਾ ਬੇਟਾ ਮਰਣ ਲਾਗਾ ਥਾ। ਉਕੇ ਸੁਆਸ ਬਾਲਕ
ਕੇ ਆਵਨੇ ਲਾਗੇ ਤਬ ਪਲੰਘ ਆਗੇ ਧਰ ਕਰ ਕਹਾ ਜੋ ਇਹੁ ਜੀਵੇ ਭਾਈ ਸਹਾਈ ਸਿੰਘ ਸਤੀ।
ਤੋ ਤਾਤਕਾਲ ਸੁਚੇਤ ਹੋ ਕਰ ਵਿਚਰਤਾ ਭਇਆ। ਸੰਨਮੁਖਾਟਰ ਨਿਆਇ -ਇਹੁ ਪ੍ਰਸੰਗ ਕਹਿਆ ਹੈ।
ਜਿਨ੍ਹ ਕੇ ਅਸਥਾਨ ਕੀ ਇਹੁ ਮਹਤਤਾ ਹੈ। ਤਬ ਉਨ ਕੀ ਅਰ ਉਨ ਕੇ ਦਾਸੋ ਕੀ ਕਿਯਾ ਕਹਣੀ ਹੈ।
ਤਾਂ ਤੇ ਦੋਨੋ ਕਰ ਜੋੜ ਕੇ ਬਾਰੰਬਾਰ ਬੰਦਨਾ ਹੀ ਹੈ ਹਮਾਰੀ। ਸ੍ਰੀ ਭਾਈ ਸਹਾਈ ਸਿੰਘ ਜੀ ਕੇ ਜਨਮ
ਕੀ ਕਥਾ ਬਾਲ ਲੀਲਾ ਵਛੇ ਚਰਾਵਣੇ ਇਹੋ ਪ੍ਰਸੰਗ। ਪੁਨਾ ਏਕ ਮਾਹੀ ਵਾਲੇ ਪਰ ਪ੍ਰਸੰਨ
ਹੂਏ ਹੈ। ਕਿਸੀ ਅਲਪ ਸੇਵਾ ਕਰ ਤਿਸ ਕੋ ਏਕ ਖਲੜੀ ਦੀਨੀ ਹੈ ਦਰਿਆਉ ਜੋ ਇਤਿਆਦਿਕ

ਪ੍ਰਸੰਗ ਪ੍ਰੇਮ ਸੁਧਾ ਸਿੰਧੂ ਮੈ ਕਹਾਂਗੇ ਆਗੇ ਸ੍ਰੀ ਹਰਿ ਭਗਤਿ ਪ੍ਰੇਮ ਪ੍ਰਕਾਸ, ਲਿਖੇ ਯਾ ਪੂਰਬਾਰਧ ਸਮਾਪਤ ਭਇਆ ਹੈ। ਜੋ ਸੁਣਨਗੇ ਪਠਨਗੇ ਲਿਖਨਗੇ ਭਾਵ ਸਹਿਤ ਸਾਂਤਿ ਸੁਖ ਆਦਿ ਸਭ ਮਨੋਰਥ ਤਿਨ ਕੇ ਗੁਰ ਗੋਬਿੰਦ ਜੀ ਸਿਧ ਕਰਨਗੇ। ੧ । ਇਤਿ ਸ੍ਰੀ ਹਰਿ ਭਗਤਿ ਪ੍ਰੇਮ ਪ੍ਰਕਾਸ ਗ੍ਰੰਥੇ ਪੂਰਬਾਰਧੇ ਸੰਤ ਬੀਸ ਵਰਨਨੰ ਪੈਤਾਲੀਸਮੋ ਧਿਆਇ। ੪੫ । ਸਮਾਪਤੰ ਸੁਭਮ ਸਤੁ ਸੁਭਮ ਸਤੁ। ਸੰਪੂਰਨ । ਸ੍ਰੀ ਸੁਧਾਸਰ ਜੀਕੀ ਜੈ।

੧ੴ ਸਤਿ ਗੁਰ ਪ੍ਰਸਾਦਿ

ਸ੍ਰੀ ਸੁਧਾਸਰ ਕੀ ਜੈ

ਪਰਮਧਾਮ ਸਚਖੰਡ ਸ੍ਰੀ ਦਰਬਾਰ ਸਾਹਿਬ ਕੀ ਜੈ

ਨਮਾ ਕਮਲ਼ ਨੈਨਾਂ ਭਰਮਾਇ

ਸ੍ਰੀ ਗੁਰ ਚਰਨ ਕਮਲੇ ਭਯੋ ਨਮः

ਅਥ ਹਰਿ ਭਗਤਿ ਪਰੇਮ ਪ੍ਰਕਾਸ਼ ਗ੍ਰਿੰਥ ਕਾ

ਉਤ੍ਰਾਰਧੇ ਪ੍ਰੇਮ ਸੁਧਾ ਸਿੰਧੂ ਨਾਮ ਗ੍ਰਿੰਥ ਲਿਖਯਤੇ

.....

ਜੀਵੇਂ ਕਾ ਜੀਵ ਜੋ ਅਖਣੰਤਰ ਆਤਮਾ ਹੈ ਪੁਨਾ ਦੇਹ ਇੰਦਰੀਓਂ ਕੇ ਸੰਘਾਤ ਤੇ ਪਰਾ ਰੂਪ ਸਰਬ ਕਾ ਸਾਖੀ ਪਰਮਾਤਮਾ ਹੈ ਤਿਸ ਕੋ ਮੇਰੀ ਬਾਰੰ ਬਾਰ ਬੰਦਨਾ ਹੋਇ, ਸੁਖ ਸਰੂਪ ਕੋ। ਸੁਖ ਸਰੂਪ ਸਤਿ ਚਿਤਾ ਅਨੰਦ ਮੂਰਤੀ ਨਾਮ ਰੂਪ ਜਗਤ ਕਲਪਨਾ ਤੇ ਰਹਿਤ ਸੋਈ ਦੇਵ ਭਗਤ ਬਾਤਸਲਤਾ ਲੀਏ ਜਨੋ ਕੇ ਪ੍ਰੇਮਾਧੀਨ ਹੋ ਕੇ ਜਗਤ ਜੀਵ ਜੰਜਾਲੀ ਤਾਰਨ ਕਾਰਨੇ ਸ੍ਰੀ ਗੁਰੂ ਨਾਨਕ ਨਾਰਾਇਣ ਮੂਰਤੀ ਭਏ।੧। ਸੋ ਸਰਬਾਤਮਾ ਸ੍ਰੀ ਗੁਰੂ ਅੰਗਦ ਰੂਪ ਭਏ।੨। ਸੋਈ ਗੁਰੂ ਅਮਰ ਦੇਵ ਜੀ।੩। ਸੋਈ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ।੪। ਸੋਈ ਸ੍ਰੀ ਗੁਰੂ ਅਰਜਨ ਦੇਵ ਜੀ।੫। ਅਘ ਹਰਨ ਦੁਰਜਨ ਦਰਨ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ।੬। ਸੋ ਗੁਰੂ ਕਰਤਾ ਹਰਿ ਰਾਇ ਸਾਹਬ ਜੀ।੭। ਤਬ ਸ੍ਰੀ ਗੁਰੂ ਹਰਿ ਕ੍ਰਿਸਨ ਸਾਖਿਯਾਤ ਕ੍ਰਿਸਨ ਭਗਵਾਨ।੮। ਸੋਈ ਧਰਮ ਧਵਜ ਧਾਰੀ ਸ੍ਰੀ ਗੁਰੂ ਤੇਗ ਬਹਾਦਰ ਜੀ ਬਬੇਕ ਰੂਪ ਤੇਗ ਕੇ ਬਹਾਦਰ।੯। ਸੋਈ ਕਲਗੀਧਰ ਭਗਵਾਨ, ਦੁਸਟ ਦਮਨ, ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ।੧੦। ਸੋਈ ਅਬ ਪੂਰਬ ਪ੍ਰਸੰਗ ਸਿੰਘਾਂ ... ਵਲੋਕਨ ਨਿਆਇ ਕਰ ਕਹਤੇ ਹਾਂ ਗੁਰ ਕ੍ਰਿਪਾ ਬਲ ਪਾਏ ਕਰ। ਅਥਿ ਗ੍ਰੰਥ ਕਾਰ ਕਥਨੰ। ਜਬ ਭਾਈ ਰਾਮ ਸਿੰਘ ਜੀ ਆਪਨੇ ਗੁਰੋਂ ਕੋ ਆਇ ਮਿਲੇ ਸੇ। ਸੋ ਤਬਹੀ ਅਪਨਾ ਸਰੂਪ ਕਰ ਲੀਆ ਥਾ। ਪੁਨਾ ਆਪਨੀ ਇਸਥਿਤ ਕਰ ਸ੍ਰੀ ਭਾਈ ਰਾਮ ਸਿੰਘ ਜੀ ਮੇਂ ਤੇ ਆਪ ਲੀਨ ਭਏ ਗੋਬਿੰਦ ਮੇਂ। ਤਬ ਸ੍ਰੀ ਭਾਈ ਜੀ ਬਹੁਤ ਉਦੇਸੀਨ ਹੋ ਕਰ ਵਿਰਰਤੇ ਭਏ। ਅਰ ਭਗਵੰਤ ਭਜਨ ਮੇਂ ਲੀਨ ਰਹੇਂ ਸਦਾ, ਜਬ ਕੋਊ ਪਦਾਰਥ ਦੇਵੇ ਭੀ ਤਬ ਤਿਸ ਕੋ ਛੂਵੇ ਨਾਹੀ। ਹਾਥ ਮਿਰਤਕਾ ਕਾ ਲੋਟਾ, ਊਪਰ ਭੂਰਾ, ਐਸੇ ਵੈਰਾਗ ਧਾਰਨੇ ਸੇ ਭਾਈ ਰਾਮ ਸਿੰਘ ਬੈਰਾਗੀ ਵਾ ਵਿਰਕਤ ਨਾਮ ਹੋਤਾ ਭਯੋ ਬੋਧ ਰੂਪੀ ਸੂਰਜ ਸ੍ਰੀ ਭਾਈ ਜੀ ਕੇ ਦੇਹ ਰੂਪੀ ਉਦਿਆ ਚਲ ਪਰਬਤ ਮੇਂ ਉਦੇ ਹੂਆ ਜਾਨ ਕਰ ਸ੍ਰਤ ਜਗਿਯਾਸੀ ਰੂਪ ਕਮਲ ਖਿੜ ਆਵਤੇ ਭਹੇ। ਪੁਨਾ ਏਕ ਸਾਧ, ਉਦਾਸੀਨ, ਅਵਧੂਤ, ਪਰਮਹੰਸ ਭਗਵਾਨ ਦਾਸ ਨਾਮ, ਪਰਮ ਤਪ ਸਾਧਨ ਕੇ ਕਰਨ ਹਾਰੇ, ਸੋ ਦੇਖ ਕਰ, ਸ੍ਰੀ ਭਾਈ ਜੀ ਕੀ ਮੋਹਨੀ ਮੂਰਤੀ ਤੇ ਸੁਹਿਰਦ ਆਤਮਾ ਉਹ ਤਾਂ ਮੋਹਤ ਜਾਤੇ ਭਹੇ ਸੋ ਸਾਥ ਹੀ ਰਹਿਣ ਲਾਗੇ। ਪ੍ਰਿਥਮ ਏਕ ਭਾਈ ਗੁਰਦਿਤਾ ਰਾਮ, ਸ੍ਰੀ ਭਾਈ ਰਾਮ ਸਿੰਘ ਜੀ ਕਾ ਸੁਰ ਸੇਵਕ ਵਿਰਕ ਹੋਤ ਭਯਾ ਤਤ ਵੇਤਾ ਸੋ ਭੀ ਸਾਥ ਰਹਿਣੇ ਲਾਗਾ। ਏਕ ਭਾਈ ਕਿਸਨ ਸਿੰਘ ਨਾਰਦ ਗੁਰ ਸੇਵਕ। ਪੁਨਾ ਏਕ ਹਿੰਮਤ ਸਿੰਘ ਬੈਰਾਗੀ। ਏਕ ਭਾਈ ਟਹਿਲ ਸਿੰਘ ਜੀ ਸਹਜ ਸਮਾਧੀ ਭਹੇ। ਭਾਈ ਰਤਨ ਸਿੰਘ, ਭਾਈ ਜੀਵਣ ਸਿੰਘ, ਭਾਈ ਗੁਰਮੁਖ ਸਿੰਘ ਜੀ ਸਹ ਵਿਰਕਤ ਵਿਚਾਰ ਕ੍ਰਿਤ ਸੋ ਹੂਏ ਰਰਨਾ ਪਾਸ। ਇਕ ਸੁਤੇ ਸਿਧ ਜੀ ਸਾਂਤਿ ਆਤਮਾਂ। ਭਾਈ ਕਾਹਨ ਸਿੰਘ ਜੀ। ਭਾਈ ਜਵਾਹਰ ਸਿੰਘ ਜੀ। ਭਾਈ ਕੇਸਰ ਸਿੰਘ ਜੀ। ਔਰ ਏਕ ਭਾਈ ਹਰਿ ਕਿਸਨ ਸਿੰਘ ਜੀ ਕਾਂਸੀ ਵਾਸੀ ਵਿਰਕਤ। ਜੁਗਲ ਭਾਈ ਆਤਮਾ ਸਿੰਘ ਜੀ। ਏਕ ਪੰਡਿਤ ਸੰਗਿਯਾ। ਏਕ ਭਾਈ ਕੰਨਯਾ ਰਾਮ ਜੀ। ਭਾਈ ਦਰਬਾਰੀ ਰਾਮ ਜੀ। ਬਾਬਾ ਮੁਕੰਦ ਦਾਸ ਬੈਰਾਗੀ ਭਾਈ ਨਿਰਮਲ ਸਿੰਘ ਸਹਜ ਸਮਾਧੀ। ਭਾਈ ਕੇਸਰ ਸਿੰਘ ਜੀ। ਭਾਈ ਨਾਨੂੰ ਸਿੰਘ ਜੀ ਵਿਰਕਤ।

ਭਾਈ ਮੰਤਾ ਸਿੰਘ ਜੀ ਜੀਵਨ ਮੁਕਤ। ਆਦਿ ਮੇ ਸ੍ਰੀ ਭਾਈ ਜੀ ਸਾਥ ਸ੍ਰੀ ਹਰੀ ਹਰਿ ਜੋ ਪਰਮ ਹੰਸ ਸੋ ਭੀ ਰਹਤੇ ਰਹੇ ਹੈਂ। ਤਿਨ ਕੀ ਏਕ ਕਥਾ ਭੀ ਆਗੇ ਕਹਾਂਗੇ। ਪੁਨਾ ਏਕ ਮਾਈ ਗਰੀਬਣੀ ਪਰਾਈ ਚਕੀ ਪੀਸ ਕਰ ਨਿਰਬਾਹ ਘਰ ਕੇ ਛਾਦਨ ਭੋਜਨ ਕਰਨ ਵਾਰੀ ਨਾਮ ਕ੍ਰਿਸ਼ਨ ਦੇਈ ਸ਼ਾਹ ਪੁਰ ਮੇਂ ਸੋ ਕਾਲ ਆਗਮਨ ਕਰ ਏਕ ਅਪਣਾ ਬਾਲਕ ਪੰਜ ਬਰਸ ਕਾ ਆਇ ਅਰਪਣ ਕੀਆ ਹਰਿਜਨ ਆਗੇ। ਉਹਾ ਹਰਿ ਜਨ ਪਾਸ ਅਨੇਕ ਜੀਵ ਜਾਲ ਖਾਨ ਪਾਨ ਆਦਰ ਕਰ ਪ੍ਰਸੰਨ ਰਹਤੇ ਸੇ ਪੁਨਾ ਹਰੀ ਕੇ ਨਾਮ ਕੀ ਪ੍ਰੀਤ ਕਰ ਭੀ। ਗੁਰ ਕ੍ਰਿਪਾ ਸੋ ਬਾਲਕ ਕਾ ਨਾਮ ਸ਼ਿਆਮ ਸਿੰਘ ਭਯਾ। ਪਰ ਜਗਿਆਸੀਆਂ ਮੇ ਪਰਮ ਨਿਖਿਧ ਹੂਆ। ਜੈਸਾ ਰਸਾਲੋਂ ਕੇ ਬਾਗ ਮੇ ਆਕ ਕਾ ਬੂਟਾ ਹੋਵੇ ਤਥਾ ਸੋ ਭਯਾ। ਕਾਮ ਕ੍ਰੋਧਾਦਿਕੋ ਕਰ ਪੂਰਨ ਸਭੀ ਐਗੁਣੋ ਕਰ ਲਬਾਲਬ ਭਯਾ। ਹੋਰਾਂ ਹਰਿਜਨ ਕੇ ਜਗਿਆਸੂ ਕਵਨ ਕਵਨ ਗਿਨੀਐ। ਇਸ ਗਿਣਤੀ ਤੇ ਭੀ ਅਨੰਤ ਹੂਏ ਸੰਤ ਸੇਵਕ। ਸੋ ਬਾਤ ਪ੍ਰਗਟ ਹੈ ਛਿਪੀ ਨਾਹੀ। ਯਾ ਤੇ ਵਿਸਤਾਰ ਨਹੀਂ ਕੀਆ। ਪੁਨਾ ਐਸੇ ਹੀ ਸਿਨਆਸੀ ਬੈਰਾਗੀ ਭੀ ਉਦਾਸੀ ਭੀ ਕੋਈ ਜਟਾ ਧਾਰੀ ਕੋਈ ਬ੍ਰਹਮਚਾਰੀ। ਕੋਈ ਮੂੰਡ ਮੂੰਡਤ ਕੋਈ ਅਵਧੂਤ ਕੋਈ ਅੰਨ ਬਸਤ੍ਰ ਦੀ ਇਛਾ ਵਾਲੇ ਨਿਰਯਤਨ ਪ੍ਰਾਪਤ ਹੂਆ ਦੇਖ ਕਰ ਸੁਭਾ ਸੇ ਆਇ ਕਰ ਅਨੇਕ ਰੂਪ ਸੰਤ ਹਰਿਜਨ ਪਾਸ ਨਿਵਾਸ ਕਰਤੇ ਭਏ। ਆਪਨੇ ਸੰਤ ਸੇਵਾ ਪੰਥੀ ਇਨ ਕਾ ਤੋ ਘਰ ਹੀ ਹੂਆ ਸੰਤ ਚਰਨ ਕਮਲ। ਕੋਈ ਨਿਹੰਗ ਸਿੰਘ ਬਬੇਕੀ। ਕਈ ਗ੍ਰਿਸਤੀ ਭੀ ਲੋੜ ਵੰਦ। ਐਸੇ ਇਹੁ ਸੰਤ ਟੋਲਾ ਹੋਤਾ ਭਯਾ। ਸੰਤ ਮੰਡਲੀ ਭੀ ਜਿਸ ਕੋ ਕਹਤੇ ਹੈਂ। ਸ੍ਰੀ ਭਾਈ ਜੀ ਕੇ ਚਰਨਾ ਪਾਸ। ਫੇਰ ਜਹਾਂ ਕਹਾਂ ਲਗੇ ਵਿਚਰਨੇ। ਆਗੇ ਹੀ ਸਾਧ ਬਾਨਾਪਤੀ ਪੁਨਾ ਮਹਾਜਨ ਵਾਹਨ ਲਿਆਏ ਕਰ ਆਦਰ ਪੂਰਬਕ ਲੇ ਜਾਵਹਿ ਆਪਨੇ ਨਗਰ ਕੋ। ਤਬ ਨਗਰ ਵਾਸੀ ਲੋਗ ਲੁਗਾਈ ਪੁਨਾ ਰਾਜੇ ਲੋਕ ਭੀ ਸਰਧਾ ਸਹਿਤ ਆਏ ਮਿਲਹਿ। ਅਰ ਬਹੁਤ ਪ੍ਰਸਾਦਿ ਹੋਵਹਿ। ਅਨਿਕ ਜੀਵ ਜਾਲ ਅਥਿਤ ਪਰਮ ਤ੍ਰਿਪਤੀ ਕਉ ਪਾਵਹਿ ਸਭ ਬਿਧ ਕਰ। ਜੈਸੇ ਸ੍ਰੀ ਗੁਰਦੇਵ ਜੀ ਕਾ ਬਚਨ ਹੈ। "ਉਨਾ ਪਿਛੈ ਜਗ ਭੁਚੈ ਭਗਈ। ਉਨੀ ਪਿਆਰਾ ਰਬ ਉਨਾਹਾ ਜੋਗਈ"। ਤਬ ਰਿਧਿ ਸਿਧਿ ਨਿਧ ਤੇ ਲਛਮੀ ਭੀ ਆਵਤ ਭਈ ਸ੍ਰੀ ਭਾਈ ਜੀ ਕੇ ਚਰਨਾ ਪਾਸ। ਸੋ ਪਦਾਰਥ ਪੀਛੇ ਲਗੇ ਫਿਰਹਿ। ਸੰਤ ਤਾਂ ਬਨ ਮੇ ਜਾਇ ਬਸਹਿ ਸੋ ਰਿਧਿ ਸਿਧਿ ਉਹਾਂ ਹੀ ਬੂਝਿ ਕਰ ਜਾਇੰ ਮਿਲੈ, ਪ੍ਰਸਾਦਿ ਪਕਵਾਨ, ਮਿਸਟਾਨ ਮਿਸਰੀ, ਰੁਪੈ ਮੋਹਰਾਂ, ਅੰਨ ਬਸਤ੍ਰ ਅਨੇਕ ਪਦਾਰਥ ਲਗੇ ਭੇਟਾ ਚੜਨੇ। ਸੋ ਬਡਿਆਂ ਨੇ ਪੂਰਬ ਵਾਕ ਕਹਿਆ ਸੀ ਸੋਈ ਸਿਧ ਭਯਾ। ਤਬ ਭਾਈ ਜੀ ਸਰਬ ਸੰਤਾਂ ਕਾ ਪਰਮ ਆਦਰ ਕਰਤੇ ਭਏ। ਅਰ ਜਗਿਆਸੀ ਜਨ ਭੀ ਰੈਨ ਦਿਨ ਸੇਵਤੇ ਭਏ ਸੇਵਕ ਸੁਆਮੀ ਧਰਮ ਧਾਰ ਕਰ। ਐਸੇ ਹੀ ਵਿਚਰਤੇ ਹੂਏ, ਏਕ ਕਾਲ ਮੇ ਪਰਮ ਜੋਤ ਸਚਖੰਡ ਸ੍ਰੀ ਦਰਬਾਰ ਸਾਹਿਬ, ਸ੍ਰੀ ਸੁਧਾਸਰ ਜੀ, ਤੀਰਥਰਾਜ ਸਨਾਨ ਅਰ ਦਰਸਨ ਲੀਏ, ਤਹਾਂ ਆਵਤੇ ਭਏ, ਸਰਬ ਸੰਤਾਂ ਸਹਿਤ, ਜਹਾਂ ਸ੍ਰੀ ਸਤਿਗੁਰ ਦੇਵ

ਦੇਵਾਧਿ ਦੇਵ ਜਗਤੇਸਵਰ ਪਰਮੇਸਵਰ ਪ੍ਰਤਿਪਾਲ ਪ੍ਰਗਟੇ ਹੈਂ ਸ੍ਰੀ ਗੁਰੂ ਰਾਮ ਦਾਸ ਜੀ ਦੀਨਾ ਨਾਥ ਦਿਆਲ ਮੇਰੇ ਸੁਆਮੀ ਸੋ ਦਰਸਨ ਆਇ ਪਾਵਤੇ ਭਏ ਸ੍ਰੀ ਦਰਬਾਰ ਜੀ ਕੇ ਅੰਤਰ। ਸੋ ਕੈਸੇ ਪ੍ਰਥਮ ਸਨਾਨ ਵਿਧ ਪੂਰਬਕ ਪੰਚਪਦਾਰਥੋਂ ਸੇ ਪੂਜਨ ਤੀਰਥ ਕਾ ਫੂਲ, ਪਤਾਸਾ, ਗੋਰਸ, ਜੋ ਦੂਧ ਹੈ, ਪੁਨਾ ਕੇਸਰ ਤੇ ਚੰਦਨ ਖਸਟਪੀ ਪ੍ਰਨਾਮ ਇਤ ਬਿਧੀ ਕਰ ਕੇ। ਪੁਨਾ ਸ੍ਰੀ ਅਕਾਲ ਤਖਤ ਜੀ ਪ੍ਰਸਾਦਿ ਪੁਸਾਕਾ ਭੇਟਾ ਸਹਿਤ ਆਇ ਮਸਤਕ ਟੇਕਤ ਭਏ। ਹਰਿ ਜਨ ਜੀ ਸ੍ਰੀ ਗੁਰੂ ਤੇਗ ਬਹਾਦਰ ਜੀ ਕੇ ਸਥੰਡਲ ਪਰ ਮਸਤਕ ਟੇਕ ਕਰ, ਪੁਨਾ ਸ੍ਰੀ ਝੰਡੇ ਸਾਹਿਬ ਪ੍ਰਸਾਦਿ ਭੇਟ ਸਹਿਤ ਮਸਤਕ ਟੇਕਤ ਭਏ। ਪੁਨਾ ਸ੍ਰੀ ਦਰਬਾਰ ਸਾਹਿਬ ਜੀ ਅਕੋਰ ਪੰਚਾਮ੍ਰਿਤ ਸਹਿਤ ਮਸਤਕ ਟੇਕ ਕੇ ਫੇਰ ਪਰਕਰਮਾ ਸ੍ਰੀ ਬਾਬੇ ਅਟਲ ਰਾਇ ਜੀ ਮੇ ਆਦਿ ਲੇ ਕਰ ਸਭੀ ਗੁਰਦੁਆਰੇ ਤੇ ਤੀਰਥਸ਼ੰਰ ਪਰਸਤ ਭਏ ਭਾਵ ਸਹਿਤ। ਪੁਨਾ ਭਾਈ ਸਾਲੋ ਕੀ ਧਰਮ ਸਾਲਾ ਮੇ ਜਾਵਤ ਭਏ ਸਰਬ ਸੰਤਾਂ ਸਹਿਤ ਬੈਠ ਜਾਵਤ ਭਏ। ਤਾਂ ਹਰਿ ਜਨ ਮੁਖੋਂ ਸੁਭਾਵਕ ਬਚਨ ਬੋਲਤੇ ਭਏ ਜੋ ਧੰਨ ਭਾਈ ਸਾਲੋ ਸਚੀ ਦਾਹੜੀ। ਤਾਂ ਸਾਧਾਂ ਕਹਿਆ ਜੀ ਸ੍ਰੀ ਭਾਈ ਸਾਲੋ ਕੋ ਸਚੀ ਦਾਹੜੀ ਕਿਸ ਕਰ ਕਹਤੇ ਹੈਂ। ਇਸ ਕਾ ਅਰਥ ਕ੍ਰਿਪਾ ਕਰ ਕਥੀਏ ਜੀ। ਤਾਂ ਹਰਿਜਨ ਕਹਤ ਭਏ ਤਿਸ ਪਰ ਏਕ ਕਥਾ। ਹਰਿ ਜਨੋਵਾਚ। ਸੁਨੋ ਸਾਧ ਜੀ ਸਚੀ ਦਾਹੜੀ ਇਸ ਕਰ ਕਹਤੇ ਹੈ ਗੁਰੂ ਘਰ ਕੀ। ਤਥਾ ਗੁਰੂ ਬਾਕਯੰ। "ਸੇ ਦਾਹੜੀਆਂ ਸਚੀਆਂ ਜੋ ਗੁਰ ਚਰਨੀ ਲਗੰਨ"। ਜੋ ਗੁਰਾਂ ਦੀਆਂ ਚਰਨੀ ਲਗਦੀਆਂ, ਕਿਆ ਗੁਰ ਚਰਨ ਰਜ ਕੋ ਪੂਜਤੇ ਹੈਂ, ਗੁਰਮੁਖ। ਪੁਨਾ ਗੁਰਚਰਨੀ ਕੀ ਰਜਕੋ ਸੀਸ ਕੇਸਾਂ ਸਿਉ ਤੇ ਦਾਹੜੀਆਂ ਸੇਉਂ ਝਾੜਤੇ ਹੈਂ, ਪਰਮਅਦਬ ਕਰ। ਵਾ ਸੰਚੀਆਂ ਹੈਂ ਕਿਆ ਸੁਫਲ ਹੈ ਤੇ ਦਾਹੜੀਆਂ। ਜੈਸੇ ਕੋਉ ਕਹੈ ਵਾਹ ਦਾਹੜੀ। ਭਾਵ ਇਹੁ ਜੋ ਮੁਖ ਉਜਲੇ ਹੈਂ ਦੀਨ ਦੁਨੀਆਂ ਮੇ ਤੇ ਧੰਨ ਹੈ। ਅਰ ਇਨ ਕੀ ਇਸ ਤੇ ਭੀ ਸਚੀ ਦਾਹੜੀ ਕਹੀ ਹੈ ਜੋ ਸ੍ਰੀ ਗੁਰੂ ਅਰਜਨ ਸੁਆਮੀ ਕੇ ਅਗ੍ਰਭਾਗ ਮੇਂ ਆਪਨਾ ਤਨ, ਮਨ, ਧਨ ਸਭ ਵਰਨੇ ਕਰ ਕੇ ਫੇਰ ਫੇਰ ਹੁਕਮ ਮੰਨਿਆ ਹੈ ਗੁਰ ਪ੍ਰਮਾਤਮਾ ਕਾ ਅਪਨੀ ਖੁਦ-ਪਸੰਦੀ ਮਿਟਾਇ ਕਰਿ ਹੈ ਸਾਧ। ਆਪਾ ਭਾਵ ਨਹੀਂ ਜਨਾਇਆ ਸੇਵਾ ਸੁਆਮੀ ਕੀ ਕਰਕੇ ਮਨ ਕੀ ਵਾਸਨਾ ਸਭ ਤਿਨ ਕੀ ਭਸਮ ਹੋ ਗਈ ਹੈ। ਨਾਮ ਅਗਨੀ ਕਰ। ਗੁਰੋਂ ਕੇ ਗ੍ਰਿਹ ਕੀ ਸੇਵਾ ਪੁਨਾ ਲੰਗਰ ਕੀ ਸਿਖੋਂ ਸਾਧੋਂ ਕੀ ਅਤਿਥੋਂ ਕੀ ਗੁਰੂ ਤਰਫੋਂ ਕਰਨੀ। ਸੋ ਕੈਸੇ ਜੋ ਏਕ ਸਮੇ ਸੀਤ ਕਾਲ ਕੇ ਬਰਖਾ ਬਹੁਤ ਕਰ ਬਰਖੀ ਤ੍ਰਾਲ ਨਦੀਆਂ ਤੇ ਨੀਵੇਂ ਅਸਥਾਨ ਜਲ ਕਰ ਪੂਰਨ ਭਏ ਲਬਾ ਲਬ। ਕੈਸੇ ਜੈਸੇ ਸੰਤਾਂ ਕਾ ਰਿਦਾ ਹਰਿ ਕੇ ਨਾਮ ਕਰ ਪੂਰਣ ਹੋਤਾ ਹੈ। ਤਥਾ ਸੋ ਪੂਰਨ ਭਏ। ਨੀਵੇਂ ਅਸਥਲ ਕੌਨ? ਜਿਨ ਕਾ ਮਨ ਨੀਵਾਂ ਹੈ ਤੇ ਤਾਲ ਨਦੀਆਂ ਵਤ ਵਡੇ ਗਿਆਨ,ਵਾਨ ਸੰਤ। ਜਬ ਸਤਿਗੁਰ ਰੂਪ ਘਨ ਗਰਜ ਕਰ ਬਚਨ ਬਰਖਾ ਬਰਸੇ ਤਬ ਜਿਤਨਾ ਈਧਨ ਹੈਸੀ ਤੋ ਤਾਂ ਬਲ ਚੁਕਾ। ਔਰ ਆਇਆ ਨਾ ਬਾਹਰ ਸੇ। ਤਬ ਕੈਸੇ ਲੰਗਰ ਪਰਪੱਕ ਹੋਵੇਂ। ਐਸੇ ਅਸਮੰਜਸ ਜਾਣ ਕਰ ਭਾਈ ਸਾਲੋ ਜੀ ਕਟਕਾ ਤਟ ਬਾਂਧ ਲੀਆ ਪਟ ਸੋਂ ਅਰ ਕਾਰੀ ਕੰਬਲੀ ਕੀ ਝੂੰਬ ਓਢ ਲੀਨੀ ਸੀ। ਸਰ ਪਰ। ਸਾਥ ਔਰ ਭੀ ਪ੍ਰੇਮੀ ਸਿਖ ਸੋ ਕੈਸੇ

ਭਾਈ ਸਵਾਇਆ ਸਿੰਘ



ਜੈਸੇ ਸ੍ਰੀ ਦਰਬਾਰ ਸਾਹਿਬ ਕੀ ਸੇਵਾ ਪ੍ਰਾਪਾ ਜੋ ਛਬੀਲ ਹੈ। ਤਿਸ ਪਰ ਪਰਾਇਣ ਅਬ ਮੇਰੇ ਦੇਖਣੇ ਮੇਂ ਆਵਤੇ ਹੈਂ। ਸੋ ਕੌਨ ਯਦ ਕਿਰਤ ਕਹਤਾ ਹੋ। ਭਾਈ ਸਵਾਇਆ ਸਿੰਘ ਜੀ ਸ੍ਰੀ ਸਤਿ ਗੁਰ ਕੀ ਸੇਵਾ ਤਰਫ ਨਿਤਪ੍ਰਤਿ ਜਿਨ ਕਾ ਮਨ ਸਵਾਇਆ ਹੋਤਾ ਹੈ। ਪੁਨਾ ਸ੍ਰੀ ਭਾਈ ਭੀੜਾ ਸਿੰਘ ਜੀ ਭੰਡੇ ਭ੍ਰਗੀਏ, ਭਾਈ ਹਜ਼ੂਰ ਸਿੰਘ ਜੀ ਭੰਡੇ ਭ੍ਰਗਏ ਪ੍ਰੀਤ ਸਹਿਤ ਜੋ ਅਭਿਆਗਤੋਂ ਕੌ ਪੜਾਵਤੇ ਹੈਂ। ਭਾਈ ਰਾਮ ਸਿੰਘ ਜੀ ਗ੍ਰਿਬੀ, ਭਾਈ ਤਾਰਾ ਸਿੰਘ ਜੀ, ਭਾਈ ਭੰਡਾ ਸਿੰਘ ਜੀ ਵਿਰਕਤ, ਤਦਾ ਤਹੁ ਤਹੁ ਕੇ ਨਿਵਾਸੀ, ਸੰਸਾਰ ਤੇ ਉਦਾਸੀ, ਪੁਨਾ ਪਾਇਸ ਸੁਧਾਸੀ ਸੰਤ ਸਿਖੋਂ ਕੇ ਅਰਦਾਸੀ। ਭਾਈ ਬਾਘ ਸਿੰਘ ਜੀ ਪ੍ਰੇਮੀ ਭਾਈ ਫਤੇ ਸਿੰਘ ਜੀ ਗੁਰੂ ਕੀ ਛਬੀਲ ਕੀ ਸੇਵਾ ਪਰ ਰਹੇ ਅਸਟ ਪਹਰ। ਗੁਰ ਪੂਰਾ ਭੀ ਬਿਅੰਤ ਤਿਸ ਕੇ ਸੇਵਕ ਹੋ ਕਰ ਜੋ ਸੇਵਾ ਕਰਤੇ ਹੈਂ ਸੋ ਭੀ ਬਿਅੰਤ। ਮੈਂ ਅਲਪ ਮਤੀ ਜੰਤ ਕੌਨ ਕੌਨ ਗਨੌਂ ਜਿਨਾ ਕੇ ਗੁਰੂ, ਸੇਵਾ ਰੂਪ ਧਰਨੀ ਕਉ, ਪਰਮ ਧਰਮ ਜਾਨ ਕਰ, ਧਰਨੀ ਧਰਵਤ ਧਾਰਨ ਕਰਿਆ ਹੈ ਇਸੀ ਕਰ ਇਨ ਦਾ ਦ੍ਰਿਸਟਾਂਤ ਦੀਆ ਹੈ। ਐਸੇ ਪ੍ਰੇਮੀ ਨੇਮੀ ਸਿਖ ਸਾਥ ਲੇ ਕਰ ਸ੍ਰੀ ਭਾਈ ਸਾਲੋ ਜੀ ਸ੍ਰੀ ਰਾਮ ਦਾਸ ਪੁਰੇ ਮੇ ਘਰ ਘਰ ਮੇਂ ਕਹਿ ਦੀਆ: ਜੋ ਕੋਈ ਗੁਰੂ ਜੀ ਕੇ ਲੰਗਰ ਵਾਸ਼ਤੇ ਜੇਤੀ ਪਾਥੀ ਲਿਆਵੇ ਤੇਤੇ ਪੁਤ੍ਰ ਪਾਵੇ! ਸੁਨ ਕਰ ਗੁਰੂ ਭਗਵਾਨ ਬਚਨ ਬੋਲਤੇ ਹਏ, ਹੰਸ ਕਰ, ਜੋ ਹੇ ਭਾਈ ਜੀ ਐਤੇ ਪੁਤ੍ਰ ਕਹਾਂ ਸੇ ਦੇਵੋਗੇ। ਤਾਂ ਹਾਥ ਜੋਰ ਕਰ ਕਹਤ ਪਏ ਭਾਈ ਸਾਲੋ ਜੀ: ਹੇ ਸਚੇ ਪਾਤਸਾਹ, ਦੀਨ ਦੁਨੀਆਂ ਕੇ ਮਾਲਕ, ਸਰਬ ਕਲਾ ਸਮਰਥ ਸੁਆਮੀ, ਹੇ ਸਕਤ ਸਿੰਧੂ ਸਰੂਪ ਜਿਸ ਤੇਰੇ ਮੇਂ ਸਕਤੀ ਤਰੰਗਾਂ ਲਹਰਾਂਵਤ ਪੜੀਆਂ ਪ੍ਰਗਟ ਹੋਤੀਆਂ ਹੈ ਅਨੰਤ ਹੀ ਹੈਂ ਅਨੰਤ ਮੂਰਤੀ, ਤੌ ਇਹੁ ਤੇਰੀ ਜੈਸੀ ਬਾਰਤਾ ਸੰਤਾਨ ਦੇਨੇ ਕੀ ਸੋ ਇਹੁ ਆਪ ਕੋ ਕਿਆ ਸ੍ਰਮ ਹੈ ਕਿਆ ਕਛੁ ਨਹੀਂ। ਪੁਨਾ ਦ੍ਰਿਸਟਾਂਤ। ਜੈਸੇ ਅਨੇਕ ਪ੍ਰਕਾਰ ਕੀ ਬਨਾਸਪਤੀਆਂ, ਅਨਾਰ ਆਦਿਕੋਂ ਤੇ ਲੇਕਰ, ਸਾਖ ਪ੍ਰਜੰਤ ਜੋ ਉਨ ਕੇ ਮੂਲ ਅਰ ਡਾਲੀ ਪ੍ਰਜੰਤ ਲੇ ਕਰ, ਪੁਨਾ ਪਤੇ ਫੂਲ ਗੁਨਾ ਰੰਗ ਆਦਿ ਕੋ, ਪੁਨਾ ਫਲ ਅਨਾਰ ਕੇ ਬੀਜ ਦਾਨੇ ਤੈਸੇ ਜੰਤ੍ਰਤ ਕਰ ਕਰ ਧਰੇ ਹੈਂ ਭਿੰਨ ਭਿੰਨ। ਅਰ ਰਖਣੇ ਭੀ ਤਿਨ ਕੇ ਵੇਕੀ ਪੜਦੇ ਕੈਸੇ ਬਾਰੀਕ ਪੁਨਾ ਪਾਣੀ ਤਿਨ ਮੇ ਕੈਸਾ ਭਰਾ ਹੈ, ਹੇ ਭਗਵਾਨ। ਸੋ ਚਨਿਯੋ ਮੇ ਬੀਜ ਜਲ ਸੁਸਕ ਨਹੀਂ ਹੋਤਾ। ਬਰਸੋਂ ਪ੍ਰਜੰਤ੍ਰ ਤਿਨ ਬੀਜ ਰਹਾ ਹੈ। ਤਿਨ ਊਪਰ ਸੱਕ ਖੁਸਕ ਅਰ ਕਠਨ ਕੈਸੇ ਤੈਨੇ ਰਚਾ ਹੈ, ਦਾਨਾ ਤਰ ਅਰਧਰ ਕੈਸੇ ਕਰ ਬਨਾਇਆ ਹੈ। ਪੁਨਾ ਸਾਖ ਜੋ ਖੇਤੀਆਂ ਹੈਂ- ਕਣਕ, ਚਨੇ, ਬਾਜਰੇ, ਮੱਕੀ ਤੇ ਆਦਿ ਲੈ ਕਰ ਇਨ ਉਪਰ ਪੜਦੇ ਕੈਸੇ ਅਦਭੁਤ ਬਨੇ ਹੈਂ, ਤਿਨ ਕੀ ਰਖਿਆ ਲੀਏ। ਪੁਨਾ ਬੀਰ ਦਾਨੇ ਪੇਟ ਰੂਪ ਪਿਟਾਰੀ ਕੇ ਅਧਾਰ ਭੂਤ ਮੇਂ ਕੈਸੇ ਸੁਭਾਵਕ ਬਨਾਏ ਹੈਂ। ਅਹੋ ਅਸਚਰਜ ਜੋ ਏਕ ਦਾਨੇ ਕੇ ਬਨਾਵਨ ਕਾ ਬਨਾਵ ਕਿਸੀ ਦਾਨਸ ਵੰਦ ਸੇ ਨਹੀਂ ਬਨ ਸਕਤਾ। ਤੈਂ ਅਨੰਤ ਸਕਤ ਸੇ ਸੁਭਾਵਕ ਪੜਾ ਬਨਤਾ ਹੈ ਬਿਨਾ ਕਹੇ ਕਹਾਏ।

ਤਾਂ ਤੇ ਤੁਮ ਕੋ ਸਭ ਬਾਰੰਬਾਰ ਬੰਦਨਾ ਹੋਇ, ਹੇ ਗੁਰੂ ਅਰਜਨ ਜੀ। ਪੁਨਾ ਐਸੇ ਹੀ ਪਸ਼ੂ, ਪੰਖੀ, ਮੋਰ, ਚਕੋਰ, ਚਕਵੀ, ਚਕਵਾ, ਰਿੜੀ ਤੋਤਾ, ਕਬੂਤਰ, ਮੈਨਾ ਕੋਕਲਾ, ਪੁਨਾ ਮਾਨੁਖ ਦੇਹ ਅਸਚਰ ਹੀ ਜਿਨ ਕਾ ਬਨਾਵ੍ਰ ਸਰੂਪ ਤੇ ਪਰਮ ਪਿਆਰੀ ਬਾਨੀ। ਤਿਸ ਕਰਤਾਰ ਪੁਰਖ ਕੋ ਅਨੰਤ ਸਕਤ ਸਿੰਧੂ ਕੋ

ਮੇਰੀ ਬਾਰੰਬਾਰ ਬੰਦਨਾ ਹੋਇ। ਅਨੰਤ ਸਕਤ ਰੂਪ ਹਰਾਂ ਜਿਸ ਤੇ ਪੜੀ ਉਨਤੀ ਹੈ ਸੋ ਸਰੂਪ ਆਪ ਹੋ। ਤਾਂ ਤੇ ਮੇਰਾ ਨਮਸਕਾਰ ਹੋਇ। ਪੁਨਾ ਪੁਨਾ। ਹੇ ਗੁਰੂ ਅਰਜਨ ਪਰਮਾਤਮਾਂ ਬਿਸਮਾਦ ਕੋ ਦੇਖ ਕਰ ਬਿਸਮਾਦ ਹੋ ਰਹੇ ਹਾਂ ਪੂਰਨ ਸਤਿਗੁਰੂ। ਤਾਂ ਤੇ ਮੇਰੇ ਬਚਨ ਰੂਪ ਲਾਡ ਕੇ ਦਾਨੇ ਦੇਨ ਕਉ ਤੁਮ ਕੋ ਕੌਨ ਪ੍ਰਸ਼ਨ ਹੈ ਕਿਆ। ਸੁਖੇਨ ਹੀ ਦੇਵੋ, ਹੇ ਸਕਤ ਸਿੰਧੂ ਇਕੇ ਜਿਸ ਕੋ ਦੇਵਨ ਜੋਗ ਕਹੋ ਸੋ ਹੀ ਦੇਵੋ, ਹੇ ਭਗਵਨ। ਐਸੇ ਸ੍ਰਵਣ ਕਰ ਉਸਤਤੀ ਸ੍ਰੀ ਗੁਰ ਦੇਵ ਜੀ ਪ੍ਰਸੰਨ ਹੋਇ ਕੇ ਕਹਤ ਭਏ ਹਿਨ ਭਾਈ ਸਾਲੋ ਜੀ ਦੀਰਘ ਦਰਸੀ ਹੈ ਤੁਮਾਰਾ ਨਿਸਚਾ ਹੈ। ਤਾਂਤੇ ਨਿਸੰਕ ਜਾਇ ਦੇਵੋ। ਤੁਮਾਰਾ ਬਚਨ ਰਹੇ। ਜੈਸੇ ਕਹੋਗੇ, ਤੈਸਾ ਹੀ ਹੋਵੇਗਾ। ਤਬ ਅਨਕ ਪਾਬੀਆਂ ਆਇ ਕਰ ਦੇਤੇ ਭਏ। ਪੁਤ੍ਰ ਕਾਮ ਅਰਥੀ. ਤੇ ਸੰਤ ਸਿਖ ਪੋਟਾਂ ਬਾਂਧ ਕਰ ਗੁਰੂ ਕੇ ਲੰਗਰ ਭੇਜਤੇ ਪਏ। ਜਿਨ ਕੇ ਨਹੀਂ ਸਨ ਪੁਤ੍ਰ, ਪੀਰ, ਫਕੀਰ, ਜੰਤ੍ਰ ਮੰਤ੍ਰ ਕਰ ਰਹੇ ਸੇ, ਬਿਧਾਪਨ ਪ੍ਰਸੰਤ। ਸੋ ਸੁਖੇਨ ਹੀ ਅਕਸ ਮਾਤ੍ਰ ਤੇ ਪਾਇ ਲੇਤੇ ਭਏ, ਭਾਈ ਜੀ ਕੇ ਬਚਨ ਕੇ ਪਰਤਾਪ ਕਰ। ਤਾਂ ਤੇ ਏਕ ਕੋਈ ਮੂਰਖ ਮਸਕਰਾ ਸੀ ਰੰਡਾ। ਬਚਨ ਰੂਪੀ ਡੌਂਡੀ ਸੁਨ ਕਰ ਸੋ ਚਾਲੀਸ ਪਾਬੀਆਂ ਸ੍ਰੀ ਭਾਈ ਜੀ ਦੇਤਾ ਭਇਆ। ਤੇ ਮਨ ਮੇਂ ਇਹ ਧਾਰੀ ਜੋ ਮੇਰੀ ਤੋਂ ਕੋਈ ਤ੍ਰਿਆ ਨਹੀਂ ਤੋ ਮੇਰੇ ਪੁਤ੍ਰ ਕੈਸੇ ਕਰ ਹੋਵੇਗਾ। ਤਾਂ ਤੇ ਮੈਂ ਹਾਸੀ ਕਰੋਗਾ। ਤਬ ਥੋਰੇ ਕਾਲ ਬੀਤੇ ਤਿਸ਼ ਕੇ ਪੇਟ ਬੀਚ ਚਾਲੀਸ ਬਚੇ ਭਏ। ਬਡਾ ਉਦਰ ਫੂਲ ਗਇਓ ਤਿਸ ਕਾ। ਮ੍ਰਿਤੂ ਪ੍ਰਸੰਤ ਪੀੜਾ ਕਉ ਪਾਵਤਾ ਭਇਆ। ਹਾਇ ਹਾਇ ਗੁਰ ਦੇਵ ਮੈਂ ਬਡਾ ਕਸਟ ਪਾਇਆ ਹੈ। ਕੋਈ [illegible] ਭੀ ਵੈਦ ਕੀ ਕਾਮ ਨਾ ਆਈ। ਪੁਨਾ ਸੋ ਸਬੰਧੀਆਂ ਕੋ ਕਹ ਦੇਤਾ ਭਇਆ ਆਪਣੀ ਭੁਲ ਜੋ ਸੰਤਾਂ ਸਾਥ ਮੈਂ ਨੇ ਹਾਸੀ ਕਰੀ ਹੈ। ਸੋ ਸੰਤ ਹੀ ਜੇ/ਕਹੁ ਮੇਰੇ ਪਰ ਕ੍ਰਿਪਾ ਕਰੇ। ਤੋ ਜੀਵਨਾ ਇਹੁ ਜੀਵ ਪਾਵਤਾ ਹੈ। ਹੇ ਭਾਈ, ਇਹੁ ਸੰਤ ਬਾਰਤਾ ਹੈ। ਤਾਂ ਤੇ ਤੁਮ ਇਨ ਕੋ ਤਤਕ ਮੈਂ ਲਿਆਉ ਬਿਨੇ ਪੂਰਬਕ ਤੋਂ ਭਲਾ। ਨਹੀਂ ਮੈਂ ਤੁਰਨ ਹੀ ਤਿਆਰ ਜੋ ਮ੍ਰਿਤੂ ਕੇ ਮੁਖ ਮੈਂ। ਤਾਂ ਤੇ ਤਿਸ ਕੇ ਮਿਤ੍ਰ ਭਾਈ ਕਰ ਜੋਰ ਕਰ ਸਤ ਭਾਉ ਪੂਰਬਕ ਸ੍ਰੀ ਭਾਈ ਸਾਲੋ ਕੋ ਲਿਆਵਤੇ ਭਏ। ਤਿਸ ਕੇ ਸੁਖ ਸਾਂਤ ਲੀਏ ਸੋ ਸ੍ਰੀ ਭਾਈ ਸਾਲੋ ਜੀ ਕੀ ਚਰਨੀ ਗਿਰ ਪੜਾ। ਡੰਡਵਤ ਰੁਦਨ ਕਰ ਕਰ ਜੋਰ ਕੇ ਤੇ ਮੁਖ ਸੇ ਹਾਇ ਹਾਇ ਖੇਦ ਪੁਕਾਰਤਾ ਹੈ। ਤਬ ਕ੍ਰਿਪਾ ਪੂਰਤੀ ਪ੍ਰੇਮ ਸਰੂਪ ਜੋ ਸ੍ਰੀ ਭਾਈ ਸਾਲੋ ਜੀ ਹੈਂ। ਸੋ ਕ੍ਰਿਪਾ ਕਰ ਸਤ ਨਾਮ ਕਹ ਕਰ ਦੁਖ ਭੰਜਨੀ ਸੇ ਜਲ ਤਿਸ ਕੋ ਦੀਆ ਸੋ ਦੁਖ ਭੰਜਨ ਤਿਸ ਕਾ ਤਾਤ ਕਾਲ ਭਯਾ। ਸੰਤ ਕ੍ਰਿਪਾ ਤੇ। ਜਬ ਤਿਸ ਪਾਠ ਕੀਤਾ ਐਸੇ ਬੇਗੁ ਕਰ ਤਿਸ ਕਾ ਬੇਗ ਨਿਕਸਾ ਜੈਸੇ ਬਾਲਕੇ ਕੇ ਰਿਦੇ ਪਰ ਨਾਰੇ ਬੀਚ ਸੇ ਜਲ ਕੀ ਅੰਤ ਤੀਬਰਤਾ ਕਰ ਸੋ ਗਿਰ ਪੜਤੇ ਹੈ ਭੂਮੀ ਪਰੇ। ਤਬ ਸੋ ਪਤਿਤ ਜੰਤ ਪਾਵਨ ਸੁਖ ਪਾਇ ਕਰ ਪੁਨਾ [illegible] ਪਦਮਨ ਪਰ ਸ੍ਰੀ ਭਾਈ ਜੀ ਕੋ ਮਸਤਕ ਟੇਕਤ ਭਇਆ। ਅਰ ਆਪਣੀ ਭੁਲ ਖਿਮਾ ਕਰਵਾਈ ਖਿਮਾ ਪੂਰਤੀ ਸੇ। ਦੁਸ਼ਟ ਭਾਉ ਤਿਆਗ ਕਰ। ਪੁਨਾ ਸੋ ਸਤਿ ਨਾਮ ਕਾ ਉਪਦੇਸ਼ ਪਾਇ ਕਰ ਗੁਰ ਦੁਆਰ ਬਿੰਦ ਕੇ ਲਗਾ ਸਿਮਰਨ। ਤਾਂ ਤੇ ਸੋ ਭੀ ਮੁਕਤ ਹੂਆ। ਤਾਂ ਹਰਿ ਜਨ ਸੰਤ ਸਮੂਹ ਕੋ ਕਹਤ ਭਏ ਹੇ ਭਾਈ ਸਾਲੋ ਐਸੇ ਭਾਈ

ਸਾਲੋ ਜੀ ਸਰੀ ਦਾਹੜੀ ਭਏ ਹੈ। ਤਾਂ ਸਭੀ ਸਾਧ ਸੁਣ ਕਰ ਸੁ ਪ੍ਰਸੰਨ ਹੂਏ। ਅਰ ਧੰਨ ਧੰਨ ਕਹਤੇ ਭਏਂ। ਪੁਨਾ ਮਸਤਕ ਟੇਕ ਕਰ ਆਵਤੇ ਭਏ ਸੰਤ ਸਮੂਹ ਸਹਤ ਸ੍ਰੀ ਸੰਤ ਜੀ। ਸ੍ਰੀ ਸਤਿ ਗੁਰੂ ਦੀਨਾ ਨਾਥ ਦਇਆਲ ਕਾ ਦਰਸਨ ਕਰਕੇ ਪਰਮ ਧਾਮ ਸਚਖੰਡ ਮੇ ਸ੍ਰੀ ਭਾਈ ਜੀ ਪਰਮ ਅਨੰਦ ਮੇ ਮਗਨ ਹੋ ਜਾਤੇ ਭਏ। ਫੇਰ ਸਰਬ ਸੰਤਾਂ ਕੋ ਮਿਲ ਕਰ ਆਪ ਸੰਤ ਜੀ ਭਾਈ ਲਖਾ ਸਿੰਘ, ਜੋ ਗੁਰਭਾਈ ਹੈ, ਤਿਨ ਕੀ ਧਰਮ ਸਾਲ ਮੇ ਆਇ ਨਿਵਾਸ ਕਰਤੇ ਭਏ, ਭਾਈ ਕੇ ਭਾਉ ਕੋ ਦੇਖ ਕਰ। ਸਾ: ੨ ।ਇਤਿ ਸ੍ਰੀ ਪ੍ਰੇਮ ਸੁਧਾ ਸਿੰਧੁ ਗ੍ਰੰਥ ਉਤ੍ਰਾਰਧੇ ਭਾਈ ਸਾਲੋ ਪ੍ਰਸੰਗ ਹਰਿ ਜਨ ਸੁਧਾਸਰ ਨਿਵਾਸ ਬਰਨਨੰ ਪ੍ਰਿਥਮੋ ਹੁਲਾਸੂ। ੧। ਤਬ ਏਕ ਸਰਦਾਰ ਥਾ ਸੋ ਭਾਈ ਜੀ ਕੀ ਸੋਹਨੀ ਮੂਰਤ ਦੇਖ ਕੇ ਅਰ ਗੁਰਮੁਖੀ ਚਾਲ ਪੁਨਾ ਪਦਾਰਥੋਂ ਤੇ ਅਲਗਤਾ ਤਿਨ ਕੀ ਦੇਖ ਕਰ ਸੋ ਚਰਨੀ ਆਇ ਲਾਗਤਾ ਭਇਆ। ਪੁਨਾ ਪ੍ਰਸਾਦਿ ਮਨਾਇ ਕਰ ਸੋ ਪ੍ਰੇਮੰ ਪ੍ਰੇਮ ਸਹਤ ਅਪਨੇ ਨਿਕੇਤ ਲੈ ਆਇਆ। ਸੰਗ ਸੰਤਾਂ ਸਹਤ ਪ੍ਰਸਾਦਿ ਪਾਇ ਰਹੇ ਸ੍ਰੀ ਸ੍ਵਾਮੀ ਜੀ। ਤਬ ਗਲ ਮੇ ਅੰਚਰਾ ਪਾਇ ਕਰ ਬਿਨੇ ਸਹਿਤ ਬੇਨਤੀ ਕਰਤਾ ਭਇਆ। ਹੇ ਪ੍ਰਭੂ ਜੀ ਆਪਕਾ ਕੋਊ ਮਕਾਨ ਭੀ ਤੋ ਨਹੀਂ ਯਾਤੇ ਸਦਾ ਅਟਨ ਹੀ ਕਰਤੇ ਰਹਤੇ ਹੋ। ਆਪ ਨੂੰ ਭੀ, ਅਰ ਸਾਥ ਕਿਆ ਸੰਤਾ ਨੂੰ ਭੀ, ਮੇਹਨਤ ਰਹਤੀ ਹੈ ਸਦਾ। ਤਾਂ ਤੇ ਇਹੁ ਮੇਰੀ ਭਾਵਨਾ ਹੈ ਜੋ ਇਹੁ ਹਵੇਲੀ ਆਪਣੇ ਚਰਨੀ ਲਾਵੋ। ਪੁਨਾ ਸੋ ਮੁਹਰ ਭੀ ਆਗੇ ਧਰ ਦੇਤਾ ਭਯਾ। ਤੇ ਕਹਤ ਲਖਾ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਭੀ ਲੇਵੋ ਸਭੀ ਸਮਾਜ ਸੇਵਾ ਸਾਧਨੋ ਸਹਤ ਹੈ ਸੰਤ ਜੀ। ਪੁਨਾ ਪ੍ਰਸਾਦਾ ਕੇ ਜੋੜੇ ਭੀ ਅਰ ਕਿਛਕ ਸੋਨਾ ਚਾਂਦੀ ਭੀ ਲੇਵੋ ਅਰ ਈਹਾਂ ਹੀ ਨਿਵਾਸ ਕਰੀਏ, ਸ੍ਰੀ ਸੰਤ ਸੁਆਮੀ ਜੀ। ਔਰ ਮੇਰੇ ਕੋਈ ਸੰਤਾਨ ਨਹੀਂ, ਜੋ ਆਪ ਸਾਥ ਇਸ ਨੇ ਪੀਛੇ ਝਗੜਾ ਕਰਨੀ ਹੋ। ਇਸ ਸੇ ਤੋ ਅਚਿੰਤ-ਤਾਈ ਹੈ। ਐਸੇ ਤਿਸਕੇ ਬਚਨ ਸੁਨ ਕਰ ਸ੍ਰੀ ਭਾਈ ਰਾਮ ਸਿੰਘ ਜੀ ਸ੍ਰੀ ਸਤਿ ਗੁਰੂ ਕਾ ਧਿਆਨ ਕਰਤੇ ਭਏ। ਜੋ ਇਸ ਮਾਇਆ ਰੂਪ ਪਾਪ ਬਿਕਾਰ ਛਲ ਤੇ ਤੂਹੀ ਰਖਿਆ ਕਰਣ-ਜੋਗ ਹੈ, ਹੇ ਸ੍ਰੀ ਅਕਾਲ ਪੁਰਖ ਮਾਇਆ ਰੂਪ ਪਾਪ ਬਿਕ੍ਰਾਰ ਛਲ ਤੇ ਅਤੀਤ ਨਿਰੰਜਨ ਨਿਰਵਿਕਾਰ। ਭਾਵ ਇਹੁ ਜੋ ਮੇਰੇ ਮੇ ਬਲ ਕੋਊ ਨਾਹੀ ਮਾਇਆ ਕੇ ਤਿਆਗ ਕਾ। ਮੈਂ ਤਾਂ ਮਾਇਆ ਕਾ ਕ੍ਰਿਮ ਹਾਂ। ਤਾਂ ਤੇ ਮੇਰੀ ਰਖਿਆ ਕਰੋ ਆਪ, ਹੇ ਕਰਨ ਕਾਰਣ ਕ੍ਰਿਪਾਲੂ। ਐਸੇ ਮਾਇਆ ਅਤੀਤ ਦੇ ਧਿਆਨ ਦੇ ਪ੍ਰਤਾਪ ਸੇ ਸ੍ਰੀ ਭਾਈ ਜੀ ਕੇ ਰਿਦੇ ਮੇ ਮਾਇਆ ਕੇ ਤਿਆਗ ਕਾ ਅਧਕ ਬਲ ਪ੍ਰਗਟਿ ਹੋਤਾ ਭਯਾ ਤਿਸ ਸਮੇ ਗੁਰ ਕ੍ਰਿਪਾ ਕਰ। ਤਾਂ ਸੰਤ ਜੀ ਤਿਸ ਪ੍ਰਤੀ ਬਚਨ ਬੋਲਤ ਭਏ ਸ੍ਰੀ ਸਤਿ ਗੁਰੂ ਜੀ ਕਾ। "ਮਾਈ ਮਾਇਆ ਛਲੁ। ਤ੍ਰਿਣ ਕੀ ਅਗਨਿ ਮੇਘ ਕੀ ਛਾਇਆ ਗੋਬਿੰਦ ਭਜਨ ਬਿਨ ਹੜ ਕਾ ਜਲੁ"। ਤਾਂ ਤੇ ਤੁਸੀ ਕਹੋ ਸਿੰਘ ਜੀ ਜੋ ਹਮ ਕਾਹੇ ਕੋ ਗ੍ਰਹਣ ਕਰੇ। ਅਵਸਥਾ ਤਾਂ ਹਮਾਰੀ ਬ੍ਰਿਧ ਭਈ ਹੈ। ਅਰ ਕਾਰਜ ਅਸਾਡਾ ਪੂਰਾ ਹੋਤਾ ਜਾਤਾ ਹੈ। ਭੋਜਨ ਛਾਦਨ ਕਾ। ਜੋ ਪੂਰਨ ਪ੍ਰਮਾਤਮ ਬਿਸੰਭਰ ਸਰਬ ਕੀ ਪ੍ਰਿਤਪਾਲ ਕਰਤਾ ਹੈ ਕਰਤਾ। ਇਹੋ ਸ੍ਰੀ ਗੁਰ ਦੇਵ ਕਾ ਬਚਨ ਹੈ।

" ਪ੍ਰਭ ਜਨ ਕੇ ਸਾਸਨਿ ਹਾਰੇ "। ਸ੍ਰੀ ਅਕਾਲ ਪੁਰਖ ਜੀ ਜਨਾ ਦੇ ਅੰਗ ਸੰਗ ਰਹਤੇ ਹੈ। ਔਰ ਦੇਖਤੇ ਹੈਂ ਜੋ ਮੇਰੇ ਦਾਸ ਨੂੰ ਕੋਈ ਦੁਖ ਕਾ ਸੁਵਾਸ ਹੀ ਨਾ ਆਵੇ। ਜੋ ਉਪਰ ਸੁਆਸ ਖਿਚੀਏ ਤਬ ਕਿਸੀ ਕਾਲ ਮੈ ਛਾਤੀ ਬੰਦ ਹੋ ਕਰ ਦਰਦ ਹੋਤਾ ਹੈਂ ਸੋ ਦੁਖ ਕਾ ਸੁਆਸ ਹੈ। ਸਵਾਸ ਸੁਆਸ / ਸੁਆਸ ਦੇਖਤੇ ਜਨਾ ਕੀ ਤਰਫ ਪ੍ਰਭ ਜੀ ਜੋ ਇਨ ਕੋ ਕੋਈ ਦੁਖ ਭੁਖ ਨਿਕਟ ਨਾ ਆਵੇ। ਹੋਰ ਵਿਚਾਰ ਸੁਨੋ ਇਸ ਪਰ ਹੇ ਗੁਰ ਮੁਖ ਗੁਰੂ ਕੇ ਪਿਆਰੇ ਜੀ।

ਤੁਸੀਂ ਜੋ ਤਿਆਗ ਕਰਦੇ ਹੋ। ਸੋ ਕਿਸੇ ਕੇ ਭੈ ਕਾ ਤਿਆਗ ਮਾਇਆ ਕਾ ਕਰਤੇ ਹੋ। ਸੋ ਕਹਤ ਭਯਾ ਪਰਲੋਕ ਕੇ ਭੈ ਸੇ। ਤਾਂ ਸੰਤ ਕਹਤ ਭਏ ਜੋ ਆਪਨਾ ਪ੍ਰਲੋਕ ਸਵਾਰਤੇ ਹੋ ਅਰ ਹਮਾਰਾ ਬਿਗਾਰਤੇ ਹੋ। ਸੋ ਇਹੁ ਕੈਸੇ ਬਨੈ। ਕਿਆ ਨਹੀਂ ਗ੍ਰਹਣ ਕਰਣਾ ਬਣਤਾ ਮਾਇਆ ਕਾ। ਪੁਨਾ ਤੁਸੀ ਦੁਖਦਾਈ ਜਾਣ ਕਰ ਤਿਆਗੋ। ਤੇ ਮੈ ਮਾਇਆ ਕਰਾਂ ਗ੍ਰਹਣ। ਤਾਂ ਇਸ ਮੈਂ ਕੀ ਸਿਧ ਭਯਾ। ਤੁਸੀਂ ਹੋ ਗਏ ਤਿਆਗੀ ਵੈਰਾਗੀ [ਸ੍ਰੇਸ਼ਟ] ਸੈ;ਤੇ ਮੈ ਹੋ ਗਯਾ ਗ੍ਰਿਸਤੀ ਮਾਇਆ ਗ੍ਰਹਣ ਸੈ। ਇਹੁ ਚੰਗਾ ਹੈ ਆਪ ਕੇ ਘਰ ਆਇਆ। ਜੋ ਪਾਖੰਡ ਰੂਪ ਕਿਛ ਵੈਰਾਗ ਸੀ ਸੋ ਭੀ ਤੁਸਾਂ ਨੇ ਖਸੋਟ ਲੀਆ। ਤੁਸਾਂ ਜੋ ਭਾਵ ਕੀਤਾ ਹੈ ਅਸਾਡੇ ਸਾਥ ਸੋ ਸੰਤ ਸਾਥ ਜਾਨ ਕਰ ਕੀਤਾ ਹੈ। ਤੇ ਸੰਤ ਕਾ ਧੰਨ ਹੈ ਸੰਤੋਖ ਅਰ ਗੋਬਿੰਦ ਕਾ ਨਾਮ। ਤਥਾ ਇਹ ਬਚਨ ਹੈ।ਸਲੋਕ। "ਵੈਰਾਗਿਅੰ ਪਰਮ ਭਾਗਅੰ ਸੰਤੋਖ ਪਰਮੰ ਧੰਨ। ਵਿਸਵਾਸੰ ਪਰਮੰ ਮਿਤ੍ਰੰ ਨਿਰਦੁਦੰ ਪਰਮੰ ਪਦਾ"। ਸੰਤਾਂ ਕਾ ਧੰਨ ਹੋਇਆ ਗੋਬਿੰਦ ਕਾ ਨਾਮ ਤੇ ਸੰਤੋਖ। ਜਬ ਅਸਾਂ ਨੇ ਸ੍ਰੀ ਵਾਹਿਗੁਰੂ ਨਾਮ ਕੀ ਪ੍ਰੀਤ ਤਿਆਗ ਕਰ ਲਾਲਚ ਕਰ ਕੀਤਾ ਗ੍ਰਹਣ ਤੇਰੇ ਦਾਨ ਮਾਨ ਕਾ। ਤਾਂ ਤੇਹੀ ਸ੍ਰਧਾ ਕੀ ਪੁਰਬ ਜੀ ਸੰਤੋਖ ਮੈ ਸੋ ਨਾ ਰਹਸੀ। ਕਾਹੇ ਤੇ ਅਸੀਂ ਲਾਲਚੀ ਜੋ ਹੋ ਗਏ ਸੰਤੋਖ ਆਦਿਕ ਤਿਆਗ ਕਰ। ਹਮ ਤੋ ਭਏ ਅਸੰਤ ਸੰਤੋਖ ਤਿਆਗ ਕਰ, ਤੇ ਤੂ ਭਯਾ ਅਸਰਧਕ। ਤਾਂ ਤੇ ਦੋਨੋ ਕੀ ਪਰਮ ਹਾਨੀ ਭਈ ਮਾਇਆ ਗ੍ਰਹਣ ਸੇ। ਪੁਨਾ ਸੰਤ ਕਾ ਬਚਨ ਹੈ। ਛਪਾ। " ਲੈਵਣ ਕਰੇ ਸਿਰ ਭਾਰ ਦੇਵ ਸਿਰ ਧੰਡ ਉਤਾਰੈ"। ਤੁਸੀਂ ਆਪਣੇ ਸੀਸ ਕਾ ਮਣ ਬੋਝ ਮੇਰੇ ਸੀਸ ਪਰ ਧਰਾ ਚਾਹੁਤੇ ਹੋ ਤਾਂ ਤੇ ਐਸਾ ਕਾਮ ਭੀ ਨਹੀਂ ਕਰਤਾ, ਹੈ ਭਾਈ ਪੁਨਾ ਇਹੁ ਖੇਤ੍ਰ ਭੀ ਸੁਧਾ ਸਰ ਜੀ ਜੋ ਕਿਛ ਸੀਸ ਕਾ ਬੋਝ ਹਮ ਉਤਾਰਨ ਜਾਇ। ਉਲਟਾ ਅਵਰ ਭਾਰ ਉਠਾਇ ਲਾਇ। ਤੌ ਮੈਂ ਮੂਰਖ ਹੂਆ ਅਥਵਾ ਸਿਆਨਾ। ਇਹੁ ਨਿਆਇ ਤੁਸੀ ਹੀ ਕਰੋ ਹੇ ਸਿੰਘ ਜੀ। ਪੁਨਾ ਕੋਈ ਕਾਲ ਜੀਵਣ ਹੈ ਇਸ ਜਗਤ ਮੈਂ। ਜਿਸੀ ਤੇ ਗੁਰੂ ਕਾ ਬਚਨ ਹੈ। ਤਥਾ ਪਉੜੀ। " ਡਡਾ ਡੇਰਾ ਇਹੁ ਨਹੀਂ ਜਹ ਡੇਰਾ ਤਹਿ ਜਾਨ। ਉਆ ਡੇਰਾ ਕਾ ਸੰਜਮੋ ਗੁਰ ਕੇ ਸਬਦ ਪਛਾਨ। ਇਆ ਡੇਰਾ ਕੋ ਸ੍ਰਮ ਕਰਿ ਘਾਲਹਿ। ਜਾ ਕਾ ਤਸੂ ਨਹੀਂ ਸੰਗ ਚਾਲਹਿ। ਉਆ ਡੇਰਾ ਕੀ ਸੋ ਮਿਤ ਜਾਨਹਿ। ਜਾਂ ਕੋ ਦ੍ਰਿਸ਼ਟ ਪੂਰਨ ਭਗਵਾਨਹਿ। ਡੇਰਾ ਨਿਹਚਲ ਸਚੁ ਸਾਧ ਸੰਗ ਪਾਇਆ। ਨਾਨਕ ਤੇ ਜਨ ਨਾਹਿ ਡੁਲਾਇਆ"। ਤਾਂ ਤੇ ਸਚਾ ਡੇਰਾ ਗੁਰੂ ਸਾਧ ਸੰਗਤ ਦੇ ਚਰਨਾ ਮੋ ਜੋ ਨਿਵਾਸ ਕਰਨਾ ਹੈਂ ਹੰਕਾਰ ਕੋ ਤਿਆਗ ਕਰ। ਸੋ ਅਬਿਨਾਸੀ ਜੋ ਨਿਰਦਵੰਦ ਪਦ ਹੈ ਸੁਖ ਸਰੂਪ ਪਰਮ ਧਾਮ ਵੈਕੁੰਠ ਭੀ ਜਿਸ ਕੋ ਉਪਾਸਕ ਕਹਤੇ ਹੈਂ। ਤਿਸ ਸਚੇ ਡੇਰੇ ਕੇ ਸੋ ਜਾਇ ਵਾਸੀ ਹੋਤੇ ਹੈਂ ਹੇ ਭਾਈ

ਸਾਧ ਸੰਗ ਕੀ ਕ੍ਰਿਪਾ ਸੇ। ਇਤ੍ਰ ਜੋ ਇਸ ਲੋਕ ਮੈ ਡੇਰੇ ਬਾਂਧਨੇ ਹੈਂ ਹੰਕਾਰ ਕੋ ਪਾਰ ਕਰ ਸੋ ਦੁਖ ਰੂਪ ਹੈ। ਕਰੇ ਇਹੁ ਪਦਾਰਥ ਸਾਥ ਨਹੀਂ ਚਲਤੇ ਦੇਹ ਪ੍ਰਯੰਤ ਸਭ ਈਹਾਂ ਹੀ ਧਰੇ ਰਹੇ ਜਾਤੇ ਹੈਂ। ਤਾਂ ਤੇ ਕਿਤ ਭਿਰਵ੍ਹਾਸੇ ਇਹੁ ਡੇਰਾ ਬਾਂਧੀਏ ਹੇ ਭਾਈ। ਸੋ ਸਰਦਾਰ ਤਾਂ ਬਾਰ ਬਾਰ ਕਹਤ ਭਯਾ ਜੋ ਆਪ ਇਹ ਧੰਨ ਪਟ ਭੂਖਨ ਮੰਦਰ ਆਦੀ ਗ੍ਰਹਣ ਕਰੋ ਤੇ ਸ੍ਰੀ ਭਾਈ ਜੀ ਵਾਹਿਗੁਰੂ ਕੇ ਬਲ ਕੋ ਪਾਏ ਕਰ ਤਿਆਗ ਹੀ ਕਰਤੇ ਹੈਂ ਭਾਈ, ਨੈਨ ਨੰਦਨੀ ਮਾਇਆ ਕਾ ਦੁਖ ਰੂਪ ਜਾਨ ਕਰ। ਪੁਨਾ ਕਹਤ ਭਯਾ ਜੋ ਕ੍ਰਿਪਾ ਕਰ ਮੁਝੇ ਭੀ ਸਾਂਤਿ ਦਾਨ ਬਖਸ਼ੋ। ਤਬ ਨਾਮ ਕਾ ਉਪਦੇਸ਼ ਪਾਇ ਕਰ ਸੋ ਭੀ ਸੁਖੀ ਭਯਾ। ਇਤਿ ਸ੍ਰੀ ਪ੍ਰੇਮ ਸੁਧਾ ਸਿੰਧੁ ਗ੍ਰੰਥੇ ਉਤਾਰਧੇ ਮਾਇਆ ਤਿਆਗ ਵਰਨਨ ਦਤ੍ਰੌਸੋ ਬਿਆਸੇ। ਪੁਨਾ ਥੋੜੇ ਕਾਲ ਪੀਛੇ ਸ੍ਰੀ ਸੰਤ ਜੀ ਤਰਨ ਤਾਰਨ ਕੇ ਸਥਾਨ ਕੋ ਜਾਵਤੇ ਭਏ। ਸ੍ਰੀ ਗੁਰੂ ਪੂਰਨ ਪਰਮਾਤਮਾ ਜੋਤਿ ਮੂਰਤਿ ਜਨ ਸੁਖਦਾਇਕ ਜੋ ਸ੍ਰੀ ਗੁਰੂ ਅਰਜਨ ਜੀ ਹੈਂ। ਤਿਨ ਕਾ ਦਰਸ਼ਨ ਪਾਇ ਕਰ ਪਰਮ ਸੁਖੀ ਭਏ। ਤਹਾਂ ਦਰਸ ਪਰਸ ਸਨਾਨ ਭੇਟਾ ਦੇ ਕਰ ਪੁਨਾ ਪਰਕਰਮਾ ਔਰ ਸੰਤਾਂ ਕਾ ਦਰਸ਼ਨ ਕਰ, ਐਸੇ ਕੋਈ ਦਿਨ ਨਿਵਾਸ ਕਰਪੁਨਾ ਸ੍ਰੀ ਖੰਡੂਰ ਕੇ ਭਵਨ ਕੋ ਗਵਨ ਕਰਤ ਭਏ। ਤਬ ਮਾਰਗ ਮੋ ਸਿੰਘ ਪੁਰਾ ਜੋ ਸੰਤ ਆਸ਼੍ਰਮ ਹੈ ਸੰਤ ਭਾਈ ਬੀਰ ਸਿੰਘ ਜੀ ਜਹਾਂ ਨਿਵਾਸਕਰਤੇ ਹੈਂ ਸੋ ਕੈਸੇ ਹੈਂ ਭਾਈ ਬੀਰ ਸਿੰਘ ਜੀ। ਭਾਈ ਵਡਭਾਗ ਸਿੰਘ ਜੀ ਪੁਨਾ ਸ੍ਰੀ ਗੁਰੂ ਬਾਬਾ ਸਾਹਿਬ ਸਿੰਘ ਜੀ ਕਉ ਸੇਵ ਕਰ ਤਨ ਮਨ ਧੰਨ ਕੇ ਪ੍ਰੇਮ ਸਿਉ ਤਿਨ ਸਿਉ ਇਹੀ ਦਾਨ ਪਾਇਆ ਹੈ ਜੋ ਮੈਂ ਸੰਤਾਂ ਸਿਖੋਂ ਕੀ ਸੇਵਾ ਕਰੋਂ ਜਨਮ ਭਰ। ਸੋ ਐਸੀ ਕਰਤੇ ਭਏ ਜਨਮ ਪ੍ਰਯੰਤ ਗੁਰਸਿਖ ਸੰਤਾਂ ਕੀ ਸੇਵਾ। ਪੁਨਾ ਪਰਮ ਗਿਆਨ ਵਾਨ ਜੋ ਦੇਹ ਆਦਿਕ ਪਦਾਰਥੋਂ ਕੀ ਕੈਸੀ ਅਨਿਤਤਾ ਦਿਖਾਈ ਹੈਂ ਸੰਤ ਕੀ ਸੇਵਾ। ਪੁਨਾ ਪਰਮ ਗਿਆਨ ਵਾਨ ਜੋ ਦੇਹ ਆਦਿਕ ਪਦਾਰਥੋਂ ਕੀ ਕੈਸੀ ਅਨਿਤਤਾ ਦਿਖਾਈ ਹੈ ਸੰਤ ਸਮੇ ਹੇ ਸੰਤੋ ਜੋ ਮੈਨੂੰ ਸ੍ਰਵਣ ਕਰ ਅਚੰਭਾ ਆਵਤਾ ਹੈ। ਜਬ ਦੂਰ ਜਨੋਂ ਨੇ ਇਨ ਕੇ ਸਾਮਣੇ ਸ਼ਸਤ੍ਰ ਚਲਾਏ। ਤਬ ਇਹੁ ਅਚਲ ਜੋ ਪਰਬਤ ਹੈ ਤਿਸ ਸਮ ਅਚਲ ਹੂਏ। ਕਿਆ ਸਨਮੁਖ ਸਹਾਰਤੇ ਭਏ ਬੰਦੂਕਾਂ ਕੀਆਂ ਗੋਲੀਆਂ ਪੁਨਾ ਤੋਪਾਂ ਕੇ ਗੋਲੇ ਅਤ ਕਹੂੰ ਉਠ ਕਰਿ ਓਲਾ ਭੀ ਨਾ ਲੀਆ। ਤਬ ਤੋਪ ਕੇ ਗੋਲੇ ਕਰ ਇਕ ਪਟ ਉਡ ਗਯਾ ਤਬ ਭੀ ਪ੍ਰਸੰਨ ਮਨ ਬੈਠੇ ਰਹੇ। ਪੁਨਾ ਪਾਸ ਕੇ ਬਾਲਕ ਸਿਰਦਾਰੋ ਕੇ ਪਰਮ ਸਰਧਾਲੂ ਸੋ ਸੀਸ ਪਰ ਛਾਇਆ ਕਰ ਰਹੇ ਸੇ ਬਸਤਰ ਕਰ ਦੋਂ ਤਰਫ਼ਾ। ਤਿਨ ਮੋ ਭੀ ੨ ਬਾਲਕ ਮ੍ਰਿਤ ਹੋ ਕਰ ਗਿਰ ਪਰੇ ਛੋਨੀ ਪਰ ਅਰ ਔਰ ਬਾਲਕ ਸਿੰਘ ਉਠ ਕਰ ਚਾਦਾ ਪਕੜ ਲੇਵੇ ਛਾਇਆ ਲੋਏ। ਦੇਖੋ ਇਹੁ ਗੁਰਾਂ ਕੀ ਸੇਵਾ ਕਾ ਪਰਤਾਪ ਜੋ ਐਸੇ ਕਸਟ ਸਮੇ ਐਸੇ ਸਰਧਾਲੂ ਹੋਵਣੇ। ਇਹੁ ਸਰਤਾ ਕਾ ਪ੍ਰਤਾਪ ਜੋ ਉਨ ਕੇ ਹਿਰਦਿਉਂ ਭੀ ਦੇਹ ਅਭਿਮਾਨ ਦੂਰ ਹੋਇ ਗਯਾ। ਤਾਂ ਤੇ ਜਿਨਹੁ ਨੇ ਸਤਿਗੁਰਾਂ ਨੂੰ ਸੇਵਿਆ ਹੈਂ ਤੇ ਨਾਮ ਕੋ ਜਪਿਆ ਹੈ ਪੁਨਾ ਬਾਂਟ ਖਾਇਆ ਹੈ ਸੋ ਕੈਸੇ ਗੋਬਿਦ ਕਾ ਜਾਨਕਰ ਗੁਰ ਗੋਬਿੰਦ ਜੀ ਕਉ ਜਿਨਾਂ ਅਰਪਿਆ ਹੈ ਮਨ ਕੀ ਸ੍ਰਧਾ ਸੇ ਤਿਨ ਉਪਰ ਇਰ ਤਨ ਤ੍ਰਿਨ ਸਮ ਜਾਨ ਕਰਿ ਵਾਰਨੇ ਕਰਨਾ ਇਹੁ ਨੀਤ ਹੀ ਹੈ ਹੇ ਸੰਤੋ। ਇਹੁ ਬਾਰਤਾ ਲਿਖ ਲੈਣੀਆਂ ਤੇ ਲਿਖੇ ਹੋਇ ਨੂੰ ਪਠਨ ਕਰ ਲੈਣਾ ਤੋ ਸੁਗਮ ਹੈ। ਇਹੁ

ਸਿਧਾਂਤ ਰਿਦੇ ਮੇ ਆਵਨਾ ਅਤਿ ਕਠਨ ਹੈ, ਹੇ ਗੋਬਿੰਦ ਲੋਕੋ। ਪਰੰਤੂ ਪਾਰਗ ਭੀ ਇਹੀ ਹੈ ਸਾਧ ਗ੍ਰੰਥੋਂ ਕਾ ਸੁਣਨਾ ਅਰ ਪੜਨਾ ਕਲਿਆਨ ਲਏ। ਅਬ ਪੂਰਬ ਪ੍ਰਸੰਗ । ਤਬ ਭਾਈ ਵੀਰ ਸਿੰਘ ਜੀ ਮਹਾਂਬੀਰ ਸਮ ਇਸਥਿਤ ਬੈਠੇ ਹੈ ਤਹਾਂ ਹੀ ਆਪਣੇ ਆਸਣ ਪਰ ਜਦਪ ਸ਼ਰੀਰ ਪ੍ਰਿਸ਼ਟ ਜਲ ਜਰਣੀ ਕੀ ਗੋਲੀਆਂ ਕਰ ਛਾਨਣੀ ਸਮ ਹੋਇਆ ਹੈ ਤਬ ਭੀ ਪ੍ਰਸੰਨ ਮਨ ਬੈਠੇ ਹੈਂ। ਤਬ ਕਹਤ ਭਏ ਜੋ ਜਲ ਪਾਨ ਕਰਣ ਕਉ ਦੇਵੋ ਹੇ ਭਾਈ । ਤਾਂ ਸਿਖ ਕਹਤ ਭਏ, ਹਾਥ ਜੋੜ ਕੇ: ਹੇ ਸੁਆਮੀ ਜੀ, ਪਾਤ੍ਰ ਤੋ ਸਭੀ ਚਾਂਦੀ ਸੋਨੇ ਕੇ ਕੌਲ ਗੜਵੇ ਲੁਟੇਰੇ ਲੂਟ ਲੈ ਗਏ ਹੈਂ। ਤਾਂ ਆਪ ਕਹਤ ਪਏ ਜੋ ਗਈ ਸੋ ਬਲਾਇ ਗਈ। ਨਿਰਬਾਹ ਹੀ ਕਰਨਾ ਹੈ। ਬਸਤ੍ਰ ਭਿਗੋਇ ਕਰ ਮੁਖ ਮੈਂ ਆਨ ਸੰਤ ਕੇ ਨਿਚੋਰਿਆ ਜਲ ਸੁਧਾਵਤ। ਇਨ ਕੇ ਹਿਰਦੇ ਕੀ ਨਿਰਲੇਪਤਾ ਦੇਖੋ, ਜੋ: ( )ਸੋ ਬਲਾਇ ਗਈ । ਜੈਸੇ, ਸ੍ਰੀ ਗੁਰਦੇਵ ਜੀ ਕਾ ਬਚਨ ਹੈ ।" ਕਹੁ ਨਾਨਕ ਤਿਨ ਜਨ ਬਲਿਹਾਰੀ ਜੋ ਅਲਪ ਰਹੇ ਮਨ ਮਾਹੀ"। ਜੋ ਪਦਾਰਥੋਂ ਕੇ ਹੋਇਆ ਪਾਸ ਪੁਨਾ ਮਨ ਮੈਂ ਜਿਨ ਕੇ ਨਹੀਂ ਬਸਤੇ ਪਦਾਰਥ ਤੇ ਨਿਰਲੇਪ ਰਹੇ ਹੈਂ । ਸ਼ਰਨ ਆਇ ਕਉ ਨਾ ਤਿਆਗਤ ਭਏ ਅਰੁ ਅਪਨੀ ਸਕਤ ਭੀ ਨਾ ਦਿਖਾਈ । ਐਸੇ ਅਜਰ ਜਰਿਆ ਜਿਨੋ ਨੇ । ਪੁਨਾ ਸੰਤ ਭਾਈ ਵੀਰ ਸਿੰਘ ਜੀ ਕੇ ਮਨ ਮੈ ਤੋ ਇਹੁ ਥਾਂ "ਘਰ ਆਇਆ ਮਾ ਪਿਉ ਜਾਇਆ"। ਜਬ ਸੁਣਿਆ ਕਿ ਦੁਰਜਨ ਆਵਤੇ ਹੈਂ ਤਬ ਇਨਹੁ ਕੇ ਉਨ ਕੀ ਪ੍ਰਸੰਨਤਾ ਲੀਏ ਕੜਾਹ ਪ੍ਰਸ਼ਾਦਿ

ਕਰਵਾਵਤ ਭਏ ਜੋ ਤਿਨ ਕੋ ਭ ਜਨ ਲੀਏ ਦੇਵਾਂਗੇ ਜਬ ਹਮਾਰੇ ਨਿਕਟ ਆਵਹਿਗੇ । ਸੋ ਸੰਤ ਕੀ ਪ੍ਰਸੰਨਤਾ ਨੀਚੋਂ ਕੇ ਭਾਗੋ ਮੇ ਨਹੀਂ ਸੀ ਜਾਂਤੇ ਪਾਪੀ ਪਹਾੜੀਏ ਮਰ ਕਰ ਪ੍ਰੇਤ ਰੂਪ ਹੋਵਣੇਹੈ । ਪੁਨਾ ਭਾਈ ਵੀਰ ਸਿੰਘ ਜੀ ਕੀ ਆਗਿਆ ਪਾਇ ਕਰ ਪੰਥ ਸਹਤ ਸੰਤ ਬਪੁ ਨਦੀ ਬੀਚ ਜਲ ਪ੍ਰਵਾਹ ਦੇ ਦੀਆ । ਇਹ ਕਥਾ ਸੰਤ ਕੇ ਪ੍ਰਸੰਗ ਕੇ ਚਲਣੇ ਕਰ ਰਹੀ ਹੈ। ਪੁਨਾ ਪੂਰਬ ਪ੍ਰਸੰਗ । ਜਬ ਭਾਈ ਰਾਮ ਸਿੰਘ ਜੀ ਕਾ ਦਰਸ਼ਨ ਕੀਆ ਤਬ ਬਹੁਤ ਪ੍ਰਸੰਨ ਹੂਏ । ਪੁਨਾ ਸ੍ਰੀ ਭਾਈ ਜੀ ਸ੍ਰੀ ਤਪਿਆਣੇ ਸਾਹਿਬ ਜਾਵਤੇ ਭਏ। ਸੋ ਤਹਾਂ ਭੀ ਸੰਤਾਂ ਕਾ ਦਰਸ਼ਨ ਕਰ ਅਰ ਗੁਰ ਦਰਬਾਰ ਮਸਤਕ ਟੇਕ ਕਰ ਪੁਨਾ ਸ੍ਰੀ ਖੰਡੂਰ ਸਾਹਿਬ ਜਾਵਤੇ ਭਏ । ਤਹਾਂ ਸ੍ਰੀ ਗੁਰ ਦਰਬਾਰ ਮਸਤਕ ਟੇਕ ਕੇ ਭੇਟਾ ਸਹਤ ਪੁਨਾ ਥੋਰੇ ਕਾਲ ਪੀਛੇ ਸ੍ਰੀ ਗੋਇੰਦਵਾਲ ਜੋ ਸ੍ਰੀ ਬਾਵਲੀ ਸਾਹਿਬ ਹੈਂ, ਤ੍ਰਿਬੇਣੀ ਰੂਪ, ਤਹਾਂ ਜਾਇ ਕਰ ਸਨਾਨ ਕਰਤੇ ਭਏ । ਚੌਰਾਸੀ ਪਵੜੀ ਕਾ ਪੂਜਨ ਕਰਕੇ ਪੁਨਾ ਸ੍ਰੀ ਚੌਬਾਰੇ ਸਾਹਿਬ ਜੀ ਆਦਿ ਗੁਰ ਸਥਾਨੋ ਕਾ ਦਰਸ਼ਨ ਕਰਤੇ ਭਏ। ਸ੍ਰੀ ਬਿਆਸ ਗੰਗਾ ਕਾ ਇਸ਼ਨਾਨ, ਸ੍ਰੀ ਪ੍ਰਿਆਗ ਰੂਪ ਸ੍ਰੀ ਬਾਵਲੀ ਸਾਹਿਬ ਕਾ ਸਨਾਨ, ਅਰ ਪਾਨ ਪੁਨਾ ਸਰਬ ਅਸਥਾਨੋ ਕ ਦਰਸ ਪਰਸ, ਪੂਜਨ ਕਰਤੇ ਚਰਨ ਧੂਰੀ ਲਿਲਾਰ ਮੇ ਲਾਇ ਕਰ ਮਸਤਕ ਟੇਕ ਕੇ ਬਾਰੰਬਾਰ ਅਰਦਾਸ ਕਰ ਕੇ ਗੁਰ ਅਮਰ ਦਾ ਅਮਰ ਰੂਪ ਕੇ ਗੁਨ ਗਾਵਤੇ ਸਰਬ ਸੰਤਾ ਸਹਤ ਸ੍ਰੀ ਭਾਈ ਜੀ ਪੁਨਾ ਸ੍ਰੀ ਖੰਡੂਰ ਸਾਹਿਬ ਗੁਰਦਰਬਾਰ ਮੇ ਆਇ ਮਸਤਕ ਟੇਕਿਆ ਭੇਟਾ ਸਹਤ। ਤਾਂ ਸਹਿਬ ਜਾਦੇ ਕਹਤ ਭਏ ਜੋ ਲੰਗਰ ਕਾ ਪ੍ਰਸਾਦਿ ਲੇਵੋ ਚਾਗਾਤ ਲੇਹੁ ਸੰਤ ਜੀ । ਤਾਂ ਭਾਈ .

ਜੀ ਹਾਥ ਜੋੜ ਕੇ ਬੇਨਤੀ ਕਰਤ ਭਏ ਜਿਸ ਕਰ ਖੇਚਲ ਨਾ ਹੋਵੇ ਸ੍ਰੀ ਗੁਰੂ ਧਾਮ ਮੇਂ ਅਸਾਡੇ ਆਵਣੇ ਕਰਕੇ, ਹੇ ਸਾਹਿਬ ਜੀ ਸਰਬ ਜਨੋ ਕੇ ਸੁਖਦਾਈ ਜੀ ਤੁਸਾਡੇ ਪਾਇ ਕਨੇ ਕਿਛੁ ਰੁਪਈਏ ਆਂਦੇ ਸੇ ਸੰਤੋ ਕੇ ਨਿਰਬਾਹ ਵਾਸਤੇ ਸੋ ਤਸ ਕਰ ਪਾਕ ਸਿਧ ਕਰ ਲੇਵਹਿਗੇ ਆਪ ਕੇ ਪ੍ਰਸਾਦਿ ਕਰ । ਤਾਂ ਤੇ ਸ੍ਰੀ ਗੁਰੂ ਦੇਵ, ਕਰਨ ਕਾਰਣ ਭਗਵੰਤ ਮੂਰਤੀ, ਸ੍ਰੀ ਗੁਰੂ ਅੰਗਦ ਦੇਵ ਜੀ ਸੁਆਮੀ ਕਾ ਪਰਾਂ ਪ੍ਰਸ਼ਾਦਿ ਹੈਂ, ਸੋ ਆਪ ਕ੍ਰਿਪਾ ਕਰਦੇ ਹੋ ਜੀ ਜੋ ਸਭੀ ਸਾਧ ਤਨ ਮਨ ਰਸਨਾ ਪਵਿਤ੍ਰਾਰਥ ਬਾਂਟ ਖਾਇਗੇ । ਤਬ ਨੰਗਾਰ ਸੇ ਥਾਲ ਪਰੋਸ ਕਰ ਪੁਨਾ ਬਿਧ ਸੇ ਭੋਗ ਲਗਾਵਾਇ ਕਰ ਸ੍ਰੀ ਗੁਰੂ ਅੰਗਦ ਪੂਰਨ ਪ੍ਰਮਾਤਮਾ ਕੇ ਤਾਈ ਸੋਈ ਸੋਈ ਮਹਾ ਪ੍ਰਸ਼ਾਦਿ ਕਾ ਥਾਰ ਸ੍ਰੀ ਸੰਤ ਕੇ ਤਾਂਈ ਪ੍ਰਸ਼ਨ ਹੋ ਕਰ ਸਾਹਿਬ ਜਾਦੂ ਦੇਤੇ ਭਏ । ਤਬ ਆਦਰ ਯੁਕਤ ਖਾਇ ਅਘਾਇ ਕਰ ਸਭੀ ਸੰਤ ਪ੍ਰਸੰਨ ਹੋ ਕੇ ਪੁਨਾ ਮਸਤਕ ਟੇਕ ਕਰ ਸ੍ਰੀ ਗੁਰ ਪਰਮਧਾਮ ਕਉ ਆਗਿਆ ਪਾਇ ਕਰਿ ਨਿਵਾਸ ਲੋੜੇ ਸੰਤ ਜੀ ਸ੍ਰੀ ਤਪਿਆਣੇ ਸਾਹਿਬ ਆਵਤੇ ਭਏ । ਜਹਾਂ ਸ੍ਰੀ ਸਤਿ ਗੁਰੂ, ਗੁਰੂ ਅੰਗਦ ਸਾਹਿਬ ਜੀ ਕਾ ਦੇਹੁਰਾ ਹੈਂ। ਪੁਨਾ ਸ੍ਰੀ ਗੁਰੂ ਨਾਨਕ ਸਾਹਿਬ ਕਾ ਭੀ ਅਸਥਾਨ ਹੈਂ, ਜਬ ਗੁਪਤ ਸੇ ਪ੍ਰਗਟਿ ਹੋ ਕਰ ਸ੍ਰੀ ਗੁਰੂ ਅੰਗਦ ਜੀ ਕੋ ਦਰਸ਼ਨ ਦੀਆ ਹੈ ਤਹਾਂ। ਸ੍ਰੀ ਕਰਤਾਰ ਪੁਰਿਓਂ ਜਬ ਸ੍ਰੀ ਗੁਰੂ ਭੇਜਿਆ ਸੀ, ਇਸ ਤਰਫ ਤਬਾ। ਪੁਨਾ ਸ੍ਰੀ ਭਾਈ ਬਾਲੇ ਜੀ ਕੀ ਸਮਾਧਿ ਹੈਂ। ਪੁਨਾ ਸੁੰਦਰ ਜਲੁ ਮੇਂ ਸਰੋਵਰ ਹੈ ਕਮਲ ਫੁਲ ਖਿੜ ਰਹੇ ਹੈਂ । ਅਰ ਭ੍ਰਮਰਾ ਗੁੰਜਾਰ ਕਰ ਰਹੇਂ ਹੈ । ਤਹਾਂ ਰਿਖੀ ਭੀ ਅਨੇਕ ਰਹਤੇ ਹੈਂ । ਗੁਰੂ ਪ੍ਰਮਾਤਮਾ ਕੇ ਧਿਆਨ ਅਰ ਨਾਮ ਕੇ ਰਸੀਆ ਮਨ ਬਸੀਆ । ਪੁਨਾ ਬਨਾਸਪਤੀ ਅਨੇਕ ਪਰਕਾਰ ਕੀ ਫੈਲ ਰਹੀ ਹੈਂ ਧਯਾਨ ਛਾਇਆ ਸਹਤ । ਜੋ ਸੁੰਦਰ ਸਰੋਵਰ ਹੈ ਸੋਰਵਰ ਕੇ ਚੌਤਰਫ ਸੋ ਤਿਨ ਕੇ ਊਪਰ ਅਨੰਤ ਪੰਛੀ ਸੁਕ ਸਾਰ ਕਾ ਮੈਨਾ, ਮੋਰ ਚਕੋਰ, ਕੋਕਿਲਾ ਕਬੂਤਰ ਆਦਿ ਸੋ ਸੁੰਦਰ ਸ਼ਬਦ ਪੜੇ ਕਰਤੇ ਹੈਂ । ਸੋ ਤਿਨ ਕੀ ਕਿਆ ਉਪਮਾ ਮੇਰੇ ਮਨ ਆਈ ਹੈਂ ਮਾਨੋ ਗੁਰਾਂ ਕੇ ਗੁਣਾਨਬਾਦ ਗਾਇਨ ਕਰ ਰਹੇ ਸੁਤੰਤ੍ਰ ਆਪਨਾ ਸੁਖ ਪਾਇ ਕਰ । ਜਹਾਂ ਫੰਧਕੋ ਕੀ ਫਾਹੀ ਕਾ ਭੀ ਡਰ ਨਹੀਂ ਜਨ ਕੋ ਅਥਵਾ ਰਿਖੀਆਂ ਤੇ ਵੇਦ ਵਿਦਿਆ ਪੜ ਕਰ ਬ੍ਰਹਮਚਾਰੀ ਬਾਲਕੇ ਭਿੰਨ ਭਿੰਨ ਹੋ ਕਰ ਇਕੰਤ ਉਹ ਪੜੇ ਘੋਖਤੇ ਹੈਂ । ਵਾ ਗੁਰਸਿਖਾਂ ਕੇ ਬਾਲਕ ਗੁਰਬਾਣੀ ਪੜ ਕੰਠ ਕਰਤੇ ਹੈਂ ਸੰਤ ਦੁਆਰਿਓਂ। ਪੁਨਾ ਸੋ ਕੈਸਾ ਆਸ਼੍ਰਮ ਹੈ । ਮਾਨੋ ਕੁੰਭਜ ਮੁਨੀ ਜੋ ਅਗਸਤ ਜੀ ਹੈਂ ਤਿਨ ਕਾ ਆਸ਼੍ਰਮ ਹੈ ਵਾ ਸ੍ਰੀ ਬਾਲਮੀਕ ਕਾ ਹੈ । ਵਾ ਦਿਤਾਤ੍ਰੇ ਕਾ ਆਸ਼੍ਰਮ ਹੈ ਜਹਾ ਨਗਨ ਨਾਗ ਅਵਧੂਤ ਪੜਾ ਹੈ ਦਤਾਤ੍ਰੇਵਤਾਰ । ਪਰ ਤਿਨ ਤੇ ਭੀ ਅਧਿਕ ਹੈ ਜਹਾ ਨਿਰਗੁਣ ਸਰਗੁਣ ਹਰਿ ਹਰਿ ਜੀ ਗੁਰ ਮੂਰਿਤ ਧਾਰ ਕਰ ਆਪ ਆਨ ਨਿਵਾਸ ਕਰਾ ਹੈ ਸੁ ਖਿਆਤ । ਸੋ ਤਾਂ ਸਰਬ ਤੇ ਅਧਿਕ ਹੈਂ ਜਾਂ ਤੇ ਦੇਵਤਿਆਂ ਕਰ ਭੀ ਪੂਜਨੇ ਜੋਗ ਹੈਂ ਐਸੇ ਗੁਰ ਆਸ਼੍ਰਮ ਕੋ ਦੇਖ ਕਰ ਪ੍ਰਸੰਨ ਹੋ ਕੇ ਸਾਧੋ ਸਹਤ ਬੰਦਨਾ ਕਰਤ ਅਰ ਸਰੋਵਰ ਕੇ ਕੰਢੇ ਪਰ ਬਾਰਾਂਦਰੀ ਹੈ ਤਿਸ ਮੇਂ ਨਿਵਾਸ ਕਰਤੇ ਭਏ । ਤਬ ਏਕ ਸਮੇ ਸਾਧ ਸਭੀ ਪ੍ਰਸ਼ਨ ਕਰਤ ਭਏ ਸ੍ਰੀ ਭਾਈ ਜੀ ਆਗੇ। ਜੋ ਹੇ ਸੁਆਮੀ ਜੀ, ਸ੍ਰੀ ਗੁਰੂ

ਪ੍ਰਸਨ ਕਰਤ ਭਏ ਸ੍ਰੀ ਭਾਈ ਜੀ ਆਗੇ।। ਜੋ ਹੇ ਸੁਆਮੀ ਜੀ, ਸ੍ਰੀ ਗੁਰੂ ਨਾਨਕ ਦੇਵ ਜੀ
ਏਥੇ ਕਿਸ ਪ੍ਰਕਾਰ ਆਏ ਹੈ ਸੋ ਕ੍ਰਿਪਾ ਕਰ ਕਹੋ ਹੇ ਭਗਵਨ।। ਹਰਿਜਨ ਵਾਚ: ਹੇ ਸਾਧੋ
ਜਬ ਸ੍ਰੀ ਗੁਰੂ ਨਾਨਕ ਨਾਰਾਇਣ ਜੀ ਸ੍ਰੀ ਗੁਰੂ ਅੰਗਦ ਸੁਆਮੀ ਕੋ ਤਿਲਕ ਲਿਲਾਟ ਪਰ ਕਰਿਆ ਹੈ,
ਤਬ ਸਤਿਗੁਰ ਦੇਵ ਕੀ ਆਗਿਆ ਪਾਏ ਕਰ ਈਹਾਂ ਹੀ ਆਇ ਨਿਵਾਸ ਕਰਾ ਹੈ, ਸ੍ਰੀ ਗੁਰੂ ਅੰਗਦ
ਸੁਆਮੀ ਜੀ। ਪਰ ਸ੍ਰੀ ਗੁਰ ਦਰਸ ਬਿਨਾ ਅਤਿ ਵਿਆਕੁਲ, ਮਨੀ ਬਿਨਾ ਫਨੀ ਜੈਸੇ ਹੋਤਾ ਹੈ।
ਤਬ ਇਨ ਕੀ ਪ੍ਰੇਮ ਡੋਰੀ ਕਰ ਖਿੱਚੇ ਭਏ ਭਗਵੰਤ ਸ੍ਰੀ ਗੁਰੂ ਨਾਨਕ ਜੀ ਈਹਾਂ ਹੀ ਆਨ ਪ੍ਰਗਟੇ
ਹੈਂ ਭਗਤ ਵਛਸਲ। ਸੋ ਕੈਸੇ ਤਿਸ ਪਰ ਏਕ ਕਥਾ ਸੁਨੋ। ਜਿਸ ਕਾਲ ਗਾਦੀ ਕਾ ਤਿਲਕ ਦੀਆਂ ਹੈ
ਗੁਰੂ ਜੀ ਨੇ ਸ੍ਰੀ ਲਹਣਾ ਜੀ ਕੋ। ਤਾਂ ਸ੍ਰੀ ਚੰਦ ਜੀ ਅਰ ਲਖਮੀ ਦਾਸ ਜੀ ਤੇ ਇਨ ਕੀ ਮਾਤਾ
ਸੁਲਖਣੀ। ਪੁਨਾ ਕੋਈ ਸੰਨਿਆਸੀ ਤੇ ਕੋਈ ਬੈਰਾਗੀ ਤੇ ਕੋਈ ਮਹਾਜਨ ਨਗਰੋਂ ਕੇ ਨਾਗਰ ਗੁਨਸਾਗਰ
ਜਨ ਕੋਈ ਬੇਦੀ ਕੁਲ ਜਾਤ ਕੇ, ਏਹ ਸਭੀ ਲਖਮੀ ਦਾਸ, ਮਾਤਾ ਸੁਲਖਣੀ ਤਰਫੋਂ ਪਖ ਬਣ ਕਰ
ਮਿਲ ਕੇ ਸ੍ਰੀ ਗੁਰੂ ਨਾਨਕ ਜੀ ਕੋ ਉਪਾਲੰਭ ਦੇਤੇ ਭਏ। ਨਾਗਰ ਨਰੋਵਾਚ। ਹੇ ਸੁਆਮੀ ਜੀ,
ਆਪ ਨੇ ਪੂਰਬ ਅਪਰ ਨਹੀਂ ਵਿਚਾਰਿਆ।। ਜਿਸ ਤੇ ਇਤਰ ਪੁਰਸ ਸੇਵਕ ਕੋ ਗੁਰਿਆਈ
ਸਿੰਘਾਸਨ ਦੀਨਾ ਹੈ ਲਾਇਕਵੰਦ ਫਰਜੰਦ ਅਪਨੇ ਤਿਆਗ ਕਰਿ। ਹੇ ਦੇਵ ਕ੍ਰਿਤ ਜੁਗ ਜੋ
ਸਤ ਜੁਗ ਹੈ ਤਿਸ ਤੇ ਲੈ ਕਰਿ ਜੋ ਰਾਜ ਭਏ ਅਥਵਾ ਅਪਰਜਨ ਸੋ ਸਭੀ ਪੁਤ੍ਰੋਂ ਕੋ ਅਪਨੇ
ਸਰਵੰਸ ਕਾ ਤਿਲਕ ਦੇਦੇ ਆਇ ਹੈ। ਆਪ ਨੇ ਇਹ ਕਿਆ ਕਰਿਆ ਹੈ। ਇਹੁ ਅਸਾਡਾ
ਸੰਸਾ ਦੂਰ ਕਰੀਏ ਹੇ ਭਗਵਨ। ਤਬ ਸ੍ਰੀ ਗੁਰੂ ਨਾਨਕ ਨਾਰਾਇਣ ਮੂਰਤੀ ਇਸ ਪ੍ਰਸਨ ਰੂਪ
ਤਿਮਰ ਕੇ ਅਗੀ ਸੂਰਜ ਰੂਪ ਉਦੇ ਹੋਤੇ ਭਏ। ਸ੍ਰੀ ਗੁਰੋ ਵਾਚ। ਹੇ ਸੰਤੋ ਮਹੰਤੋ ਨਾਗਰ ਨਰੋਤਮੋ।
ਇਸ ਕਾ ਉਤ੍ਰ ਪਤਖ ਦਿਵਾਈਏ ਅਥਵਾ ਸੁਨਾਈਏ। ਤਾਂ ਸਭੀ ਜਨ ਕਹਤ ਭਏ ਹਾਥ ਜੋੜ
ਕੇ ਜੋ ਜੀ ਦਿਖਾਈਏ ਭੀ ਅਰ ਸੁਨਾਈਏ ਭੀ ਇਸ ਕਾ ਦ੍ਰਿਸਟਾਂਤ ਹੇ ਸੰਸੈ ਤਿਮਰੁ ਪਦੀਸਕ।
ਜਾਂ ਤੇ ਆਪ ਵਿਦਤ ਵੇਦ ਹੋ। ਤਾਂ ਸ੍ਰੀ ਗੁਰੂ ਕਹਤ ਭਏ ਪ੍ਰਿਥਮ ਸੁਨੋ। ਕਰਤਾ ਪੁਰਖ
ਰੂਪ ਜੋ ਸਾਹ ਹੈ ਤਿਸ ਕੇ ਅਸੀ ਗੁਮਾਸਤੇ ਹਾਂ। ਤਾਂ ਤੇ ਉਸ ਅਕਾਲ ਪੁਰਖ ਰੂਪ ਸਾਹ ਕੀ
ਹੁਕਮ ਕੀ ਹੁੰਡੀ ਤਾਰੀ ਹੈ। ਗੁਰਿਆਈ ਰੂਪ ਦਾਮ ਉਸ ਮਹਾਰਾਜ ਕੇ ਹੈਂ। ਹਮਾਰਾ ਤੋ
ਕਿਛ ਨਹੀਂ ਹੈ, ਹੇ ਭਾਈ ਜਨੋ। ਜੇ ਕਰ ਕਹੋ ਇਹ ਕੌਨ ਸੀ ਹੁੰਡੀ ਲਿਖਾਇ ਲਿਆਇ ਹੈ
ਤ੍ਰਿਲੋਕੀ ਨਾਥ ਤਰਫੋ ਸੋ ਸੁਨੋ। ਸੇਵਾ ਰੂਪੀ ਹੁੰਡੀ ਇਹੁ ਲਿਖਾਇ ਲਿਆਇ ਹੈ। ਤਿਸ ਸਾਹ,
ਸਾਹ ਰਾਜ ਰੂਪ ਸਾਹ ਤਰਫੋਂ। ਅਸਾਂ ਇਸੀ ਕੇ ਪਾਸ ਦੇਖੀ ਹੁੰਡੀ ਅਵਰ ਪਾਸ ਨ ਦੇਖੀ।
ਤਾਂ ਤੇ ਉਸ ਵਾਹਿਗੁਰੂ ਕਾ ਜੋ ਹੁਕਮ ਹੋਇਆ ਜੋ ਤੁਸਾਂ ਗੁਰਿਆਈ ਰੂਪ ਵਸਤੂ ਇਸ ਕੋ ਦੇਨੀ
ਤਾਂ ਤੇ ਮਾਲਕ ਕੀ ਵਸਤੂ ਸੀ ਉਸ ਆਗੈ ਅਸਾਂ ਅਰਪਣ ਕੀਨੀ। ਦੇਣੇ ਕਾ ਅਭਿਮਾਨ ਭੀ
ਨਹੀਂ ਕਰਤੇ ਜੋ ਅਸਾਂ ਦੀਨੀ। ਕਾਹੇ ਤੇ ਜੋ ਵਸਤੂ ਮਾਲਕ ਕੀ ਲੈਨੀ ਤਿਸ, ਜਿਸ ਨੂੰ
ਹੁਕਮ ਹੋਇਆ, ਇਸ ਮੈ ਅਭਿਮਾਨ ਕੂੜਾ ਕਿਸੀ ਕਿਆ ਕਰਨਾ ਹੈ। ਹੇ ਲੋਕੋ ਤਾਂ ਤੇ ਦੇ ਕਰ

ਅਸਾਂ ਇਹੁ ਬੇਨਤੀ ਕੀਤੀ ਹੈ ਸਚੇ ਪਾਤਿਸਾਹੁ ਤੇਰੀ ਇਹੁ ਵਸਤ ਤੇਰੇ ਅਰਪਣ । ਤਾਂ ਤੇ ਤੁਸੀਂ ਕਹੋ ਵਿਚਾਰ ਕਰ ਜੋ ਅਸਾਂ ਕਿਸ ਕਉ ਕਿਆ ਦੀਆ । ਤਾਂ ਸਭੀ ਸੁਨ ਕਰਿ ਸਤਿਗੁਰਾਂ ਦੀ ਚਰਨੀ ਗਿਰ ਪੜੇ ਤੇ ਕਹਤ ਭਏ : ਹੇ ਪੁਰਸੋਤਮ ਜੀ ਹੇ ਨਾਰਾਇਣ ਮੂਰਤੀ ਜੀ, ਹੇ ਸਭ ਸਿਧੀ ਕੇ ਕਰਤਾ ਹਰਤਾ ਭਰਤਾ ਜੀ, ਜੋ ਤੁਸਾਂ ਕੀਤਾ ਸੋ ਪੂਰਾ ਕੀਤਾ । ਜਾਂ ਤੇ ਆਪ ਪੂਰਨ ਪੁਰਖ ਹੋ। ਤਾਂ ਸਤਿਗੁਰੂ ਕਹਤ ਭਏ : ਜੀ ਅਬ ਦੇਖੋ ਭੀ ਹੇ ਸਾਧੋ । ਤਾਂ ਸਭੀ ਕਹਤੇ ਭਏ ਜੀ ਦਿਖਾਈਏ ਭੀ ਹੇ ਸੁਆਮੀ ਜੀ। ਤਾਂ ਪੁਰੀ ਕੂਹੀ ਕਾ ਦ੍ਰਿਸਟਾਂਤ ਦਿਖਾਇਆ। ਸੋ ਦੇਖ ਕਰ ਭੀ ਹਿਰਾਨ ਹੋ ਗਏ। ਅੰਤ੍ਰਜਾਮੀ ਜਾਨ ਕਰ। ਫੇਰ ਸੁਆਮੀ ਜੀ ਨੇ ਏਕ ਪੈਸਾ, ਸ੍ਰੀ ਚੰਦ ਆਦਿ ਸਭ ਕੇ ਦੇਖਤੇ, ਸੋ ਪੈਸਾ ਆਪਣੀ ਮੁਠੀ ਮੈ ਮੀਚ ਲਿਆ। ਪੁਨਾ ਬਚਨ ਮੁਖਾਰਬਿੰਦ ਤੇ ਬੋਲਤ ਭਏ, ਸ੍ਰੀ ਚੰਦ ਜੀ ਪ੍ਰਤੀ, ਮਾਨੋ ਸੁਗੰਧ ਪ੍ਰਗਟੀ ਹੈ ਕਮਲ ਸੇ । ਜੋ, ਹੇ ਪੁਤ੍ਰ, ਮੇਰੀ ਮੁਠੀ ਮੈ ਕਿਆ ਹੈ। ਸੋ ਕਹਤ ਭਏ ਜੀ ਆਪ ਜੀ ਮੁਠੀ ਮੈ ਪੈਸਾ ਹੈ, ਹੇ ਪਿਤਾ ਜੀ। ਪੁਨਾ ਸ੍ਰੀ ਲਖਮੀ ਚੰਦ ਪ੍ਰਤੀ ਕਿਹਾ । ਤਿਨਾਂ ਭੀ ਐਸਾ ਹੀ ਉਤ੍ਰ ਦੀਆ, ਗੁਰੂ ਪਿਤਾ ਪ੍ਰਤੀ । ਤਾਂ ਸ੍ਰਵਣ ਕਰ, ਸ੍ਰੀ ਗੁਰੂ ਜੀ ਕਹਤ ਭਏ: ਹੇ ਪੁਤ੍ਰੋ ਤੁਸਾਂ ਸਾਚੁ ਕਹਿਆ ਹੈ । ਪੁਨਾ ਸਭ ਕੇ ਦੇਖਤੇ ਸ੍ਰੀ ਲਹਣਾ ਜੀ ਪ੍ਰਤੀ ਗਿਰਾਉ ਬਾਣੀ ਸੋਈ। ਤਾਂ ਆਗੇ ਤੇ ਹਾਥ ਜੋੜ ਕਰ, ਇਕ ਟਕ ਨੇਤ੍ਰ ਗੁਰੂ ਜੀ ਤਰਫ਼ ਦੇਖ ਰਹੇ ਹੈਂ, ਪ੍ਰੇਮ ਕਰ, ਜੈਸੇ ਚਕੋਰ ਚੰਦ੍ਰਮਾ ਕੋ ਦੇਖੇ ਤੈਸੇ ਇਹੁ ਦੇਖ ਰਹੇ ਹੈਂ, ਅਰ ਪ੍ਰੇਮ ਨੈਨੋਂ ਮੇ ਜਲ ਕਣ ਪਰੇ ਗਿਰਤੇ ਹੈਂ। ਤਬ ਸ੍ਰੀ ਗੁਰੂ ਆਗਿਆ ਕਰਤ ਭਏ। ਜੋ ਹੇ ਪੁਤ੍ਰ ਅੰਗਦ ਮੇਰੀ ਮੁਠੀ ਮੇ ਕਿਆ ਹੈ। ਹਾਥ ਤੋ ਆਗੇ ਹੀ ਜੋੜੇ ਹੂਇ ਹੈਂ। ਤਾਂ ਗੁਰੂ ਜੀ ਕਾ ਬਚਨ ਸ੍ਰਵਨ ਕਰ, ਕਹਤ ਭਏ: ਹੇ ਸੁਆਮੀ ਜੀ ਮੇਰੀ ਬੁਧੀ ਮੇ ਐਸਾ ਬਲ ਕਹਾਂ ਹੈ ਜੋ ਆਪ ਕੀ ਮੁਠੀ ਬੀਚ ਵਸਤੂ ਹੈ ਸੋ ਕਹ ਸਕੇ, ਕਿਆ ਤੁਛ ਹੈ ਕੀਟੀ ਤੇ ਭੀ। ਜੋ ਬਡੇ ਬਡੇ ਹੈਂ ਈਸਰ ਜਗਤ ਮੈਂ ਸੇਸ਼ ਜੀ, ਗਨੇਸ ਜੀ, ਮਹੇਸ ਜੀ, ਦਿਨੇਸ ਜੀ, ਸੁਰੇਸ ਜੀ, ਜਲੇਸ ਜੀ, ਦਿਗੇਸ ਜੀ, ਇਨ ਕੋ ਕਹਣੇ ਕੀ ਭੀ ਸਕਤੀ ਨਹੀਂ। ਜੋ ਆਪ ਜੀ ਮੁਠੀ ਬੀਚ ਵਸਤੂ ਹੈ ਤਿਸ ਕੋ ਵਰਨਨ ਕਰ ਸਕਹਿ। ਤੋ ਮੈਂ ਜੰਤ ਨੇ ਕਿਆ ਕਹਣਾ ਹੈ, ਹੇ ਸੁਆਮੀ ਜੀ । ਪੁਨਾ ਆਗਿਆ ਪ੍ਰਮਾਣ ਕਰ ਜੈਸੇ ਰਸਨਾ ਪਰ ਕਹਾਵੋਗੇ ਤੈਸੇ ਬਰਦਾ ਆਪਕਾ ਜੋ ਬੋਲੇਗਾ । ਆਪ ਕੀ ਮੁਠੀ ਮੈਂ ਦੇਵਤਾ ਦੈਤ, ਜਖ ਕਿੰਨਰ ਗਣ, ਗੰਧਰਬ ਅਰ ਨਾਰ ਨਰ । ਪੁਨਾ ਰਿਧ, ਸਿਧ, ਨਿਧ, ਸਰਬ ਬਿਧਿ, ਸਰਬ ਕਾਲ, ਸਰਬ ਸੰਪਦਾ, ਵਾ ਆਪਦਾ ਗਤਿ ਅਬਗਤ ਤ੍ਰਿਲੋਕੀ ਚਤਰ ਦਸ ਭਵਨ, ਹੇ ਭਗਵਨ। ਪੁਨਾ ਸਤ, ਸੰਤੋਖ, ਧਰਮ, ਧੀਰਜ, ਵਿਚਾਰ, ਗਿਆਨ, ਵੈਰਾਗ, ਵਵੇਕ, ਖਟ ਸੰਪਤਾ, ਸੁਰੀ ਆਸੁਰੀ ਸੰਪਦਾ ਹੈ। ਬਨ ਪਰਬਤ ਨਦੀਆਂ, ਗੰਗਾ, ਜਮਨਾ, ਸਿੰਧ, ਸੁਰਸੁਤੀ ਆਦਿ ਸਭ ਤੁਮਾਰੀ ਮੁਠੀ ਮੇ ਹੈਂ, ਹੇ ਦੇਵ । ਸਪਤ ਦੀਪ, ਤਪਤ ਸਾਗਰ, ਚੋਦਾਂ ਰਤਨ, ਸਰਬ ਧਾਤੂ, ਤੇਰੀ ਮੁਠੀ ਬੀਚ ਹੈਂ। ਕਾਲ ਭੀ ਅਰ ਕਰਮ, ਲਖਮੀ, ਅਲਖਮੀ, ਸੁਖ ਦੁਖ, ਜਨਮ ਜਰਾ ਮ੍ਰਿਤ ਆਦਿ ਸਭ ਤੁਮਾਰੀ ਮੁਠੀ ਮੇ ਹੈਂ, ਹੇ ਨਾਥ। ਔਰ ਜੋ ਮੁਠੀ ਮੇ ਵਸਤੂ ਹੈ ਜੋ ਸੋ, ਹੇ ਦੇਵ ਮੈਂ ਛੁਦ੍ਰ-ਮਤੀ ਜਾਨਣੇ ਕਉ, ਅਰ ਵਰਨਨ ਕਰਨੇ ਕਉ ਨਹੀ ਸਮਰਥ ਹੋਤਾ। ਤਾਂ ਤੇ ਆਪ ਕੀ ਗਤੀ ਆਪ ਹੀ ਜਾਨੋ, ਮੈਂ ਜੰਤ ਕਿਆ ਜਾਨੋ । ਐਸੇ ਬਚਨ

ਦੇਖ ਸੁਨ ਕਰ ਰੂਹੀ ਆਦਿਕ ਦਿਸਟਾਂਤ ਸਭੀ ਜਨ ਮਨ ਮੈਂ ਮਗਨ ਹੋ ਜਾਤੇ ਭਏ । ਅਰ ਆਪਨੇ ਆਪ ਕੋ ਭੀਤਰ ਭੀਤਰ ਹੀ ਮੈ ਧਿਕਾਰਾ ਕਰਤੇ ਹੈਂ ਤੇ ਕਹਤੇ ਹੈਂ: ਅਹੋ ਹਮਾਰੀ ਮੂਰਖਤਾ ਜਿਸ ਪ੍ਰਮਾਤਮਾ ਤੇ ਸਭੀ ਸਿਆਨਪ ਅਰ ਚਤੁਰਾਈਆਂ ਪ੍ਰਗਟ ਭਈਆਂ ਹੈਂ। ਕੈਸੇ? ਜੈਸੇ ਸੂਰਜ ਤੇ ਧੁਪ ਪ੍ਰਗਟਿ ਹੋਤੀ ਹੈ। ਚੰਦ੍ਰਮਾਂ ਤੇ ਚਾਂਦਨੀ, ਨਦੀ ਤੇ ਲਹਰਾਂ ਤਰੰਗ ਪ੍ਰਗਟ ਭਏ ਹੈਂ, ਸੁਭਾਵਕ। ਤਥਾ ਹੀ ਸਰਬ ਆਗਮੋ ਅਰ ਨਿਗਮੋ ਕਾ ਸਿਧਾਂਤ ਜਿਸ ਸਰਗੁਣ ਭਗਵਾਨ ਮੂਰਤੀ ਤੇ ਸਰੂਬ ਭਵਨਾ ਮਹਿ, ਵਿਸਤਰਤ ਭਯਾ ਹੈ, ਤਿਸ ਕੋ ਹਮ ਦੋਸ ਦੇਣ ਆਏ ਹਾਂ, ਮਿਲ ਕਰ ਤਾਂਤੇ ਧਿਕਾਰ ਹੈ ਹਮਾਰੀ ਚਤੁਰਾਈ ਕੋ ਐਸੇ ਸਮਝ ਕਰ ਗਰ ਮੈ ਚੀਰਰਾ ਡਾਰ ਕਰ, ਸ੍ਰੀ ਗੁਰਦੇਵ ਜੀ ਕੇ ਚਰਨੋ ਤੇ ਸੀਘਰ ਗਿਰ ਪੜੇ, ਸਭੀ ਜਨ। ਤੇ ਮੁਖੋਂ ਪਾਹਿ ਮਾ ਪਾਹਿਮਾ ਅਸਾਡੀ ਰਖਿਆ ਕਰੋ, ਹੇ ਜਗਤੇਸਵੂਰ, ਹੇ ਪ੍ਰਮੇਸਵਰ, ਹੇ ਅਖਲੇਸਵਰ, ਹੇ ਸਰਬ ਅੰਤ੍ਰੰਤਰ ਆਤਮਾ। ਹੇ ਸਰਬ ਬਿਆਪੀ, ਸਰੱਬ ਰੂਪ, ਗੁਰੂ ਭਗਵਾਨ, ਜਗਤ ਭਰ ਕੇ ਤਾਰਨੈ, ਕਾਰਨੈ ਗੁਰੂ ਨਾਨਕ ਦੇਵ ਜੀ, ਹਮ ਤੁਮਾਰੀ ਸਰਨ ਹਾਂ, ਸਰਨ ਹਾਂ, ਸਰਨ ਹਾਂ। ਤੇ ਕਹਤ ਭਏ: ਹੇ ਦੇਵ ਅਸਾਂ ਨੂੰ ਭੀ ਨਾਮ ਕਾ ਉਪਦੇਸ ਦੇਹੋ, ਕ੍ਰਿਪਾ ਕਰ। ਤਬ ਸਭੀ ਜਨ ਉਪਦੇਸ ਲੈ ਕਰ, ਸ੍ਰੀ ਗੁਰੂ ਨਾਨਕ ਜੀ ਸੇ। ਸੋ ਜੀਵਨ ਮੁਕਤ ਹੋ ਕਰ ਵਿਚਰਤੇ ਭਏ। ਸੋ ਕੈਸੇ? ਜੋ ਸਦਾ ਭਗਵਤ ਭਾਣੇ ਮੈ ਲੀਨ ਰਹੇ। ਨਾਮ ਜਪਣਾ ਪ੍ਰੇਮ ਸਹਤ ਅਰ ਬਾਂਟ ਖਾਵਣਾ ਤੇ ਪ੍ਰਾਤਕਾਲ, ਗੁਰ ਦਰੀਆਉ ਮੈ ਸਨਾਨ ਕਰਨਾ, ਹੇ ਭਾਈ। ਐਸੇ ਰਹਰਾਸ ਧਾਰ ਕਰ ਗੁਰਦੇਵ ਦੁਆਰਿ ਪੁਨਾ ਮਸਤਕ ਟੇਕ ਕਰ ਬਾਰ ਬਾਰ ਸੋ ਨਮੇਸ ਪਾਇ ਕਰ ਭਵਨ ਮੈ ਗਵਨ ਕਰਤੇ ਭਏ। ਇਤੀ ਸ੍ਰੀ ਪ੍ਰੇਮ ਸੁਧਾ ਸਿੰਧੂ ਗ੍ਰਿੰਥ ਉਤ੍ਰਾਰਧੇ, ਗੁਰੂ ਨਾਨਕ ਉਪਦੇਸ ਵਰਨਨੋ ਤ੍ਰਿਤਿ ਹੁਲਾਸਾ। ੩। ਇਹੁ ਕਥਾ ਸੁਨ ਕਰਹਰਿ ਜਨ ਤੇ ਸ੍ਰੀ ਗੁਰੂ ਅੰਗਦ ਜੀ ਕੀ ਤਬ ਸਭੀ ਸੰਤ ਪ੍ਰਸੰਨ ਭਏ । ਪੁਨਾ ਗੁਰ ਅਸਥਾਨੋ ਕੀ ਯਾਤ੍ਰਾ ਕਰਦੇ ਹੈਂ ਪ੍ਰੇਮ ਸਹਤ । ਤੇ ਕਹਤੇ ਹੈ ਧੰਨ ਸ੍ਰੀ ਗੁਰੂ ਅੰਗਦ ਜੀ, ਧੰਨ ਸ੍ਰੀ ਲਹਣਾ ਸ੍ਰੀ ਫੇਰੂ ਕੇ ਨੰਦਨ, ਜਗ ਬੰਦਨ ਜੀ। ਇਸ ਪ੍ਰਕਾਰ ਨਾਮ, ਦਾਨ, ਸਨਾਨ; ਜਪ, ਤਪ, ਸੰਜਮ; ਹਰਿ ਗੁਰ ਕਰਤਿਆ ਕੋਉ ਕੋਈ ਮਾਸ ਬਿਤੀਤ ਭਯਾ ਸੁਖ ਸਾਥ। ਪੁਨਾ ਜੋ ਖਰਚਾ ਸੀ ਪਾਸ ਸੋ ਖਰਚਿਆ । ਤਾਂ ਸ੍ਰੀ ਭਾਈ ਜੀ ਕਹਤੇ ਭਏ: ਹੇ ਸਤਿ ਗੁਰੂ ਗੁਰੂ ਅੰਗਦ ਸਾਹਿਬ, ਪੂਰਨ ਪ੍ਰਮੇਸ਼ਵਰ, ਅੰਤਰਜਾਮੀ, ਸਰਬਬਿਆਪੀ, ਕਿਲ ਬਿਖ ਕਲਾਪ ਖਾਪੀ ਜੀ, ਜੇ ਦੱਸ ਦਿਨਾ ਕਾ ਖਰਚ ਅਵਰ ਦੇ ਹੋ ਤਾਂ ਦੱਸ ਦਿਨੋ ਕੇ ਰਹਣੇ ਕਾ ਚਿਤ ਹਮਾਰਾ ਹੋਰ ਅਜੇ ਕਰਤਾ ਹੈ, ਆਪ ਕੇ ਦਰਬਾਰ। ਐਸੇ ਜਬ ਚਿੰਤ ਨੇ ਚਿਤ ਮੈਂ ਚਿਤਵਿਆ ਚਿਤਵਨਾ, ਤਬ ਸ੍ਰੀ ਤਾ ਦੀਤ ਜਾਣ ਜਾਤੇ ਭਏ । ਕੈਸੇ ਗੁਰੂ ਅੰਗਦ ਭਗਵਾਨ ਹੈ, ਜਿਨ ਕਾ ਇਹੁ ਬਿਰਦ ਸ੍ਰੀ ਗ੍ਰੰਥ ਕਥਨ ਕਰਦੇ ਹੈਂ" ਜੋ ਜੋ ਚਿਤਵੇ ਸਾਧ ਜਨ ਸੋ ਲੇਤਾ ਮਾਨ"। ਪੁਨਾ । "ਸੇਵਕ ਕਉ ਨਿਕਟੀ ਹੋਇ ਦਿਖਾਵੈ । ਜਹ [illegible] ਕਾਜ ਕਿਰਤ ਸੇਵਕ ਕੀ ਤਹਾਂ ਤਹਾਂ ਉਠ ਧਾਵੈ ।" ਜੁਗ ਜੁਗ ਮੈਂ ਐਸੇ ਬਿਰਦ ਕੋ ਧਾਰਨਵਾਰੇ ਹੈਂ ਜੋ ਗੁਰ ਪ੍ਰਮੇ[illegible] ਜੋ ਦੁਆਰਰ ਸਮੇ ਆਨ ਪ੍ਰਗਟ ਹੋਤੇ ਭਏ । ਕੈਸੇ? ਜੈਸੇ ਅਪਨੇ [illegible] ਆਨਪ੍ਰਗਟੇ [illegible] ਹੈਂ, [illegible] ਕੇ [illegible] ਪੁ[illegible] ਕ੍ਰਿਪਾ ਹੈ [illegible] ਹੈ। [illegible] ਗੁ[illegible] ਜੋ ਕਿਣਿ[illegible]

ਸਰੋਵਰ ਕੇ ਕਿਨਾਰੇ ਜੋ ਬਾਰਾਦਰੀ ਹੈਂ, ਤਿਸ ਭੀਤਰ। ਤੇ ਸਾਧ ਸਭੀ ਅਪਣੇਂ ਅਪਣੇ ਆਸਨ ਲੇ ਕਰ ਬਿਛੌਣੇ ਕੇ ਨੀਰੇ ਕੋਈ ਬੈਠੇ ਕੋਈ ਸੁਤੇ ਸੇ। ਕੋਈ ਮਾਲਾ ਫੇਰਿ ਕਰਿ ਹਰਿ ਸਿਮਰਨ ਕਰਤੇ ਹੈਂ। ਕੋਈ ਪੋਥੀ ਪੜਤੇ ਹੈਂ, ਕੋਈ ਸੁਨਤੇ ਹੈਂ। ਕੋਈ ਸਮਾਧ ਲਾਈ ਕਰ ਬੈਠੇ ਹੈਂ। ਤੇ ਸ੍ਰੀ ਭਾਈ ਜੀ ਤਿਸ ਮੰਦਰ ਬੀਚ ਬੈਠੇ ਹੈਂ ਇਕੰਤ੍ਰ ਅਰ ਸਾਈ ਜਿਤਵਨਾ ਜਿਸ ਮੈਂ ਛਿਕੇ ... ਹੈ। ਤਿਸੀ ਕਾਲ ਤਹਾਂ ਹੀ ਆਨ ਦਰਸ਼ਨ ਦੇਤੇ ਭਏ। ਅਬ ਸ੍ਰੀ ਗੁਰੂ ਧਿਆਨੰ। ਸੁੰਦਰ ਅਦਭੁਤ ਜੁਬਾ ਅਵਸਥਾ ਕੋਈ ਕੇਸ ਸੁਪੇਦ ਭੀ। ਅਸਚਰਜ ਹੀ ਕਰ ਕਮਲ ਅਰ ਪਾਦ ਪਦਮ, ਜੋ ਤ੍ਰਿਲੋਕੀ ਨੂੰ ਪਵਿਤ੍ਰ ਕਰਨ ਵਾਰੇ ਹੈਂ, ਤੇ ਦਿਬ ਹੀ ਪ੍ਰਕਾਸ਼ ਮੁਖ ਰੂਪ ਚੰਦ੍ਰ ਕੂਆ, ਜਿਸ ਮੈਂ ਦੰਤ ਮਾਲ ਚਾਂਦਨੀ ਸੀ ਪ੍ਰਕਾਸੇ ਹੈਂ। ਅਸਚਰਜ ਹੀ ਨੈਨ ਅਰ ਬੈਨ, ਜਿਨ ਸੁਨਿਆ ਮਨ ਆਵੈ ਚੈਨ। ਤੇ ਉਜਲ ਹੀ ਦੁਧ ਕੀ ਫੇਨ ਸਮ ਪੁਸਾਕੀ ਪਹਰੀ ਹੁਈ ਗਲ ਬੀਚ ਲੰਬਾ ਜਾਮਾ ਹੈਂ। ਜੈਸੇ ਚਕੋਰ ਚੰਦ੍ਰਮਾ ਕੋ ਦੇਖ ਕਰ ਪ੍ਰਸੰਨ ਹੋਤਾ ਹੈ ਤਥਾ ਸੰਤ ਜੀ ਗੁਰੂ ਜੀ ਕੇ ਦਰਸ਼ਨ ਕੋ ਦਰਸ ਕਰ ਪ੍ਰਸੰਨ ਹੂਏ। ਪੁਨਾ ਨਿਕਟਿ ਆਇ ਕਰ, ਮਦਨ ਮੂਰਤੀ ਜੋ ਗੁਰੂ ਜੀ, ਮਨ ਕੇ ਮੋਹਤ ਕਰਨ ਵਾਰੀ ਬਾਨੀ ਬੋਲਤ ਭਏ ਮੁਖ ਕਮਲ ਸੇ। ਮਾਨੋ ਤਿਸ ਮਹਿ ਸੁਗੰਧੀ ਪ੍ਰਗਟਿ ਭਈ ਹੈ। ਭਾਈ ਜੀ ਪੈਰੀ ਪੈ। ਤਬ ਭਾਈ ਜੀ ਸਤਿਗੁਰੂ ਬੋਲੰਕਰ ਕਹਤ ਭਏ ਜੋ ਆਈਏ ਜੀ ਬੈਠੀਏ ਜੀ। ਤਬ ਆਸਨ ਪਰ ਬੈਠਿ ਕਰ ਪੰਖਾ ਲਗੇ ਕਰਨੇ ਭਾਈ ਜੀ। ਤਬ ਸੇਵਕ ਕੇ ਮੁਖ ਵਲੋਂ ਅਵਲੋਕਨ ਕਰ, ਮੰਦ ਮੰਦ ਮੁਸਕਾਇ ਕਰ, ਕਹਤ ਭਏ; ਜੋ ਭਾਈ ਜੀ ਭੁਖ ਲਾਗੀ ਹੈ ਹਮ ਕੋ। ਕਿਛੁ ਪ੍ਰਸ਼ਾਦਿ ਖਵਾਵੋ ਕ੍ਰਿਪਾ ਕਰ ਜਾਂ ਤੇ ਸੰਤਾਂ ਪਾਸ ਅੰਨ ਜਲ ਸਦਾ ਰਹਤਾ ਹੈ। ਕਿਉਂ ਕਿ ਆਦਰ ਯੁਕਤ ਸਭ ਕੋ ਦੇਤੇ ਹੈਂ ਤਾਂ ਤੇ ਅਸੀਂ ਭੀ ਤੁਸਾਡੇ ਅਥਿਤ ਆਇ ਹਾਂ, ਹੇ ਸੰਤ ਜੀ। ਦਾਸਨ ਦਾਸ ਕਥਨੰ। ਜੋ ਇਸ ਬੋਲਣ ਤੇ ਮੈਂ ਕੁਰਬਾਨ ਕੁਰਬਾਨ ਜਾਤਾ ਹੌਂ। ਅਰ ਉਹ ਕਵਨ ਵਸਤ ਹੈ ਜੋ ਇਸ ਬਚਨ ਤੇ ਅਧਿਕਾਰ ਕਉ ਪ੍ਰਾਪਤਿ ਹੋਵੈ, ਕਿਆ ਲਾਇਕ ਹੋਵੈ। ਭਾਵ ਇਹੁ ਇਸ ਮੈ ਜੋ ਪ੍ਰੇਮਾ ਭਗਤੀ ਕਰ ਅਰਪਣਹੇ ਸਾਗ ਅਥਵਾ ਕਦ੍ਰ ਤਸਮਈ ਵਾ ਫਲ ਫੂਲ ਅਥਵਾ ਬਾਸੀ ਰੋਟੀ ਸੋਈ ਪ੍ਰਮਾਣ ਹੈ ਗੁਰ ਗੋਬਿੰਦ ਕੋ ਅਵਰ ਕਿਛੁ ਪ੍ਰਮਾਣ ਨਹੀਂ। ਇਹੁ ਬਚਨ ਸ੍ਰੀ ਗੁਰੂ ਅੰਗਦ ਜੀ ਸੇਵਕ ਪ੍ਰਤੀ ਕੈਸੇ ਸੰਭਾਖਨ ਕਰਿਆ ਹੈ। ਜੈਸੇ ਸ੍ਰੀ ਕ੍ਰਿਸ਼ਨ ਜੀ ਦ੍ਰੋਪਤੀ ਪ੍ਰਤੀ ਕਰਿਆ ਥੀ, ਬਨ ਮੈਂ ਜੋ ਮੇਰੇ ਕੋ ਭੁਖ ਲਾਗੀ ਹੈ ਕਿਛ ਖਾਵਣ ਕਉ ਦੇਹ ਹੇ ਦ੍ਰੋਪਤੀ। ਤਾਂ ਤੇ ਇਸ ਮੈਂ ਇਹੀ ਕਾਰਣ ਹੈ, ਆਦਿ ਕਰ ਜੁਗਾਦਿ ਸੇਵਕ ਕੀ ਰਾਖਤਾ ਹੈ, ਸਦਾ ਸਦਾ ਪੈਜ। ਪੁਨਾ ਬਚਨ ਬਿਲਾਸ ਜੀ ਅਪਨੇ ਜੋ ਮਨ ਭਾਏ ਪ੍ਰੇਮੀ ਹੈ ਤਿਨ ਸਾਥ ਕਰਤੇ ਹੂਏ। ਜੈਸੇ ਮਾਤ ਪਿਤਾ ਅਪਣੇ ਛੋਟੇ ਪੁਤਰ ਸਾਥ ਕਰਤੇ ਹੈਂ। ਇਹੀ ਉਸ ਕੀ ਵਡਿਆਈ ਹੈਂ। ਜੈਸੇ ਸ੍ਰੀ ਗੁਰੂ ਅਮਰ ਦੇਵ ਜੀ ਕਾ ਬਚਨ ਹੈ। "ਹਰਿ ਜੀ ਇਹੁ ਤੇਰੀ ਵਡਿਆਈ। ਭਗਤਾਂ ਕੀ ਪੈਜ ਰਖੁ ਤੂ ਸੁਆਮੀ ਭਗਤ ਤੇਰੀ ਸਰਣਾਈ"। ਇਸ ਬਚਨ ਮੈਂ ਮਾਨੋ ਸੋਪਣੀ ਕਰੀ ਹੈ ਗੁਰੂ ਪ੍ਰਮਾਤਮਾ ਕੋ ਸ੍ਰੀ ਗੁਰੂ ਅਮਰ ਦਾਸ ਜੀ ਨੇ। ਪੁਨਾ ਪ੍ਰਸੰਗ। ਤਾਂ ਸੰਤ ਜੀ ਕਹਤ ਭਏ : ਜੀ ਬਾਸੀ ਰੋਟੀ ਹੈਂ ਤੇ ਸੰਬ ਕਾ ਅਚਾਰ ਹੈ ਸਾਥ। ਇਸ ਸਮੇਂ ਤਾਜੀ ਨਹੀਂ ਪਈ। ਤਾਂ ਦੀਨਾ ਨਾਥ ਕਹਤ ਭਏ, ਭਗਤ ਵਾਸਤਸਲਤਾ, ਅੰਗੀਕਾਰ ਕਰ ਕੇ, ਜੋ ਸਾਧਾਂ ਕੀ ਬਾਸੀ ਰੋਟੀ ਹੀ ਚੰਗੀ ਹੈ, ਹੇ ਭਾਈ ਜੀ ਤੇ ਸਾਕਤਾਂ ਕੇ ਛਤੀਹ ਪ੍ਰਕਾਰ ਕੇ ਭੋਜਨ

" ੀ ਾ ਸ਼ਾਹੀ । ਤਾਂ ਤੇ ਬਾਸੀ ਹੀ ਮੈਨੂੰ ਦੇਹੋ, ਜੋ ਹੋਵੇ ਸੋਈ ਪ੍ਰਵਾਨ, ਸੰਤਾਂ ਕਾ,
ਹੇ ਭਾਈ । ਤਾਂ ਹਾਥ ਲ ਪਰ, ਖਿਆਲ ਕਰ, ਲਗੇ ਭੋਜਨ ਕੋ ਜੇਵਨ, ਅਰਾਗਸਾਥ ਪ੍ਰੇਮ ਪ੍ਰਬੀਨ
ਹੋ ਕੇ ਗ੍ਰਾਸ ਮੁਖ ਪਾਇ ਕਰ ਸਲਾਹੁਤੇ ਭਏ । ਜੋ ਹੇ ਭਾਈ ਜੀ ਚੰਗਾ ਸੁਆਦ ਆਇਆ ਹੈ। ਤੇ ਮੰਦ
ਮੰਦ ਮੁਸਕਾਵਨ, ਸੇਵਕ ਮੁਖ ਦੇਖਕੇ। ਤਾਂ ਤੇ ਪੂਰਬ ਭੀ ਐਸੇ ਭੋਜਨ ਪਾਇ ਕਰ ਸਲਾਹੁਤੇ ਹੀ ਰਹੈ
ਹੈਂ ਆਪ ਜੋ ਤਥਾ ਭੀਲਣੀ ਕੇ ਬੇਰ, ਬਿਦਰ ਕਾ ਸਾਗ ਅਰ ਛਿਲਕਾ ਕੀ ਵੇਰੀ । ਭਾਈ ਲਾਲੋ ਕੀ
ਕੋਧਰੇ ਕੀ ਰੋਟੀ ਬਾਰੀ । ਤਾਂ ਤੇ ਅਬ ਸੋਈ ਸਦਾ ਨੰਦ ਮੂਰਤੀ ਗੁਰੂ ਅੰਗਦ ਜੀ ਬਾਸੀ ਰੋਟੀ ਤੇ
ਅੰਨ ਕਾ ਅਹਾਰ ਖਾਤੇ ਸਲਾਹੁਤੇ ਹੈਂ, ਪੁਨਾ ਸੀਤਲ ਪਾਨੀ ਪਾਨ ਕਰਤੇ ਭਏ ਆਪ। ਤਿਸ ਕਾਲ
ਜੋ ਵਦਨ ਸੋਭਾ ਕਰ ਪੂਰਨ ਹੋ ਰਹਾ ਜੈਸੇ ਚੰਦ੍ਰਮੇ ਕਾ ਮੰਡਲ ਹੋਵੈ । ਤਥਾ ਹਰ ਜਨ ਜੀ
ਸ੍ਰੀ ਸਤਿਗੁਰ ਦੇਵ ਕੀ ਮੂਰਤੀ ਦੇਖ ਦੇਖ ਕਰ ਅਸਚਰਜਮਾਨ ਹੋਤੇ ਹੈਂ। ਜੋ ਇਨ ਕਾ ਤੇਜ ਕੈਸੇ
ਹੈ ਜੈਸੇ ਸੂਰਜ ਚੰਦ੍ਰਮਾ ਕਾ ਹੋਵੇ । ਹੋਰ ਦੇਖੋ ਕ੍ਰਿਤਗ ਕੈਸੀ ਹੈ ਜੋ ਬਾਸੀ ਪ੍ਰਸਾਦੀ ਖਾਇ ਕਰਿ ਸਲਾਹੁਤੇ
ਹੈ। ਅਰ ਕੋਮਲ ਸੁਭਾਵ ਕੈਸਾ ਹੈ ਜੋ ਕੋਮਲਤਾ ਹੀ ਇਨ ਕੋ ਦੇਖ ਕਰ ਬੀੜਾ ਸਹਤ ਹੋਤ ਜਾਤੀ ਹੈ
ਜੋ ਮੇਰਾ ਤੋ ਐਸਾ ਰਿਜੂ ਸੁਭਾਵ ਨਹੀਂ ਜੈਸਾ ਕੋਮਲ ਸੁਭਾਵ ਸ੍ਰੀ ਲਹਿਣਾ ਜੀ ਕਾ ਹੈ, ਹੇ ਦੇਵ। ਪੁਨਾ
ਚਿਤ ਜੀ ਮਨ ਮੈ ਵਿਚਾਰ ਕਰਤੇ ਹੈ, ਨਿਸ਼ਚੇ ਕਰ, ਜੋ ਇਹ ਕੋਈ ਅਜਾਤ ਸਤ੍ਰੂ ਹੈ, ਜੋ ਇਨ ਕਾ ਕੋਈ
ਸਤ੍ਰੂ ਜਨਮਿਆ ਹੀ ਨਹੀਂ। ਵਾ ਇਹ ਕੋਈ ਪੰਚ ਪਾਂਡਵਾਂ ਮੈ ਹੈ ਰਾਜਾ ਯੁਧਿਸ਼ਟਰ ਆਦਿ
ਅਰਜਨ, ਭੀਮਸੈਨ, ਨਕੁਲ, ਸਹਦੇਵ । ਅਥਵਾ ਇਹੁ ਵਿਸ਼ਨ ਮੂਰਤੀ ਨਾਰਾਇਣ ਹੈ । ਐਸੇ
ਸੁਤੇ ਸੁਜਾਨ ਸੰਤ ਸੀਸੇ ਆਤਮਕ ਹੋ ਕਰ , ਹਾਥ ਜੋਰ, ਪੂਛਤ ਭਏ। ਹੇ ਭਗਵਨ, ਜੇ ਕਰ ਜ੍ਹਿ ਹੁ ਜੀਵ,
ਤੇਰੀ ਪਾਇਆ ਕਰ, ਅਛਾਦਤ ਗਿਆਨ ਹੈ। ਆਪ ਤੋ ਕ੍ਰਿਪਾਲੂ ਹੋ, ਤਾਂ ਤੇ ਅਪਨੇ ਸਰੂਪ ਕੋ
ਆਪ ਕਹਨੇ ਜੋਗ ਹੋ, ਹੇ ਭਗਵਨ । ਅਥਵਾ ਕਾਮ ਰੂਪ ਗੁਸਪਾਲ ਕ੍ਰੋਧ ਰੂਪ ਕੀਜ ਕਤ੍ਰੂ ਕੈਸੀ
ਪਕੜ ਪਛਾੜਿਆ ਇਨ , ਹੇ ਭਗਵਨ । ਵਾ ਤੁਸੀ ਬ੍ਰਹਮਾ ਹੋ, ਸੁਭ ਗੁਣੋ ਸ੍ਰਿਸ਼ਟੀ ਕੇ ਕਰਤਾ। ਅਥਵਾ
ਬਿਸ਼ਨ ਭਗਵਾਨ ਹੋ, ਭਗਤ ਰੂਪ ਸ੍ਰਿਸ਼ਟੀ ਕੇ ਭਰਤਾ । ਵਾ ਤੁਸੀਂ ਕਿਧੋ ਸ਼ਿਵ ਰੂਪੀ ਆਸੁਰੀ ਸੰਪਦਾ
ਕੇ ਹਰਤਾ ਹੋ । ਇਹੁ ਸਰਬ ਰੂਪ ਆਪ ਕੇ ਹੀ ਹੈਂ, ਮੇਰੇ ਮਨ ਨਿਸ਼ਚੇ ਮੋ ਤਾਂ ਇਹੁ ਆਵਤਾ ਹੈ ।
ਦਾਰਵੰਤੇ ਸ਼ਾਂਤ ਖਿਮਾ ਮੂਰਤੀ ਹੋ, ਹੇ ਦੇਵ । ਐਸੇ ਸੀਸੇ ਮੈਂ ਅਲੰਕਾਰ ਹੋ ਕਰ ਭਾਈ ਜੀ ਕਹਤ
ਭਏ: ਹੇ ਸੁਆਮੀ ਜੀ, ਆਪ ਕਾ ਨਾਮ ਕਿਆ ਹੈ? ਤਾਂ ਸਾਹਿਬ ਸਚੇ ਪਾਤਸ਼ਾਹ ਕਹਤ ਭਏ , '
ਅੰਮ੍ਰਿਤ ਰੂਪ ਬਾਨੀ ਜੋ, ਜੋ ਨਾਮ ਠਾਮ ਜੀ ਦਸਦੇ ਹਾਂ, ਆਪ ਕੋ ਹੇ ਸੰਤ ਜੀ, ਪੰਰਤੂ ਏਕ ਕਾਰਜ
ਹੋਰ ਕਰ ਲਈਏ। ਤਬ ਪ੍ਰਸਾਦਿ ਪਾਇ ਕਰਿ, ਤੁਰੂ ਭਰ ਕਰ ਕਮਲ ਧੋਇ ਕਰ, ਸ੍ਰੀ ਵਾਹਿਗੁਰੂ
ਨਾਮ ਲਿਆ । ਜਾਂ ਤੇ ਮਿਰਜਾਦਾ ਪੁਰਸ਼ੋਤਮ ਹੈ । ਪੁਨਾ ਮਧਰਾ ਬਾਨੀ ਕਰ ਕਹਤ ਭਏ
ਅਰਤ ਬਲੰਭ । ਭਾਈ ਜੀ, ਤੁਸਾਂ ਨੂੰ ਖਰਚ ਦੀ ਲੋੜ ਹੋਵੇਗੀ। । ਕਿਉਂ ਜੋ ਤੁਮਾਰੇ ਸਾਥ ਸਿਖ
ਬਹੁਤ ਰਹਤੇ ਹੈਂ। ਐਸੇ ਕਰ ਸਰਬ-ਕਲਾ ਸਮਰਥ ਤਣੀ ਕਟ ਸੇ ਖੋਲ ਕਰ, ਜਿਤੇ ਨਾਨਕ ਸ਼ਾਹੀ

ਰੁਪੀਇਆਂ ਕੀ ਫੇਰੀ ਕਰ ਦੀਨੀ। ਪੁਨਾ ਮੁਖੋ ਐਸੇ ਕਹਤੇ ਸੈ; ਜੋ, ਦਾਸ ਕਾ ਨਾਮ ਨਾਨਕ ਦਾਸ ਅੰਗਦ, ਵਾਸਾ ਸਿਵਪੁਰੀ। ਐਸੇ ਕਹਕਰ ਅੰਤ੍ਰ ਧਿਆਨ ਹੋ ਜਾਤੇ ਭਏ। ਜੈਸੇ ਪ੍ਰਕਾਸ ਅਰ ਸੀਤਲਤਾ ਪੂਨਾ ਕ੍ਰਿਣਾ ਦੁਆਰਿਓ ਅੰਮ੍ਰਿਤ ਬਰਸਾਇ ਚੰਦ੍ਰਮਾ ਆਕਾਸ ਮੈ ਤਥਾ ਲੀਨ ਹੋ ਗਏ। ਤਬ ਨਿਰਸੰਸੇ ਹੂਆ, ਜੋ ਇਹੁ ਤੋ ਗੁਰੂ ਭਗਵਾਨ, ਗੁਰੂ ਅੰਗਦ ਜੀ ਸੇ, ਨਿਸਰੇ ਕਰ। ਸਿਖ ਪ੍ਰਸ਼ਨ। ਹੇ ਗੁਰੋ, ਹਰਿ ਜਨ ਤੇ ਅਪਣਾ ਆਪ ਕਿਉ ਛਪਾਇਆ, ਗੁਰ ਦੇਵ ਜੀ ਨੈ? ਇਸ ਮੈ ਕੌਨ ਕਾਰਨ ਹੈ? ਇਹੁ ਸੰਸੇ ਰੂਪ ਕਾਂਟੇ ਕਉਥ ਉਤ੍ਰ ਰੂਪ ਜੋਤਨੇ ਕਰ ਸੋਤੋ, ਕਿਆ ਦੂਰ ਕਰੋ। ਗੁਰੋਵਾਚ । ਹੇ ਸਿਖ ਇਹ ਸੰਸਾ ਹੀ ਤੇਰਾ ਮਿਥਿਆ ਹੈ । ਦ੍ਰਸਨ ਤੋ ਸਾਖਿਆਤ ਹੂਆ ਹੈ। ਇਹ ਈਸਰ ਕੀ ਨੇਤ ਹੈ, ਜਹਾਂ ਜਹਾਂ ਹਰੀ ਰੂਪ ਧਾਰ ਕਰ ਆਵਤੇ ਹੈਂ, ਕਿਸੀ ਕਾਰਜ ਕੇ ਕਰਣ ਕੋ, ਤਹਾਂ ਤਹਾਂ ਪ੍ਰਿਥਮ ਆਵਰਣ ਸਕਤੀ ਰਖ ਲੇਤੇ ਹੈਂ। ਪਰ ਵਾਸਤਵ ਤੇ ਪੜਦਾ ਨਾਹੀਂ ਜੋ ਅੰਤਰ ਸੇ ਅਭੇਦ ਹੋਤੇ ਹੈਂ ਹਰੀ ਤੇ, ਹਰੀ ਕੇ ਦਾਸ। ਜੇ ਕਰ ਆਪਣਾ ਆਪ ਲਖਾਇ ਦੇਵੈਂ, ਜੋ ਮੈਂ ਪ੍ਰਮੇਸਰ ਹਾਂ, ਤੋ ਫਿਰ ਲੀਲਾ ਨਹੀਂ ਹੋਤੀ। ਓਹ ਹੋਇਆ ਮਹਾਂ ਕੌਤਕੀ। ਜੇ ਕਰ ਆਂਵਦੇ ਹੀ ਕਹਦੇ ਤੇ ਜੋ ਮੈਂ ਗੁਰੂ ਅੰਗਦ ਹਾਂ ਤਾਂ ਭਾਈ ਅੰਨ ਧੀਰਜ ਸਾਥ ਕੈਸੇ ਖਾਤੇ। ਜੇ ਕਹਤੇ ਮੈਂ ਗੁਰੂ ਹਾਂ, ਤਾਂ ਭਾਈ ਜੀ ਆਖਤੇ: ਹੇ ਗੁਰੋ ਦੇਰੀ ਬਿਨਾ ਤਾਂ ਜਾਂ ਪ੍ਰਸਾਦਿ ਤਿਆਰ ਕਰ ਲੈਨੇ ਹਾਂ, ਅਥਵਾ ਮਿਠਿਆਈ ਲੈ ਆਵਨੇ ਹਾਂ, ਬੜੇ ਮਾਨ ਕਰ। ਹੋਰ ਸਾਧ ਆ ਜਾਤੇ ਅਨੰਤ ਲੋਕ ਸੁਨ ਕਰ ਹੋਰ ਇਕਤ੍ਰ ਹੋਤੇ। ਗੁਰ ਪ੍ਰਮੇਸਰ ਨੈ ਲੋੜ ਕੋਈ ਨ ਹੋਈ। ਬੈਕੁੰਠੋਂ ਕੋਈ ਖੁਧਿਆਵੰਤ ਹੋ ਕੇ ਤੋ ਨਹਸਨ ਆਏ। ਕੋਈ ਰੋਟੀ ਕੋ ਭੂਖੇ ਨਹ ਸਨ ਆਏ । ਓਹ ਤੋ ਸੰਤ ਭਾਵ ਗ੍ਰਾਹਕ ਸੇ । ਜੋ ਭਾਵ ਹੀ ਕਾ ਭੋਜਨ ਥਾ ਤਿਨ ਕਾ, ਹਰਿ ਜਨ ਕੇ ਸੰਕਲਪ ਅਧੀਨ ਹੋ ਕਰ, ਖਰਚ ਪਾਤ੍ਰ ਦੇਨਾ ਸੀ । ਅਰ ਪਿਆਰਿਓ, ਸਾਥ ਕਿਛ ਲੀਲਾ ਬਰਨ ਬਿਲਾਸ ਭੀ ਕਰਨਾ ਸੀ। ਪੂਨਾ ਔਰ ਸੁਨੋ ਸਾਖੀ ਹੇ ਸਿਖ । ਸਤਿ ਜੁਗ ਮੈਂ ਹੰਸ ਮੂਰਤੀ ਧਾਰ ਕਰ ਨਾਰਾਇਣ ਪ੍ਰਗਟਿ ਭਏ ਬ੍ਰਹਮ ਸਭਾ ਮੈ ਉਤ੍ਰ ਦੇਨੇ ਲੀਏ ਸਨਕਾਦਕਾ ਕਉ । ਤਬ ਸਭਾ ਸਦ ਪੂਛਤੇ ਭਏ ।ਕੌਣ ਭਵਾਨ? ਕੌਨ ਹੋ ਤੁਮ? ਇਹ ਜੋ ਪੂਛਾ ਹੰਸ ਸੇ ਤਾਂ ਬ੍ਰਹਮਾ ਭਗਤ ਨਹੀਂ ਸੀ ਜਿਸ ਕੇ ਸੰਕਲਪ ਮਾਤ੍ਰ ਹੀ ਸੇ ਹੰਸ ਮੂਰਤੀ ਧਾਰ ਕਰ ਪ੍ਰਗਟੇ । ਕਿ ਸੈਨਕਾਦਿਕ ਭਗਤ ਨਹੀਂ ਸੇ। ਭਾਵ ਇਹ ਭਗਤ ਭੀ ਸੇ ਅਰ ਗਿਆਨਵਾਨ ਭੀ ਸੇ। ਤਾਂ ਤੇ ਪ੍ਰਥਮ ਹੀ ਪ੍ਰਮਾਤਮਾਂ ਨੇ ਲਖਾਇਆ ਨਾ। ਪੀਛੇ ਉਨਾ ਨੇ ਹੀ ਲਖ ਲੀਆ, ਜਬ ਦੂਧ ਅਰ ਜਲ ਭਿੰਨ ਕਰ ਦੀਆ। ਤਬ ਸਨਕਾਦ ਸਮਝ ਲੈਤੇ ਭਏ । ਜੋ ਇਹ ਭਗਵਾਨ ਹੈ ਅਸਾਡੇ ਉਤ੍ਰ ਦੇਨੇ ਵਾਸਤੇ ਹੀ ਇਹ ਹੰਸ ਰੂਪ ਧਾਰਾ ਹੈ, ਇਨਹੁ ਨੇ । ਜੋ ਜੈਸੇ ਜਲ ਅਰ ਦੂਧ ਮੈਂ ਨੇ ਨਿਆਰੇ ਕਰ ਲਏ ਹੈਂ ਤੈਸੇ ਤੁਸੀ ਭੀ ਵਿਸੇਅਰ ਚਿਤ ਜੋ ਆਪਸ ਮੈਂ ਅਭੇਦ ਰੂਪ ਹੋ ਰਹੇ ਹੈਂ, ਸੋ ਵਿਚਾਰ ਰੂਪ ਚੁੰਚ ਸੇ ਭਿੰਨ ਕਰ ਲੇਵੋ। ਆਤਮ ਦੂਧ ਅਰ ਵਿਸੇ ਜਲ ਕੋ। ਸੋ ਉਤ੍ਰ ਪਾਇ ਕਰ ਪ੍ਰਸੰਨ ਮਨ ਹੋਤੇ ਭਏ । ਜਾਂਤੇ ਬ੍ਰਹਮਾ ਪਾਸ ਏਕ ਸਮੇਂ ਇਸੀ ਉਤਰ ਲੀਏ ਆਏ ਸੇ। ਜਬ ਪਿਤਾਮਹਿ ਪਾਸ ਮਸਤਕ ਟੇਕ ਕਰ ਇਹ ਪ੍ਰਸ਼ਨ ਕੀਤਾ। ਜੋ ਵਿਸਿਆ ਤੋਂ ਚਿਤ ਕੈਸੇ ਭਿੰਨ ਹੋਵੇ? ਸੋ ਕ੍ਰਿਪਾ ਕਰ ਕਹੋ। ਤਬ ਬ੍ਰਹਮਾ ਕਾ

ਮਨ ਜਗਤ ਕੀ ਉਤਪਤੀ ਮੈ ਲਗ ਰਹਾ ਥਾ ਉੱਤਰ ਤਿਸ ਕਾਲ ਨਾ ਫੁਰਿਆ। ਤਬ ਭਗਵਾਨ ਕਾ ਧਿਆਨ ਕੀਤਾ। ਹੇ ਗੋਬਿੰਦ ਮੇਰੀ ਪਤ ਅਬ ਤੁਸੀ ਰਖੋ ਜੋ ਇਹੁ ਕਿਆ ਕਹੈਂਗੇ ਜੋ ਬੇਦ ਪੜਤੇ ਕਉ ਆਰਜਾ ਬੀਤੀ ਤੇ ਉੱਤਰ ਏਤਾ ਭੀ ਨ ਆਇਆ। ਜਬ ਐਸੇ ਚਿੰਤਨ ਕੀਤਾ, ਚਿਤ ਕਰ, ਚਤਰ ਮੁਖ ਨੇ, ਤਬ ਭਗਵਾਨ ਸੁਭਾਵਕ ਹੀ ਪ੍ਰਗਟੇ ਸਭਾ ਮੈ। ਸੋ ਪੀਛੇ ਲਗਤੇ ਭਏ ਜੋ ਇਹੁ ਭਗਵਾਨ ਹੈ, ਬ੍ਰਹਮਾ ਆਦਿ। ਜਬ ਬਾਵਨ ਰੂਪ ਭਏ ਭਗਵਾਨ। ਤਬ ਲਗਣਾ ਦੁਆਰਿਓ ਸੁਕ੍ਰ ਜੀ ਲਖਿ ਲੇਤੇ ਭਏ ਹੋਰਨੇ ਤਥਾ ਨ ਲਖਿਆ, ਬਲੀ ਰਾਇ ਆਦਿਕੋ ਨੇ। ਤੈਸੇ ਸ੍ਰੀ ਰਾਮ ਚੰਦ੍ਰ ਰੂਪ ਹੋ ਕਰ, ਮਾਤਾ ਪਿਤਾ ਸੇ ਪਰੋਖ ਰੂਪ ਹੋ ਕਰ, ਲੀਲਾ ਕਰਤੇ ਭਏ। ਪੁਨਾ ਸ੍ਰੀ ਕ੍ਰਿਸਨ ਭਗਵਾਨ ਜੀ ਤਾਂ ਬਹੁਤ ਵੇਰ ਮਾਤ ਪਿਤਾ ਤੇ ਛਟੀਆਂ ਸਹਾਰੀ ਤੇ ਉਥਲ ਸਾਥ ਅਪਣਾ ਦੇਹ ਬੰਧਵਾਇਆ। ਤਥਾ ਸ੍ਰੀ ਗੁਰੂ ਨਾਨਕ ਜੀ ਮਾਤਾ ਪਿਤਾ ਗ੍ਰਿਹ ਮੇ ਲੀਲਾ ਕਰੀ। ਪਰੋਖ ਰੂਪ ਹੋ ਕੇ। ਪੁਨਾ ਕਬੀਰ ਕਾ ਯਗ ਪੂਰਨ ਕੀਤਾ ਮਹਾਜਨ ਬਨ ਕੇ, ਤੇ ਕਬੀਰ ਜੀ ਕਹੁ ਅਵਰਥਾਹੁ ਜਾਇ ਲੁਕੇ ਲਜਿਆ ਕਰ। ਪੀਛੇ ਜਾਣਤੇ ਭਏ ਜੋ ਭਗਵਾਨ ਸਭ ਕਾਰਜ ਕਰ ਲੋਪ ਹੂਏ ਹੈ। ਪੁਨਾ ਸ੍ਰੀ ਤ੍ਰਿਲੋਚਨ ਬਨਿਆ ਕੇ ਘਰ ਸੇਵਕ ਰੂਪ ਬਨੇ ਰਹੇ ਕੇਤਾ ਕਾਲ। ਜਬ ਗੁਪਤ ਹੂਏ ਤਬ ਲਖਤੇ ਭਏ ਜੋ ਅਹੋ ਏਹ ਤੋ ਭਗਵਾਨ ਸੇ। ਇਹੁ ਪ੍ਰਸੰਗ ਭੀ ਐਸੇ ਹੀ ਸਮਝਨਾ ਸ੍ਰੀ ਗੁਰੂ ਅੰਗਦ ਸਾਹਿਬ ਅਰ ਭਾਈ ਜੀ ... ਹੇ ਸਿਖ। ਜਹਾਂ ਜੈਸੇ ਬੈਠੇ ਸੇ ਗੁਰੂ ਭਗਵਾਨ ਸੋਈਧਿਆਨ ਧਾਰ ਕਰ ਹਰਿਜਨ ਜੀ ਸਮਾਧਿ ਲਗ ਗਈ। ਉਪਰੰਤ ਕਿਤਨਾ ਕਾਲ ਪੀਛੇ ਸਾਧ ਭੀ ਆਏ। ਤਾਂ ਹਰਿ ਜਨ ਕਹਤੇ ਭਏ, ਸਰਬ ਸਾਧੋ ਪ੍ਰਤੀ, ਜੋ ਇਹੁ ਗੁਰੂ ਜਗਤੇਸਵਰ ਜਗਪਾਲਕ ਨੇ ਕਾਮ ਕੀਆ ਹੈ ਜੋ ਤੁਮ ਕੋ ਖਰਚ ਦੇ ਗਏ ਹੈਂ ਅਬੀ। ਸੋ ਸੁਨ ਕਰ ਕਥਾ ਗੁਰ ਪੂਰੇ ਪ੍ਰਮਾਤਮ ਕੀ ਸੰਤ ਸੇ ਸੋ ਭੀ ਗੁਰ ਮੂਰਤਿ ਕੇ ਧਿਆਨ ਮੇ ਮਗਨ ਹੋ ਜਾਤੇ ਭਏ ਕੇਈ ਕਾਲ। ਇਤਿ ਸ੍ਰੀ ਪ੍ਰੇਮ ਸੁਧਾ ਸਿੰਧੂ ਗਿਰੰਥੇ ਉਤ੍ਰਾਰਧ ਗੁਰੂ ਖਰਚਦੇਨ ਬਰਨੰਨ ਚਤਰਥੋ ਹੁੱਲਾਸ। ੪। ਐਸੇ ਹੀ ਕੋਊ ਕਾਲ ਬਿਤੀਤ ਕਰ ਕੇ ਗੁਰੂ ਕੇ ਧਿਆਨ ਪ੍ਰੇਮ ਮੇ ਪੁਨਾ ਸ੍ਰੀ ਸੁਧਾ ਸਰੋਵਰ ਜਾਨ ਕੀ ਤਿਆਰੀ ਕਰਤੇ ਭਏ, ਸ੍ਰੀ ਭਾਈ ਜੀ, ਸ੍ਰੀ ਗੁਰੂ ਅੰਗਦ ਪੂਰਨ ਪਰਮਾਤਮਾ ਤੇ ਖੁਸੀ ਲੈ ਕਰ। ਪ੍ਰਿਥਮ ਸ੍ਰੀ ਖੰਡੂਰ ਸਾਹਿਬ ਏਟਾ ਸਖਾ ਸਕਤ ਦੇ ਕਰ, ਅਰਦਾਸ ਕਰਵਾਇ ਕਰ, ਫੇਰ ਸ੍ਰੀ ਤਰਨ ਤਾਰਨ ਜੀ ਆਇ ਮਸਤਕ ਟੇਕਤੇ ਭਏ, ਸੰਤ ਜੀ। ਸਨਾਨ ਸ੍ਰੀ ਗੁਰ ਦਰਸ ਆਦੀ ਸੁਭ ਧਾਰਾ ਕਰ ਕੇ ਜਬ ਬੈਠੇ ਗੁਰੂ ਗੁਣ ਗਾਵਤੇ ਹੂਏ। ਤਬ ਏਕ ਸਾਧ ਹਾਥ ਜੋੜ ਕਰ ਬੇਨਤੀ ਕਰਤ ਭਯਾ: ਹੇ ਸੁਆਮੀ, ਇਹੁ ਤੀਰਥ ਕਬ ਕਾ ਬਨਿਆ ਹੈ? ਤਬ ਸ੍ਰਵਣ ਕਰ ਸੰਤ ਜੀ ਬਚਨ ਬੋਲਤੇ ਭਏ ਮਧੁਰ ਬਾਨੀ ਕਰਿ। ਹੇ ਸਾਧ, ਜਬ ਕੇ ਸ੍ਰੀ ਗੁਰੂ ਚਰਨ ਕਮਲ ਇਸ ਸੁਭ ਧਰਤੀ ਸਾਥ ਛੂਏ ਹੈਂ ਤਬ ਕਾ ਇਹੁ ਤੀਰਥ ਬਨਿਆ ਹੈ, ਜਹਾਂ ਸੰਤ ਗੁਰੂ ਬੈਠਤੇ ਹੈਂ ਸੋਈ ਉਰਵੀ ਤੀਰਥ ਰੂਪ ਹੋ ਜਾਤੀ ਹੈ। ਉਪਰੰਤ ਯਾਦ ਕਿੰਚਤ ਭੋਲੇ ਭਾਇ ਕਾਰਣ ਭੀ ਸੁਣਿਆ ਹੈ, ਸੋ ਭੀ ਸਾਵਧਾਨ ਹੋ ਕਰ ਸੁੰਣੋ। ਹੇ ਭਾਇ, ਸੂਰਜ ਗੁਰਪ੍ਰਤਾਪ ਗ੍ਰਿੰਥ ਮੈ ਇਉਂ ਲਿਖਿਆ ਹੈ, ਜੋ ਪ੍ਰਾਚੀਨ ਜਾਨ ਕਰ ਆਪ ਗੁਰੂ ਅਰਜਨ ਜੀ ਬਨਵਾਇਆ ਹੈ। ਪੁਨਾ, ਹੋਰ ਏਕ ਕਥਾ ਜੋ ਅਸਾਂ ਸੁਣੀ ਹੈ ਸੋ ਤੂੰ ਭੀ ਸ੍ਰਵਣ ਕਰ, ਮਨ ਚੰਚਲ ਲਾਇ ਕਰ। ਏਕ ਸਮੇ ਸ੍ਰੀ ਗੁਰੂ

ਅਰਜੰਨ ਦੇਵ ਜੀ ਈਹਾਂ ਬੈਠ ਕੇ ਧਰਮ ਤਪਸਿਆ ਜੋ ਹਰਿ ਸਿਮਰਨ ਹੈ ਸੋ ਕਰਤੇ ਥੇ।
ਜਬ ਬਹੁਤ ਕਾਲ ਤਪਸਿਆ ਹਰੀ ਧਿਆਨ ਕਰਤਿਆਂ ਹੂਆ ਤਬ ਤੀਰਥ ਰੂਪ ਦੇਵਤਾ ਆਇ ਪ੍ਰਗਟ ਭਿਆ, ਗੁਰੂ ਅਰਜਨ ਕੇ ਨਿਕਟ । ਮਾਨੋ ਚੰਦ੍ਰਮਾ ਆਇ ਬੈਠਾ ਹੈ, ਗੁਰੂ ਦਰਸ਼ਨ ਲੀਏ । ਤਾਂ ਤੀਰਥ ਕਹਤਾ ਭਿਆ ਸ੍ਰੀ ਗੁਰੂ ਅਰਜਨ ਸੁਆਮੀ ਕੇ ਤਾਂਈ, ਬਹੁਬਿਧੀ। ਹੇ ਗੁਰੂ ਜੀ, ਤੁਸਾਂ ਨੂੰ ਬਹੁਤ ਕਾਲ ਤਪ ਕਰਤਿਆਂ ਭਯਾ ਹੈ ਤਾਂ ਤੇ ਮੈਂ ਪ੍ਰਸੰਨ ਹੂਆ ਹੂ। ਯਦਪ ਦਾਤੇ ਤੋ ਆਪ ਹੋ । ਪੂਰੁ ਜਿਸ ਕੇ ਘਰਿ ਤੁਰ ਕੇ ਜਾਵੀਏ ਸੋ ਭੀ ਸੇਵਾ ਕੀਤੀ ਚਾਹੁਤਾ ਹੈ । ਮੇਰੇ ਕੋਈ ਬਡੇ ਭਾਗ ਆਨ ਉਦੈ ਹੂਏ ਹੈ ਸੂਰਜ ਵਤ ਜਬ ਕੇ ਆਪ ਸ੍ਰੀ ਚਰਨ ਕਮਲ ਛੁਹਾਏ ਹੈਂ, ਹੇ ਦੇਵ। ਜੈਸੇ ਮੇਰੇ ਪਰ ਆਪਦਾ ਆਈ ਸੀ। ਪੁਰਬ ਜੋ ਦੈਤਾ ਮੈਨੂੰ ਦਬਾਇ ਰਹਿਆ ਥਾ, ਅਬ ਤੈਸੇ ਹੀ ਮੇਰੇ ਪਰ ਸੰਪਦਾ ਆਈ ਹੈ। ਸ੍ਰੀ ਪ੍ਰਮੇਸਵਰ ਕੀ ਕ੍ਰਿਪਾ ਕਰਿ । ਜਬ ਕੀ ਸ੍ਰੀ ਪ੍ਰਭੋ ਕੀ ਚਰਨ ਧੂਰੀ ਮੇਰੇ ਪਰ ਛੂਹੀ ਹੈ, ਤਬ ਕਾ ਮੈ ਇਸ ਭਵਨ ਮੈਂ ਬਡਭਾਗੀ ਭਇਆ ਹੋਂ, ਹੇ ਭਗਵਨ। ਹੇ ਪ੍ਰਭੋ, ਜੋ ਅਪਦਾ ਦੁਖ ਪਾਵਤਾ ਹੈ ਸੋ ਸੰਪਤਾ ਸੁਖ ਭੀ ਪਾਵਤਾ ਹੈ; ਜਾਂ ਤੇ ਪਰਮੇਸਵਰ ਸਭ ਕੀ ਸਾਰ ਸਮਾਲ ਜੋ ਕਰਨੇ ਵਾਰੇ ਹੂਏ ਤਾਂ ਤੇ ਮੇਰੇ ਤੇ ਕੋਈ ਵਰ ... ਜੋ ਮੇਰਾ ਆਵਣਾ ਸਫਲ ਹੋਵੈ । ਤਬ ਸ੍ਰੀ ਗੁਰੂ ਜੀ ਤਿਸ ਕਾ ਆਦਰ ਮਾਨ ਕਰਕੇ ਕਹਤ ਭਏ । ਹੇ ਪੁਰਹੂਤ, ਪਰੁਬਾਸੀ, ਸੁਖਰਾਸੀ, ਸੁਰ ਸੁਜਾਨ ਜੀ, ਸਾਨੂੰ ਤਾਂ ਕਾਈ ਨਾਹੀ ਹੋਰ ਲੋੜ ਗੋਬਿੰਦ ਕੇ ਨਾਮ ਬਿਨਾ । ਇਹ ਏਹ ਭੀ ਇਛਾ ਅਸੀਂ ਕਰਨੇ ਹਾਂ ਜੋ ਕਿਵੇ ਸਰਬ ਜੀਆਂ ਕਾ ਭਲਾ ਹੋਵੈ । ਤਬ ਤੀਰਥ ਅਧਿਸਟਾਤ ਦੇਵਤਾ ਕਹਤ ਭਏ। ਜੋ ਦਰਸ਼ਨ ਤੇਰਾ ਇਸਨਾਨ ਮੇਰਾ। ਇਸ ਰੀਤ ਸੇ ਜੋ ਜੋ ਚਲ ਕਰ ਆਪ ਕੇ ਦਰਸ਼ਨ ਕੋ ਦਰਸੇਗਾ ਜਗਤ ਭਰ ਮੈ ਸੋ ਕਲਿਆਨ ਕ੍ਰਿਤ ਹੋਵੇਗਾ । ਹੋਰ ਮੈ ਕਿਆ ਕਹੋਂ ਪਸ਼ੂ ਪੰਖੀ ਭੀ ਜੋ ਸਨਾਨ ਕਰਹਿਗੇ ਸੋਭੀ ਸਦ ਗਤੀ ਪ੍ਰਾਪਤੇ, ਹੇ ਗੁਰੂ ਅਰਜਨ ਜੀ, ਆਪ ਕੀ ਕ੍ਰਿਪਾ ਕਰ । ਮੇਰੇ ਮੋ ਜੁਤੇ ਬਲ ਕੋਊ ਨਾਹੀ ਮੈ ਸਾਚ ਕਹਤਾ ਹੂ ਥਾਨ ਕਾ ਚਲ ਕਰ ਨਾਵ ਕਹਨਾ ਸੋ ਪੁਰਸ਼ ਕਾ ਬਲ ਹੈ । ਤਬ ਸਤਿਗੁਰ ਕ੍ਰਿਪਾਲ ਹੋ ਕਰ ਕਹਤ ਭਏ ਤੇਰਾ ਨਾਮ ਤਰਨ ਤਾਰਨ ਹੂਆ ਅਬ ਤੇ । ਪੁਨਾ ਦੂਸਰਾ ਨਾਮ ਤੇਰਾ ਦੂਖ ਨਿਵਾਰਨ ਹੂਆ । ਜੋ ਤੇਰੀ ਸੇਵਾ, ਸਨਾਨ, ਭਜਨ ਗੁਰ ਗੋਬਿੰਦ ਕਾ ਕਰੈਂਗੇ ਹਾਂ ਤਿਸ ਕੇ ਸਭ ਦੂਖ, ਦਾਲਦ, ਰੋਗ ਸੋਗ ਵਿਜੋਗ ਦੂਰ ਹੋਨਗੇ, ਨਿਸਚੇ ਕਰ। ਧੰਨ, ਧਾਮ, ਧਰਣੀ, ਪੁਤ, ਪੋਤ੍ਰਾ ਦੀ ਜੋ ਪਦਾਰਥ ਹੈ ਸੋ ਸਭ ਤਿਨ ਕੋ ਪ੍ਰਾਪਤ ਹੋਨਗੇ ਜੋ ਤੇਰੀ ਸੇਵਾ ਸਨਾਨ ਕਰਨਗੇ ਹਰਿ ਹਰਿ ਸਿਮਰਨ ਕਰਨਗੇ ਮੁਕਤਿ ਆਦਿ। ਐਸੇ ਕ੍ਰਿਪਾ ਕੇ ਬਚਨ ਸੁਨ ਕਰ ਪ੍ਰਸੰਨ ਹੋ ਕੇ ਕਹਤ ਭਏ: ਹੇ ਸੁਆਮੀ, ਆਪ ਕਾ ਅਵਤਾਰ ਜਗਤ ਭਰ ਕੇ ਭਲੇ ਵਾਸਤੇ ਹੈ । ਤਾਂ ਤੇ ਆਪ ਧੰਨ ਹੋ । ਆਜ ਮੈ ਭੀ ਕਲਿਆਨ ਕ੍ਰਿਤ ਭਯਾ ਹੋ। ਐਸੇ ਕਹਕਰ ਤੀਰਥ ਦੇਵਤਾ ਗੁਪਤ ਹੂਏ। । ਤਬ ਉਸੀ ਕਾਲ ਸ੍ਰੀ ਨਾਰਾਇਣ ਲਖਮੀ ਪਤਿ ਭਗਵਾਨ ਪ੍ਰਤਖ ਹੋਤੇ ਭਏ ।ਤਾਂ ਗੁਰੂ ਜੀ ਪਰਮ ਪ੍ਰਸੰਨ ਹੋ ਕੇ ਉਸਤਤੀ ਰੂਪ ਸਬਦ ਉਚਾਰਤ ਭਏ। "ਸੂਹੀ ਅਸਟਪਦੀਆਂ ਮਹਲਾ ੫। "ਜੇ ਭੁਲੀ ਜੇ ਚੁਕੀ ਸਾਂਈ ਭੀ ਤਹਿੰਜੀ ਕਾਢੀਆਂ।" ਤਬ ਕਮਲਾਕੰਤ ਭਗਵਾਨ ਕਹਤ ਭਏ: ਹੇ ਗੁਰੂ ਅਰਜਨ ਜੀ, ਕੋਈ ਵਰ ਮੰਗੋ ।

ਭਾਂਵੇਂ ਤੁਸੀ ਪੂਰਨ ਕਾਮ ਹੋ, ਕਿਆ ਕੋਈ ਕਾਮਨਾ ਨਹੀਂ। ਤਬ ਗੁਰੂ ਅਰਜਨ ਜੀ ਹਾਥ ਜੋੜ ਕੇ ਬੇਨਤੀ ਕਰਤੇ ਭਏ ਹੇ ਨਾਥ ਤੇਰਾ ਨਾਮ ਜਪ ਕੇ ਅਬ ਕੌਨ ਇਛਾ ਹੈ ਸੰਸਾਰ ਕੇ ਪਦਾਰਥੋਂ ਕੀ. ਕਿਆ ਕੋਈ ਨਹੀ ਹੇ ਕ੍ਰਿਪਾਲ। ਪੁਨਾ, ਸ੍ਰੀ ਭਗਤ ਪ੍ਰਿਯ ਭਗਵਾਨ ਬੋਲਤ ਭਏ। ਜੋ ਕੋਈ ਤਾਂ ਲਵੋ ਵਰ। ਤਾਂ ਸ੍ਰੀ ਗੁਰੂ ਜੀ ਹਾਥ ਜੋੜ ਕੇ ਬੇਨਤੀ ਕਰਤ ਭਏ। ਹੇ ਜਗਤ ਗੁਰੂ, ਜੇ ਕ੍ਰਿਪਾਲ ਹੋਇਓ, ਤਾਂ ਇਹੀ ਦਾਨ ਮੈਂ ਗਰੀਬ ਗਦਾਈ ਕੋ ਦੇਵੋ। "ਜੇ ਤੂੰ ਤੁਠਾ ਕ੍ਰਿਪਾ ਨਿਧਾਨ ਨਾ ਦੂਜਾ ਵਿਖਾਲ। ਏਹਾ ਪਾਈ ਮੂ ਦਾਤੜੀ ਨਿਤ ਹਿਰਦੇ ਰਖਾ ਸਮਾਲ। ਪਾਵ ਜੁਲਾਈ ਪੰਧ ਤਉ ਨੈਣੀ ਦਰਸ ਦਿਖਾਲ। ਸ੍ਰਵਣੀ ਸੁਣੀ ਕਹਾਣੀਆਂ ਜੇ ਗੁਰ ਥੀਵੈ ਕ੍ਰਿਪਾਲ"। ਤਬ ਸ੍ਰੀ ਭਗਵਾਨ ਤਥਾਸਤੂ ਕਹ ਕਰ ਪੁਨਾ ਕਹਤ ਭਏ ਜੋ ਏਹਾਂ ਤੀਰਥ ਬਨਵਾਵੋ ਜਹਾਂ ਅਸਾਡਾ ਦਰਸ਼ਨ ਹੂਆ ਹੈ। ਤੇ ਆਜ ਕੇ ਦਿਨ ਈਹਾਂ ਮੇਲਾ ਸੰਗਤ ਕਾ ਹੋਵੇਗਾ ਸਨਾਨ ਵਾਸਤੇ। ਸੋ ਦਿਨ ਉਮਸਿਆ ਕਾ ਸੀ। ਪੁਨਾ ਸ੍ਰੀ ਭਗਵਾਨ ਅੰਤਰ ਧਿਆਨ ਭਏ ਆਗਿਆ ਦੇ ਕਰ। ਤਬ ਸ੍ਰੀ ਗੁਰੂ ਅਰਜਨ ਜੀ ਤੀਰਥ ਉਦਮ ਕਰ ਪ੍ਰਗਟਿ ਕੀਤ ਭਏ ਕਰਤਾਰ ਕੇ ਹੁਕਮ ਕਰ। ਏਕ ਨਾਮ ਜਿਸ ਕਾ ਸ੍ਰੀ ਤਰਨ ਤਾਰਨ ਸੰਸਾਰ ਸਿੰਧ ਤਾਰਨੇ ਕਉ ਤਰਨ ਕਹੀਏ ਜਹਾਜ ਜਿਸ ਮੈ ਗੁਰੂ ਅਰਜਨ ਜੀ ਮਲਾਹ ਰੂਪ ਹੈ। ਦੂਜਾ ਨਾਮ ਤੀਰਥ ਕਾ ਦੂਖ ਨਿਵਾਰਣ ਜੋ ਸਰਬ ਦੁਖ ਕਸਟਾਦਕਾ ਕਉ ਭੀ ਦੂਰ ਕਰਨ ਵਾਰੇ ਹੈ। ਸ੍ਰੀ ਪ੍ਰੇਮਾਰ ਕੇ ਪ੍ਰਾਪਤ ਕਰ। ਇਤਿ ਸ੍ਰੀ ਪ੍ਰੇਮ ਸੁਧਾ ਸਿੰਧੁ ਲਿਖੇ ਉਤਾਰੰਧੇ ਸ੍ਰੀ ਤਰਨ ਤਾਰਨ ਗੋਬਿੰਦ ਗੁਰੂ ਦਰਸ਼ਨ ਪ੍ਰਸੰਗ ਵਰਨਨੰ ਪੰਜਮੋ ਹੁਲਾਸ। ੫੦। ਸ੍ਰੀ ਦੂਖ ਨਿਵਾਰਣ ਜੀ ਜੋ ਤਰਨ ਤਾਰਨ ਹੈ ਤਿਸ ਕਾ ਮਜਨ ਕਰ ਦਰਸ ਪਰਸਨ ਕਰ ਸ੍ਰੀ ਸੰਤ ਜੀ ਪਰਮ ਪ੍ਰਸੰਨ ਹੋਤੇ ਹੈ। ਕੋਸਕੋਂ ਪ੍ਰਕਾਨ ਜਿਸ ਕੀ ਪ੍ਰਕਰਮਾ ਹੈ। ਜਿਸ ਮੈਂ ਸਘਨ ਬ੍ਰਿਛੋ ਕੀ ਛਾਇਆ ਹੈ, ਕਿ ਘਟਾ ਘਮੰਡ ਹੋ ਰਹਾ ਹੈ। ਸਦਾ। ਜਿਸ ਮੈ ਸ੍ਰੀ ਦਰਬਾਰ ਸਾਹਿਬ ਕਾ ਗੁਮਜ ਕਾ ਕਲਸ ਸੋਨੇ ਕਾ, ਪੁਨਾ ਸ੍ਰੀ ਝੰਡੇ ਸਾਹਿਬ ਕਾ ਇਹੀ ਮਾਨੋ ਬੀਚ ਚੰਚਲਾ ਚਮਕ ਰਹੀ ਹੈ। ਪਰਕਰਮਾ ਕੇ ਪਸਚਮ ਤਰਫੋਂ ਜਬ ਦੇਖੀਏ ਸ੍ਰੀ ਦਰਬਾਰ ਕੇ ਕੰਚਨ ਪੈ ਕਲਸ ਕਉ ਸਰੋਵਰ ਕੇ ਕਨਾਰੇ ਤਰੋਵਰੋ ਕੀ ਸਘਨਤਾ ਰੂਪ ਘਨ ਮੈਂ ਸੋ ਕੈਸੇ ਉਪਮਾ ਆਵਤੀ ਹੈ। ਮਾਨੋ ਜਲਧਰ ਮੈਂ ਚੰਦ੍ਰਮਾ ਕਹੂ ਦੁਰਤਾ ਹੈ ਕਹੂ ਪ੍ਰਗਟਿ ਹੋਤਾ ਹੈ। ਪੁਨਾ ਤੀਰਥ ਰੂਪ ਸਾਗਰ ਰਤਨਾਗਰ ਕੇ ਕਨਾਰੇ ਇਹ ਆਸ਼੍ਰਮ ਤਪੋ ਬਨ ਹੈ। ਅਥਵਾ ਮਹਾ ਲਿਖੀ ਕੇਸ ਅਸਥਿਲ ਹੈ। ਜਹਾਂ ਗੰਗਾ ਰੂਪ ਸਰੋਵਰ ਕੀਆਂ ਲਹਰਾਂ ਪਵਨ ਚਲ ਰਹੀ ਹੈ। ਪੁਨਾ, ਅਸਟ-ਦਰਾ ਰੂਪ ਸ੍ਰੀ ਹਰਿਮੰਦਰ ਬੀਚ ਕੰਚਨ ਮੰਦਰ ਸੋਭਤਾ ਹੈ। ਮਾਨੋ ਕ੍ਰਿਸਨ ਰੁਕਮਨੀ ਕੇ ਮੰਦਰ ਦੁਆਰਕਾ ਸਾਗਰ ਕੇ ਭੈ ਕਰ ਉਹਾ ਸੇ ਲੋਪ ਹੋਇ ਕਰ ਈਹਾਂ ਹਰਿ-ਮੰਦਰ ਕੀ ਸਰਨ ਆਇ ਲਈ ਹੈ। ਜਿਸ ਮੈਂ ਸ੍ਰੀ ਕ੍ਰਿਸਨ ਗੁਰੂ ਅਰਜਨ ਦੇਵ ਜੀ ਬਿਰਾਜਤੇ ਹੈ। ਅਰ ਜਗਤ ਦਰਸਨ ਕਰ ਪਵਿਤ੍ਰ ਹੋਤਾ ਹੈ, ਤਨ ਮਨ, ਧਨ, ਨਗਰ ਕੇ ਨਾਗਰ ਲੋਕ ਮਾਨੋ ਸੁਰਪੁਰਬਾਸੀ ਹੈ, ਜਿਸ ਕੇ ਗੁਰੂ ਅਰਜਨ ਰੂਪ ਇੰਦ੍ਰ ਜਹਾਂ

ਸਦਾ ਨਿਵਾਸੀ ਹੈਂ। ਸੋ ਨਗਰ ਕੀ ਉਪਮਾ ਮੈ ਕਿਆ ਕਥਨ ਕਰੂੰ, ਅਨਉਪਮਤੀ, ਜਹਾਂ ਅੰਤਰ ਬਾਹਿਰ ਸਿਖੀਆਂ ਕੇ ਸੰਤਾਂ ਕੇ ਮੰਦਰ ਗੁਰੂ ਕੇ ਮੰਦਰ ਹਰੀ ਕੇ ਮੰਦਰ ਸੁੰਦਰ ਬਨ ਰਹੇ ਹੈਂ। ਤੇ ਜਹਾਂ ਗੁਰੂ ਅਰਜਨ ਪ੍ਰਮਾਤਮਾਂ ਸਦਾ ਨਿਵਾਸੀ ਹੈ। ਐਸੇ ਸੁਨ ਕਰ ਸੋ ਸਾਧ ਸੰਤ ਕੇ ਮੁਖੋਂ ਉਤਪਤੀ ਤੀਰਥ ਕੀ ਪਰਮ ਪ੍ਰਸੰਨ ਹੋ ਕਰ ਸੰਤ ਕਾ ਸਾਧ ਪੂਜਨ ਕਰਤ ਭਯਾ। ਐਸੇ ਕੋਈ ਕਾਲ ਰਹ ਕਰ ਸ੍ਰੀ ਸਤਿ ਗੁਰ ਕੇ ਗੁਨ ਗਾਵਤੇ ਹੂਏ, ਪੁਨਾ ਸ੍ਰੀ ਅੰਮ੍ਰਿਤਸਰ ਜੀ ਸੰਤ ਆਵਤੇ ਭਏ ਸਰਬ ਸੰਤੋਂ ਸਹਤ,। ਪੁਨਾ, ਪਸਰਾਮ ਦੇਸ ਮਾਹੀਂਵਾਲ ਆਦੀ ਜਹਾਂ ਨਗਰ ਹੈ ਤਹਾਂ ਆਇ। ਨਿਵਾਸ ਕਰਤੇ ਹੂਏ। ਪੁਨਾ ਪ੍ਰਾਤ ਸਮੇਂ ਇਕੰਤ ਬਾਹਰ ਚਲੇ ਜਾਵਹਿ ਭਜਨ ਕਰਨ ਵਾਸਤੇ, ਜਹਾਂ ਦੂਰ ਕੂਪ ਹੈ। ਏਕ ਕਾਲ ਮੈ ਏਕ ਪੁਰਖ ਕੂਪ ਮੈ ਬਸਤ੍ਰ ਉਤਾਰ ਕਰ ਬੀਰ ਛਾਲ ਮਾਰਨੇ ਕਉ ਤਿਆਰ ਭਿਆ ਰੁਦਨ ਕਰਤਾ ਹੂਆ। ਤਾਂ ਸ੍ਰੀ ਭਾਈ ਜੀ ਤਹਾਂ ਹੀ ਸੁਤੇ ਜਾਇ ਨਿਕਸੇ, ਅਤਿ ਕ੍ਰਿਪਾਲੂ। ਪੁਨਾ ਕਹਤ ਭਏ, ਪਰਮ ਦਰਦਵੰਦ ਦਇਆ ਕਰਕੇ, ਸੰਤ ਜੀ: ਹੇ ਭਾਈ, ਤੂੰ ਕਿਉ ਰੋਵਤਾ ਹੈ। ਸੋ ਕਹਤ ਭਯਾ ਜੀ ਮੇਰੇ ਪਥਰੀ ਕਾ ਰੋਗ ਹੈ। ਪਿਸ਼ਾਬ ਬੰਦ ਹੈ; ਉਦਰ ਫੂਲ ਗਯਾ ਹੈ, ਤੇ ਦੇਹੀ ਪਰਮ ਦੁਖੀ ਹੈ ਤਿਸ ਦੁਖ ਕਰ, ਇਸੀ ਕਰ, ਕੂਪ ਮੇਂ ਛਾਲ ਮਾਰ ਕਰ ਡੂਬ ਮਰਤਾ ਹੈਂ। ਤਬ ਸ੍ਰੀ ਭਾਈ ਜੀ ਕਹਾ: ਤੇਰਾ ਅਵਰ ਆਸਰਾ ਹੈ ਕਿ ਨਾਹੀ। ਤਾਂ ਸੋ ਕਹਤ ਭਿਆ ਜੋ ਜੀ ਮੇਰਾ ਸਬੰਧੀ ਤਾਂ ਅਵਰ ਕੋਈ ਨਹੀਂ। ਪੰਜ ਸੈ ਰੁਪਈਆ ਮੇਰੇ ਪਾਸ ਹੈ, ਅਵਰ ਆਸਰਾ ਨਾਹੀ। ਤਾਂ ਹਰਿਜਨ ਕਹਾ: ਹੇ ਭਾਈ, ਮਰ ਜਾਹਿਗਾ ਤਾਂ ਭੀ ਤ ਛਡਿ ਤਾਂ ਤੇ ਤੂੰ ਭਗਵੰਤ ਅਰਥ ਦਾਨ ਆਦਰ ਪੂਰਬਕ ਕਰ, ਤਾਂ ਤੇਰਾ ਰੋਗ ਭੀ ਦੂਰ ਹੋਏ । ਜੇ ਕਰ ਰੋਗ ਦੂਰ ਨਾ ਹੂਆ। ਐਸਾ ਹੀ ਕੋਈ ਬਲੀ ਪਾਪ ਕਾਮ ਹੈ, ਜਿਸ ਕਾ ਫਲ ਅਸਾਧ ਰੋਗ ਹੋਤਾ ਹੈ, ਜੋ ਸਰੀਰ ਕੋ ਹੀ ਲੇ ਜਾਤਾ ਹੈ; ਤੋ ਭੀ ਅਫਸੋਸ ਨਾਹੀ, ਜਾਤੇ ਮਰਣੇ ਤਾਂ ਤੂੰ ਲਾਗਾ ਹੀ ਹੈ। ਪੀਛੇ ਤੇਰੇ ਕਿਸ ਕਾਮ ਹੈ। ਧੰਨ ਕੇ ਦਾਨ ਕਰ ਪ੍ਰਲੋਕ ਸੁਖ ਪਾਇਗਾ। ਸੋ ਸੁਨ ਕਰ ਸੰਤ ਕੇ ਚਰਨੀ ਮਸਤਕ ਟੇਕਤ ਭਯਆ। ਪੁਨਾ, ਕਰਤਵ ਸੋਈ ਕਰਤ ਭਯਾ ਜੋ ਸੰਤ ਨੇ ਕਹਾ ਥਾ, ਦਾਨ ਦੇਣੇ ਕਾ। ਜਬ ਅਰਧ ਪ੍ਰਮਾਣ ਧਨ ਦਾਨ ਕੀਤਾ, ਸੰਤਾਂ ਨੇ, ਪ੍ਰਮੇਸਵਰ ਨਮਿਤ। ਤਬ ਤਿਸ ਕੇ ਪਿਸਾਬ ਕੀ ਧਾਰਾ ਐਸੇ ਛੂਟ ਨਿਕਸੀ। ਜੈਸੇ ਨਗਰ ਕੀ ਮੋਰੀ ਵਰਖਾ ਸਮੇਂ ਤ੍ਰਿਣੋ ਕਰ ਬੰਦ ਹੂਈ ਪੁਨਾ ਜਲ ਕੇ ਬੇਗ ਕਰਿ ਛੂਅ ਨਿਕਸਤੀ ਹੈ। ਐਸੇ ਜੋਰ ਸਾਥ ਪਿਸਾਬ ਨਿਕਸਿਆ ਤਿਸ ਕਾ। ਤਬ ਉਹ ਸੁਖੀ ਭਯਾ, ਦੇਹ ਕੀ ਅਰੋਗਤਾ ਕਰ। ਤੇ ਸੰਤ ਕਉ ਦਾਨ ਦੇਤੇ ਦੇਖ ਕਰ ਪਿਸਾਬ ਕਰਤ ਭਿਯਾ ਹੀ ਦੂਜਾ ਉਬਾਰ ਕਰ ਕਹਤ ਭਯਾ: ਬਸ, ਭਾਈ ਜੀ ਬਸ। ਭਾਈ ਜੀ ਹੋਰ ਦਾਨ ਨ ਕਰੋ ਮੇਰਾ; ਅਬ ਮੈਂ ਰਾਜੀ ਹੋ ਗਯਾ ਹਉ, ਤਾਂ ਤੇ ਮੇਰੇ ਜੀਵਣੇ ਵਾਸਤੇ ਭੀ ਰਖੋ। ਤਾਂ ਹਰਿ ਜਨ ਹਸ ਕਰ ਕਹਤ ਭਏ: ਹੇ ਭਾਈ ਤੂੰ ਤਾਂ ਸਭੋ ਹੀ ਤਿਆਗ ਰਹਿਆ ਸੀ। ਦੇਖ ਹਿਹੁ ਪ੍ਰਮੇਸਰ ਅਰਥਦਾਨ ਕਰਨ ਕਾ ਮਹਾਤਮ। ਜੋ ਰੋਗ ਭੀ ਤੇਰਾ ਦੂਰ ਭਯਾ। ਹੈ। ਪੁਨਾ, ਅਰਧ ਧਨ ਭੀ ਇਹ ਤੇਰੇ ਪਾਸ ਪੜਾ ਹੈ। ਜੈਸੇ ਤੇਰੀ ਮਰਜੀ ਹੈ ਤਥਾ ਕਰ। ਅਬ ਤੂੰ ਮਰਨੇ ਤੋਂ ਬਚ ਰਹਿਆ ਹੈ। ਤਬ ਸੋ ਚਰਨੀ ਗਿਰ ਪੜਾ ਸ੍ਰੀ ਭਾਈ ਜੀ ਕੇ। ਪੁਨਾ ਸਤਿ ਨਾਮ ਕਾ ਉਪਦੇਸ ਪਾਇ ਕਰ ਸੰਸਾਰ ਕੂਪ ਤੇ

ਭੀ ਉਧਾਰ ਕਉ ਪ੍ਰਾਪਤਿ ਹੂਆ, ਕ੍ਰਿਆ ਮੁਕਤ ਭੂਆ, ਸੰਤ ਕ੍ਰਿਪਾ ਤੇ। ਐਸੇ ਸੰਤ ਸੁਖਦਾਈ ਹੈ ਅਰ ਦੀਨ ਦਰਦ ਨਿਵਾਰਕ ਹੈਂ ਕੁਲ ਸਮੇਤ ਤਾਰਕ ਹੈਂ। ਗੋਬਿੰਦ ਭਾਵਨਾ ਕਰਿ ਸਰਬ ਕਉ ਸੁਖ ਦੇਣਾ ਹੀ ਜਿਨ ਕੇ ਘਰ ਕਾ ਕਾਰਜ ਏਹੀ ਹੈ। ਸੰਸਾਰ ਕੇ ਕਾਰਜੋ ਤੇ ਸਦਾ ਨਿਹ ਕਾਰਜ ਹੈ। ਨਾਮ ਜਪਣਾ ਜਪਾਵਣਾ, ਹਰੀ ਕਾ, ਤੇ ਜਨਾ ਕਉ ਸੁਖ ਦੇਣਾ, ਜੇਤਾ ਬਲ ਹੋਵੈ, ਇਹੀ ਜਿਨ ਕੀ ਕਾਰ ਹੈ। ਇਕ ਤੋਂ ਉਸ ਕੋ ਆਤਮ ਘਾਤ ਤੇ ਬਚਾਇਆ। ੧ । ਦੂਜੇ ਦਾਨੀ ਕਰ ਦੀਆ। ੨ । ... ਅਰੋਗ ਹੂਆ। ੩ । ਚਤੁਥ ਨਾਮ ਉਪਦੇਸ ਦੇ ਕਰ ਮੁਕਤ ਕੀਆ। ੪ । ਤਾਂ ਤੇ ਦੀਨ ਸੰਤ ਹੈਂ। ਇਕ ਹਰੀ ਹਰਿ ਪਰਮ ਹੰਸ ਸ੍ਰੀ ਭਾਈ ਜੀ ਕੇ ਸਾਥ ਤਿਨ ਕੀ ਪਰਮ ਪ੍ਰੀਤ ਭਈ ਹੈ। ਜਾਂ ਤੇ ਸੰਤ ਕਾ ਸਰਬੰਸ ਸੰਤ ਹੀ ਹੈ ਔਰ ਦੂਜੇ ਜਨ ਸਿਉ ਕਾਮ ਨਾਹੀ ਉਨ ਕਾ। ਚਾਹੇ ਜਪੀ ਹੋਵੈ, ਵਾ ਤਪੀ ਹੋਵੈ, ਵਾ ਦਾਨੀ ਹੋਵੈ, ਅਥਵਾ ਤੀਰਥ ਸਨਾਨੀ ਹੋਵੈ, ਵਾ ਆਸ੍ਰਮ ਅਭਿਮਾਨੀ ਹੋਵੈ, ਸੋ ਪਰਮ ਹੰਸ ਭੀ ਕੈਸੇ ਥੇ ਜੋ ਕੇਵਲ ਮੂੰਡ ਹੀ ਕੇ ਮੁੰਡਤ ਨਹੀਂ ਸੇ। ਸਭ ਕਾ ਪਰਾ ਰੂਪ ਜੋ ਪਰਮਾਤਮ ਹੈ, ਮਨ ਬਾਣੀ ਆਦਿਕੋ ਕਾ, ਤਿਸ ਕਉ ਜਿਨ੍ਹਾਂ ਨੇ ਹੰਸਵਤ ਨਿਆਰਾ ਕਰ ਲੀਆ ਹੈ, ਦੇਹੁ ਅਰ ਇੰਦ੍ਰੀਉ ਆਦਿਕੋ ਤੇ। ਜੈਸੇ ਹੰਸ ਜਲ ਦੂਧ ਕਉ ਭਿੰਨ ਕਰਲੇਤਾ ਹੈ, ਚੁੰਚ ਬੀਚ ਪਾਇ ਕਰ: ਜਲ ਕਉ ਤਿਆਗ ਦੇਤਾ ਹੈ ਤੇ ਪੈ ਕਉ ਪਾਨ ਕਰਤਾ ਹੈ। ਤੈਸੇ ਦੇਹ ਆਤਮਾ ਜਲ ਦੂਧ ਵਤ ਅਭੇਦ ਹੋ ਰਹੇ ਸੇ, ਤਿਨ ਕਉ ਬਿਚਾਰ ਕਰ, ਜਲ ਰੂਪ ਜੋ ਦੇਹ ਅਭਿਮਾਨੀ ਜੋ ਕਹਤਾ ਸੀ, ਮੈਂ ਸੁਖੀ ਹਾਂ, ਹਾਂ ਅਹੰ ਕਰਤਾ, ਅਹੰ ਭੋਗਤਾ ਇਸ ਕਾ ਤਉ ਪਰੀਤਿਆਗ ਕਰ ਦੀਆ ਹੈ। ਪੁਨਾ ਦੂਧ ਰੂਪ ਜੋ ਆਤਮ ਆਨੰਦ ਸੀ ਸੋ ਜਿਨੋ ਨੇ ਆਪਣੇ ਆਪ ਮੋ ਨਿਸਚੇ ਕੀਆ ਹੈ ਸੋ ਮਹਾਂ ਪਰਮਹੰਸ ਹੈ। ਸੋ ਐਸੇ ਹੰਸ ਸੇ ਹਰੀ ਹਰਿ ਜੀ ਆਤਮ ਅਨੰਦ ਕੇ ਅਨੰਦੀ ਸੀ। ਜੋ ਸਖਾ ਭਾਉ ਕਰਿ ਕੇਤਾ ਕਾਲ ਸ੍ਰੀ ਭਾਈ ਜੀ ਕੇ ਚਰਨਾ ਪਾਸ ਹੀ ... ਬਤੀਤ ਕਰਤੇ ਭਏ। ਪੁਨਾ ਕਿਸੀ ਇਕੰਤ ਅਸਥਾਨ ਕੁਟੀਆ ਮੋ ਬੈਠੇ ਸੇ ਹਰੀ ਹਰਿ ਜੀ ਪਰਮ ਹੰਸ। ਏਕ ਦਿਜਣੀ ਵਿਧਵਾ ਖੋੜਸ ਬਰਸ ਕੀ ਸੋ ਸਦਾ ਦੇਖਤੀ ਰਹੇ ਇਨ ਕੋ। ਜਾਂਤੇ ਜਤ ਕੇ ਧਾਰਨੇ ਕੇ ਪ੍ਰਤਾਪ ਕਰਦੇਹ ਇਨ ਕਾ ਅਰੋਗ ਅਰ ਪਰਮ ਸੁੰਦਰ ਸੀ। ਸੋ ਇਕੰਤ ਸਮਾ ਦੇਖ ਕੇ ਏਕਲੇ ਕੁਟੀਆ ਮੋ ਬੈਠੇ। ਸੋ ਆਇ ਗਈ। ਤਬ ਬੂਹਾ ਖੋਲ ਕਰਿ ਪ੍ਰਵੇਸ ਕਰਿ ਭੀਤਰ ਸੇ ਕੁੰਡਾ ਦੇ ਦੀਆ ਤਿਸ ਨੇ। ਪੁਨਾ ਪਰਮ ਹੰਸ ਕੋ ਕਾਮਨੀ ਕਾ ਪਾਤਰ ਹੁਈ ਕਹਤ ਭਈ: ਹੇ ਸੰਤ, ਮੋ ਕੋ ਕੈਸੇ ਕਾਮਾਦਿਕ ਮਥਨ ਕਰਤੇ ਹੈ ਜੈਸੇ ਸਿੰਧ ਕੋ ਦੈਤੋਂ ਨੇ ਮਥਨ ਕਰਿਆ ਹੈ। ਤਾਂ ਤੇ ਤੁਸੀਂ ਮੇਰੇ ਸਾਥ ਗੌਮਨ ਕਰੋ। ਜੋ ਇਹੀ ਮੇਰੀ ਕਾਮਨਾ ਹੈ । ਬਾਰੰਬਾਰ। ਤਾਂ ਸੰਤ ਪਰਮ ਹੰਸ ਜੀ ਜੋ ਅਚਲ ਬੁਧੀ ਹੈ, ਸੋ ਅਚਲ ਸਮ ਅਚਲ ਰਹੇ। ਕਿਆ ਤਿਸ ਕੇ ਬਚਨ ਰੂਪ ਪਵਨ ਕੇ ਲਾਗਣੇ ਕਰਿ ਸੂਕੇ ਪਾਤ ਸਮ ਨਾ ਉਡੇ ਪਰਬਤ ਸਮ ਅਸਥਿਰਰੂਪ ਰਹੇ ਜਾਂ ਤੇ ਪਰਮ ਜਤੀ ਊਰਧਰੇਤਾ ਸੇ ਜੜ ਭਰਤ ਸਮ। ਤਬ ਪਰਮ ਜੀ ਕੋਪ ਕਰ ਕੇ ਏਕ ਚਰਨ ਕਾ ਪ੍ਰਹਾਰ ਕਰਤੇ ਭਏ, ਤਿਸ ਕੋ। ਸੋ ਸੰਤ ਚਰਨ ਰੇਣ ਛੁਇਣੇ ਕਰ ਤਿਸ ਕੋ ਤਨ ਮੋ ਤਾਤ ਕਲ ਸਾਂਤ ਆਇ ਜਾਤੀ ਭਈ। ਕਾਮ ਤਾਪ ਮਿਟ ਗਇਆ । ਮਾਨੋ ਕਾਮ ਭੂਤਨਾ ਤ੍ਰਿਆ ਕੋ ਦੂਖ ਦੇ ਰਹਿਆ ਸੀ। ਇਹੁ ਸੰਤ ਹੈ ਸਨ ਪਰਮ ਮੰਤ੍ਰੀ । ਐਸੇ ਭੂਤਾਂ ਕੋ

ਥਾਂ ਮਾਰਨ ਵਾਲੇ ਸੋ ਲਾਤ ਮਾਰ ਕਰ ਤਿਸ ਕੋ ਕਾਮ ਰੂਪ ਭੂਤਨਾ ਕਾਢਿਆ। ਸੋ ਲਾਤ ਤ੍ਰਿਆ ਕੋ ਨਹੀਂ ਮਾਰੀ ਤਿਨੋ ਨੇ ਕਾਮ ਕੋ ਮਾਰੀ ਹੈ। ਇਨ ਕੇ ਲਾਤ ਕੇ ਲਾਗਣੇ ਕਰ ਕਾਮ ਤਾਰਾ ਕੇ ਤਨ ਕੋ ਤਿਆਗ ਕਰ ਦੌੜਿਆ ਕਿਉਂ। ਤਿਸ ਨੇ ਸਮਝਾ ਜੋ ਫੇਰ ਸਿਵ ਕਿਧਰੋਂ ਆਇ ਗਿਆਂ ਹੈ। ਮੇਰੇ ਮਾਰਣੇ ਕੋ। ਸੰਤ ਕੇ ਦਰਸ਼ਨ ਕੋ ਦੇਖ ਕੇ, ਤਿਸ ਕਾਮਨੀ ਕੇ ਤਨ ਕੋ ਤਿਆਗ ਕਰ ਕਾਮ ਕ੍ਰੋਧ ਕੈਸੇ ਦੌੜੇ, ਜੈਸੇ ਸ੍ਰੀ ਰਾਮ ਚੰਦ ਜੀ ਕਉ ਦੇਖ ਕਰ ਮਰੀਚ ਸੁਬਾਹਾ ਰਾਖਸ਼, ਮਰਨ ਕੇ ਭੈ ਕਰ, ਭਾਗ ਗਏ ਸੇ। ਤਬ ਸੋ ਇਸਤ੍ਰੀ ਚਰਨਾ ਪਰ ਮਸਤਕ ਟੇਕ ਕਰ ਆਪਨੀ ਭੂਲ ਖਿਮਾ ਕਰਾਵਤੀ ਭਈ ਖਿਮਾ ਮੂਰਤੀ ਸੇ। ਪੁਨਾ ਪਰਮ ਹੰਸ ਰਾਮ ਨਾਮ ਕਾ ਉਪਦੇਸ਼ ਦੇ ਕਰ ਆਪ ਰਮਤ ਰਾਮ ਹੂਏ। ਪ੍ਰਸੰਗ ਸੰਤੋ ਕਾ। ਏਕ ਸਮੇਂ ਫਿਰੂਕਿਆ ਮੇਂ ਭਾਈ ਜੋਤ ਸਿੰਘ ਜੀ ਪਰਮ ਆਦਰ ਕਰ ਲੇ ਜਾਤੇ ਭਏ। ਤਾਂ ਏਕ ਗ੍ਰਿਸਤੀ ਮਨਸਾ ਰਾਮ ਨਾਮ ਤਿਸ ਕਾ ਸਰਧਾ ਵੰਤ ਸੋ ਰਾਤ ਕਉ ਦੂਧ ਲੇ ਆਵਤਾ ਭਯਾ। ਆਗੇ ਧਰ ਕੇ ਸੰਤ ਕੋ ਮਸਤਕ ਟੇਕ ਕਰਿ ਕਹਤ ਭਯਆ, ਜੋ ਹੇ ਸੁਆਮੀ ਜੀ, ਆਪ ਧੰਨ ਹੋ ਜੋ ਤੁਸਾਂ ਮੇਰੀ ਰਖਿਆ ਕੀਤੀ ਹੈ। ਤਾਂ ਸ੍ਰੀ ਸੁਆਮੀ ਜੀ ਕਹਤ ਭਏ: ਹੇ ਭਾਈ, ਐਸੇ ਕਹੋ ਜੋ ਮੇਰੀ ਰਖਿਆ ਸ੍ਰੀ ਗੁਰੂ ਨਾਨਕ ਜੀ ਕਰੀ ਹੈ। ਤਬ ਪਾਸ ਤੇ ਇਕ ਸਾਧ ਪ੍ਰੀਤਵਾਨ ਪੂਛਤ ਭਯਾ ਭਾਈ ਮਨਸਾ ਰਾਮ ਤੇਰੀ ਕੈਸੀ ਰਖਿਆ ਕੀਤੀ ਹੈ ਭਾਈ ਜੀ ਨੇ, ਸੋ ਕਹੀਏ ਜੀ। ਤਾਂ ਸੋ ਕਹਤ ਭਯਾ, ਸੁਨੋ ਸਾਧ ਜੀ।

ਇਕ ਬੇਰ ਇਹੁ ਸਰੀਰ ਰੋਗ ਕਰ ਗ੍ਰਸਿਆ ਗਇਆ। ਤਬ ਸਨਬੰਧੀਆਂ ਨੇ ਚੌਕੇ ਮੇਂ ਪਾਇ ਕਰ ਦੀਪਕ ਕੀ ਤਿਆਰੀ ਕੀਤੀ ਤਾਂ ਮੈ ਪਰਵਾਸ ਗਇਆ। ਤਬ ਅੰਤਰ ਮੇ ਸ੍ਰੀ ਭਾਈ ਜੀ ਨੇ ਦਰਸ਼ਨ ਦੀਆ ਸੋ ਕਿਸ ਪ੍ਰਕਾਰ ਜੋ ਹਾਥ ਮੇ ਸੰਤ ਕੀ ਲਸਟਕਾ ਹੈ। ਪੁਨਾ ਪਲੇ ਜਿਸ ਕੇ ਕਿਛੁ ਪ੍ਰਸਾਦਿ ਬਾਧਾ ਹੂਆ ਹੈ ਐਸਾ ਰੁਮਾਲ ਕਾਂਧੇ ਪਰ ਧਰਿਆ ਹੂਆ ਹੈ। ਅਰ ਪਰਬਤ ਤਰਫੋਂ, ਸਿਆਲ ਗ੍ਰਾਮ ਭੀ ਜਿਸ ਤਰਫ ਹੈ, ਉਸ ਤਰਫੋਂ ਚਲੇ ਆਵਤੇ ਹੈਂ। ਤਾਂ ਮੈ ਦਰਸ਼ਨ ਕਰ ਕੇ ਸ੍ਰੀ ਭਾਈ ਜੀ ਕੇ ਚਰਨਾਂ ਪਰ ਮਸਤਕ ਟੇਕਿਆ ਤੇ ਰੁਦਨ ਕੀਤਾ। ਤਾਂ ਸ੍ਰੀ ਭਾਈ ਜੀ ਹਸੇ ਕੈਸੇ ਜੈਸੇ ਕਮਲ ਖਿੜਤਾ ਹੈ। ਪੁਨਾ, ਕਹਤ ਭਏ: ਕਿਉਂ ਭਾਈ ਮਨਸਾ ਰਾਮ ਜੀ। ਤਾਂ ਮੈ ਹਾਥ ਜੋਰ ਕਰਿ ਕਹਿਆ: ਜੀ ਮੈ ਬੜਾ ਦੁਖੀ ਹਾਂ। ਤਾਂ ਸੰਤ ਜਨ ਕਹਤ ਭਏ, ਜੋ ਇਹੁ ਪ੍ਰਸਾਦਿ ਖਾਇ ਲੇ ਤੂੰ ਰਾਜੀ ਹੋ ਜਾਵੇਗਾ। ਤਾਂ ਮੈਂ ਖਾਇ ਲੀਆਭਰਾਂ ਹੀ ਤਤ ਕਾਲ ਇਦਰੇ ਚੌਕੇ ਮੇ ਉਠ ਬੈਠਾ। ਤਬ ਲੋਕ ਹਿਰਾਨ ਹੋ ਕਰ ਆਖਦੇ ਭਏ। ਜੋ ਤੇਨੂੰ ਕੀ ਨਜਰ ਆਇਆ ਹੈ ਜੋ ਤੂੰ ਐਸੀ ਸੀਘ੍ਰਤਾ ਸਾਥ ਉਠ ਖੜਾ ਹੂਆ ਹੈ। ਤਾਂ ਮੈ ਆਖਿਆ ਮੈਨੂੰ ਭਾਈ ਰਾਮ ਸਿੰਘ ਜੀ ਦਰਸ਼ਨ ਦੀਆ ਹੈ ਪੁਨਾ ਪ੍ਰਸਾਦਿ ਖਵਾਇ ਕਰਿ ਸੁਖ ਕਰ ਦੀਆ ਹੈ। ਪਰਮ ਸਹਾਇਤਾ ਕਰੀ ਹੈ ਸੰਤਾਂ ਮੇਰੀ। ਇਸ ਪ੍ਰਕਾਰ ਕਰ ਹੇ ਸਾਧ। ਇਹੁ ਬਾਰਤਾ ਸੁਣ ਕਰ ਸੰਤ ਕਹਤ ਭਏ ਕਰਣ ਕਾਰਣ ਓਹੀ ਹੈ ਆਪ। ਉਸ ਵਾਹਿਗੁਰੂ ਬਿਨਾ ਹੋਰ ਦੂਜਾ ਕੋਈ ਨਹੀਂ, ਹੇ ਭਾਈ। ਆਪਣੇ ਦਾਸਾਂ ਕੀ ਸਹਾਇਤਾ ਆਪ ਕਰਤੇ ਹੈ ਜਹਾਂ ਕਹਾਂ ਸ੍ਰੀ ਪ੍ਰਮੇਸਵਰ ਜੀ। ਨਾਮ ਤਿਸ ਕਾ ਕਰਤੇ ਹੈ

ਜਿਸ ਕੋਊ ਸੁਜਸ ਦੇਣਾ ਹੋਤਾ ਹੈ ਸ੍ਰੀ ਕਿਸਨ ਅਜਰਨ ਨਿਆਇ। ਤਾਂ ਤੇ ਤੁਸੀ ਗੁਰ ਪਰਮੇਸਵਰ ਕਾ ਧਿਆਨ ਧਰੋ ਤੇ ਸ੍ਰੀ ਵਾਹਿਗੁਰੂ ਨਾਮ ਜਪੋ। ਤਾਂ ਕਿਸੀ ਕਾਲ ਕੋਟ ਈਸੇ ਸਾਹ ਕੇ ਜਾਵਤ ਭਏ ਧਰਮਸਾਲੇ ਸਾਧੂ ਕੀ ਪ੍ਰੀਤ ਜੀਤ ਕੇ ਪ੍ਰੇਰੇ ਹੂਏ। ਤਬ ਸ੍ਰੀ ਗੁਰੂ ਗ੍ਰਿੰਥ ਸਾਹਿਬ ਜੀ ਕੇ ਜੋ ਦਰਬਾਰ ਹੈ ਬਾਰਾਂਦਰੀ, ਤਹਾਂ ਸ੍ਰੀ ਗੁਰੂ ਗ੍ਰਿੰਥ ਸਾਹਿਬ ਜੀ ਕੇ ਆਗੇ ਪ੍ਰਸਾਦਿ ਧਰ ਕਰ ਮਸਤਕ ਟੇਕਿਆ। ਪੁਨਾ ਪਲੰਘ ਜੀ ਕੇ ਆਗੇ ਮਸਤਕ ਟੇਕਿਆ ਪੂਜਨ ਕਰ ਜੋ ਆਪਣੇ ਸਤਿਗੁਰਾਂ ਦਾ ਹੈ। ਸਰਬਤ ਸਾਧ ਸੰਗਤ ਦਰਸਨ ਨੂੰ ਆਈ। ਤੇ ਨਗਰ ਕੇ ਮਹਾਜਨ ਅਤੇ ਨਗਰ ਪਤੀ, ਗਿਰਦ ਨਿਵਾਈ ਲੋਕ, ਸੁਨਿ ਕਰਿ ਦਰਸਨ ਨੂੰ ਆਏ, ਪ੍ਰਸਾਦਿ ਭੇਟਾ ਲੇ ਕਰ। ਏਕ ਗ੍ਰਿਸਤੀ ਪ੍ਰੀਤਵਾਨ ਸ੍ਰੀ ਭਾਈ ਸਹਾਈ ਸਿੰਘ ਜੀ ਕਾ ਸੇਵਕ ਥਾ। ਨਾਮ ਤਿਸ ਕਾ ਪ੍ਰਨੂੰ ਰਾਮ, ਤਿਸ ਕੇ ਪੁਤ੍ਰ ਕਾ ਨਾਮ ਕਨ੍ਹਈਆ ਰਾਮ, ਸੋ ਜਬ ਜਬ ਸ੍ਰੀ ਭਾਈ ਜੀ ਆਇਆ ਕਰੇ ਤਬ ਤਬ ਜੋ ਉਤਮ ਵਸਤੂ ਹੋਵੈ ਜਗਤ ਮੇ ਸੋ ਲਿਆ ਭੇਟਾ ਧਰ ਕਰ ਮਸਤਕ ਟੇਕਨਾ। ਜਬ ਸੀਤ ਕਾਲ ਕੇ ਦਿਨ ਹੋਣ, ਤਬ ਬਾਜਰੇ ਕੇ ਪ੍ਰਸਾਦੇ ਕਈ ਮੀਠੇ ਮਖਣ ਸਾਥ ਸਨਿਗਧ ਕਰ ਕੇ ਸਾਥ ਦਹੀ ਆਦ ਮਟਕੇ ਆਪਣੇ ਸੀਸ ਪਰ ਉਠਾਇ ਕਰ ਆਪਣੇ ਗ੍ਰਾਮ ਸੇ ਸ੍ਰੀ ਭਾਈ ਜੀ ਕੇ ਆਗੇ ਆਇ ਨਿਵੇਦਨ ਕਰਨੇ, ਪਰਮ ਸਰਧਾ ਕਰ; ਸੁ ਸੰਤ ਵਰਤਾਇ ਕਰ ਭੋਜਨ ਕਰਹਿ। ਜਬ ਫਲ ਫੂਲੋ ਕੀ ਵਿਸਸ ਰੁਤ ਹੋਵੈ ਸਰਧੇ ਆਦੀ ਤਬ ਸਿਰ ਪਰ ਉਠਾਇ ਕਰ, ਦੋਨੋ ਪਿਤਾ ਪੁਤ੍ਰ, ਸ੍ਰੀ ਭਾਈ ਜੀ ਕੇ ਚਰਨਾ ਪਾਸ ਆਵਹਿ ਤੇ ਦਰਸਨ ਕਰ ਪ੍ਰਸੰਨ ਹੋਵਹਿ। ਪੁਨਾ ਸ੍ਰੀ ਭਾਈ ਜੀ ਕੋ ਗੁਪਾਲ ਬੈਰਾਗੀ ਕੇ ਅਸਥਾਨ ਪਰ ਜਾਇ ਮਸਤਕ ਟੇਕਿਆ ਸਾਧੋ ਸਹਤ। ਤਾਂ ਸਾਧ ਪੂਛਤੇ ਭਏ ਹਾਥ ਜੋੜ ਕਰ ਜੋ ਜੀ ਇਹੁ ਸ੍ਰੀ ਗੁਪਾਲ ਜੀ ਕੌਣ ਹੋਇ ਹੈ, ਹੇ ਸੁਆਮੀ ਜੀ। ਤਬ ਹਰਿ ਜਨ ਨੇ ਸਭ ਪ੍ਰਸੰਗ ਸਾਧੋ ਪ੍ਰਤੀ ਸੁਣਾਇਆ, ਸ੍ਰੀ ਗੁਪਾਲ ਜੀ ਕਾ। ਸੋ ਗੁਰ ਦਸਮ ਪ੍ਰਕਾਸ ਮੇ ਵਰਨਨ ਕਰ ਆਏ ਹੈ ਪੀਛੇ ਤਾਂ ਤੇ ਈਹਾਂ ਨਹੀ ਕਹਾ। ਤੇ ਬਹੁਤ ਕਾਲ ਹਜੂਰ ਹਾਜਰ ਹੀ ਰਹਤੇ ਭਏ। ਫੇਰ ਹੁਕਮ ਪਾਇ ਕਰ ਈਹਾ ਕੋਟ ਮੈ ਆਇ ਨਿਵਾਸ ਕੀਆ, ਸ੍ਰੀ ਗੁਪਾਲ ਜੀ ਨੇ। ਪੁਨਾ ਉਪਕਾਰੀ ਐਸੇ ਥੇ, ਜੋ ਕੰਨਿਆ ਕਾਮਾਰਥੀ ਆਇ ਜਾਚਨਾ ਕਰੇਂ। ਤਿਸ ਕੋ ਆਪਣਾ ਦੁਸਾਲਾ ਦੇਣਾ। ਸੋ ਬਹੁਤ ਮੋਲ ਕਾ ਹੋਤਾ ਥਾ। ਏਕ ਦੁਸਾਲਾ ਹੀ ਰਖਦੇ ਸੇ ਤੇ ਕਟ ਮੇ ਕੁਪੀਨ। ਜਬ ਬੜੇ ਪ੍ਰੇਮ ਕੀ ਲਹਿਰ ਮੇ ਆਵਣਾ। ਤਬ ਐਸੇ ਕਹਦੇ ਸੇ ਜੋ ਕੋਈ ਗੁਰੂ ਤੁਲਾਹ, ਕੋਈ ਗੁਰੂ ਬੇੜੀ, ਕੋਈ ਗੁਰੂ ਜਹਾਜ। ਹਮਾਰੇ ਸ੍ਰੀ ਗੁਰੂ ਗੋ[illegible] ਸਿੰਘ ਸਾਹਿਬ ਜੀ [illegible] ਪੂਰਾ। ਜਿਨਾ ਤੇ ਕੋਰਿਆ ਧਮ ਜੋ ਨਿਰਾਸ਼ਾ ਧੀਨ ਹੈ ਸੋ ਭੀ ਦਰਸ ਪਰਸ ਕਰ ਸਹਜੇ ਮੁਕਤਿ ਹੋਵਹਿ। ਗਰੀਬ ਤੇ ਨੀਰ ਜਾਤਾ ਕੋਊ ਭੀ ਮੁਕਤਿ, ਭੁਗਤਿ, ਜੁਗਤਿ ਸੁਗਤਿ ਦਾਤਾਂ। ਪੁਨਾ ਜੋ ਕੋਈ ਇਨ ਕੇ ਦਰਸਨ ਕੋ ਆਵਤਾ ਸੀ ਤਾਂ ਪੂਛਤੇ ਸੇ ਤਿਸ ਤੇ ਜੋ ਹੇ ਭਾਈ, ਸ੍ਰੀ ਗੁਰੂ ਗ੍ਰਿੰਥ ਸਾਹਿਬ ਦਾ ਦਰਸਨ ਕਰ ਆਇਆ ਹੈ। ਜੇ ਕਰ ਕਹੇ ਪਾਠ ਭੀ ਕਰ ਆਇਆ ਹੋਂ ਤੇ ਦਰਸਨ ਭੀ ਕਰ ਆਇਆ ਹੋਂ। ਤਾਂ ਆਪ ਕਹਣਾ ਭਲੇਰੇ ਭਲੇਰੇ ਆਉ ਬੈਠੋ। ਜੇ ਕਹੇ ਮੈ ਨਾਹੀ ਕੀਤਾ ਤਾਂ ਸੀਤਾਂ ਕਹਣਾ ਭਤੂਏ ਭੂਲੇਰੇ ਭੂਲੇਰੇ। ਇਨ ਕਾ ਐਸਾ ਨਿਸਚਾ ਥਾ ਜੋ ਗੁਰੂ ਜੀ ਇਨ ਕੋ ਕਹਿਆ ਸੀ

ਜੋ ਹਮਾਰਾ ਦਰਸ਼ਨ ਗੁਰੂ ਗ੍ਰਿਖ ਜੀ ਕੇ ਪਾਸ ਤੁਮ ਕੋ ਹੋਵੈਂਗਾ। ਅਰ ਆਰਜਾ ਭੀ ਇਨ ਕੀ ਘਣੀ ਹੂਈ ਹੈ। ਜੋ ਗੁਦਾਵਰੀ ਸੇ ਹਜੂਰ ਨੇ ਭੇਜਿਆ ਸੀ ਇਨ ਕੋ। ਤੋ ਇਸ ਤਰਫ਼ ਆਏ ਹੈ। ਸੋ ਆਇ ਕਰ, ਅਨੇਕ ਜੀਵਾਂ ਕਾ ਕਲਿਆਨ ਕਰਤੇ ਹੈ। ਅਰ ਸ੍ਰੀ ਗੁਰੂ ਜੀ ਕੇ ਭੇਜਣ ਕਾ ਇਹੋ ਤਾਤ ਪਰਜ ਥਾ ਔਰ ਤੋ ਨਾ ਥਾ।ਪੁਨਾ, ਅਸਾਡੇ ਸਤਿਗੁਰੂ ਜੋ ਸ੍ਰੀ ਭਾਈ ਜੀ ਸਹਾਈ ਸਿੰਘ ਜੀ ਤੇ ਗੁਪਾਲ ਜੀ ਇਕੰਤ ਬੈਠ ਕਰ ਹਰਿਗੁਰ ਕਥਾ ਕਰਤੇ ਰਹੇ ਹੈ। ਹੋਰ ਇਨ ਕੀ ਕਥਾ ਸੁਨੋ ਹੇ ਸੰਤੋ। ਕਿਸੀ ਮਹਾਜਨ ਇਸ ਨਗਰ ਮੇ ਆਪਨੇ ਸੇਵਕ ਕਉ ਤੂੜੀ ਲੈਣ ਭੇਜਿਆ ਸੀ, ਨਦੀ ਪਾਰ ਬੂਲੇ ਮੇ, ਸੋ ਊਹਾ ਹੀ ਮ੍ਰਿਤ ਭਯਾ। ਸ੍ਰੀ ਸੁਖਮਨੀ ਕਾ ਪਾਠ ਨਿਤ ਨੇਮ ਪ੍ਰੇਮ ਕਰ ਕੇ ਕਰੈ। ਤਬ ਸੋ ਬਿਬਾਨ ਪਰ ਚੜ ਕਰ ਬੈਕੁੰਠ ਭਵਨ ਕਉ ਅਕਾਸ ਮਾਰਗ ਮੇ ਗਵਨ ਕਰਤ ਭਇਆ। ਜਹਾਂ ਸ੍ਰੀ ਗੁਪਾਲ ਜੀ ਬੈਠੇ ਸੇ ਤਹਾਂ ਹੀ ਬਿਬਾਨ ਬ੍ਰਹਜਵਤ ਆਇ ਨਿਕਸਿਆ ਗਗਨ ਮੇਂ। ਤਾਂ ਸੁਭਾਵਕ ਜੋ ਅਕਾਸ ਤਰਫ ਦੇਖਿਆ। ਤਾਂ ... ਨ ਨਜਰ ਆਇਆ ਜੋ ਦੇਵਤਾ ਪਾਰਖਦ ਲਈ ਜਾਤੇ ਹੈ। ਤਬ ਤ੍ਰਿਕਾਲਤਾ ਦੇ ਬਲ ਕਰ ਜਾਨ ਜਾਤੇ ਭਏ। ਜੋ ਇਹੁ ਅਮਕਾ ਹੈ। ਤਬ ਨਿਮਸਕਾਰ ਕਰ ਕਹਤ ਭਏ, ਜੋ ਵਾਹੁ ਵਾਹੁ ਭਲੇ ਭਲੇ। ...ਬ ਨਿਕਟ ਜੋ ਸੇਵਕ ਬੈਠੇ ਸੇ ਸੋ ਕਹਤ ਭਏ: ਹੇ ਸੁਆਮੀ ਜੀ, ਤਿਸ ਮੇ ਕਵਨ ਖੇਚਰ ਹੈ ਦੇਵਤਾ। ਤਾਂ ਕਹਤ ਭਏ ਜੋ ਸਪੜਿਆ ਕਾ ਇਕ ਸੇਵਕ ਹੈ ਸੀ ਤੇ ਰੋਜ ਸ੍ਰੀ ਸੁਖਮਣੀ ਜੀ ਕਾ ਪਾਠ ਪ੍ਰੇਮ ਸਾਥ ਕਰਤਾ ਸੀ। ਸੋ ਤੂੜੀ ਲੈਣ ਗਇਆ ਸੀ ਪਾਰ ਬੂਲੋ ਪਿੰਡ ਮੇ। ਤਿਨ ਕੀ ਜਿਨ ਕਾ ਨਫਰ ਹੈ ਸੀ। ਸੋ ਤਹਾਂ ਹੀ ਮ੍ਰਿਤੂ ਭਯਾ ਹੈ। ਸੋ ਸ੍ਰੀ ਸੁਖਮਨੀ ਜੀ ਕੀ ਕ੍ਰਿਪਾ ਤੇ ਅਬ ਬੈਕੁੰਠ ਕੋ ਚਲਾ ਜਾਤਾ ਹੈ। ਤਬ ਤਿਸੀ ਕਾਲ ਪਾਰੋ ਖਬਰ ਭੀ ਤਿਨੋ ਮਹਾਜਨੋ ਕੋ ਆਈ ਜੋ ਤੁਮਾਰਾ ਸੇਵਕ ਊਹਾ ਹੀ ਮ੍ਰਿਤੂ ਭਯਾ ਹੈ, ਹੇ ਭਾਈ। ਐਸੇ ਸ੍ਰੀ ਗੁਪਾਲ ਜੀ ਸਕਤ ਵੰਤ ਸੇ, ਹੇ ਸਾਧੋ। ਇਹ ਗਾਥਾ ਮਹਾਤਮ ਕੀ ਸੁਨ ਕਰ ਸਾਧ ਪ੍ਰਸੰਨ ਮਨ ਹੂਏ ਜਿਨ ਕੇ ਕੰਠ ਸ੍ਰੀ ਗੁਰਬਾਣੀ ਤੇ ਨਿਤਨੇਮ ਪਾਠਨ ਨਹ ਸਨ ਕਰਦੇ। ਸੋ ਸੁਨ ਕਰ ਭਾਵ ਸਹਤ ਪਾਠ ਕਰਣ ਲਾਗੇ ਤੇ ਜਿਨ ਕੇ ਕੰਠ ਨਹੀ ਸੀ ਸੋ ਮਹਾਤਮ ਸੁਨ ਕਰਿ ਪ੍ਰੇਮ ਸਾਥ ਕੰਠਾਗਰ ਕਰਤ ਭਏ। ਪੁਨਾ, ਸ੍ਰੀ ਭਾਈ ਜੀ ਧਰਮ ਨਿਕੇਤ ਆਵਤੇ ਭਏ। ਭਾਈ ਰਾਮ ਰਿਖਾ ਜੀ ਮਹੰਤ ਆਦਿਕ ਔਰ ਸੰਤ ਅਰ ਨਗਰ ਕੇ ਜਨ ਅਨੰਤ ਪ੍ਰਕਾਰ ਕੇ ਭਾਵ ਕਰਤੇ ਭਏ, ਸ੍ਰੀ ਭਾਈ ਜੀ ਕਾ। ਇਤਿ ਸ੍ਰੀ ਪ੍ਰੇਮ ਸੁਧਾ ਸਿੰਧੂ ਗ੍ਰੰਥੇ ਉਤ੍ਰਾਰਧੇ ਸ੍ਰੀ ਸੁਖਮਨੀ ਮਹਾਤਮ ਬਰਨਨੰ ਖਸਟਮੋ ਹੁਲਾਸਾ ॥੫੬॥ ਇਦਮ ...ਤਾ ਨਦੀ ਕੇ ਕਨਾਰੇ ਜਹਾਂ ਸ੍ਰੀ ਭਾਈ ਜੀ ਕੀ ਸਮਾਧ ਸੀ ਤਹਾਂ ਭਾਈਜੀ ਮਸਤਕ ਜਾਇ ਟੇਕਿਆ ਸਨਾਨ ਕਰ। ਤਬ ਕਿਆ ਦੇਖੇ ਸੰਤ ਜੀ ਜੋ ਕਉਆਂ ਕੀ ਵਿਠਾ ਊਪਰ ਸਮਾਧ ਕੇ ਬਹੁਤ ਪੜੀਆਂ ਹੈਂ ਤਾਂ ਬਚਨ ਬੋਲਤ ਭਏ ਸਹਜ ਸੁਭਾਇ। ਤਥਾ ਗੁਰੂ ਬਾਕਯੰ। "ਸਤਿ ਗੁਰ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ। ਓਹ ਅਬਨਾਸੀ ਪੁਰਖ ਹੈ ਸਭ ਮੇ ਰਹਿਆ ਸਮਾਏ"। ਪੁਨਾ ਸ੍ਰੀ ਗੁਰ ਦੇਵ ਕਾ ਬਚਨ ਹੈ। "ਬ੍ਰਹਮ ਹੈ ਜਨ ਜਨ ਮੇ ਪਾਰ ਬ੍ਰਹਮ। ਏਕੋ ਆਪ ਨਹੀ ਕਿਛ ਭਰਮ। ਸਹਸ ਸਿਆਣਪ ਲਿਆ ਨਾ ਜਾਈਏ। ਨਾਨਕ ਐਸਾ ਗੁਰ ਵਡ ਭਾਗੀ ਪਾਈਐ"। ਸੋ ਤਾਂ ਐਸੇ ਥੇ ਇਨ

ਮੜੀ ਮਟੌਲੀ ਕੀ ਉਨ ਕਉ ਕਿਆ ਲੋੜ ਹੈ। ਤਾਂ ਤੇ ਹੇ ਵਿਦਸਤਾ ਮਾਤਾ ਉਹ ਤਾਂ ਹਰਿ-ਸਰੂਪ ਥੇ ਸੋ ਹਰੀ ਮੇ ਸਮਾਇ ਗਏ। ਜੈਸੇ ਸਿੰਧ ਕੀ ਲਹਿਰ ਨਦੀ ਮੇ ਸਮਾਇ ਜਾਤੀ ਹੈ। ਤਥਾ ਸੋ ਸਰਬ ਬਿਆਪੀ ਸੋ ਲੀਨ ਭਏ। ਇਸ ਮੇ ਉਨ ਕਾ ਕਿਆ ਪ੍ਰਯੋਜਨ ਹੈ। ਕਿਆ ਕਿਛੁ ਨਹੀਂ ਜੋ ਸਮਾਧਿ ਬਨੇ ਤੋ ਪਰਮ ਅਦਬ ਰਹੇ ਨਹੀ ਤੋ ਨਾ ਹੂਈ ਭਲੀ ਹੈ। ਤਾਂ ਤੇ ਇਸ ਸਮਾਧ ਕੋ ਤੁਸੀਂ ਆਪਣੇ ਬੀਰ ਸਮਾਏ ਲੈ, ਹੇ ਅਪਗਾ। ਸੋ ਐਸੇ ਹੀ ਹੂਆ, ਥੋਰੇ ਕਾਲ ਪੀਛੇ ਸੋ ਜਲ ਮੇ ਸਮਾਇ ਗਈ, ਢਾਹਿ ਜੋ ਲਗੀ, ਸੰਤ ਬਰਨ ਕਰਿ। ਸੋ ਦੇਖ ਕਰ ਅਰ ਸੁਨ ਕਰ ਲੋਕ ਅਸਚਰਜ ਭਏ, ਸੰਤ ਕਰੇ ਸੋ ਛਾਜੇ। ਜਬ ਪ੍ਰਭ ਜੀ ਡੇਰੇ ਜਾੜੇ ਮੇਂ ਆਏ ਤਬ ਭਾਈ ਗਜਨ ਸਿੰਘ ਜੀ ਨਿਹੰਗ ਮਹਾਰਾਜ ਸਿੰਘ ਗਜਨੀ ਵਾਰਿਓ ਠੋ ਆਖਿਆ ਸੀ ਗੁਰੂ ਕੇ ਪਿਆਰੇ ਗੁਰਬਾਣੀ ਹਿਤ ਕਾਰੀ ਸਦਾ ਪ੍ਰਸੰਨ ਬਦਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੇ ਸ੍ਰੀ ਪੋਥੀ ਸਾਹਿਬ ਜੀ ਕੋ ਪ੍ਰੇਮ ਸਾਥ ਸੋਧ ਕਰਨੀ। ਪੁਨਾ ਬਾਲਕਾਂ ਨੋ ਸੁ ਬਿਦਿਆ ਦਾਨ ਕਰਨੀ। ਲੇਖਕ ਕਹਿਤਾ ਹੈ। ਜੋ ਮੇਰੇ ਤਾਂਈ ਸ੍ਰੀ ਗੁਰੂ ਗ੍ਰਿੰਥ ਸਾਹਿਬ ਕੀ ਤਾਲਿਆ ਭਾਈ ਗਜਨ ਸਿੰਘ ਜੀ ਹੀ ਕੀਤਾ ਹੈ। ਸ੍ਰੀ ਸੁਆਮੀ ਜੀ ਕੀ ਆਗਿਆ ਪਾਇ ਕਰ। ਸੋ ਭੀ ਸ੍ਰੀ ਭਾਈ ਜੀ ਕੀ ਚਰਨੀ ਆਇ ਲਗੇ, ਸ੍ਰੀ ਵਾਹਿਗੁਰੂ ਜੀ ਕੀ ਫਤੇ ਬੁਲਾਇ ਕਰ। ਪੁਨਾ, ਭਾਈ ਆਤਮਾਂ ਸਿੰਘ ਜੀ ਸ੍ਰੀ ਭਾਈ ਜੀ ਕਾ ਸ਼ੇਵਕ ਥਾ ਤਹਾਂ ਹੀ ਰਹਤਾ ਸੀ, ਕਬੀ ਸੰਤ ਚਰਨ ਹਜ਼ੂਰ ਭੀ ਰਹਤਾ ਸੀ, ਸੋ ਭੀ ਆਇਆ, ਮਸਤਕ ਟੇਕਤ ਭਇਆ। ਹੋਰ ਸਭੀ ਗੁਰ ਸਿਖ। ਏਕ ਰਾਮ ਗਿਰ ਸੰਨਿਆਸੀ ਉਦਾਰ ਆਤਮਾ ਅਰ ਪਰਸੰਨ ਬਦਨ ਸੇ ਸੋ ਭੀ ਦਰਸਨ ਸੰਤ ਕਾ ਕਰ ਕੈ ਬਹੁਤ ਭਾਵ ਕਰਤ ਭਏ। ਤਬ ਜਾੜੇ ਪਿੰਡ ਸੇ ਇਕ ਤਲਾਉ ਭੀ ਬਨਵਾਇਆ ਨਾਨਕ ਸਰ ਨਾਉ ਤਿਸ ਕਾ ਸੋ ਅਬ ਤੀਕ ਪਸ਼ੂ ਪੰਛੀ ਜਲ ਪਾਨ ਕਰਿ ਸੁਖ ਪਾਵਤੇ ਹੈਂ। ਤਾਂ ਡੇਰੇ ਕਾ ਸਰਦਾਰ ਮੁਸਲਮਾਨ ਥਾ, ਸੋ ਪ੍ਰੀਤ ਸਹਤ, ਇਸਤ੍ਰੀ ਪੁਤ੍ਰ ਸੰਜੁਗਤ ਮੋਹਰ ਧਰ ਕਰ ਮਸਤਕ ਟੇਕਤ ਭਯਾ। ਤਾਂ ਸ੍ਰੀ ਭਾਈ ਜੀ ਕਹਾ ਜੋ ਇਹ ਬਾਲਕ ਕੌਨ ਹੈ। ਤਬ ਸੋ ਸਰਦਾਰ ਕਹਤ ਭਯਾ, ਹਾਥ ਜੋੜ ਕਰ ਕੇ, ਹੇ ਗਰੀਬ ਨਿਵਾਜ ਜੀ, ਜੋ ਤੁਸਾਂ ਬਖਸ਼ਿਆ ਹੈ ਸੋਈ ਹੈ। ਮੇਰੇ ਘਰ ਪੁਤ੍ਰ ਨਹੀਂ ਸੀ ਹੁੰਦਾ ਤਾਂ ਮੇ ਆਪ ਕੀ ਮੋਹਰ ਮੰਨੀ ਕਿਉਂ ਹਿੰਦੂ ਲੋਕ ਜੋ ਤੁਮਾਰੇ ਕੋ ਪੂਜਤੇ ਸੇ ਬਹੁਤ; ਸੌਤਾ ਮੈਂ ਜਾਣਿਆ ਜੋ ਇਹ ਕਉ ਕਲਾਵੰਤ ਹੈ। ਸੋ ਸਾਚ ਹੀ ਮੈਨੇ ਦੇਖੀ ਜੋ ਮੇਰੇ ਘਰ ਪੁਤ੍ਰ ਹੂਆ ਤਾਂ ਸ੍ਰੀ ਭਾਈ ਜੀ ਕਹਤ ਭਏ ਜੋ ਸੰਤਾਂ ਫਕੀਰਾਂ ਦੇ ਮਿਲਣ ਦਾ ਫਲ ਇਹੀ ਤੋ ਨਹੀਂ ਝੂਠੇ ਝੂਠੇ ਕਾਮ ਪਰੇ ਕਢਾਵਣੇ ਸਾਧੋ ਜੀ। ਤਿਨਾਂ ਸਾਧ ਮਿਲਣ ਕਾ ਇਹੁ ਫਲ ਹੈ ਜੋ ਬੰਦਗੀ ਸਾਹਿਬ ਦੀ ਕਰਣੀ ਤੇ ਮਰਣੇ ਨੂੰ ਯਾਦ ਰਖਣਾ। ਸੰਤਾਂ ਫਕੀਰਾਂ ਦੇ ਮਿਲਣ ਦਾ ਇਹੁ ਫਲ ਹੈ। ਹੇ ਭਾਈ। ਤਾਂ ਸੋ ਭੀ ਭਲਾ ਉਪਦੇਸ ਪਾਵਤੇ ਭਏ ਸੰਤ ਪ੍ਰਸਾਦਿ। ਏਕ ਸਮੇ ਖੁਸਾਬ ਆਵਤੇ ਭਏ, ਸ੍ਰੀ ਭਾਈ ਸਾਹਿਬ ਪ੍ਰੇਮੀਆਂ ਕੇ ਪ੍ਰੇਮ ਰੂਪੀ ਡੋਰੀ ਕਰ ਖਿਚੇ ਭਏ, ਤੰਗਵਤ ਸੋ। ਤਹਾਂ ਕੀ ਸੰਗਤ ਪਰਮ ਭਾਵ ਕਰਿ ਮਿਲਦੀ ਭਈ। ਭਾਈ ਕਨਯਆ ਰਾਮ ਜੀ। ਪੁਨਾ ਭਾਈ ਨਿਰਮਲ ਸਿੰਘ ਜੀ। ਭਾਈ ਸਾਧੂ ਰਾਮ/ ਜੀ ਗੁਰਬਾਣੀ ਹਿਤਕਾਰੀ ਕੋਮਲ ਸੁਭਾਵ ਸੋ ਪ੍ਰੇਮ ਸਾਥ ਮਿਲਤੇ ਭਏ। ਇਤਆਦੀ।

ਨਗਰੀ ਕਾ ਜੋ ਨਾਇਕ ਹੈ ਪੁਨਾ ਖਤ੍ਰੀ ਮਹਾਜਨ ਲੋਕ ਅਰ ਪੰਡਤ ਲੋਕ ਪ੍ਰੀਤ ਅਰ ਭੇਟਾ ਸਹਤ
ਮਿਲਤੇ ਭਏ। ਏਕ ਮਥਰਾ ਰਾਮ ਬਾਹਰੀ ਖਤ੍ਰੀ ਮਹਾਜਨ ਥਾ ਪਰਮ ਸਰਧਾਵੰਤ ਸ੍ਰੀ ਗੁਰੂ
ਨਾਨਕ ਜੀ ਮੇ ਜਿਸ ਕਾ ਪ੍ਰੇਮ ਥਾ ਨਿਤ ਪ੍ਰਸਾਦ। ਅਰ ਸ੍ਰੀ ਗੁਰਚਰਨ ਪ੍ਰੀਤ ਅਰਪ ਧਰਮਸਾਲ
ਜਿਸ ਨੇ ਬਣਵਾਈ ਸੀ, ਜਹਾਂ ਕੇ ਮਹੰਤ ਭਾਈ ਨਿਰਮਲ ਸਿੰਘ ਜੀ ਹੋਤ ਭਏ ਹੈ। ਸੋ ਮਥਰਾ
ਰਾਮ ਸ੍ਰੀ ਭਾਈ ਜੀ ਕੀ ਮੂਰਤੀ ਦੇਖ ਕਰਿ ਮੋਹਤ ਹੋ ਜਾਤਾ ਭਿਆ। ਕਿਆ ਬਹੁਤ ਸਰਧਾ ਕਰਤਾ
ਭਿਆ ਸਤਿਗੁਰ ਮੂਰਤ ਜਾਨ ਕਰ। ਜੁ ਸੁਣਨਾ ਜੋ ਸ੍ਰੀ ਭਾਈ ਜੀ ਆਏ ਹੈਂ ਤਬ ਪੰਚਾਂਮ੍ਰਿਤ
ਕਰਵਾਇ ਕਰ ਭੇਟਾ ਸਹਤ ਆਇ ਮਿਲਣਾ। ਜਬ ਇਸ ਵੇਰੀ ਸੁਣੇ ਜੋ ਹਰਿ ਜਨ ਜੀ ਆਏ ਹੈ
ਤਬ ਤੈਸੇ ਹੀ ਆਇ ਮਿਲਿਆ, ਭਾਰਜਾ ਸਹਿਤ, ਮਸਤਕ ਟੇਕਿਆ। ਦੋਨੋ ਬੈਠੇ ਪਾਸ ਸ੍ਰੀ ਸੰਤ ਕੇ।
ਤਬ ਸ੍ਰੀ ਹਰਿ ਜਨ ਜੀ ਮੁਸਕਾਇ ਕਰ ਕਹਤ ਭਏ, ਜੋ ਦੋਨੋ ਤੁਸੀਂ ਦੰਪਤੀ ਰਾਜੀ ਤਾਂ ਹੋ ਕਿਉਂ।
ਤਾਂ ਪਾਸ ਤੇ ਕੋਈ ਹਰ ਜਨ ਕਹਤ ਭਯਾ। ਹੋਰ ਤਾਂ ਰਾਜੀ ਹੈਂ ਇਨ ਕੀ ਇਸਤ੍ਰੀ ਮੋਤੀਅਨ
ਕੀ ਮਾਲਾ ਬਡੇ ਮੋਲ ਤੋਲ ਕੀ ਨਦੀ ਮੇ ਗਵਾਇ ਆਈ ਹੈ ਜੀ। ਪੁਨਾ ਢੂੰਡਤੀ ਬਹੁਤ ਕਰਵਾਈ ਹੈ
ਖੇਵਟੋਂ ਤੇ ਭੀ। ਅਰੁ ਮੰਨਤਾ, ਹਨੂਮਾਨ ਭੇਰਉ ਦੇਵੀ ਦੇਵਤਿਆਂ ਆਦਕੋਂ ਕੀ, ਔਰ ਪੀਰਾਂ ਕੀ ਸੀਰੇਣੀ
ਭੀ ਮੰਨ ਕਰ ਟੁਬਕੀਆਂ ਲਵਾਈਆਂ ਹੈ ਖੇਵਟੋ ਤੇ ਤੋ ਭੀ ਨਹੀ ਪ੍ਰਾਪਤ ਹੋਈ। ਤਬ ਸ੍ਰੀ
ਭਾਈ ਜੀ ਹੰਸ ਕਰ ਕਹਤ ਭਏ, ਜੋ ਸ੍ਰੀ ਗੁਰੂ ਨਾਨਕ ਨਾਰਾਇਣ ਜੀ ਕਾ ਪ੍ਰਸਾਦਿ
ਪੰਚਾਂਮ੍ਰਿਤ ਭੇਟਾ ਮੰਨ ਕਰ ਤੁਸਾਂ ਟੁਬਾ ਲੁਵਾਇਆ ਕਿ ਨਾ। ਤਬ ਹਾਥ ਜੋੜ ਕਰ
ਮਥਰਾ ਰਾਮ ਕਹਤ ਭਯਾ ਜੀ ਇਹ ਨਹੀਂ ਕਰਿਆ। ਤਾਂ ਆਪ ਕਹਤ ਭਏ ਹੁਣ ਤੁਸੀਂ
ਜਾਵੋ ਪ੍ਰਸਾਦਿ ਮੰਨ ਕਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਾ ਜਹਾਂ ਨਦੀ ਮੇਂ ਮਾਲਾ ਮੋਤੀਅਨ ਕੀ ਗਿਰੀ
ਤਹਾਂ ਚੁਭੀ ਲਵਾਵੋ। ਤਬ ਐਸੇ ਹੀ ਕਰਤੇ ਭਏ ਪ੍ਰਸਾਦਿ ਮੰਨ ਕਰ ਸ੍ਰੀ ਗੁਰੂ ਨਾਨਕ ਜੀ ਕਾ।
ਜਬ ਟੁਬੀ ਲਵਾਈ ਤਾਂ ਪ੍ਰਿਥਮ ਹੀ ਮਲਾਹਿ ਮਾਲਾ ਲਿਆਵਤ ਭਆ। ਤਾਂ ਸ੍ਰੀ ਭਾਈ ਜੀ ਕੇ
ਆਗੇ ਆਇ ਮਸਤਕ ਟੇਕਿਆ ਮੋਤੀਅਨ ਕੀ ਮਾਲਾ ਸਹਤ। ਅਰ ਪ੍ਰਸੰਨ ਬਦਨ ਹੋ ਕਰ ਸਭੀ ਜਨ
ਕਹਤੇ ਹੈ ਜੋ ਧੰਨ ਗੁਰੂ ਨਾਨਕ, ਵਾਹੁ ਗੁਰੂ ਨਾਨਕ, ਜੈ ਗੁਰੂ ਨਾਨਕ, ਸਤਿ ਗੁਰੂ ਨਾਨਕ, ਧੰਨ ਗੁਰੂ
ਨਾਨਕ। ਤਾਂ ਪ੍ਰਸਾਦਿ ਕਰਵਾਇ ਕਰ ਪੰਚਾਮ੍ਰਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਕੀ ਭੇਟ ਕਰਤ ਭਏ
ਭਾਵ ਸੇ। ਪੁਨਾ ਅਨੰਦ ਅਰਦਾਸ ਕਰਵਾਇ ਦੇਤੇ ਭਏ ਭਾਈ ਕਨਈਆ ਰਾਮ ਮਹੰਤ ਜੀ।
ਤਾਂ ਹਰਿ ਜਨ ਕਹਤ ਭਏ ਜੋ ਸ੍ਰੀ ਗੁਰੂ ਨਾਨਕ ਜੀ ਪ੍ਰਤਖ ਦੇਵਤੇ ਹੈ ਤੇ ਔਰ ਦੇਵੀ ਦੇਵਤਾ ਗੁਪਤ
ਹੈ। ਭਾਵ ਇਹ ਇਸ ਮੇਂ ਜੋ ਚਾਰੋਂ ਜੁਗੋਂ ਮੇ ਗੁਰਾਂ ਹੀ ਕਾ ਪ੍ਰਤਾਪ ਹੈ। ਪਰ ਕਲਜੁਗ ਮੇ
ਤਾਂ ਕੇਵਲ ਸ੍ਰੀ ਗੁਰੂ ਨਾਨਕ ਸੁਆਮੀ ਕੇ ਚਰਨ ਕਮਲ ਮਨਾਵਣ ਹੀ ਕਰਿ ਕੇ ਸਿਧੀ ਵਿਵਹਾਰ
ਅਰ ਪਰਮਾਰਥ ਕੀ ਹੋਤੀ ਹੈ ਹੇ ਭਾਈ। ਸਾਖੀ ਹੋਰੁ। ਏਕ ਬਾਲਕ ਰਾਤੀ ਭੋਜਨ ਪਾਇ ਕਰਿ
ਪੁਨਾ ਸੋਇ ਜਾਵੇ ਸੰਤਸੰਗ ਮੇ ਨਿਵਾਸ ਕਰ। ਤਾਂ ਏਕ ਰਾਤ ਕੇ ਸੋਵਣੇ ਕੀ ਖਤਾ ਸੰਤ
ਮਾਫ ਕਰਤੇ ਭਏ। ਪੁਨਾ ਦੂਜੀ ਰਾਤ ਭੀ ਆਇ ਕਰ ਹਰਿ ਕੀਰਤਨ ਮੇ ਨ ਬੈਠਾ।
ਖਾਇ ਕਰ ਸੋਇ ਰਹਾ। ਤੋ ਭੀ ਸੰਤ ਚੁਪ ਕਰ ਰਹੇ। ਜਬ ਤੀਸਰੀ ਰਾਤ ਭੀ ਸੰਤ ਪ੍ਰਸਾਦਿ
ਦਿਵ ਭੋਜਨ ਦੂਧ ਆਦੀ ਖਾਨ ਪਾਨ ਕਰਿ, ਮੰਜ ਪਰ ਸਿਰਹਾਨਾ ਅਵਰ ਤੁਲਾਈ ਨੀਰੇ ਹੈ

ਰਜਾਈ ਪਾਇ ਕਰਿ ਸੋਇ ਰਹਾ ਹਰਿ ਗੁਰੂ ਕਥਾ ਕੀਰਤਨ ਤੋਂ ਵੇਮੁਖ ਹੋ ਕਰ ਸੋ ਔਗ ਬਾਲਕਾ। ਤਬ ਸੰਤ ਰਾਜ ਕੋਪਵੰਤ ਹੂਏ। ਏਕ ਸੂਰਾ ਸੇਵਕ ਪ੍ਰੀਤਵਾਨ ਭਾਈ ਕਨਈਆ ਰਾਮ ਜੀ ਸੰਤ ਸੰਗਤ ਮੈ ਥਾ ਤਿਸ ਪ੍ਰਤੀ ਕਹਤ ਭਏ ਸੰਤ ਜੀ। ਹੇ ਭਾਈ, ਇਸ ਮੂਰਖ ਬਾਲਕ ਕਉ ਬੇੜੀ ਪਰ ਚੜਾਇ ਕਰਿ ਪਾਰ ਕਰ ਦੇ ਜੋ ਮਾਇ ਪਾਸ ਚਲਾ ਜਾਏ। ਤਬ ਸੋ ਰੁਦਨ ਕਰਤਾ ਭਯਾ ਸੋਤਾ ਸਤੀ ਵਤ। ਇਹੁ ਸੁਣ ਦੇਖ ਕਰ ਭਾਈ ਕਨਈਆ ਰਾਮ ਜੀ ਬਾਲਕ ਪ੍ਰਤੀ ਇਕਾਂਤ ਮੈ ਸਮਝਾਵਤੇ ਭਏ ਜੋ ਸੰਤੋਂ ਸੇ ਭੂਲ ਬਖਸਾਏ। ਤਬ ਸੋ ਸੁਭ ਸਿਖਿਆ ਪਾਇ ਕਰਿ ਬਾਲਕ ਪ੍ਰੀਤਵਾਨ ਸੇ ਜਾਗ੍ਰਤ ਕੀਤੇ ਭੂਲ ਖਿਮਾ ਕਰਵਾਵਣ ਕੀ ਤਾਂ ਖਿਮਾ ਮੂਰਤੀ ਸੰਤਾ ਕੇ ਚਰਨੀ ਗਿਰ ਪੜਾ। ਗਲ ਮੈ ਅੰਚਰਾ ਪਾਇ ਕ ਸੋ ਬਾਲਕ ਪੁਨਾ ਕਹਤ ਭਯਾ, ਕਰ ਜੋਰ ਕੇ, ਹੇ ਸੁਆਮੀ ਜੀ, ਪਿਛਲੀ ਖਤਾ ਮਾਫ ਕਰੋ। ਆਗੇ ਮੈਂ ਹਰਿ ਗੁਰ ਕਥਾ ਕੀਰਤਨ ਮੈ ਜਾਗੋਗਾ। ਤਬ ਸੰਤ ਕ੍ਰਿਪਾਲਹੁ ਹੂਏ ਤਿਸ ਪਰ ਪ੍ਰੀਤਵਾਨ ਕੀ ਸਿਖਿਆ ਧਾਰਣ ਸੇ। ੧ । ਪੁਨਾ, ਭਾਈ ਜੀ ਅਪਗਾ ਤਟ ਜਾਇ ਬੈਠਤੇ ਹੈਂ। ਤਹਾਂ ਹੀ ਕਥਾ ਕੀਰਤਨ ਸੰਤ ਮੰਡਲੀ ਮੇ ਜਾਇ ਕਰਿ ਪ੍ਰੀਤਵਾਨ ਸੁਨਤੇ ਹੈਂ ਅਰ ਅਨਿਕ ਪ੍ਰਕਾਰ ਕੇ ਬਿੰਜਨ ਹੋਤੇ ਹੈ ਜੋ ਅਨਕ ਜੀਵ ਜਾਲ ਭੁੰਚਤੇ ਹੈਂ। ਪੁਨਾ ਮਿਠਿਆਂ ਕੇ ਵਾਸੀ ਸੰਤ ਆਇ ਦਰਸ਼ਨ ਦਰਸਤੇ ਭਏ ਸੰਤ ਰਾਜ ਕਾ। ਅਰ ਹਰਿ ਨਾਲੀ ਕੇ ਵਾਸੀ ਭਾਈ ਕਾਹਨ ਸਿੰਘ ਜੀ ਸੋ ਭੀ ਆਇ ਮਿਲਤੇ ਭਏ ਸੰਗਤ ਸਹਤ। ਭਾਈ ਕਾਹਨ ਸਿੰਘ ਜੀ ਕੀ ਏਕ ਕੰਨਿਆ ਨਾਮ ਤਿਸ ਕਾ ਬਖਤ ਭਰੀ, ਸੋ ਸਹੀ ਸਹੁ ਭਾਵ ਰੂਪ ਬਖਤੋ ਕਰਿ ਭਰੀ ... ਕਿਆ ਪੂਰਨ। ਜਬ ਖੁਸਾਬ ਸੇ ਸ੍ਰੀ ਸੁਆਮੀ ਤਬ ਤਿਨ ਕੇ ਵਾਸਤੇ ਹਰਿ ਨਾਲੀ ਸੇ ਮਿਸਟ ਲਸੀ ਮਾਖਨ ਦਹੀ ਪਕੁਵਾਨ ਸਹਤ ਆਨੇ ਸੀਸ ਉਠਾਇ ਕਰਿ। ਪ੍ਰਾਤ ਹੀ ਤੇ ਜਹਾਂ ਸੰਤੋ ਸਹਤ ਸੰਤ ਰਾਜ ਹੈ, ਕਿਆ ਬੈਠੇ ਹੋਵਹਿ, ਬਾਹਿਰ ਨਦੀ ਤਟ ਪਰ, ਤਹਾਂ ਹੀ ਆਇ ਨਿਵੇਦਨ ਕਰੇ ਤਕ ਨਵਨੀਤ ਪੀਲਾਇ ਖਵਾਇ ਕਰਿ ਮਸਤਕ ਟੇਕ ਕੇ ਸੰਤਾਂ ਕੋ ਗੁਰਬਾਣੀ, ਪਠਨ ਕਰਤੇ ਕਰਤੇ ਪੁਨਾ ਆਪਨੇ ਘਰ ਮੈ ਜਾਇ ਪਹੁੰਚਨਾ। ਗੁਰਬਾਣੀ ਪੜਤੇ ਆਵਣਾ ਤਥਾ ਜਾਵਣਾ। ਦੋ ਸਾਤ ਕੋਸ ਕਾ ਮਾਰਗ ਗੁਰੂ ਚਰਨ ਕਮਲਨ ਕੀ ਪ੍ਰਾਪਤੀ ਕੀ ਜੋ ਸੌਕ ਹੈ ਤਾਂ ਤੇ ਕਸਟ ਨ ਭਾਸਣਾ, ਸੰਤ ਪ੍ਰਸਾਦਿ। ਇਸ ਕੰਨਿਆ ਕੀ ਦਾਦੀ, ਭਾਈ ਕਾਹਨ ਸਿੰਘ ਜੀ ਕੀ ਮਾਤਾ ਨਾਮ ਜਿਸ ਕਾ ਮਾਈ ਕਾਲੜੀ ਜਾਤ ਕਰਿ; ਤੇ ਸਮਤਾ ਜਿਸ ਕੋ ਦੇਵੀਏ ਸੁਘੜੋਬਾਈ ਕੀ ਅਰੁ ਕਰਮ ਬਾਈ ਤੇ ਮੀਰਾਂ ਬਾਈ ਕੀ। ਪਰਮ ਸਾਂਤ ਆਤਮਾ ਤੇ ਪ੍ਰੇਮ ਕਰਹਿ ਹਿਰਦਾ ਪੂਰਨ ਜਿਸ ਦਾ। ਪੁਨਾ, ਗੁਰਬਾਣੀ ਕੇ ਪਿਆਰੇ ਜਾਨ ਕਰ, ਏਕ ਵਾਰਤਾ ਪੂਰਬ ਕਾਲ ਕੀ ਮਾਈ ਜੀ ਕੇ ਪ੍ਰੇਮ ਕੀ ਕਹਨੇ ਹਾਂ। ਜਬ ਸ੍ਰੀ ਭਾਈ ਰਾਮ ਸਿੰਘ ਜੀ ਤਪ ਬ੍ਰਿਤੀ ਧਾਰ ਕਰ ਏਕੋ ਏਕੋ ਵਿਚਰਤੇ ਸੇ। ਤਬ ਕਿਸੀ ਕਾਲ ਵਿਚਰਦੇ ਏਥੇਂ ਆਇ ਨਿਵਾਸ ਕਰਤੇ ਭਏ, ਨਿਕਟਿ ਇਕਾਂਤਬਨ ਜਾਨ ਕਰ। ਤਾਂ ਦਿਨ ਸਾਰਾ ਬਨ ਮੈ ਗੁਜਾਰੇ ਤੇ ਸੰਧਿਆ ਸਮੇ ਧਰਮ ਸਾਲਾ ਮੈ ਆਇ ਕਰ ਬੈਠ ਰਹੇ ਇਕੰਤ ਹਰਿ ਸਿਮਰਨ ਮੈ। ਜੋ ਰਹਣਾ ਇਕਾਂਤ ਇਹੀ ਮਤਾ ਸੰਤ ਕਾ। ਸੰਤ ਕੀ ਰਹਣੀ ਸੁਭ ਆਸੇ ਸੰਜੁਗਤ ਹੋਤੀ ਜਾਣ ਕਰ, ਪੁਨਾ ਰਿਦਾ ਨਾਮ ਰਸ ਕਰ ਪੂਰਨ ਪ੍ਰਭਾਤਪਾ ਕੀ ਪ੍ਰਾਪਤੀ ਕਾ ਸੌਕ ਵੈਰਾਗ ਮੂਰਤੀ ਜਾਣ ਕੇ, ਤਾਂ ਲਗੇ ਸੰਤ ਕੀ ਸੇਵਾ ਕਰਨੇ, ਸ੍ਰੀ ਮਾਈ ਜੀ। ਜਾਂ ਤੇ ਇਹੁ ਭੀ ਗੁਰੂ

ਪ੍ਰਮੇਸਵਰ ਕੇ ਪਿਆਰੇ ਸੇ। ਜੋ ਪ੍ਰੀਤਵਾਨ ਹੈ ਪ੍ਰਮੇਸਵਰ ਕਾ ਸੋ ਸੰਤ ਕੇ ਦਰਸਨ ਤੇ ਵਾਰਨੇ ਵਾਰਨੇ ਜਾਤਾ ਹੈ। ਆਪਣਾ ਸਰਬੰਸ ਸੋ ਭਾਗ ਜਾਨ ਕਰ। ਤਾਂ ਤੇ ਇਹ ਨਿਸਚਾਂ ਧਾਰ ਕਰ ਸੰਤੋ ਕੋ ਸੇਵਹਿ ਜੋ ਕਲੀ ਕਾਲ ਕੇ ਪਹਿਰੇ ਨੂੰ ਇਹੁ ਪੂਰਨ ਪੁਰਖ ਹੈ, ਤਾਂ ਤੇ ਪਰਮ ਭਾਵ ਕਰੇ। ਤਾਂ, ਸ੍ਰੀ ਭਾਈ ਜੀ ਤਾਂ ਦਿਨ ਬਨ ਮੇ ਗੁਜਾਰੇ ਤੇ ਮਾਈ ਜੀ ਕਾ ਚਿਤ ਜੋ ਸੰਤ ਕੇ ਮੁਖੋਂ ਕਿਵੇਂ ਹਰਿਗੁਰ ਕਥਾ ਹਰਿ ਚਰਚਾ ਸੁਨਹਿ। ਤਾਂ ਧਰਮਸਾਲ ਮੇਂ ਇਕ ਕੁਟੀਆ ਬਨਵਾਈ ਇਨ ਲੀਏ ਇਕੰਤ ਤਿਸ ਕੁਟੀਆ ਕੀ ਅਜੇ ਛਾਤ ਨਹੀਂ ਸੀ ਪੜੀ ਉਪਰ। ਜੋ ਸ੍ਰੀ ਭਾਈ ਜੀ ਤੁਰ ਗਏ ਕਹੂੰ। ਇਹੁ ਜਾਣ ਕਰਿ ਮਾਈ ਜੀ ਲਗੀ ਸੋਚਨੇ। ਸੋਚ ਵਿਚਾਰਨ ਜੋ ਗੁਰੂ ਨਾਨਕ ਜੀ ਹੈਂ ਤਿਨ ਕਾ ਧਿਆਨ ਕਰਤ ਭਈ ਅਰ ਇਹੁ ਬੇਨਤੀ ਕਰੀ, ਰਿਦਿਓ ਪ੍ਰੇਮ ਪੂਰਬਕ। ਹੇ ਜਗਤੇਸਵਰ, ਹੇ ਪ੍ਰਮੇਸਵਰ, ਗੁਰੂ ਨਾਨਕ ਜੀ ਕ੍ਰਿਪਾਲ, ਤੇਰਿਆਂ ਭਗਤਾਂ ਕਾ ਦਰਸਨ ਤੇਰੀ ਕ੍ਰਿਪਾ ਬਿਨਾ ਨਹੀਂ ਹੋਤਾ, ਹੇ ਦੇਵ। ਜੇ ਕਰ ਮੇਰੇ ਤੇ ਆਪ ਮੇਹਰਬਾਨ ਹੋਵੋ, ਹੇ ਮਿਹਰਬਾਨ, ਤੋ ਤੇਰਿਆਂ ਭਗਤਾਂ ਕਾ ਦਰਸਨ ਹੀ ਪ੍ਰਾਪਤ ਹੋਵਹਿ, ਹੇ ਕ੍ਰਿਪਾਲ। ਐਸੇ ਬੇਨਤੀ ਕਰਤੀ ਹੂਈ ਪ੍ਰੇਮ ਸਹਿਤ ਅਰ ਕੇਸ ਪਠ ਉਸੀ ਮਾਰਗ ਮੇਂ ਬੈਠ ਰਹੀ, ਅੰਨ ਜਲ ਤਿਆਗ ਕਰ। ਭਗਤਾਂ ਕਾ ਆਗਿਆਕਾਰੀ ਜੋ ਗੁਰੂ ਭਗਵਾਨ ਹੈ ਜੈਸੇ ਭਗਤ ਕਹਿਤੇ ਹੈ ਤੈਸੇ ਭਗਵਤ ਕਰਤਾ ਹੈ; ਇਹੀ ਉਸ ਕਾ ਕਾਮ ਹੈ ਤਾਂ ਇਤਨੇ ਨੂੰ ਸਤ ਯੋਜਨ ਪ੍ਰਮਾਣ ਗਏ ਸੇ ਤਬ ਆਕਾਸ ਬਾਣੀ ਹੂਈ, ਸੰਤਾਂ ਕੋ ਜੋ ਮਾਈ ਕਾ/ਭਾਵ ਗ੍ਰਹਣ ਕੀਤੀ ਜਾਵੇ, ਮੁੜਕਰ। ਜੋ ਮੇਰੇ ਪ੍ਰੀਤਮ ਹੈ ਤਿਨ ਕੀ ਜੋ ਪ੍ਰਸੰਨਤਾ ਹੈ ਸੋ ਮੇਰੀ ਪ੍ਰਸੰਨਤਾ ਹੈ, ਹੇ ਸੰਤ ਜੀ। ਸਿਧਾਂਤੁ। ਇਨ ਕਾ ਤੀਬ੍ਰ ਸੰਕਲਪ ਜਾਨ ਕਰ, ਭਗਤ ਭਾਵ ਕੇ ਗ੍ਰਾਹਕ ਜੋ ਹੈ, ਸ੍ਰੀ ਭਗਵਾਨ ਤਿਸ ਕੇ [illegible]ਤਾ ਭਿਆ, ਕਿਆ ਪ੍ਰੇਰਿਆ ਹੋਇਆ, ਸੰਤ ਜੀ ਚਹੁ ਕੋਸਾਂ ਤੇ ਮੁੜ ਕਰ ਮਾਈ ਜੀ ਕੋ ਆਇ ਦਰਸਨ ਦੇਤੇ ਭਏ, ਸੰਧਿਯਾ ਸਮੇਂ। ਜੋ ਸਾਰਾ ਦਿਨ ਹਰਿ ਸਿਮਰਨ ਮੇ ਰਹੇ। ਤਬ ਮਾਈ ਜੀ ਕੈਸੇ ਪ੍ਰਸੰਨ ਭਈ ਜੈਸੇ ਦੁਤੀਆ ਕਾ ਚੰਦ੍ਰਮਾ ਦੇਖ ਕਰਿ ਪ੍ਰਸੰਨ ਹੋਵੀਤਾ ਹੈ। ਪੁਨਾ ਜੈਸੇ ਸ੍ਰੀ ਗੁਰੂ ਨਾਨਕ ਜੀ ਕਾ ਦਰਸ਼ਨ ਦੇਖ ਕਰਿ ਬੇਬੇਨਾਨਕੀ ਜੀ ਪ੍ਰਸੰਨ ਹੋਵੇ, ਤੈਸੇ ਮਾਈ ਜੀ ਸ੍ਰੀ ਭਾਈ ਜੀ ਕੋ ਦੇਖ ਕਰ ਪ੍ਰਸੰਨ ਭਈ। ਤਾਂ ਭਾਈ ਜੀ ਕਹਤ ਭਏ: ਹੇ ਮਾਤਾ, ਤੁਸਾਡੀ ਖਿਚ ਹਿਦੇ ਕੀ ਪ੍ਰੀਤੀ ਜਾਨ ਕਰਿ, ਅਸਾਂ ਨੂੰ ਅੰਤਰਜਾਮ ਪ੍ਰੇਰਕ ਨੇ ਪ੍ਰੇਰ ਕਰਿ ਆਂਦਾ ਹੈ, ਏਹਾਂ। ਤਾਂ ਤੇ ਤੁਸਾਂ ਐਸੀ ਖਿਚ ਕਾਹਨੇ ਕਰਨੀ ਸੀ। ਪਰ ਸਭ ਪ੍ਰੇਰਕ ਅਧੀਨ ਹੈਂ, ਵਾਹੁਵਾਹ। "ਜਿਉਂ ਜਿਉਂ ਤੇਰਾ ਹੁਕਮ ਤਿਵੈ ਤਿਵ ਹੋਵਣਾ। ਜਹਿ ਜਹਿ ਰਖਹਿ ਆਪ ਤਿਹਿ ਜਾਇ ਖਲੋਵਣਾ"। ਪੁਨਾ, ਧਰਮਸਾਲੇ ਆਏ। ਤਬ ਮੰਦਰ ਭੀ ਪੂਰਨ ਭਯਾ ਪੂਰਨ ਕੀ ਸਹਾਇਤਾ ਕਰਿ। ਕੋਈ ਕਾਲ ਰਹਿ ਕਰ, ਤੇ ਮਾਈ ਕੋ ਭੀ ਗਿਆਨ ਨਿਸਚਾ ਦੇ ਕਰ, ਸ੍ਰੀ ਭਾਈ ਜੀ ਪੁਨਾ ਆਪ ਰਮਤ ਰਾਮ ਹੂਏ। ੧ । ਇਤਿ ਸ੍ਰੀ ਪ੍ਰੇਮ ਸੁਧਾ ਸਿੰਧੂ ਗ੍ਰੰਥੇ ਉਤ੍ਰਾਰਧੇ ਹਰਿ ਨਾਲੀ ਕੇ ਪੂਰਬ ਪ੍ਰਸੰਗ ਬਰਨੰਨ ਸਪਤਮੋ ਹੁਲਾਸਾ। ੭ ।

ਇਹ ਕਥਾ ਪੂਰਬ ਕਾਲ ਕੀ ਕਹੀ ਹੈ ਅਬ ਪੁਨਾ ਪ੍ਰਸੰਗ ਮਿਲਾਵਤੇ ਹਾਂ। ਪੁਨਾ ਖੁਸ਼ਾਬ ਤੇ ਸੰਤ ਮੰਡਲੀ ਸਹਿਤ ਸੰਤ ਜੀ ਹਰਿ ਨਾਲੀ ਆਵਤੇ ਭਏ। ਸੋ ਤਹਾਂ ਕਾ ਜਲ ਖਾਰਾ ਜਾਨ ਕਰ ਏਕ ਸੰਤ ਸੇਵਕ ਪ੍ਰੀਤਵਾਨ ਸੰਤਾਂ ਲੀਏ ਮਿਠੇ ਜਲ ਕਾ ਕਲਸ ਮਿਠਿਆਂ ਤੇ ਭਰ ਲਿਆਯਾ ਕਰੇ। ਸਭੀ ਸੰਤ ਪਾਨੀ ਪਾਨ ਕਰ ਸੀਤਾ ਜਲ ਸਮ ਪ੍ਰਸੰਨ ਹੋਵੇ। ਤਾਂ ਸੰਤ ਜੀ ਤਿਸ ਸੇਵਕ ਕਉ ਕਹੈ: ਹੇ ਭਾਈ, ਐਸੀ ਖੇਚਲ ਨਾ ਕਰੋ ਬੈਠ ਕਰ ਗੋਬਿੰਦ ਕਾ ਜਾਪ ਜਪੋ। ਤਬ ਸੋ ਸਿਖ ਕਹਿਤ ਭਯਾ, ਹਾਥ ਜੋੜ ਕਰ: ਹੇ ਭਗਵਨ, ਜੋ ਆਪ ਅਨੁਗ੍ਰਹੁ ਕਰ ਹਰਿ ਸਿਮ੍ਰਨ ਬਖਸਿਆ ਹੈ ਸੋ ਆਤੇ ਭੀ ਅਰ ਜਾਤੇ ਭੀ ਗੋਬਿੰਦ ਜਾਪ ਜਪਹੂ। ਪੁਨਾ ਇਹ ਖੇਚਲ ਨਹੀਂ, ਸੰਤ ਸੇਵਾ ਹਿਹੋ ਸੁਖਾਸਨ ਹੈ, ਟਹਲ ਮਹਲ ਭੀ ਜਿਸ ਕੋ ਕਹਤੇ ਹੈਂ, ਸ੍ਰੀ ਗੁਰੂ ਜੀ। ਜੋ ਬਡਾ ਧਣੋ ਕਰ ਸੁਖਾਸਣੋ ਪਰ ਬੈਠਣਾ ਹੈ ਤਕੀਏ ਲਾ ਕਰ ਸੋ ਮਹਾਂ ਖੇਚਲੋ ਕਾ ਕਾਰਨ ਹੈ। ਤਾਂ ਤੇ ਸੇਵਾ ਹੀ ਬਖਾਣੀਏ, ਹੇ ਸੁਵਾਮੀ ਜੀ। ਤੋ ਬੀ ਸੋ ਪ੍ਰੀਤਵਾਨ, ਕਿਤਨਿਆਂ ਕੋਸਾਂ ਤੋਂ ਜਲ ਲਿਆਇਆ ਕਰੇ, ਆਪਣੀ ਸਫਲਤਾ ਵਾਸਤੇ। ਸਾਧੂ ਮਿਠਿਆਂ ਤੋਂ ਵਾਰ ਵਾਰ ਆਵਤੇ ਹੈਂ ਲੈ ਜਾਵਨੇ ਵਾਸਤੇ, ਸੋ ਪ੍ਰੇਮ ਕਰ ਕੇ ਲੈ ਜਾਤੇ ਭਏ, ਸ੍ਰੀ ਭਾਈ ਜੀ ਕੋ। ਅਨੰਤ ਸਾਧ-ਸੰਗਤ ਗੁਰਸਿਖ ਪ੍ਰੇਮ ਕਰ ਪਦਾਰਥੋਂ ਕਾ ਵਾਰਨਾ ਕਰਤੇ ਹੈਂ, ਸੰਤ ਸਿਰ ਸਦਕੇ ਸੋ ਅਨਕ ਜੀਵ ਨਾਲ ਸਮੂਹ ਛੀਰਤੇ ਹੈਂ, ਦੂਧ ਦਹੀ ਅਰ ਨਵ ਨੀਤ ਪਦਾਰਥ ਇਤਿ ਆਦਿਕ ਆਵਹਿ ਹੈ, ਇਅੰਤ। ਪੁਨਾ, ਭਾਈ ਕਨਯਾ ਰਾਮ ਜੀ, ਭਾਈ ਵਸਾਖੀ ਰਾਮ ਜੀ, ਭਾਈ ਹਰੀ ਸਿੰਘ ਜੀ, ਭਾਈ ਜਵਾਹਰ ਸਿੰਘ ਜੀ ਇਤਿ ਆਦਿਕ ਪ੍ਰੇਮ ਸੇਵਾ ਕਾ ਬਹੁਤ ਕਰਤੇ ਹੈ। ਸਰਬ ਸੰਤ ਗੈਸੇ ਰਹਿਤੇ ਹੈ, ਕਥਾ ਅਰ ਕੀਰਤਨ ਤੇ ਭਜਨ ਉਠਦਿਆਂ ਬਹਿੰਦਿਆਂ ਹਰਿ ਸਿਮਰਨ ਕਰਤੇ ਹੈ; ਪਦਾਰਥਾਂ ਧਿਰੋ ਬ੍ਰਿਤੀ ਉਠਾਇ ਕਰ। ਸਮੇ ਕੋ ਸਿੰਗਵਤ ਸੰਸਾਰ ਕਉ ਅੰਤ ਜਾਨ ਕੇ ਸੰਕਲਪ ਇਸ ਕਾ ਤਯਾਗ ਦੀਆ ਹੈ, ਸਤ ਸਰੂਪ, ਜੋ ਸ੍ਰੀ ਅਕਾਲ ਪੁਰਖ, ਤਿਸ ਮੇ ਲੀਨ ਹੋਏ ਹੈ! ਐਸੇ ਹੀ ਕੋਈ ਕਾਲ ਰਹਕਰ, ਪੁਨਾ ਹਰਿਨਾ ਲੋਓ ਖੁਸ਼ਾਬ ਆਵਤੇ ਭਏ। ਆਗੇ ਭਾਈ ਰਾਮ ਕ੍ਰਿਸਨ ਜੀ, ਪਰਮ ਪਰੇਮੇ ਕਰ, ਸ਼ਹਿਰ ਪੁਰ ਮੇ ਲੇ ਜਾਤੇ ਭਏ, ਸਰਬ ਸਾਧ ਸੰਗਤਿ ਮਿਲਤੀ ਭਈ; ਭਾਵ ਕਰ ਨਗਰ ਕੇ ਮਹਾਜਨ ਭੀ। ਤਬ ਭਾਈ ਜੀ ਨਦੀ ਕਿਨਾਰੇ ਪੂਰਬ ਤਰਫ ਏਕ ਕੁਟੀਆਂ ਹੈ ਸੀ ਸੋ ਪਿਰਮ ਹੀ ਤਪ ਕਰਣ ਲੀਏ ਰਖਵਾਈ ਸੀ। ਤਹਾਂ ਜਾਇ ਕਰ ਇਸਥਿਤ ਹੋਵਹਿ ਸੰਤਾਂ ਸਹਿਤ। ਅਰ ਤਹਾਂ ਹੀ ਕਥਾ ਤੇ ਕੀਰਤਨ ਹੋਵੇ, ਬਡੀ ਸਭਾ ਲਾਗੇ। ਤੇ ਅਨਕ ਪ੍ਰਕਾਰ ਕੇ ਪ੍ਰਸਾਦਿ ਆਵਹਿ ਤੇ ਵਰਤਹਿ ਉਹਾਂ ਹੀ ਨਦੀ ਤਟ ਪਰ। ਸੰਤਾ ਕੀ ਕੀਰਤੀ ਸੁਣ ਕਰ ਇਕ ਡੋਗਰਾ ਹਰੀ ਸਿੰਘ ਦਰਸਨ ਕਾਰਣ ਆਵਤ ਭਯਾ। ਪ੍ਰਸਾਦਿ ਧਰ ਕਰ ਮਸਤਕ ਟੇਕਿਆ ਤਿਸਨੇ, ਪੁਨਾ ਬੈਠ ਗਯਾ। ਸੋ ਪਦਾਰਥ ਮਸਕੀਨੋ ਕੋ ਉਠਾਇ ਦੀਆ, ਸੰਤਾਂ ਨੇ। ਕਥਾ ਤੇ ਕੀਰਤਨ ਸੰਤ ਸਭਾ ਸੰਤ ਰਾਜ ਕਾ ਦਰਸ਼ਨ ਪਾਇ ਕਰ ਪ੍ਰਸੰਨ ਭਯਾ, ਸੋ ਸਰਕਾਰ। ਤਾਂ ਨਿਤ ਹੀ ਆਇਆ ਕਰੇ; ਤਾਂ ਸੰਤ ਜੀ ਬਚਨ ਕਰਤ ਭਏ, ਜੋ ਤੁਸੀਂ ਰੋਜ ਨ ਆਇਆ ਕਰੋ। ਕਿਉਂ ਜੋ ਮਨ ਮੇ ਬੀਚਾਰੇ, ਸੰਤ ਜੀ, ਜੋ ਬ੍ਰਿਤੀ ਵਿਖੇ ਵਿਕਾਰ ਹੋਤੀ ਹੈ। ਸੈਨਾ ਕੀ ਭੀਰਾ, ਹੋਰ ਸੰਗਤ ਜਨ ਕੀ ਭੀਰਾ, ਪੁਨਾ ਧਰਤੀ ਤੇ ਧੂਰੀ ਭੀ ਉਡਣੀ ਹੋਈ: ਮਾਨੋ ਆਗੇ ਸਭਾ ਸੰਤਾ ਕੀ ਸਤਿਗੁਣ ਰੂਪ ਧਾਰੀ ਬੈਠੀ ਹੈ। ਐਸੀ ਸੋਭਾ ਹੋਇ ਰਹੀ ਜਾਂ ਕਿ

ਸਤਿ ਗੁਣ ਮੈ ਮਾਨੋ ਰਾਜਸੀ ਲੋਕ ਰਜੋਗੁਣ ਆਇ ਗਯਾ ਹੈ ਘਟਾ ਉਡਾਈ। ਉਹ ਘਟਾ ਨਹੀਂ ਮਾਨੋ ਰਜੋ ਗੁਣ ਕਾ ਪ੍ਰੀਤਮ ਸਾਥ ਸਤੋ ਗੁਣ ਰਲਾ ਆਵਤਾ ਹੈ। ਜੋ ਤਿਸ ਤੇ ਦੁਖੀ ਹੋ ਪੁਰਸ਼, ਸੋ ਦੁਖੀਆ ਨੇ ਕਰਨੀ ਹੈ ਅਰਜ ਸੰਤ ਆਗੇ। ਸੰਤ ਰਾਜ ਨੇ ਕਹਾ ਹੈ ਤਿਸ ਕੋ। ਤਿਸ ਕਾਣੀ ਭਾਰਤਾ ਮੰਨੀ, ਕਾਈ ਬਾਰਤਾ ਦਾ ਸੰਕੋਚ ਆਇਆ, ਤਿਸ ਨੂੰ, ਤਬ ਸੰਤਾਂ ਕੇ ਮਨ ਮੇ ਕੋਪ ਆਵਣਾ ਹੈ। ਜੈਸੇ ਸ੍ਰੀ ਭਰਥਰੀ ਜੀ ਰਾਜਾ ਭੀ ਕਹਾ ਹੈ, ਜੋ ਹੇ ਰਾਜਾ ਤੇਰਾ ਮੇਰਾ ਸਾਥ ਨਹੀਂ ਬਨਤਾ ਜੋ ਮੈ ਜੀਵਾਂ ਕਉ ਮੁਕਤ ਕੀਤਾ ਚਾਹਉ ਅਰ ਤੂੰ ਜੀਵਾਂ ਕਉ ਇੰਦ੍ਰਿਆ ਚਾਹੇ ਤਾਂਤੇ ਤਮ ਪ੍ਰਕਾਸ ਵਤ ਤੇਰਾ ਮੇਰਾ ਸੰਜੋਗ ਨਹੀਂ ਬਨਤਾ। ਅਬ ਤੂੰ ਚਲਿਆ ਜਾਇ। ਤਾਂ ਤੇ ਹੀ ਸੰਤਾਂ ਨੇ ਕਹਾ ਜੋ ਇਨ ਕਾ ਆਵਣਾ ਇਥੇ ਚੰਗਾ ਨਹੀਂ, ਜੋ ਜਗਿਆਸੀ ਕੀ ਬ੍ਰਿਤੀ ਭੀ ਖਰਾਬ ਨਾ ਹੋਵੇ ਰਜੋਗੁਣੀਆਂ ਕਉ ਦੇਖ ਕਰ। ਤੋ ਭੀ ਓਹ ਆਵੇ ਤਾਂ ਸੰਤ ਜੀ ਕਈ ਅਰਥੀਆਂ ਕਾ ਅਰਥ ਸਿਧ ਕਰਵਾਵਤ ਭਏ, ਤਿਸ ਦੁਆਰਿਕ। ਤਬ ਏਕ ਕਾਲ ਮੈ, ਕਥਾ ਮੇ ਪ੍ਰਸੰਗ ਆਵਤ ਭਯਾ, ਕਰਮ ਕਾਂਡ ਕਾ। ਜੋ ਪੁੰਨ ਕਾ ਫਲ ਸੁਖ ਹੈ ਤੇ ਪਾਪ ਕਾ ਫਲ ਦੁਖ ਹੈ। ਜਬ ਐਸੇ ਪੰਡਤ ਨੇ ਕਹਾ ਤਬ ਸੋ ਨਰਪਤੀ ਨਚ ਸਿਰ ਫੇਰਤ ਭਯਾ ਤੇ ਕਹਤ ਭਯਾ ਐਸੇ ਤੋ ਅਬ ਨਹੀਂ ਜੈਸੇ ਤੁਸੀਂ ਕਹਤੇ ਹੋ, ਹੇ ਪੰਡਤ ਜੀ। ਤਬ ਪੰਡਤ ਜੀ ਕਹਤ ਭਯਾ ਸੁਨੋਂ ਹੇ ਰਾਜਨ ਬੇਦ ਕੇ ਤੀਨ ... ਹੈਂ। ਕਰਮ, ਉਪਾਸਨ, ਗਿਆਨ। ਇਹੁ ਜੋ ਹੈ ਸੋ ਕਰਮੋ ਕੀ ਬਾਰਤਾ ਹੈ; ਇਸ ਮੇਂ ਅਨੇਕ ਸਾਸਤ੍ਰੋਂ ਕਾ ਇਹੀ ਸਿਧਾਂਤ ਹੈ ਜੋ ਪਾਪ ਕਾ ਫਲ ਦੋਖ ਤੇ ਪੁੰਨ ਕਾ ਫਲ ਸੁਖ। ਆਗੇ ਤੁਮਾਰੇ ਹਮਾਰੇ ਮੁਕਟ ਮਣੀ, ਸ੍ਰੀ ਸੁਆਮੀ ਜੀ ਬੈਠੇ ਹੈਂ ਇਨ ਸਿਉ ਪੂਛ ਲੇਵੋ। ਤਬ ਸ੍ਰੀ ਭਾਈ ਸਾਹਿਬ ਜੀ ਬੋਲਤ ਭਏ, ਜੋ ਹੇ ਰਾਜਨ ਐਸੇ ਆਪ ਕਿਉਂ ਕਹਤੇ ਹੋ ਇਹੁ ਤੇ ਪ੍ਰਤਖ ਹੈ ਬਾਰਤਾ ਜੋ ਜੀਵੋਂ ਕੇ ਸਰੀਰ ਹੈ ਸੋ ਕਰਮ ਰਚਤ ਹੈ; ਪੁਨਾ ਕਰਮ ਬੰਧ ਹੋਤੇ ਕਰਮਾਂ ਕੇ ਫਲ ਕੋ ਹੀ ਭੋਗਤਾ ਹੈ। ਸੁਭ ਕਰਮ ਸੁਖ ਸੰਪਦਾ ਰਚਤਾ ਹੈ। ਅਸੁਭ ਦੁਖ ਭੁਖ ਦਾਲਿਦ੍ਰ ਦੇਤਾ ਹੈ। ਇਸ ਮੇ ਕਿਆ ਸੰਸਾ ਹੈ। ਇਹੀ ਤਾਤ ਪਰਜ ਸ੍ਰੀ ਗੁਰੂ ਗ੍ਰਿੰਥ ਸਾਹਿਬ ਮੇ ਅਨੇਕ ਸਥਾਨੋ ਪਰ ਪ੍ਰਤਿਪਾਦਨ ਕੀਆ ਹੈ। ਇਤਿਆਦਿਕ ਪਦੋ ਕਰ। "ਜੈਸਾ ਕਰੇ ਸੋ ਤੈਸਾ ਪਾਵੇ"। ਪੁਨਾ। " " "ਦਦਾ ਦੋਸ ਨਾ ਦੀਜੈ ਕਾਹੂ ਦੋਸ ਕਰਮਾ ਆਪਣਿਆਂ। ਜੋ ਮੈ ਕੀਆ ਸੋ ਮੈ ਪਾਇਆ ਦੋਸ ਨਾ ਦੀਜੈ ਅਵਰਜਨਾ"। ਤਬ ਸੋ ਨਰਪਤ ਹਾਥ ਜੋੜ ਕਰ ਕਹਤ ਭਇਆ। ਹੇ ਦੇਵ, ਆਪ ਕਾ ਕਥਨ ਪੂਰਾ, ਮੇਰੀ ਹੀ ਸਮਝ ਊਣੀ ਹੈ, ਇਹ ਤੋ ਮੈ ਸਿਰੇ ਜਾਨਤਾ ਹੋਂ ਪਰੰਤੂ ਏਕ ਬਾਰ ਤਾਂ ਸੁਨੋ ਇਸ ਪਰ ਏ ਸੁਆਮੀ ਜੀ, ਜੋ ਮੈਨੇ ਨੇਤ੍ਰੀ ਦੇਖੀ ਹੈ, ਸੋ ਮੈਂ ਕਹਤਾ ਹੌ ਜੋ ਏਕ ਧਰਮਾਤਮਾ ਧਨੀ ਥਾ ਜਿਸ ਕੋ ਉਪਮਾ ਧਨਦ ਸਮ ਦੇਵੀਏ। ਸੋ ਉਦਾਰ ਐਸਾ ਥਾ ਜੋ ਅਪਣੇ ਖੀਸੇ ਮੇ ਮੋਹਰਾਂ ਤੇ ਰੁਪਏ ਪੈਸੇ ਪਾਈ ਰਖਦਾ ਸੀ ਜੋ ਕੰਨਿਆਰਸੀ ਸਿਧੀ ਕਰਨ ਹਾਰੇ ਜਾਚਕ ਹੋਵੇ, ਤਿਸ ਕੋ ਮੁਹਰ ਦੇ ਦੇਵੇ, ਚੜੇ ਨਗ ਮੂਜਬ ਖੀਸੇ ਸਿਉ ਨਿਕਾਸ ਕਰ। ਜਿਸ ਕੋ ਛਾਦਨ ਕੀ ਲੋੜ ਹੋਵੇ ਤਿਸ ਕੋ ਏਕ ਕਾਰਖਿਕ ਤੇ ਜੋ ਭੋਜਨ ਕੀ ਇਛਾ ਵਾਲਾ ਹੋਵੇ ਤਿਸ ਕੋ ਚਾਰ ਪੈਸੇ ਤਿਸ ਤੇ ਅਲਪ ਪੈਸਾ। ਅਵਰ ਉਸ ਕਾ ਕੌਨ ਕੌਨ ਪੁੰਨ ਗਨੀਏ, ਹੇ ਸੁਆਮੀ ਜੀ। ਸੋ ਤਿਸ ਕੀ ਮੈਂ ਐਸੀ ਦੁਰਦਸ਼ਾ

ਦੇਖੀ ਜੋ ਰਾਜਾ ਤ੍ਰਿਗ ਕੋ ਕੈਦ ਕਰ ਲੀਆ, ਘਰ ਲੂਟ ਲੂਟ ਕਰ। ਤਾਂ ਤੇ ਮੈ ਜਾਨਤਾ ਹੋ ਜੋ ਪੁੰਨ ਕਾ ਫਲ ਕਸਟ ਹੈ। ਅਬ ਪਾਪ ਕੀ ਬਾਰਤਾ ਸੁਨੋ, ਹੇ ਮੀਤ ਜੀ, ਜੋ ਠੱਗਰੇ ਅਰ ਮਰੈਲ ਪਾਪ ਦਿਨ ਬਿਦਿਨ ਕਰਤੇ ਹੈ ਤੇ ਬਰਧਮਾਨ ਹੋਤੇ ਜਾਤੇ ਹੈਂ। ਇਸ ਕਰ ਮੈ ਨਿਸਚੇ ਕਰਤਾ ਹੋ ਕੇ ਪਾਪ ਕਾ ਫਲ ਸੰਪਦਾ ਹੈ। ਤਾਂ ਪੁਨ ਕਰ ਮੀਤ ਰਾਜ, ਰਾਜਾ ਕੇ ਬਚਨ, ਤਿਸ ਪਰਤੀ ਕਹਤ ਭਏ: ਹੇ ਭਾਈ, ਕਰਮਾਂ ਕੀ ਗਤੀ ਵਿਚਾਰ ਕੀਏ ਤੇ ਹੋਲਿਆਂ ਕਿਛ ਹੀ ਨਹੀਂ ਜਾਤਾ; ਪ੍ਰਿਥਮ ਇਸ ਕਾ ਉਤਰ ਮੌਨ ਹੈ। ਦੂਜੇ ਏਹ ਉਤਰ ਹੈ ਰਾਜਾ ਰਿੰਤੂ ਕੇਤੂ, ਰਾਜਾ ਦਲੀਪ, ਰਾਜਾ ਦਸਰਥ, ਰਾਜਾ ਰਾਮਚੰਦ ਜੀ, ਰਾਜਾ ਹਰੀ ਚੰਦ ਜੀ, ਰਾਜਾ ਨਲ ਜੀ , ਰਾਜਾ ਯੁਧਸਟਰ ਜੀ, ਰਾਜਾ ਬਲ ਜੀ, ਰਾਜਾ ਨਿਰਗ ਜੀ, ਰਾਜਾ ਵਿਕਰਮਾ ਜੀਤ ਜੀ, ਰਿਖੀਓਂ ਕੇ ਰਾਜਾ ਮਾਂਡਵ ਜੀ, ਰਿਖੀ, ਜੈਸੇ ਇਨਹੂ ਧਰਮ ਕਰਤਿਆਂ ਕੋ ਸੰਪਦਾ ਤੇ ਆਪਦਾ ਮਿਲੀ ਹੈ ਤੈਸੇ ਤਿਸ ਕੀ ਭੀ ਸਮਝਨੀ ਬਾਰਤਾ। ਬਹੁੜੋ ਤਾਤ ਕਾਲ ਹੀ ਤਿਸ ਧਰਮ ਕੇ ਪਰਤਾਪ ਤੇ ਤਿਨੋ ਨੇ ਐਸੀ ਸੰਪਦਾ ਪਾਈ ਹੈ ਜੋ ਦੂਰ ਹੀ ਨਾ ਹੋਵੇ। ਤਿਸ ਮੈ ਸ੍ਰੀ ਭਾਗਵਤ ਤੇ ਮਹਾਂ ਭਾਰਤ ਆਦਿਕ ਸਾਖੀ ਹੈ। ਪੁਨਾ ਉਹ ਆਪਦਾ ਭੀ ਤਿਨੋ ਸੁਪਨਵਤ ਭੋਗੀ ਹੈ, ਧ੍ਰਮ ਕੇ ਪਰਤਾਪ ਕਰ। ਪੁਨਾ ਅਬਿਨਾਸੀ ਸੁਖ ਪਾਇਆ ਹੈ ਅਰ ਪ੍ਰਿਥਮ ਧਰਮਾਤਮਾਊਂ ਮੈਂ ਤਿਨ ਕੇ ਨਾਮ ਗਿਨੇ ਜਾਤੇ ਹੈਂ, ਪੁਨ ਕੇ ਪ੍ਰਤਾਪ ਕਰ। ਪੁੰਨ ਜੋ ਕਰਿਆ ਹੈ ਤਿਸ ਬੀਚ ਯਦ ਕਿੰਤ ਹੋਇਆ ਹੈ ਪਾਪ ਸੋ ਕਰਤਾਰ ਪ੍ਰਿਥਮ ਭੁਗਾਇ ਕਰ ਪੁਨਾ ਅਬਿਨਾਸੀ ਸੁਖ ਦੇਤਾ ਹੈ। ਤੀਸਰਾ ਸਿਧਾਂਤ ਏਹ ਹੈ - ਜਿਸ ਕੋ ਗੋਬਿੰਦ ਨੇ ਆਪਨੀ ਓਰ ਲਾਵਨਾ ਹੋਤਾ ਹੈ ਤਿਸ ਕੇ ਧਨ ਆਦਕ ਸਭੇ ਆਸਰੇ ਦੂਰ ਕਰ ਦੇਤੇ ਹੈ। ਜੇ ਮਾਨ ਭੋਗੀ ਹੋਤਾ ਹੈ ਤੌਂ ਤਿਸ ਕੋ ਨਿਰਮਾਨ ਈਹਾਂ ਹੀ ਕਰ ਦੇਤਾ ਹੈ ਸ੍ਰੀ ਭਗਵੰਤ ਪਰਲੋਕ ਡੰਡ ਤੇਂ ਨਿਰਡੰਡ ਕਰਣ ਵਾਸਤੇ, ਹਰਿ ਇਛਾ ਉਹ ਆਪ ਕਰਤਾ ਹੈ ਜਾਂ ਤੇ ਆਪ ਮਾਲਕ ਜੋ ਹੋਇਆ। ਜਬ ਏਹ ਜੀਵ ਸਰਬ ਓਰ ਤੇ ਨਿਰਾਸ ਹੋਤਾ ਹੈ ਤਬ ਦਿਰੜ ਕਰ ਭਗਵੰਤ ਸਰਨ ਹੋ ਭਜਤਾ ਹੈ, ਤਾਂ ਮੁਕਤ ਹੋਤਾ ਹੈ। ਸਰਬ ਚੌਰਾਸੀ ਕੇ ਕਸਟ ਤਿਸ ਕੇ ਛੂਟ ਜਾਤੇ ਹੈ। ਪੁਨ੍ਹ ਏਹ ਨਿਸਚੇ ਹੈ ਪਾਪ ਕਾ ਫਲ ਭੁਗਾਇ ਕਰ ਫੇਰ ਉਸ ਕੋ ਅਵਸ ਸੁਖ ਹੋਵੇਗਾ। ਇਹੁ ਅਪ੍ਰੌਤ ਸਿੱਧਾਂਤ ਹੈ। ਸੰਤ ਸਾਸਤ੍ਰ ਕਾ ਸਿਧਾਂਤ ਜਿਹ ਪਰ ਧਾਰਨਾ ਹੀ ਚਾਹੀਤਾ ਹੈ। ਨਿਸਚੈ ਰਾਜ ਪਰਿਛਤ ਜੈਸਾ ਕਰੀਏ ਜਨਮੇਜੇ ਜੈਸਾ ਨਾ ਕਰੀਏ, ਸੰਤਾਂ ਆਖੀ। ਇਕ ਔਰ ਭੀ ਕਾਰਣ ਹੈ, ਜੋ ਕੋਈ ਪਰਾਈ ਅਮਾਨ ਰਖਤੇ ਹੈਂ ਕਿਸੀ ਜੀਵਕਾ ਵਾ ਸੰਤ ਸਰਾ, ਵਾ ਬਰਹਮਨ ਕਾ ਸਰਾਪ, ਪ੍ਰਾਪ ਭਾਨਵਤ ਭੀ ਕਾਰਣ ਹੋ ਜਾਤਾ ਹੈ, ਈਸਰ ਕੀ ਮਰਜੀ। ਪੁਨਾ ਇਹੁ ਭੀ ਪਾਰਸ ਭਾਗ ਮੈ ਕਹਾ ਹੈ, ਜੋ ਹੇ ਪੁਰਸ ਜਿਨਾਂ ਨੂੰ ਤੂੰ ਚੰਗਾ ਜਾਣਦਾ ਹੈਂ ਮਤ ਓਹ ਮੰਦੇ ਹੋਵੇ ਤੇ ਜੋ ਮੰਦੇ ਜਾਣਦਾ ਹੈਂ ਮਤ ਉਹ ਭਗਵੰਤ ਕੀ ਦਿਰਸਟ ਮੈਂ ਚੰਗੇ ਹੋਵੈ। ਪੁਨਾ ਤੂੰ ਆਪਨੀ ਭੀ ਬਾਤ ਸੁਣ; ਇਹੁ ਅਨਿਸਚੇ ਰੂਪ ਬਿਲਾਇ ਜੋ ਤੇਰੇ ਅੰਦਰ ਵੜੀ ਹੈ ਸੋ ਤੈਨੂੰ ਭੀ ਮਹਾਂ ਕਸਟ ਦੇਵੇਗੀ। ਜਾਂ ਤੇ ਇਹ ਭੀ ਨੇਤ ਹੈ ਬੇਦਅਰ ਸ਼ਾਸਤ੍ਰ ਮੈ ਸਤਿਗੁਰੂ ਤੇ ਸੰਤ ਪੁਨਾ ਈਸਰ ਇਨਾ ਪਰ ਜੋ ਪੁਰਸ ਅਭਿਭਾਵਨਾ ਕਰਤਾ ਹੈ ਸੋ ਪ੍ਰਮ ਕਸ਼ਟ ਪਾਵਤਾ ਹੈ ਦਿਰਸ਼ਟਾਂਤ ਸਤੀ ਕਾ ਸਮਝਨਾ ਅਰ

ਡੋਗਰੇ ਮਸ਼ੋਲੇ ਕੀ ਬਾਤ ਸੁਨੋ ਏਕ ਬ੍ਰਿਛ ਹੋਤਾ ਹੈ ਬਡੇ ਬਨ ਮੇ ਸੋ ਅਕਾਸ਼ ਕੋ ਉਚਾ ਹੀ ਚਲਾ ਜਾਤਾ ਹੈ ਸ਼ੀਘ੍ਰ। ਤੇ ਜੜਾਂ ਤਿਸ ਕੀ ਸਾਥ ਊਰੀ ਚਲੀ ਆਵਤੀ ਹੈ। ਤਾਂ ਦੇਖਨ ਵਾਲੇ ਕਹਿਤੇ ਹੈ ਜੋ ਏਹੁ ਥੋੜੇ ਕਾਲ ਮੇ ਹੀ ਬੜੇ ਉਚੇ ਰਹਿਆ ਗਇਆ ਹੈ। ਜਬ ਆਂਧੀ ਤੀਬਰ ਆਵਤੀ ਹੈ ਤਬ ਜੜਾ ਸੋਂ ਹੀ ਉਖੜ ਪੜਤਾ ਹੈ। ਤੈਸੇ ਇਹੁ ਸਮਝਨੇ ਅਬ ਤੋ ਪਾਪ ਕਾ ਫਲ ਪਹਪਕ ਪੜਾ ਹੋਤ ਹੈ ਫੋੜੇ ਵਤ, ਜਬ ਇਕਠਾ ਹੋਇ ਰਹਾ ਪਾਪ ਕਾ ਫਲ ਤਬ ਅੰਧੇਰੀ ਵਤ ਐਸਾ ਉਡਾਇ ਲੈ ਜਾਵੇਗੀ। ਜੋ ਜਾਣੇ ਨਾ ਜਾਇਗੀ। ਕੈਸੇ ਸੇ ਅਬ ਕਹਾਂ ਗਏ; ਜਾਦਵੇਂ ਅਰ ਬੈਨ ਰਾਜਾ ਤੇ ਰਾਵਣਨਵਤ! "ਜੈਸਾ ਬੀਜੇ ਸੋ ਲੂਣੇ ਕਰਮਾ ਸੰਦੜਾ ਖੇਤ"। ਪਰ ਸੋ ਰਜ ਗੁਣ ਤੇ ਯਥਾ ਜੋਗ ਨਾ ਪ੍ਰਮਾਣ ਕਰਤ ਭਇਆ ਤੇ ਕਹਤ ਭਇਆ ਜੋ ਜੀ ਐਸਾ ਹੀ ਹੋਵੈਗਾ। ਤਾਂ ਤਿਸ ਕੇ ਚਿਤ ਕਾ ਕਪਟ ਸਮਝ ਕਰ ਸੰਤ ਜੀ ਕਹਤ ਭਏ, ਜੋ ਤੁਸੀ ਥੋਰੇ ਕਾਲ ਪੀਛੇ ਸਮਝ ਲੇਗੇ। ਤਬ ਕਥਾ ਹੋਣ ਲਾਗੀ, ਸੋ ਚਲਿਆ ਗਿਆ, ਰਸ ਸੇ ਬੇਰਸ ਹੋ ਕਰ। ਤਬ ਅਲਪ ਕਾਲ ਪੀਛੇ ਸਰਕਾਰ ਸੁਣਿਆ ਜੋ ਮੁਲਖ ਤਿਸ ਲੂਟ ਖਾਇਆ ਹੈ ਅਰ ਦੁਖ ਦੇਤਾ ਹੈ ਪ੍ਰਜਾ ਕੋ। ਤਾਂ ਆਪਨੇ ਅਹਦੀਏ ਭੇਜ ਕਰ ਪਕੜ ਮੰਗਵਾਇਆ ਤੇ ਕੈਦ ਕੀਤਾ, ਤਿਸ ਕੀ ਸੰਪਦਾ ਸਭ ਖਸੋਟ ਕਰ। ਤਬ ਤਿਸ ਨੇ ਉਹਾਂ ਸੇ ਅਰਦਾਸ ਲਿਖੀ, ਸੰਤਾਂ ਪ੍ਰਤੀ, ਜੋ ਮੈਂ ਭੁਲਾ ਹਾਂ, ਹੇ ਸੰਤ ਜੀ, ਮੈਨੂੰ ਬਖਸ਼ੋ ਜੋ ਆਪ ਕਾ ਬਚਨ ਨਹੀ ਮਾਨਾ ਤਾਂ ਤੇ ਪਰਮ ਖੇਦ ਪਾਇਆ ਹੈ। ਗਰੀਬਾ ਕਾਰ ਰਖਨ। ਸੰਤ ਬਚਨ ਦੋਨੋ ਪਰਕਾਰ ਸਤ ਭਯਾ ਪ੍ਰਿਥਮ ਤਿਸ ਕੋ ਕਹਿ ਰਹੇ ਸੇ ਜੋ ਤੁਸੀਂ ਆਇਆ ਨਾ ਕਰੋ ਸਮਝ ਕਰ ਵਿਖੇਪ ਕਾ ਕਾਰਨ ਰਜੋਗੁਣੀਆਂ ਕਾ ਸੰਗ। ਜੋ ਆਇਆ ਬਚਨ ਨਾ ਮੰਨਿਆਂ ਤਾਂ ਦੁਖ ਪਾਇਆ ਤਿਸ ਨੇ। ਤਾਂ ਤੇ ਸ੍ਰੀ ਵਾਹਿਗੁਰੂ ਸਾਹਿਬ ਜੀ ਆਪਨੀ ਤਰਫੋਂ ਇਹੁ ਕਿਰਪਾ ਕਰੇ ਜੋ ਗੁਰੋਂ ਸੰਤੋਂ ਕਾ ਹੁਕਮ ਮਨਾਵਤੇ ਮਨਮਤ ਦੂਰ ਕਰੇ। ਸਿਖ ਪ੍ਰਸਨ। ਸੰਤ ਬਚਨ ਉਹ ਕਿਉਨ ਮੁਰਰਿਦ ਕਿਆ ਨਿਮਲ ਭਯਾ ਉਤ੍ਰ। "ਜੋ ਸਾਹਿਬ ਕਉ ਬਹੁਤੇਰਾ ਲੋਚੀਐ ਨਾ ਦੇਈ ਮਿਲਣ ਕਰਤਾਰੇ"। ਇਹ ਰਹ ਇਦਾ ਰਹੀ ਉਨ ਕੀ ਭਾਵਨਾ ਇਨਸਾਰ। ਭਾਵ ਇਹ ਇਸ ਮੇ ਜੋਂ ਕਪਟ ਤਿਆਗ ਕਰ ਭਗਵਾਨ ਕੋ ਭਜੇ ਹੈ ਗੁਰੂ ਭਗਵਾਨ ਤਿਸ ਕੋ ਆਪਣਾ ਸਰੂਪ ਕਰਿ ਲੇਤੇ ਹੈਂ। ਤਾਂ ਤੇ ਇਸ ਕੀ ਨ ਭਾਵਨਾ ਮੇ ਫਰਕ ਰਹਾ। ਸੰਤੋਂ ਮੇ ਨਾਹੀ ਫਰਕ। ਏਕ ਸਮੇ, ਸ੍ਰੀ ਸੁਆਮੀ ਜੀ ਬੈਠੇ ਸੇ ਆਸਣ ਅਸੀਨ। ਏਕ ਮਾਈ, ਕ੍ਰਿਸਨ ਦੇਈ ਤਿਸ ਕਾ ਨਾਮ, ਸੋ ਕਾਲ ਕੀ ਆਂਚ ਪਾਨ ਕਰ ਏਕ ਛੋਟਾ ਪੁਤ੍ਰ ਕਉ ਬਨ ਮੇ ਤਿਆਗ ਆਈ ਸੀ। ਤਿਸ ਤੇ ਇਹੁ ਉਤਮ ਮਤਵਾਲੀ, ਜਾਂ ਨੰਦਨ ਕਹੁ, ਸੰਤ ਸਰਣ ਮੇ ਪ੍ਰਾਪਤ ਕਰਤ ਭਈ। ਤਾਂ ਸ੍ਰੀ ਸੁਆਮੀ ਜੀ ਕਹਤ ਭਏ, ਜੋ ਹੇ ਮਾਈ ਪੁਤ੍ਰ ਮਾਤਾ ਦੀ ਸੇਵਾ ਵਾਸਤੇ ਹੀ ਹੀਗਾ ਹੈ ਤੂੰ ਇਸ ਕੋ ਲੈ ਜਾਇ, ਆਪਣੇ ਨਿਕੇਤ। ਅਸਾਡੇ ਪਾਸ ਸਾਧ ਸਿਖ ਬਹੁਤ ਹੈ ਤਾਂ ਤੇ ਅਸਾਨੂੰ ਲੋੜ ਨਹੀਂ। ਪੁਨਾ ਹਾਥ ਜੋੜ ਕਰ ਮਾਈ ਜੀ ਬੇਨਤੀ ਕਰਤ ਭਈ। ਜੋ ਹੇ ਸ੍ਰੀ ਸੁਆਮੀ ਜੀ, ਇਹ ਬਾਲਕ ਕਾਲ ਕੇ ਦੁਖ ਕਰ ਦੁਖੀ ਰਹਿਤਾ ਹੈ ਤੇ ਜੋ ਆਪ ਕੀ ਸਰਣ ਕੋ ਪਰਾਪਤ ਹੋਤੇ ਹੈਂ ਤਿਨ ਕੀ ਸੁਭਾਵਕ ਹੀ ਕਾਲ

ਕਲਪਨਾ ਦੂਰ ਹੋ ਜਾਤੀ ਹੈ ਸੂਰਤਹੁ ਵਤ। ਤਾਂ ਤੇ ਇਸ ਪਰ ਭੀ ਕ੍ਰਿਪਾ ਕਟਾਂਖ ਅਵਲੋਕਨ
ਕਰੀਏ, ਹੇ ਭਗਵਨ। ਐਸੇ ਮਾਈ ਕੇ ਬਚਨ ਸੁਨ ਕਰ ਸੰਤ ਰਾਜ ਕਹਤ ਭਏ: ਜੈਸੇ ਤੇਰੀ
ਪਰੀਨਤਾ ਹੋਇ ਮਾਈ, ਛਡ ਜਾਇ। ਜੋ ਵਾਹਿਗੁਰੂ ਵਿਸੰਭਰ ਸਰਬ ਕੀ ਪ੍ਰਤਪਾਲ ਕਰ ਰਹਾ ਹੈ
ਸਰਬ ਕਾਲ, ਸਰਬ ਦੇਸ ਮੈਂ ਰੋਜੀ ਦਿਹੰਦ ਸੋ ਇਸ ਕੀ ਭੀ ਜੋਈ ਕਰੇਗਾ, ਤਾਂ ਤੇ ਅਸੀ ਨੂੰ ਨਾਹੀਂ
ਦਿਤਾ। ਤਿਸ ਕੇ ਦੁਖ ਭੁਖ ਦਾਲਿਦ੍ਰ ਆਦੀ ਸਭ ਦੂਰ ਹੋ ਗਏ ਸੰਤ ਕੇ ਦਰਸਨ ਕੇ ਪ੍ਰਾਪਤ ਸੇ।
ਜੈਸੇ ਕਿਰਣੀ ਕੇ ਕਿਰਣੋ ਕਰ ਚੋਰ ਅਰ ਉਲੂ ਅੰਧਕਾਰ ਆਦੀ ਸਭ ਦੂਰ ਹੋ ਜਾਤੇ ਹੈਂ ਤਥਾ ਦੂਰ ਭਏ।
ਜੋ ਆਗੇ ਅਨੇਕਾਂ ਕੇ ਦੂਰ ਹੋਤੇ ਸੇ, ਸੰਤ ਪ੍ਰਸਾਦਿ। ਅਰ ਜਹਾਂ ਚਾਰ ਪ੍ਰਕਾਰ ਕੇ ਭੋਜਨ ਭਖ, ਚੋਜ
ਲੈਹਜ, ਪੈਹਜ, ਅਰ ਖਟ ਰਸ ਮਧੁਰ, ਲਵਣ ਆਦੀ ਨਾਮ ਕੇ ਪ੍ਰਤਾਪ ਅਰ ਸੰਤ ਕ੍ਰਿਪਾ ਤੇ ਜੀਵ ਜ
ਜੁਗਮ ਹੀ ਭੁੰਚ ਰਹੇ ਹੈ। ਜਿਨਾ ਅਸਮਾਦੀ ਜੀਵਾਂ ਕੇ ਅੰਨ, ਬਾਸੀ ਵਾ ਮਿਸਾ ਅਥਵਾ
ਮੰਗਿਆ ਟੂਕ ਭੀ ਤ੍ਰਿਪਤਿ ਕਰਿ ਨਹੀਂ ਪ੍ਰਾਪਤ ਹੋਤਾ ਸੋ ਤਿਨਾ ਪੁਰਸਾਂ ਨੇ ਸੰਤ ਕਿਰਪਾ ਤੇ
ਤਿਹਾਵਲ ਤਸਮਈਆਂ, ਪੂਰਾ ਪੂਰੀ, ਕਚੋਰੀ, ਦੁੱਧ, ਮਲਾਈ, ਮਿਸਰੀ ਆਦ ਲੈ ਕਰ ਆਪ ਤ੍ਰਿਪਤ ਹੋ
ਕਰ ਪੁਨਾ ਤਿਨਾ ਆਗੇ ਹੋਰਨਾ ਨੂੰ ਭੁੰਚਵਾਏ ਇਹ ਪਦਾਰਥ, ਜੈਸੇ ਸ੍ਰੀ ਗੁਰਦੇਵ ਜੀ ਕਹਿਆ ਹੈ -
ਤਥਾ ਬਚਨ। "ਤਿਨਾਪਿਛੈ ਜਗ ਭੁੰਚੇ ਭੋਗਈ। ਉਨਾ ਪਿਆਰਾ ਰਬ ਉਹ ਨਾਹਾ ਭੋਗਈ"।
ਏਕ ਸਮੇ ਨਦੀ ਤਟ ਕੁਟੀਆ ਪੈ ਬੈਠੇ ਹੈਂ ਪ੍ਰਿਥਮ ਤਪਸਾ ਕੇ ਕਾਲ ਮੇ, ਜਬ ਏਕਾ ਏਕੀ ਸੇ ਤਾਂ
ਬਸਤ੍ਰ ਦੇਹੀ ਕੇ ਥੋਰੇ ਸੇ ਸਮਲ ਹੋ ਗਏ, ਜਿਨ ਕੀ ਸਰਬਥਾ ਦੇਹੀ ਕੋ ਪਪੋਰਨੇ ਲਡਾਵਨੇ ਹੈ
ਸਾਥ ਹੀ ਪਰੀਤੀ ਹੈ ਸੋ ਸੰਤ ਪ੍ਰਸੰਗ ਪਹਰੈ ਹੈਂ ਜੋ ਹਰਿ ਸਿਮਰਨ ਮੇਂ ਹੀ ਮਗਨ ਰਹਤੇ ਹੈਂ।
ਬੈਰਾਗੀ ਜਾਨ, ਸੋ ਕੈਸੇ ਪੈਰਤੇ। ਕਰ ਕਰ ਤੇ ਭਾਈ ਗਜ ਕਾ ਸਾਫਾ ਅਰ ਉਪਰ ਦਿਲਨਾ
ਕੁਰਤਾ ਸਾ ਕਰ ਕਾਹ ਸੋ ਲੋਟੇ ਕੂਤੇ ਸਹਿਤ ਇਤ। ਮਨ ਮਾਤ੍ਰ ਹੀ ਦੇਹੀ ਕੇ ਢਾਦਨ ਸੋ ਸਮ
ਦੇਖ ਕਰ ਹਾਥ ਜੋੜ ਕਰ ਭਾਈ ਗੁਰਦਿਆਲ ਸਿੰਘ ਜੀ ਕਹਤ ਭਏ: ਗਰੀਬ ਨਿਵਾਜ, ਜੇਕਰ
ਬਸਤ੍ਰ ਬਖਸੋ ਮੈਨੂੰ ਤਾਂ ਨਿਰਮਲ ਕਰ ਲੈ ਆਵਾਂ। ਤਾਂ ਹਸ ਕਰ ਸੰਤ ਕਹਤ ਭਏ ਭਾਈ ਗੁਰਦਿਆਲ
ਸਿੰਘ ਆਗੇ ਬਸਤ੍ਰ ਤੋ ਨਿਮਲ ਹੈਂ ਸਤਿਗੁਰਾਂ ਕੀ ਕਿਰਪਾ ਸੇ, ਸ੍ਰੀ ਵਾਹਿਗੁਰੂ ਜੀ ਕੇ ਨਾਮ
ਕੇ ਪਰਤਾਪ ਕਰ ਘਾਟ ਪਰ ਆਸਾਂ ਧੋਇ ਲਏ ਹੈਂ ਸੋ ਕੌਨ। ਤਥਾ ਬਚਨ। ਹਰਿ ਜਨ ਧੋਬੀ
ਮਨ ਧੋਇ। ਸੁਖ ਮਨਾ ਕੇ ਘਾਟ ਧੋਬੀ ਧੋਇ ਨਿਰਮਲ ਹੋਇ। ਮਨ ਬੁਧ ਚਿਤ ਹੰਕਾਰ ਇਹੁ
ਚਾਰੇ ਅੰਤਹ ਕਰਨ ਹੈਂ ਇਹੀ ਬਸਤ੍ਰ ਹੈ ਸੋ ਇਨਾ ਕੋ ਸੁਧ ਕਰ ਲਿਆ ਹੈ ਗੁਰ ਕਿਰਪਾ ਤੇ ਸੋ
ਕੈਸੇ। ਮਨ ਤੋ ਮਨਨ ਭਇਆ। ਜੈਨਾ ਸੋ ਲਿਆ ਜੋ ਸਤਿਗੁਰ ਸਤਿ ਸਾਸਤ੍ਰ ਕਹਤੇ ਹੈ ਗੋਬਿੰਦ
ਤਿਸੀ ਕਾ ਮਨ ਅਸਾਡਾ ਸਰਵਨ ਅਰ ਮਨਨ ਆਦਿਕ ਕਰਤਾ ਹੈ, ਬਾਰੰਬਾਰ। ੧ । ਤੇ ਬੁਧ ਆਤ
ਵਿਸੈਣੀ ਹੋਈ ਹੈ। ੨ । ਪੁਨਾ ਚਿਤ ਚੇਤਨ ਕਾ ਸਰੂਪ ਕਾ ਹੀ ਚਿੰਤਨ ਕਰਤਾ ਹੈ, ਅਬ। ੩ ।
ਅਰ ਅਹੰਕਾਰ ਦੇਹ ਹੋਰੀ ਇਹ ਮਲਨ ਅਰ ਪ੍ਰਚਿੰਨਤਾ ਤਿਆਗ ਕਰ ਸੁਧ ਸਰੂਪ ਹੋ ਰਹਾ ਹੈ
ਲਿਆ ਤਥਾ ਸ੍ਰੀ ਗੁਰੂ ਵਾਕਿਸੰ। "ਤਤ ਨਰੰਜਨ ਜੋਤ ਸਬਾਇਆ ਸੋਹੰ ਭੇਦ ਨਾ ਕੋਈ ਜੀਉ
ਪੁਨਾ। ਊਹੋ ਅਸੀ ਆਪ ਨਿਰੰਜਨ ਹੋ ਰਹੀਆਂ। ਇਤ ਹੰਕਾਰ। ੪ । ਇਹ ਪਰਕਾਰ

ਸੁਖ ਮਨ ਰੂਪੀ ਘਾਟ, ਤਨ ਰੂਪੀ ਪਟੜੇ ਪਰ, ਸੰਤ ਗੁਰ ਦਇਆ ਤੇ ਹਰਿ ਨਾਮ ਜਲ ਤੇ ਸੁਰਤ ਸਾਬਨ ਕਰ ਨਿਰਮਲ ਕਰਿਆ ਹੈ, ਅਸਾਂ। ਬਹੁੜੇ ਤੁਸੀਂ ਕੇਹੜੇ ਛਾਦਨ ਕਹਿਤੇ ਹੋ ਸਮਲ। ਹੇ ਭਾਈ ਗੁਰਦਿਆਲ ਸਿੰਘ ਜੀ। ਤਬ ਭਾਈ ਹਾਥ ਜੋਰ ਕਰ ਕਹਿਤ ਭਏ ਹੇ ਗੋਬਿੰਦ ਮੂਰਤੀ ਸੰਤ ਜੀ ਧੰਨ ਹੋ ਆਪ ਜਾਂਤੇ ਤ੍ਰਿਪਤ ਅਰ ਕਿਰਤ ਕਿਰਤ ਹੋ ਇਸੀ ਕਰ ਸਾਂਤ ਤੇ ਸੰਤੋਖ ਕਾ ਅਸਥਾਨ ਹੋ ਤਾਂਤੇ ਮੇਰਾ ਬਾਰੰਬਾਰ ਨਮਸਕਾਰ ਹੈ। ਜੋ ਰਾਹ ਰੂਪ ਸੰਬੇਦਨ ਜੋ ਫੁਰਨਾ ਹੈ, ਤਿਸ ਤੇ ਜੋ ਰਹਤ ਹੂਆ ਹੈ, ਹਰਿ ਗੁਰੂ ਕਿਰਪਾ ਕਾ ਪਾਤ੍ਰ, ਸੋ ਸਰਬ ਕਰ ਪੂਜਨੇ ਯੋਗ ਹੋਤਾ ਹੈ, ਹੇ ਭਗਵਾਨ। ਨਹੀਂ ਤਾਂ ਏਹ ਸ੍ਰਿਸਟੀ ਰੋਂਦਿਆਂ ਹੀ ਤੇ ਪਿਟਦੀ ਗਈ ਹੈ ਹਿਰਸ ਕਰ ਖਾਲੀ ਹੈ। ਰਿਦੇ ਜਿਨ ਜੀਵੋਂ ਕੇ। ਤਾਂ ਤੇ ਮਨ ਕੀ ਦੌੜ ਮਨ ਬੀਚ ਹੀ ਰਹਿ ਜਾਤੀ ਹੈ। ਤੇ ਜਿਨ ਕੇ ਰਿਦੇ ਕਾ ਹਰਿ ਸਿਮਰਨ ਹੀ ਅਧਾਰ ਹੂਆ ਹੈ ਉਹ ਜੈਸੇ ਹੈਂ ਤੈਸੇ ਸੁਆਇਮਾਨ ਹੈਂ, ਹੇ ਮਠਨ ਸੋਲਖੰਤ ਜੀ। ਜੈਸੇ ਸ੍ਰੀ ਗੁਰਦੇਵ ਜੀ ਕਾ ਬਚਨ ਹੈ। ਤਥਾ ਬਚਨ। "ਜਿਨ ਪਟ ਅੰਦਰ ਬਾਹਰ ਗੁਦੜ ਤੇ ਭਲੇ ਸੰਸਾਰ। ਤਿਨ ਨੇਹੁ ਲਗਾ ਰਬ ਸੇਤੀ ਦੇਖਨੇ ਬੀਚਾਰੇ। ਰੰਗ ਹਸਹਿ ਰੰਗ ਰੋਵਹਿ ਚੁਪ ਭੀ ਕਰ ਜਾਹਿ। ਪ੍ਰਵਾਹਿ ਨਾਹੀ ਕਿਸੇ ਕੇਰੀ ਬਾਝ ਸਚੇ ਨਾਇ"। ਹੇ ਭਗਵਨ, ਇਸ ਕਰ ਆਪ ਭਲੇ ਕਿਆ ਪਰਮ ਉਤਮ ਹੋ। ਜਾਂ ਤੇ ਆਪ ਸ੍ਰੀ ਗੰਗਾ ਜਲ ਸਮ ਨਿਰਮਲ ਅੰਤਸਕਰਨ ਹੋ। ਪਰੰਤੂ ਮੈ ਆਪਣੇ ਕਲਿਆਨ ਵਾਸਤੇ ਬੇਨਤੀ ਕਰਤਾ ਹੋ ਆਪ ਆਗੇ। ਬਿਵਹਾਰ ਮਾਤ੍ਰ ਜੋ ਸਰੀਰ ਹੈ ਇਸ ਕੇ ਜੋ ਪਟ ਹੈਂ, ਸੀਸ ਕਾ ਸਾਫਾ ਅਰ ਅਲਪ ਓਢਨਾ ਸੋ ਮੈਂ ਨਿਰਮਲ ਕਰ ਲਿਆਵਾਂ, ਜੇ ਆਪ ਕਿਰਪਾ ਕਰੋ ਤਾਂ, ਹੇ ਸੰਤ ਜੀ। ਤਾਂ ਸ੍ਰੀ ਭਾਈ ਜੀ ਹਸ ਕਰ ਕਹਤ ਭਏ: ਤੁਸਾਂ ਨੂੰ ਖੇਚਲ ਨਾ ਹੋਵੇ। ਅਸੀਂ ਕੇਵਲ ਜਲ ਮੇ ਸੁਧ ਕਰ ਲੇਵਾਂਗੇ। ਇਹ ਛਾਦਨ ਹੇ ਭਾਈ ਜੀ। ਤਬ ਭਾਈ ਗੁਰਦਿਆਲ ਸਿੰਘ ਹਾਥ ਜੋੜ ਕਰ ਕਹਤ ਭਏ: ਹੇ ਭਗਵਨ, ਮੈਨੂੰ ਤਾਂ ਖੇਚਲ ਕੋਈ ਨਹੀਂ ਮੇਰੇ ਤੋ ਇਹੀ ਪਰਮ ਪ੍ਰਸਨਤਾ ਹੈ। ਤਬ ਸੰਤ ਜੀ ਦਯਾ ਕਰ ਬਸਤ੍ਰ ਉਤਾਰ ਦੇਤੇ ਭਏ। ਸੋ ਪ੍ਰੇਮ ਕਰ ਨਿਰਮਲ ਕਰ ਲਿਆਏ ਕੈਸੇ, ਜੈਸੇ ਜਗਿਆਸੂ ਰਿਦੇ ਕੋ ਸੁਧੁ ਕਰਤਾ ਹੈ, ਗੁਰ ਉਪਦੇਸ ਪਾਇਕਰ। ਤਥਾ ਸੋ ਕਰ ਲਿਆਏ। ਤਬ ਸੰਤ ਜੀ ਦੇਖ ਕਰ ਪਰਸਿੰਨ ਹੋ ਕਰ ਕਹਾ ਜੋ ਹੇ ਭਾਈ ਜੀ, ਤੇਰਾ ਚਿਤ ਕੀ ਚਾਹਤਾ ਹੈ, ਸੋ ਕਹੋ। ਤਾਂ ਭਾਈ ਕਿਹਾ, ਹਾਥ ਜੋੜ ਕੇ, ਹੇ ਸੁਆਮੀ ਜੀ, ਸੰਤਾਂ ਵਾਲੀ ਜੋਤ ਦਾ ਦਰਸਨ ਕੀਆ ਚਾਹਤਾ ਹੈ ਮੇਰਾ ਚਿਤ ਤਾਂ ਅਗੇ ਆਪ ਅੰਤ੍ਰਜਾਮੀ ਹੋ। ਤਬ ਸੰਤ ਜੀ ਦਿਬ ਜੋਤ ਕਾ ਦਰਸਨ ਕਰਾਇਆ ਕੰਠ ਲਾਇਕਰ ਜੋ ਦਸਮਦੁਆਰ ਪ੍ਰਕਾਸੇ ਹੈ। ਇਸ ਮੇ ਕਿਸੀ ਤ੍ਰਹ ਸੰਦੇਹ ਨਹੀ ਕਰਨਾ, ਹੇ ਗੁਰਮੁਖੋ। ਜੋ ਵਸਤੂ ਕਾ ਮਾਲਕ ਹੋਤਾ ਹੈ ਤਿਸ ਕੋ ਅੰਤ੍ਰ ਬਾਹਿਰ ਲਿਆਵਣਾ, ਵਸਤ ਕਾ, ਸੁਗਮ ਹੋਤਾ ਹੈ, ਅਗਮ, ਕਿਆ ਕਠਨ, ਨਹੀ ਹੋਤਾ। ਤਾਂਤੇ ਸੋ ਦਰਸਨ ਪਾਇ ਕਰ ਪੂਰ ਜੈਸੇ ਹੋ ਗਏ, ਕਿਆ ਸ਼ਾਂਤਿ ਹਿਰਦੇ। ਇਹੁ ਬਾਰਤਾ ਤਿਨਾ ਆਪ ਦਾਸ ਨੂੰ ਸੁਨਾਈ ਥੀ ਤਾਂ ਤੇ ਲਿਖੀ ਹੈ। ਇਤ ਸ੍ਰੀ ਪ੍ਰੇਮ ਸੁਧਾ ਸਿੰਧੂ ਗਰੰਥੇ ਉਤ੍ਰਾਰਧੇ ਚਿਤ ਸੁਧੀ ਬਰਨੰਨ ਅਸ਼ਟਮੋ ਹੁਲਾਸਾ। ੮ । ਏਕ ਸਮੇ ਸਾਹੀ ਵਾਲ ਸੇ ਪ੍ਰੀਤਵਾਨ ਲੈ ਜਾਵਤੇ ਭਏ ਸ੍ਰੀ ਭਾਈ ਜੀ ਕੋ; ਭਾਈ ਸਚੂ ਰਾਮ ਕੀ ਧਰਮ ਸਾਲਾ ਮੇ ਆਇ ਨਿਵਾਸ ਕਰਤ ਭਏ, ਜਹਾਂ ਸ੍ਰੀ ਭਾਈ

ਰੰਬਾ ਰਾਮ ਜੀ ਹੂਏ ਹੈਂ, ਸੰਤ। ਜਬ ਦੇਹ ਕੇ ਪ੍ਰਾਨ ਵਿਯੋਗ ਕਾ ਸਮਾਂ ਦੇਖਾ ਤਿਨੋ ਨੇ ਤਬ ਦਸਮ ਦੁਆਰ ਸੀਸ ਕੋ ਪ੍ਰਾਨ ਫੋਰ ਕਰ ਪ੍ਰਮਧਾਮ ਕੋ ਪ੍ਰਾਪਤ ਹੂਏ। ਪੁਨਾ ਭਾਈ ਹਰੀ ਸਿੰਘ ਜੀ ਬੜੇ ਸਾਂਤ ਆਤਮਾ ਹੂਏ ਹੈਂ ਅਬ ਜਹਾਂ ਭਾਈ ਜੁਆਇਆ ਰਾਮ ਮਹੰਤ ਹੈਂ, ਤਿਨ ਕੇ ਦਾਸ ਭਾਈ ਆਤਮਾ ਰਾਮ। ਤਹਾਂ ਹੀ ਸ੍ਰੀ ਭਾਈ ਸੰਤ ਲਾਲ ਸਦਾ ਨਿਹਾਲ ਸਾਂਤ ਆਤਮਾ ਹੂਏ ਹੈਂ ਜਿਨਹੋ ਨੇ ਭਾਈ ਬਲਾ ਸਿੰਘ ਸਿਧ ਕੀ ਸੇਵਾ ਕਰੀ ਹੈ ਪ੍ਰਮ ਪ੍ਰੀਤੀ ਕਰ। ਐਸੇ ਸੰਤ ਸਮਾਗਮ ਧਰਮਸ੍ਹਾਲ ਮੇ ਨਿਵਾਸ ਕਰਤੇ ਭਏ, ਸ੍ਰੀ ਭਾਈ ਜੀ। ਤਹਾਂ ਨਗਰ ਕੇ ਜੋ ਨਰ ਨਾਰੀ ਹੈਂ ਮਹੰਤ ਹੈਂ ਜਨ ਅਤੀਤ ਪੁਨਾ ਗਿਰਸਤੀ ਹੈਂ, ਕਿਆ ਵਿਰਕਤ ਸਰਕਤ, ਸਭੀ ਸ੍ਰੀ ਭਾਈ ਰਾਮ ਸਿੰਘ ਜੀ ਕਾ ਪਰਮ ਆਦਰ ਅਦਬ ਕਰਤੇ ਭਏ, ਗੁਰ ਕਿਰਪਾ ਤੇ। ਸੋ ਏਕ ਸਮੇ ਭਾਈ ਕਨਯਾ ਰਾਮ ਪ੍ਰੀਤ ਸੇ ਉਠ ਕਰ ਸ੍ਰੀ ਭਾਈ ਜੀ ਕੋ ਕਹਤ ਭਯਾ ਜੋ ਮੈਂ ਤੁਰਤਾ ਹੌਂ। ਤਾਂ ਆਪ ਕਹਤ ਭਏ ਜੋ ਸੀਤ ਕਾਲ ਕੇ ਦਿਨ ਹੈਂ ਤਾਂ ਤੇ ਪ੍ਰਸ੍ਹਾਦ ਪਾਇ ਕਰ ਤੁਰਨਾ, ਹੇ ਭਾਈ, ਭਾਨ ਉਦੇ। ਸੋ ਕਹਤ ਭਇਆ ਕਿਤਨੇ ਬੇਰ, ਹੁਣੇ ਹੁਕਮ ਹੈ। ਤਾਂ ਆਪ ਸਹਿਜ ਸੁਭਾਵਕ ਕਹਿਤ ਭਏ: ਕਮਲਾ ਭਯਾ ਹੈ, ਸੋ ਬਰਨ ਪਾਇ ਕਰ ਤੈਸਾ ਹੀ ਭਇਆ। ਪੁਨਾ, ਕਿਤਨਾ ਕਾਲ ਪੀਛੇ ਕਹਿਤ ਭਇਆ ਕਿ ਤੁਸੀਂ ਮੈਨੂੰ ਮਾਰੋ ਨਹੀਂ ਨਾ ਮੈਂ ਤੁਸਾਂ ਨੂੰ ਮਾਰਦਾ ਹਾਂ, ਤਾਂ ਭਾਈ ਜੀ ਦਿਆਲ ਹੋਇ ਕਰ ਕਹਿਤ ਭਏ ਹੇ ਭਾਈ ਸਾਧੂਆਂ ਕੇ ਹਾਥ ਕਿਸੀ ਕੇ ਮਾਰਨ ਧਿਰੋਂ ਕਾਟੇ ਹੂਏ ਹੈਂ। ਤੇ ਪਾਦ ਕੁਮਾਰਗ ਗਮਨ ਧਿਰੋਂ ਪਿੰਗ ਹੈ ਤੇ ਰਸਨਾ ਪਰ ਨਿੰਦ ਕਰਨ ਧਿਰੋਂ ਗੁੰਗ ਹੈ, ਸੰਤਾਂ ਕੀ। ਪੁਨਾ ਨੇਤਰ ਕੁਦ੍ਰਿਸ਼ਟ ਦੇਖਨ ਧਿਰੋਂ ਅੰਧ ਹੈ। ਤੇ ਸ੍ਰਵਨ ਪਰ ਨਿੰਦਾ ਸੁਣਨ ਧਿਰੋਂ ਡੋਰੇ ਹੈ। ਤੇ ਨਾਸਕਾ ਨਾਨਾ ਤਰਾਂ ਕੀ ਜੋ ਬਾਸਨਾ ਅਤਰ ਫੁਲੇਲ ਆਦੀ ਤਿਨ ਕੀ ਬਾਸ ਲੇਨੇ ਧਿਰੋਂ ਬੰਦ ਹੈ, ਸੰਤੋ ਕੀ। ਤੇ ਪੁਰਖ/ਸੁਪ੍ਰਸ ਧਿਰੋ ਅਪਰ ਸਰੂਪ ਹੈ। ਐਸੇ ਹੀ ਸਭੇ ਇੰਦਰੇ ਸਾਧਾਂ ਕੇ ਦੁਤੀਆ ਭਾਉ ਜੋ ਅਨੀਤ ਹੈ ਸੋ ਤਿਸ ਧਿਰੋ ਰਹਿਤ ਹੈ ਸ੍ਰੀ ਭਾਈ ਜੋ ਹਿਤ... ਉਪਦੇਸ਼ ਪਾ ਕਰ ਤਿਸ ਕੀ ਅਵਸਥਾ ਐਸੇ ਭਈ ਸੰਤ ਸ੍ਰਾਪੇ ਜੀ ਜੈਸੇ ਸ੍ਰੀ ਕਬੀਰ ਜੀ ਕਹਾ ਹੈ। ਤਥਾ ਬਚਨ।" ਕਬੀਰ ਸਾਚਾ ਸਤਿ ਗੁਰ ਕਿਆ ਕਰੇ ਜੌ ਸਿਖਾਂ ਮੈ ਚੂਕ। ਅੰਧੇ ਏਕ ਨਾ ਲਾਗਈ ਜਉ ਬਾਂਸ ਬਜਾਈਐ ਫੂਕ"। ਜੈਸੇ ਪਾਥਰ ਜਲ ਮੈ ਕੇਤਾ ਰਾਖੀਐ ਚਾਉ ਪਰ ਉਹ ਭਿਜਨ ਮੇਂ ਕਭੀ ਨਹੀਂ ਆਵਤਾ ਤੈਸੇ ਉਹ ਸੰਤ ਸ੍ਰਾਪੇ ਕਾ ਰਿਦਾ ਉਪਦੇਸ ਰੂਪ ਜਲ ਮੇਂ ਭਿੰਨਾ ...ਤਾ ਭਇਆ। ਪੁਨਾ ਸਾਧ ਭੀ ਤੇ ਲੋਕ ਭੀ ਕਹਿਨ, ਸ੍ਰੀ ਭਾਈ ਜੀ ਕੋ, ਜੇ ਕਰ ਕਹੋ ਤਾਂ ਇਸ ਕੋ ਸਾਸਨਾ ਦੇ ਕਰ ਨਿਕਾਲ ਦਈਏ ਤੇ ਨਗਰ ਪਤੀ ਭੀ ਆਪ ਕੇ ਚਰਨਾ ਪਾਸ ਆਵਤਾ ਹੈ ਪਰਮ ਨਿਮ੍ਰਤਾ ਸਹਿਤ ਜੇ ਕਰ ਤਿਸ ਕੋ ਕਹੀਏ ਤਾਂ ਉਹ ਇਸ ਕੋ ਤਾੜਨਾ ਦੇ ਕਰ ਨਿਕਾਲ ਦੇਵੇ ਜਾਂ ਕੈਦ ਕਰੇ, ਤਾਂ ਸ੍ਰੀ ਮਾਨ ਮਹਾਨ ਸੰਤ ਰਾਜ ਜੀ ਕਹਤਿ ਭਏ, ਜੋ ਐਸੇ ਫੇਰ ਨਹੀਂ ਕਹਿਨਾ ਕਦਾਚਿਤ, ਹੇ ਭਾਈ। ਹਾਥੋਂ ਕੀਆਂ ਉਂਗਰੀਆਂ ਵਾ ਰਸਨਾ ਕੋ ਜੇ ਆਪਣੇ ਦਾਂਤੋਂ ਨੇ ਕਿਸੀ ਪ੍ਰਕਾਰ ਕਾਟਿਆ ਭੋਜਨ ਕਰਤੇ ਸਬ ਕੋਊ ਰਦਨੋ ਕੋ ਤੋੜ ਤੋ ਨਹੀਂ ਦੇਤਾ ਪਾਥਰ ਮਾਰ ਕਰ ਚਿਤ ਵਿਸ ਕੇ ਇਹ ਨਿਸਚਾ ਹੋਤਾ ਹੈ ਜੋ ਦਾਂਤ ਭੀ, ਮੇਰੇ, ਅਰ ਉਂਗਰੀਆਂ ਰਸਨਾ ਭੀ ਮੇਰੀ, ਮੈ ਕਿ...

ਪਰ ਰੋਸ ਕਰੋ। ਤੈਸੇ ਹੀ ਸੰਤ ਸਭ ਮੇਂ ਆਪਨਾ ਸੁਆਮੀ, ਬਿਆਪਕ ਰਾਮ, ਦੇਖ ਕਰ ਸਭ ਕੋ ਨਮਸਕਾਰ ਕਰਤੇ ਹੈਂ। ਖਰ ਸੂਕਰ ਤੇ ਆਦਿ ਲੈ ਕਰ ਇਹ ਜੋ ਨਰ ਨਾਰਾਇਣੀ ਦੇਹ ਪੁਨਾ ਸਾਧੂ ਤਾਂ ਤੇ ਸੰਕਲਪ ਵਿਕਲਪ ਤਿਆਗ ਕਰ ਹਰੀ ਸਿਮ੍ਰਨ ਕਰੋ। ਸਭੀ ਜਨਾ ਫੇਰ ਏਕ ਸਮੇ ਅਰਧ ਰਾਤ੍ਰ ਕੋ ਬੈਠੇ ਹੈਂ ਹਰਿ ਜਨ ਹਰਿ ਸਿਮਰਨ ਮੇ। ਜੇ ਰਾਤ੍ਰ ਜਾਗ੍ਰਤ ਸਦਾ ਹੀ ਕਰਤੇ ਥੇ। ਦਿਨ ਕੋ ਥੋਰਾ ਸਾ ਸੋਇ ਰਹਿਣਾ ਤੇ ਰਾਤ ਕੋ ਨੇਮ ਪ੍ਰੇਮ ਸੇ ਹਰਿ ਕੀਰਤਨ ਹਰਿ ਸਿਮ੍ਰਣ ਮੇ ਜਾਗਣਾ। ਤਿਸ ਕਾਲ ਮੇ ਨੇਤ ਤਿਸ ਕੋ ਪ੍ਰੇਰਕਰ ਲਿਆਈ। ਹਾਥ ਮੇਂ ਤਿਸ ਕੇ ਖੜਿਆ ਵਾਲਾ ਪਕੜਿਆ ਹੋਇਆ ਹੈ। ਤੇ ਕਹਿਤ ਭਇਆ ਜੋ ਤੁਮ ਕੋ ਮੈਂ ਮਾਰਤਾ ਹੋ। ਤਬ ਸੰਤ ਕੇ ਮੁਖ ਕੀ ਕ੍ਰਾਂਤੀ ਤੈਸੇ ਹੀ ਰਹਿਤੀ ਭਈ ਜੈਸੇ ਪ੍ਰਿਥਮੇ ਨੰਦ ਮੇ ਰਹਿਤੀ ਥੀ। ਸਤ੍ਰ ਸੀਸ ਪਰ ਆਨ ਖੜਾ ਹੈ ਹਾਥ ਮੇ ਸਲੋਤਰ ਲੈ ਕਰ। ਤਿਸ ਕੋ ਦੇਖ ਕਰ ਮਲਨ ਮੁਖ ਕ੍ਰਾਂਤੀ ਨਾ ਭਈ ਜਾਂ ਤੇ ਸਚੀ ਹੈ। ਜੋ ਝੂਠੇ ਪਦਾਰਥਾ ਕਰ ਲਾਲੀ ਹੋਤੀ ਹੈ ਮੁਖ ਕੀ ਸੋ ਤਿਨ ਕੇ ਅਭਾਵ ਸਮੇ ਨਸਟ ਹੋ ਜਾਤੀ ਹੈ। ਜੋ ਸਚੀ ਹੈ ਸੋ ਨਹੀਂ ਹੋਤੀ। ਜੈਸੇ ਸ੍ਰੀ ਰਾਮ ਚੰਦ ਜੀ ਸ੍ਰਵਣ ਕੀਤਾ ਜੋ ਮੁਝ ਕੋ ਭਲਕੇ ਰਾਜ ਤਿਲਕ ਪਿਤਾ ਜੀ ਦੇਵੇਂਗੇ ਤਬ ਕੋਊ ਪ੍ਰਸੰਤਾ ਨਾਹੀ ਚਿਤ ਮੇ ਹੋਈ ਜੈਸੇ ਥੇ ਤੈਸੇ ਹੀ ਦੋਨੋ ਅਵਸਥਾ ਮੇ ਇਕ ਰਸ ਰਹਿਤੇ ਭਏ। ਜਾਂ ਤੇ ਆਪ ਇਕ ਰਸ ਰੂਪ ਹੈਂ ਸੇ ਤਾਂ ਤਿਸ ਕੋ ਸੰਤ ਜੀ ਨਿਕਟ ਬਿਠਾਇ ਕਰ ਆਦਰ ਪੂਰਬਕ ਬਟੂਏ ਸੇ ਲਾਚੀ ਮਿਸ੍ਰੀ ਖਵਾਵਤੇ ਭਏ ਜੈਸੇ ਸਰਪ ਕੇ ਪਪਾਿਆਈਏ ਤੈਸੇ ਸੁਖਾਏ ਕਰ ਪੁਨਾ ਬਿਖ ਭੀ ਤਿਆਗਤਾ ਭਇਆ ਕਿਆ ਡੰਗ ਮਾਰਤਾ ਭਯਾ। ਪਰਮ ਜੇ ਅਸਾਧ ਹੈ ਨੋਰ ਮਲਨ ਮਤੀ। ਪੁਨਾ ਸੰਤ ਜੀ ਕਹਤ ਭਏ: ਹੁਨ ਤੇਰੀ ਜੈਸੇ ਮਰਜੀ ਹੈ ਤੈਸੇ ਕਰ, ਹੇ ਭਾਈ। ਜੇ ਕਰ ਇਸੀ ਮੇਂ ਤੇਰੀ ਪ੍ਰਸੰਨਤਾ ਹੈ ਤਾਂ ਮਾਰ ਅਬ ਕਿਉਂ ਦੇਰ ਕੀਤੀਆ ਹੈ ਸਾਧ। ਦੇਖਹੁ ਹਰਿ ਜਨੋ ਕੀ ਪ੍ਰੀਤ ਕੀ ਰੀਤ ਜੋ ਘਾਤਕ ਤੀਕ ਸਾਧ ਤੇ ਭਾਈ ਰੂਪ ਬਚਨੋ ਕਰ ਬੋਲਤੇ ਹੈਂ ਅਰ ਮਿਸ੍ਰੀ ਆਦ ਪਦਾਰਥ ਖਵਾਵਤੇ ਹੈ ਅਰ ਸੁਭ ਉਪਦੇਸ਼ ਦੇਤੇ ਹੈਂ। ਖਿਮਾ ਸੁਨ ਤੇ ਜਗ ਸਾਧ ਗਇਆ। ਪ੍ਰਮੇਸਵਰ ਅਰ ਸੰਤਾਂ ਕਾ ਏਕ ਹੀ ਸੁਭਾਵ ਹੈ। ਜੈਸੇ ਅਨਕ ਪ੍ਰਕਾਰ ਕਰ ਕੇ ਸ੍ਰੀ ਭਗਵੰਤ ਕਮਲਾ ਕੰਤ ਤੇ ਜੀਵਾਂ ਕੀ ਪ੍ਰਤਪਾਲ ਕਰਤਾ ਹੈ ਤੇ ਜੀਵ ਆਪਨੇ ਛੁਦ੍ਰ ਸੁਭਾਵ ਸੇ ਅਨਕ ਪ੍ਰਕਾਰ ਕੀ ਨਿੰਦਾ ਅੱਰ ਕ੍ਰਿਤਘਨਤਾ ਇਹੀ ਬਾਰੰਬਾਰ ਕਰਤੇ ਹੈਂ, ਤੈਸੇ ਹੀ ਸੰਤਨ ਕਾ ਭੀ ਇਹੀ ਸੁਭਾਵ ਹੈ। ਬੁਰਿਆਈ ਕਰਨ ਵਾਰਿਆਂ ਸਾਥ ਪੁਨਾ ਭਲਾ ਹੀ ਕਰਤੇ ਹੈਂ; ਜੈਸੇ ਸ੍ਰੀ ਜੈ ਦੇਵ ਜੀ ਕੋ ਠੀਗਾਂ ਨੇ ਬਨ ਮੇ ਅੰਗ ਕਾਟ ਕਰ, ਧੰਨ ਇਸਤ੍ਰੀ ਕੇ ਲਾਲਚ ਸੇ ਕੂਪ ਮੇ ਡਾਰ ਦੀਆ। ਜਬ ਰਾਜਾ ਨੇ ਨਿਕਸਿਆ ਤਾਂ ਪੂਛਾ ਮਸਤਕ ਟੇਕ ਕਰ ਜੋ ਹੇ ਭਗਵਨ ਇਹ ਅੰਗ ਆਪ ਕੇ ਕੈਸੇ ਕਟੇ ਹੈਂ, ਸੋ ਕਹੋ। ਤਾਂ ਆਪ ਕਹਿਤ ਭਏ ਸ੍ਰੀ ਜੈ ਦੇਵ ਜੀ ਜੋ ਹੇ ਰਾਜਨ ਜਨਮ ਤੇ ਹੀ ਐਸੇ ਹੈਂ; ਕਾਟੇ ਕਿਸੀ ਨਾਹੀ ਜਬ ਫੇਰ ਉਹ ਠਗ ਸਾਧਾਂ ਕਾ ਭੇਸ ਧਾਰ ਕਰ ਆਏ, ਅਬ ਸ੍ਰੀ ਜੈ ਦੇਵ ਜੀ ਉਨ ਕੋ ਦੇਖ ਕਰ ਰਾਜਾ ਪ੍ਰਤੀ ਕਹਾ ਜੋ ਇਹ ਬਡੇ ਉਪਕਾਰੀ ਸਾਧੂ ਹੈਂ ਤਿਨ ਕੋ ਬਹੁਤ ਧੰਨ ਦਿਵਾਇਆ ...

ਉਹ ਨੀਰ ਆਪਣੀ ਨੀਰਤਾ ਕਰ ਗਿਰਤ ਮੇ ਗਲ ਗਏ ਪਰ ਸੰਤ ਜੀ ਸ੍ਰੀ ਪਦਮਾਵਤੀ ਪਤੀ ਉਨਕਾ ਭਲਾ ਹੀ ਲੋੜਤੇ ਭਏ ਅੰਤ ਤੀਕ। ਪੁਨਾ, ਜੈਸੇ ਦ੍ਰਿਸ਼ਟਾਂਤ ਦੀਆ ਹੈ ਅਵਰ ਸੰਤਾਂ ਕਾ। ਜੋ ਕੋਊ ਬਿਛੂਆ ਸਰਪ ਜਲ ਮੇ ਵਰਤਾ ਜਾਤਾ ਸੀ ਜਲ ਬੇਗ ਕਰ। ਤੇ ਸੰਤ ਸਨਾਨ ਬੀਚ ਨਦੀ ਕੇ ਕਰਤੇ ਸੇ ਤਾਂ ਦਯਾ ਕਰ ਹਾਥ ਸੋ ਪਕੜੇ ਜਬ ਬਾਹਰ ਨਿਕਾਸਨ ਲਾਗੇ ਤਬ ਵਹੁ ਡੰਗ ਮਾਰਤਾ ਭਯਾ। ਐਸੇ ਹੀ ਕੇਤੀ ਬਾਰ ਹਾਥ ਕੋ ਡੰਗਿਆ ਤਬ ਕੋਊ ਪੁਰਸ਼ ਕਹਿਤ ਭਯਾ ਜੋ ਵਹੁ ਤੋ ਹਾਥ ਕੋ ਕਾਟਤਾ ਹੈ ਤੇ ਤੁਸਾਂ ਤਿਸ ਕੋ ਨਿਕਾਸਿਆ ਚਾਹੁਤੇ ਹੋ, ਇਹ ਕਿਆ। ਤਾਂ ਸੰਤ ਕਹਤ ਭਏ ਜੋ ਇਸ ਕੇ ਪਾਸ ਇਹੀ ਹੈ ਤੇ ਹਮਾਰੇ ਪਾਸ ਇਹੀ ਸੁਭਾਵ ਹੈ। ਜੋ ਜਿਸ ਕਾ ਸੁਭਾਵ ਹੋਤਾ ਹੈ ਸੋ ਅਵਸ ਕਰਤਾ ਹੈ, ਹੇ ਭਾਈ। ਤਾਂ ਤੇ ਧੰਨਤਾ ਯੋਗ ਕਵਨ ਹੈ ਜਿਨਾ ਨੇ ਸੰਤਾਂ ਸਾਥ ਮਿਲ ਕਰ ਕੁਸੁਭਾਵ ਤਿਆਗਿਆ ਹੈ ਤੇ ਸੁਭ ਸੁਭਾਵ ਗ੍ਰਹਿਣ ਕੀਤਾ ਹੈ। ਸੋਈ ਪੂਰਬ ਪ੍ਰਸੰਗ ਕਹਤੇ ਹਾਂ। ਸਰਪਵਤ ਤੋ ਸੰਤ ਸਰਾਪੀ ਹੈ ਤੇ ਸੰਤ ਤੋ ਬਣੇ ਬਨਾਏ ਸੁਆਮੀ ਹੈਂ ਦ੍ਰਿਸ਼ਟਾਂਤ ਸੇ। ਦੋਹਰਾ। ਭਲਿਅਨ ਸੋ ਭਲਾ ਕਰਨ, ਇਹੁ ਜਗ ਕੋ ਬਿਵਹਾਰੁ।
ਬੁਰਿਆਨ ਸੋ ਭਲਾ ਕਰਨ , ਤੇ ਵਿਰਲੇ ਸੰਸਾਰ। ਜੈਸੇ ਸ੍ਰੀ ਖੰਡ ਚੰਦਨ ਜੋ ਹੈ ਪੁਨਾ ਪਰਸ ਜੋ ਕੁਹਾੜਾ ਹੈ ਸੋ ਚੰਦਨ ਕੋ ਕਾਟਤਾ ਹੈ ਤੇ ਸ੍ਰੀ ਖੰਡ ਤਿਸ ਕੇ ਮੁਖ ਕੋ ਸੁਗੰਧਤ ਕਰਤਾ ਹੈ। ਇਸੀ ਪਰ ਇਹੁ ਸ੍ਰੀ ਖੰਡ ਪਰਸ ਨਿਆਇ ਕਹਾ ਹੈ। ਜਬ ਸੰਤ ਨੇ ਮਾਰਨੇ ਕੀ ਆਗਿਆ ਦਿਤੀ ਤਿਸ ਕੀ ਮਨਸਾ ਸਮਝ ਕਰਿ। ਤਬ ਆਪ ਸ੍ਰੀ ਗੁਰੂ ਅਰਜਨ ਦੇਵ ਸੁਆਮੀ ਕੇ ਧਿਆਨ ਮੇ ਇਸਥਿਤ ਭਏ, ਪੁਨਾ ਵਿਰਾਜ ਜਾਵਤੇ ਭਏ, ਮੰਚ ਪਰ। ਤਾਂ ਤਿਸ ਕਾਲ ਸੋ ਸੰਤ ਸਰਾਪੀ, ਨੀਰ ਪਾਪੀ ਨਰਾਧਮ ਦੋਨੋ ਹਾਥੋਂ ਸਿਉ ਪਕੜ ਕਰ ਕਾਠ ਕੀ ਲਾਠੀ, ਕੜਿਆਂ ਵਾਲੀ, ਦੂਰੋਂ ਦੌੜ ਕਰਿ ਆਇ ਸਿਰ ਬੀਚ ਮਾਰਤਾ ਭਇਆ। ਤਬ ਸੀਸ ਬੀਚ ਸੇ ਫਟ ਗਿਆ। ਰਕਤ ਕੀ ਧਾਰ ਨਿਕਸੀ ਆਪ ਸੰਤ ਮੂਰਛਾ ਭਏ ਊਪਰ ਛਾਤ ਕੇ ਇਹੁ ਕਾਰਨ ਹੂਆ ਜੋ ਸੋਏ ਹੂਏ ਸਾਧ ਸੇ ਨੀਰੇ ਕੇ ਸੋ ਜਾਗ ਪਰੇ ਐਸਾ ਸਬਦ ਹੂਆ ਅਰਧ ਰੈਨ ਸਮੇ। ਸੋ ਸਬਦ ਸੁਨ ਕਰਿ ਸਾਧੂ ਜਾਗੇ ਤੇ ਬੜਾ ਹਾਹਾ ਕਾਰ ਭਇਆ। ਤਾਂ ਤਿਸ ਪਾਪੀ ਕੋ ਥੰਮ ਸਾਥ ਕਣ ਕੇ ਬਾਂਧ ਲੇਤੇ ਭਏ। ਤਬ ਏਕ ਪਹਿਰ ਬੀਤਗਿਆ ਮੂਰਛਾ ਖੁਲੀ ਸ੍ਰੀ ਸੁਆਮੀ ਜੀ ਪ੍ਰਿਥਮ ਹੀ ਇਹੀ ਬਚਨ ਬੋਲਤੇ ਭਏ ਜੋ ਉਹ ਸਾਧ ਕਹਾਂ ਹੈ, ਹੇ ਸਾਧੋ। ਤਾਂ ਸਰਬ ਸਾਧ ਕਹਤ ਭਏ ਜੋ ਜੀ ਇਹੁ ਪਾਪੀ ਥੰਮ ਸਾਥ ਬਾਂਧਾ ਹੂਆ ਹੈ। ਤਾਂ ਆਪ ਕਹਤ ਭਏ, ਜੋ ਇਸ ਕੀ ਤਰਫ ਕੋਈ ਬੁਰੀ ਦ੍ਰਿਸ਼ਟਿ ਮਾਤ੍ਰ ਹੀ ਦੇਖੇਗਾ ਵਾ ਇਸ ਕੋ ਮਾਰੇਗਾ ਸੋ ਹਮਾਰਾ ਵੈਰੀ ਹੋਵੇਗਾ। ਜੋ ਇਸ ਨੂੰ ਮਾਰੇਗਾ ਸੋ ਅਸਾਨੂੰ ਮਾਰੇਗਾ। ਜੋ ਉਸਕੇ ਮਾਰਨੇ ਕੋ ਅਨੇਕ ਲੋਗ ਅਰ ਸਾਧ ਤਿਆਰ ਭਏ ਲਾਤ ਮੁਕੀ ਪੁਨਾ ਲਾਠੀ ਲੇਕਰ ਤਾਂਤੇ ਸੰਤਨੇ ਵਿਵਰਜਤ ਕਰਾਏ ਹੈਂ, ਐਸੇ ਦੀਨ ਦਰਦ ਨਿਵਾਰਕ ਸੇ। ਅਪਨੇ ਊਪਰ ਕਸਟ ਸਹਾਰਨਾ ਤੇ ਹੋਰ ਕਾ ਕਸਟ ਨਾ ਦੇਖ ਸਕਨਾ ਇਹੁ ਸੰਤ ਕਾ ਅਨਾਦੀ ਧਰਮ ਹੈ। ਤਿਸ ਕਾਲ ਮੇ ਭਾਈ ਬੁਲਾਇਆ ਰਾਮ ਮਹੰਤ ਸੇ, ਤਿਨ ਕੋ ਕਹਾ ਜੋ ਏਕ ਚੂਰੀ ਕਾ ਛੰਨਾ ਪੂਰ ਲਿਆਉ ਮੀਠਾ

ਪਾਇ ਕਰਿ, ਭਾਈ ਜੀ। ਤਬ ਮਹੰਤ ਜੀ ਤਥਾਸਤੂ ਕਹ ਕਰ ਬਡਾ ਛੰਨਾ ਪੂਰ ਕਰ ਆਗੇ ਆਨ ਧਰਾ, ਸੰਤ ਕੇ। ਤਪਤ ਚੂਰੀ ਮੀਠੇ ਸਹਤ, ਹਰਿਜਨ ਦੇਖ ਕਰ, ਬਚਨ ਕਰਤ ਭਏ ਜੋ ਇਸ ਸਾਧ ਕੋ ਥੰਮ ਸੇ ਖੋਲੋ। ਤਬ ਬਚਨ ਮੰਨ ਕਰ ਤਿਸ ਕਾ ਬੰਧਨ ਖੋਲਿਆ, ਸਾਧੋਂ ਨੇ। ਤਬ ਸ੍ਰੀ ਭਾਈ ਜੀ ਕਹਤ ਭਏ ਜੋ ਇਸ ਕੋ ਇਹੁ ਭੋਜਨ ਕਰਵਾਇ ਕਰਿ। ਚੂਰੀ ਕਾ, ਭਾਈ ਚੁਆਇਆਂ ਰਾਮ ਜੀ, ਤਾਂ ਕਾਲ ਨਗਰ ਕੇ ਬਾਹਿਰ ਛੋੜ ਆਵੋ ਜਾਤੇ ਇਸ ਕੋ ਕੋਈ ਮਾਰੇ ਨਾ। ਤਬ ਤਿਸ ਕੋ ਭੋਜਨ ਕਰਵਾਇ ਕਰ ਬਾਹਿਰ ਦੂਰ ਤਿਆਗ ਆਵਤ ਭਏ ਕੈਸੇ ਜੈਸੇ ਸੰਤ ਬਚਨ ਪਾਇ ਕਰਿ ਉਤਮ ਜਗਿਆਸੂ ਪਾਪ ਰੂਪ ਸੰਕਲਪ ਕੋ ਤਿਆਗੇ, ਤੈਸੇ ਤਿਆਗ ਆਵਤ ਭਏ, ਭਾਈ ਚੁਆਇਆ ਰਾਮ ਜੀ। ਤਬ ਦਿਨ ਹੋਇ ਅਨੰਤ ਲੋਗ ਲੁਗਾਈ ਆਵਤ ਭਈ, ਨਗਰ ਅਰ ਗਿਰਦ ਨਿਵਾਈ ਕੀ, ਇਹੁ ਬਾਰਤਾ ਸੁਣ ਕਰਿ। ਤੇ ਅਸਚਰਜਮਾਨ ਹੋਵਹਿ ਸਿਰ ਧੁਨਿ ਧੁਨਿ ਕਰਿ ਹਾਥ ਕੋ ਮਸਤੇ ਹੈਂ। ਤਿਸ ਪਾਪੀ ਕੀ ਨਿੰਦਾ ਕਰਤੇ ਹੈ ਅਰ ਨੈਨੋ ਮੇਂ ਨੀਰ ਚਲਾ ਜਾਤਾ ਹੈ, ਪ੍ਰੇਮੀਆਂ ਕੇ। ਕੋਈ ਕਹਤੇ ਹੈਂ ਜੋ ਭਗਵੰਤ ਕੀ ਭਾਵੀ ਸੀ, ਸੋਈ ਭਈ। ਪੁਨਾ ਸੰਤ ਜੀ ਕਹਤੇ ਹੈਂ ਪ੍ਰੇਮੀਆਂ ਕੋ ਹੇ ਗੁਰਮੁਖੋ ਸ੍ਰੀ ਗੁਰੂ ਜੀ ਕਾ ਬਚਨ ਯਾਦ ਕਰੋ। ਤਥਾ ਬਚਨ। "ਹੋਵੈ ਸੋਈ ਨਪਮਾਨ। ਆਪਨੰ ਤਜ ਅਭਮਾਨ" ਜੋ ਸ੍ਰੀ ਵਾਹਿਗੁਰੂ ਜੀ ਕੇ ਹੁਕਮ ਮੇ ਹੂਆ ਸੋਈ ਭਲਾ ਹੂਆ ਹੈ ਤਿਸ ਪਰ ਏਕ ਦ੍ਰਿਸਟਾਂਤ ਹੈ ਸੋ ਸੁਨੋ। ਕੋਈ ਰਾਜਾ ਕਉ ਦਿਸੰਤਰਉ ਜੋ ਕਾਚੂ ਆਇਆ ਤਬ ਤਿਸ ਕੇ ਮਨ ਮੇ ਆਈ ਜੋ ਇਸ ਕੇ ਸਾਥ ਮੇ ਕਲਪ ਬਨਾਇ ਦੇਖੋਂ। ਜਬ ਕਲਮ ਬਨਾਵਣੇ ਕੀ ਸਾਖ੍ਯਤਾ ਕੀਤੀ ਤਬ ਅੰਗੁਰੀ ਕਾਟੀ ਗਈ ਤਬ ਲੋਗ ਹਾਹਾ ਕਾਰ ਕਰਤੇ ਭਏ। ਏਕ ਬੂਡਾ ਮੰਤਰੀ ਸਤਿ ਸੰਗੀ ਥਾ ਸੋ ਕਹਿਤ ਭਇਆ ਜੋ ਭਲਾ ਭਯਾ ਹੈ। ਤਬ ਰਾਜਾ ਕੋਪ ਕਰ ਤਿਸ ਕੀ ਸੰਪਦਾ ਛੀਨ ਕਰ ਕੇ ਕੈਦ ਕਰ ਦੀਆ। ਪੁਨਾ ਕਿਸੀ ਕਾਲ ਰਾਜਾ ਸ਼ਿਕਾਰ ਖੇਲਤੇ ਖੇਲਤੇ ਔਰ ਰਾਜਾ ਕੀ ਸੀਮ ਮੇ ਜੋ ਗਿਆ ਤਬ ਤਿਨੋ ਨੇ ਦੇਵੀ ਕੀ ਬਲੀ ਦੇਨੇ ਕੇ ਲੀਏ ਜਾਇ ਖੜਾ ਕੀਆ, ਭਗਵਤੀ ਆਗੇ ਜਬ ਤਿਸ ਕੇ ਅੰਗ ਦੇਖੇ ਤਬ ਅੰਗੁਰੀ, ਕਰ ਸੇ ਕਾਟੀ ਦੇਖ ਕਰ, ਦੋਸੀ ਜਾਨ ਕੇ ਤਿਆਗ ਦੇਤ ਭਏ। ਜਬ ਰਾਜਾ ਘਰ ਆਇਆ ਤਬ ਮਨ ਮੇ ਬਿਚਾਰਿਆ ਜੋ ਮੇਰਾ ਤੋ ਭਲਾ ਹੋਂਗ... ਨੇ ਕਰਾ ਹੈ ਤਾਂ ਤੇ ਉਹ ਮੰਤਰੀ ਧਨ ਹੈ ਜਿਸ ਨੇ ਇਸ ਸੇ ਮੈਨੂੰ ਭਲਾ ਕਹਿਆ ਜੋ ... ਮਨ... ਹੂਆ। ਤਿਸ ਕੋ ਮਾਨ ਪੂਰਬਕ ਬੁਲਾਇ ਕਰ ਕਹਾ, ਜੋ ਮੇਰਾ ਭਲਾ ਹੂਆ ਪਰ ਆਪ ਕਾ ਬੁਰਾ ਹੂਆ ਇਸ ਕਹਣੇ ਸੇ ਕਿਉਂ। ਤਬ ਮੰਤਰੀ ਰਾਜ ਕਹਤ ਭਏ ਮੇਰੇ ਸਾਥ ਭੀ ਭਗਵੰਤ ਭਲਾ ਕਰਿਆ ਹੈ। ਜੋ ਮੈਂ ਆਪ ਕੇ ਰਕਾਬ ਸਾਥ ਰਹਿਤਾ ਸੀ ਜੇ ਕਰ ਮੈਂ ਤੁਮਾਰੇ ਸੰਗ ਹੋਤਾ ਤੋ ਮੇਰਾ ਸੀਸ ਕਾਟਿਆ ਜਾਤਾ। ਤਾਂ ਤੇ ਸਭ ਬਿਧੀ ਸੇ ਭਲਾ ਹੀ ਹੂਆ ਹੈ ਰਾਜਨ। ਸੋ ਸੁਨ ਕਰ ਰਾਜਾ ਤਿਸ ਕੀ ਚਰਨੀ ਲਾਗਾ ਤੇ ਕਹਤ ਭਯਾ ਜੋ ਤੁਸੀਂ ਮੇਰੇ ਪਿਤਾ ਤੇ ਮੈਂ ਆਪ ਕਾ ਪੁਤ ਮੇਰੀ ਖਤਾ ਮਾਫ਼ ਕਰੋ। ਤਬ ਮੰਤ੍ਰੀ ਕਹਾ ਜੋ ਇਹੁ ਭੀ ਭਲਾ ਹੂਆ ਹੈ ਰਾਜਨ ਜਾਂ ਤੇ ਤੁਸਾਂ ਨੂੰ ... ਨਿਮਰਤਾ ਪ੍ਰਾਪਤ ਭਈ ਸ੍ਰੀ ਪ੍ਰੇਮੇਸਵਰ ਕੀ ਕਿਰਪਾ ਸੇ। ਤਾਂ ਤੇ ਹਰਿ ਜਨ ਕਹਿਤੇ ਹੈਂ, ...

ਗੁਰਮੁਖੋ ਜੋ ਹੂਆ ਸੋ ਭਲਾ ਹੀ ਹੂਆ। ਜੋ ਗੁਰਮੁਖ ਗਿਆਨਵਾਨ ਹੈਂ ਬਿਬੇਕੀ ਸੋ ਸ੍ਰੀ ਵਾਹਿਗੁਰੂ ਕੇ ਭਾਣੇ ਰੂਪੀ ਸਜਾ ਪਰ ਸਦਾ ਅਚਿੰਤ ਵਿਰਾਜਮਾਨ ਰਹਤੇ ਹੈਂ। ਜੈਸੇ ਸ੍ਰੀ ਤੁਲਸੀ ਦਾਸ ਜੀ ਕਹਾ ਹੈ। ਜੋ: "ਤੁਲਸੀ ਭਰੋਸੇ ਰਾਮ ਕੇ ਰਹੋ ਖਾਟ ਪਰ ਸੋਇ। ਅਣਹੋਣੀ ਹੋਣੀ ਨਹੀਂ ਹੋਣੀ ਹੋਇ ਸੋ ਹੋਇ।" ਤਿਨੇ ਨੂੰ ਰਾਜਾ ਭੀ ਆਵਤਾ ਭਇਆ ਸੀਘਰਤਾ ਸਹਤ ਅਧਰ ਜਿਸ ਕੇ ਫਰਕਤੇ ਹੈਂ ਕਰੋਧਕਰ। ਤੇ ਕਹਿਤ ਭਯਾ ਜੋ ਦਿਖਾਵੋ ਮੈਨੂੰ ਉਹ ਪਾਪੀ ਜਿਸ ਨੇ ਇਹ ਪਾਪ ਕਰਿਆ ਹੈ ਜੋ ਤਿਸ ਕਾ ਮੈ ਬੰਦ ਬੰਦ ਜੁਦਾ ਕਰਵਾਵੇ, ਹੇ ਤਾਪੋ। ਤਾਂ ਸ੍ਰੀ ਭਾਈ ਜੀ ਸਭ ਕੋ ਸਾਂਤ ਕਰਵਾਵਤੇ ਭਏ ਜਾਂ ਤੇ ਆਪ ਸਾਂਤ ਸਰੂਪ ਹੈਂ। ਜੈਸੇ ਸ੍ਰੀ ਗੁਰਦੇਵ ਜੀ ਕਾ ਬਚਨ ਹੈ। "ਸਲੋਕ। ਸਹਨ ਸੀਲ ਸੰਤ ਸਮ ਮਿਤ੍ਰ ਸਵਜਨਹ। ਨਾਨਕ ਭੋਜਨ ਅਨਕ ਪ੍ਰਕਾਰ ਰੇਣ ਨਿੰਦਕ ਆਵਧ ਹੋਇ ਉਪਤਿਸਟ ਤੇ"। ਤਾਂ ਇਤਨੇ ਨੂੰ ਸਾਧ ਸੰਗਤ ਕਾ ਮੇਲਾ ਲਗ ਗਯਾ ਅਰ ਘਿਉ ਖੰਡ ਅਰ ਮੰਦੇ ਕੇ ਅੰਬਾਰ ਲਗ ਗਏ। ਤਾਂ ਲਗਾ ਪੀਰਾਮਿਰਤ ਪ੍ਰਸਾਦਿ ਹੋਵਣੇ, ਸੰਤ ਨਿਦੇਸ ਪਾਇਕਰ। ਭਾਈ ਮੋਹਨ ਜੀ ਗੁਰੂ ਕੇ ਪਿਆਰੇ ਉਹਾਂ ਹੀ ਸੇ ਭਾਈ ਜੀ ਕੀ ਪ੍ਰੀਤ ਕੇ ਬਾਂਧੇ ਹੂਏ ਸੰਗ ਹੀ ਸੰਤਾਂ ਕੇ ਰਹਿਤੇ ਸੇ। ਸ੍ਰੀ ਭਾਈ ਜੀ ਕਹਿਤ ਭਏ ਜੋ ਸਭੀ ਮੋਨ ਭੋਗ ਕਰੀ ਜਾਵੇ, ਹੇ ਭਾਈ ਮੋਹਣ ਜੀ। ਅਰ ਸ੍ਰੀ ਗੁਰੂ ਗਰੰਥ ਸਾਹਿਬ ਕੀ ਜੋ ਭੋਗ ਲਗਾਇ ਕਰ, ਪਵਿਤ੍ਰ ਜਲ ਲੇ ਕਰ ਕੇ, ਸ੍ਰੀ ਅਨੰਦ ਸਾਹਿਬ ਜੀ ਕਾ ਪਾਠ ਕਰਕੇ, ਅਰਦਾਸ ਐਸੀ ਕਰਨੀ ਜੋ ਤੇਰਾ ਕੰਮ ਤੁਝਹਿ ਕਿਆ ਅਰਪੋ ਹੇ ਮਹਾਰਾਜ, ਹੇ ਸਚੇ ਪਾਤਸਾਹ ਜੀ, ਹੋਰ ਨਾਮ ਕਿਸੀ ਕਾ ਨਹੀਂ ਲੇਣਾ ਇਜ ਕਰ। ਪੁਨਾ, ਸੰਤਾਂ ਸਾਧਾ ਬ੍ਰਾਹਮਣਾ ਅਤਿਥਾਂ ਗਰੀਬਾਂ ਕੋ ਉਹ ਖਵਾਇ ਦੇਵੇਂ, ਕ੍ਰਿਪਾ ਕਰ। ਤਬ ਐਸੇ ਹੀ ਕਰਤੇਭਏ ਭਾਈ ਮੋਹਣ ਜੀ, ਆਗਿਆ ਸੰਤਾਂ ਕੀ ਪਾਇ ਕਰ। ਲਗੇ ਛੂਟਣੇ ਗਰੀਬ ਅਨਾਥ ਭੀ ਸ੍ਰੀ ਪ੍ਰਮੇਸਵਰ ਕਾ ਨਾਮ ਲੇ ਕਰ। ਆਇ ਅਘਾਇ ਕਰ ਪਰਮ ਤ੍ਰਿਪਤੀ ਕੋ ਪਾਵਹਿ। ਗਰੀਬ ਅਨਾਥ ਬਹੁਤ ਸੇ ਬਹੁਤ ਕੜਾਹ ਹੋਵਹਿ ਬਡਾ ਮੇਲਾ ਰਹੇ। ਜੈਸੇ ਏਕ ਦਿਨ ਕਹੂ ਜਗ ਹੋਤਾ ਹੈ ਤਹਾਂ ਮਹਾਂ ਮਾਸ ਭਰ ਐਸਾ ਜਗ ਰੋਜ ਹੀ ਹੂਆ ਕਰੇ ਜੋ ਅੰਤ ਨਾ ਆਵੇ। ਤਾਂ ਸ੍ਰੀ ਭਾਈ ਜੀ ਕੇ ਸੀਸ ਕੋ ਲੀਰ ਸਾੜ ਕਰਿ ਬੀਚ ਜਖਮ ਕੇ ਦੇ ਕਰ ਸੀਸ ਕੋ ਬਸਤ੍ਰ ਸਾਥ ਬਾਂਧਤੇ ਭਏ, ਹਕੀਮ। ਸੋ ਥੋੜੇ ਕਾਲ ਹੀ ਭਗਵਤ ਕ੍ਰਿਪਾ ਕਰ ਸੀਸ ਕਾ ਫਟ ਮਿਲ ਗਯਾ, ਕੈਸੇ, ਜੈਸੇ ਗੁਰੂ ਤੇ ਵਿਛੜਿਆ ਹੋਇਆ ਸਿਖ ਫੇਰ ਸ੍ਰੇਣੀ ਆਇ ਕਰ ਤਨ ਮਨ ਧੰਨ ਸੌਂਪ ਕੇ, ਸੇਵਾ ਕਰਤਾ ਰਿਦਾ ਦੇ ਕਰ, ਜੈਸੇ ਉਹ ਪੁਨਾ ਗੁਰੂ ਮੇ ਅਭੇਦ ਹੋ ਜਾਤਾ ਹੈ: ਤੈਸੇ ਸੀਸ ਕਾ ਜਖਮ ਅਭੇਦ ਹੋ ਗਯਾ ਸੰਤਾਂ ਕਾ, ਸ੍ਰੀਰ ਅਰੋਗ ਭਯਾ। ਸੋ ਕੈਸੇ ਪ੍ਰਵਿਰਤੀ ਕਾ ਸੰਕਲਪ ਦੁਖ ਰੂਪ ਜਾਣ ਕੇ ਤਿਆਗ ਕਰ ਜੈਸੇ ਸੰਤ ਕਾ ਰਿਦਾ ਸਾਂਤ ਸੁਖ ਕਉ ਪਾਵਤਾ ਹੈ ਤੈਸੇ ਦੇਹ ਅਖੇਦਤਾ ਕਉ ਪ੍ਰਾਪਤ ਭਈ। ਸੰਤ ਸਨਾਨ ਕਰਤੇ ਭਏ ਤਾਂ ਪ੍ਰੀਤਵਾਨ ਅਨਿਕ ਪ੍ਰਕਾਰ ਕਾ ਦਾਨ ਮਾਨ ਕਰਤੇ ਭਏ, ਸੰਤਾਂ ਤੋਂ ਵਾਰਨੇ ਕਰ ਕਰ। ਸ੍ਰੀ ਗੁਰੂ ਗਰੰਥ ਸਾਹਿਬ ਜੀ ਕੇ ਪਾਠ ਵਿਧਿ ਪੂਰਬਕ ਸਮਾਪਤ ਕਰਤੇ ਕਰਾਵਤੇ ਭਏ, ਆਪਸ। ਸੋ ਨੀਚ ਪਾਪੀ ਸੋ ਪ੍ਰਸਿਧਤੀ ਰਾਤ ਕਹੀ ਮਿਟੀ ਦੀਆਂ ਪੀਡਾਂ ਢੋਂਕੀ ਫਿਰੇ, ਸੰਤ ਸ੍ਰਾਪੀ ਭ੍ਰਮਤਾ ਫਿਰੇ ਤੇ ਲੋਕ ਧਿਕਾਰ ਕਰੇ ਜਹਾਂ ਕਹਾਂ ਪਰ ਬਾਲਕੇ ਪਿਛੇ ਲਾਗ ਕਰ ਵਟੇ ਮਾਰੇ ਤਿਸ ਕਉ।

ਸੋ ਕੂਕਰ ਹਰਕਾਏ ਵਤ ਦੌੜੇ ਕਹੂ ਅੰਨ ਜਲ ਭੀ ਸੁਖੇਨ ਸੁਆਦੀ ਤ੍ਰਿਪਤਿ ਕਰ ਨਾਪ੍ਰਾਪਤ ਹੋਵੇ। ਸੋ ਐਸੇ ਕੇਤਾ ਕਾਲ ਬੜੇ ਦੁਖ ਨੂੰ ਪਾਇ ਕਰ ਪਤਤਿ ਉਧਾਰਨ ਸੰਤੋਂ ਕੇ ਚਰਨਾ ਕੀ ਸਰਨ ਆਨ ਗਿਰਿਆ। ਤੇ ਕੰਠ ਆਪਣੇ ਮੇਂ ਅੰਦਰ ਡਾਰ ਕਰ ਮੁਖ ਸੇ ਘਾਸ ਲੇ ਕਰ ਪੁਨਾ ਰੁਦਨ ਕਰਤਾ ਹੂਆ ਕਹਤਾ ਭਯਾ ਕਰ ਜੋੜ ਕਰ। ਹੇ ਗੋਬਿੰਦ ਮੂਰਤੀ, ਹਰੀ ਦੀਨ ਦਿਆਲ, ਸਦਾ ਕ੍ਰਿਪਾਲ ਹੋ ਸਭ ਪਰ, ਸੰਤ ਮੁਕਟਮਣੀ ਜੀ ਪਤਤਿ ਪਾਵਨ ਬਿਰਦ ਆਪ ਹੀ ਕਾ ਹੈ ਤਾਂਤੇ ਮੈਂ ਅਪ੍ਰਾਧੀ ਹਾਂ ਮਹਾਂ ਆਪ ਕੀ ਸਰਨ ਆਇਆ ਹਾਂ, ਹੇ ਭਗਵਨ। ਜੇ ਕਰ ਆਪ ਮੈਨੂੰ ਖਤਾ ਮਾਫ਼ ਨਾ ਕਰੋਗੇ ਤਾਂ ਨਰਕ ਭੀ ਮੈਨੂੰ ਢੋਰ ਨਾ ਦੇਵੇਗਾ, ਹੇ ਦੇਵ। ਮੈਂ ਕੈਸਾ ਹੋ ਗੁਰ ਪ੍ਰਮੇਸਰ, ਅਪ੍ਰਾਧੀ ਹੋਂ ਤੇਂ ਗੁਰ ਘਾਤਕ ਹੋ ਕਾਮੀ ਕ੍ਰੋਧੀ, ਲੰਪਟ ਲੋਭੀ ਜੋ ਹੈਂ ਸੋ ਤਾ ਮੇਰੇ ਤੇ ਚੰਗੇ ਹੈ। ਮੈ ਸਭ ਪਾਪੀਆਂ ਤੇ ਅਤਿ ਨੀਚ ਹਾਂ ਧ੍ਰਿਗ ਹੈ ਮੇਰੇ ਜਨਮ ਨੋ ਅਰ ਕਰਮਾ ਨੋ, ਹੁਣ ਆਪ ਮੈਨੂੰ ਬਖਸੋ, ਹੇ ਕ੍ਰਿਪਾਲੂ। ਮੇਰੇ ਮੇ ਐਸੇ ਪਾਪ ਨਿਵਾਸ ਕਰਤੇ ਹੈ। ਐਸਾ ਮੈਂ ਚੋਰ ਯਾਰ ਨਿੰਦਕ ਪਿਸਨ ਜਨ ਆਪ ਕੀ ਸਰਨ ਸਰਨ ਹਾਂ ਹੇ ਸੁਆਮੀ ਜੀ। ਪੂਤ ਨਾਤੇ ਫੰਧਕ ਤੁਸਾਂ ਹੀ ਤਾਰੇ ਹੈਂ ਸੋ ਅਪ੍ਰਾਧੀ ਮੈ ਹਾਂ। ਤਾਂ ਤੇ ਮੈਨੂੰ ਬਖਸੋ ਹੇ ਦਿਆਲ। ਐਸੇ ਸੁਨਕਰ ਹਰਿਜਨ ਜੀ ਹੰਸ ਕਰ ਕੰਠ ਲਾਇ ਲੇਤੇ ਭਏ ਤੇ ਕਹਤ ਭਏ: ਹੇ ਭਾਈ, ਤੈਨੇ ਕਵਨ ਖਤਾ ਕਰੀ ਹੈ ਜੋ ਅਸੀਂ ਬਖਸੀਏ। ਪੁਨਾ ਬਖਸਣ ਹਾਰੇ ਤੁਸਾਂ ਨੂੰ ਨਾਨਕ ਨਾਰਾਇਣ ਗੁਰੂ ਗਰੰਥ ਸਾਹਿਬ ਜੀ ਹੈਂ, ਹੇ ਭਾਈ। ਤਾਂ ਤੇ ਤੁਸੀਂ ਅਸੀਂ ਸ੍ਰੀ ਗੁਰੂ ਗਰੰਥ ਸਾਹਿਬ ਜੀ ਸੇ ਕੈਸੇ ਬਖਸਾਈਏ। ਜੈਸੇ ਸ੍ਰੀ ਗੁਰੂ ਮਹਾਰਾਜ ਸੁਆਮੀ ਕਹਤੇ ਹੈਂ। ਤਥਾ ਬਚਨ। "ਪਿਛਲੇ ਅਵਗੁਨ ਬਖਸ ਲੈ ਪ੍ਰਭ ਆਗੇ ਮਾਰਗ ਪਾਵੈ"। ਪੁਨਾ। "ਹਮ ਅਪ੍ਰਾਧੀ ਨਿਰਗੁਣਿਆਰੇ। ਨਾ ਕਿਛ ਸੇਵਾ ਨਾ ਕਰਮਾਰੇ। ਗੁਰ ਬੋਹਥ ਬਡ ਭਾਗੀ ਮਿਲਿਆ। ਨਾਨਕ ਦਾਸ ਸੰਗ ਪਾਥਰ ਤਰਿਆ"। ਪੁਨਾ। "ਕੋਟ ਅਪਰਾਧ ਅਛਾਦਿਓ ਇਹ ਮਨ ਕਹਿਨਾ ਕਛੂ ਨਾ ਜਾਈ। ਜਨ ਨਾਨਕ ਦੀਨ ਸਰਣੁ ਆਇਓ ਪ੍ਰਭ ਸਭ ਲੇਖਾ ਰਖਹੁ ਉਠਾਈ"। ਐਸੇ ਬਖਸੇ ਜਾਤੇ ਹੈਂ, ਹੇ ਭਾਈ। ਤੁਸੀਂ ਸ੍ਰੀ ਗੁਰੂ ਗਰੰਥ ਸਾਹਿਬ ਜੀ ਕੇ ਆਗੇ ਮਸਤਕ ਟੇਕੋ। ਜੋ ਬਚਨ ਮੰਨ ਕਰ ਮਸਤਕ ਟੇਕਤ ਭਯਾ। ਪੁਨਾ ਸੰਤ ਆਗੇ ਮਸਤਕ ਟੇਕਤ ਭਯਾ ਤਾਂ ਸੰਤ ਪਿਠ ਤਿਸ ਕੀ ਊਪਰ ਥਾਪੀ ਦੇਤੇ ਭਏ, ਤਬ ਤਿਸ ਕੇ ਰਿਦੇ ਕਾ ਭਰਮ ਪਾਪ ਦੂਰ ਭਯਾ। ਸਭ ਸਾਧ ਸੰਗਤਿ ਭੀ ਪ੍ਰਸੰਨ ਭਈ। ਪੁਨਾ ਸੋ ਭਜਨ ਪਰਾਇਣ ਹੂਆ। ਪਰਮ ਸਾਂਤ ਕੀ ਅਵਸਥਾ ਮੇ ਭੀ ਤਿਸ ਕੀ ਦੇਖੀ ਹੈ, ਮੈਨੇ ਛੋਨੇ ਨਿਕਟ। ਇਤਿ ਸ੍ਰੀ ਪ੍ਰੇਮ ਸੁਧਾ ਸਿੰਧੂ ਗ੍ਰਿਥੇ ਉਤ੍ਰਾਰਧੇ ਸੰਤ ਸਰਨ ਮਹਿਮਾ ਬਰਨੰਨ ਨਾਮ ਨਵੇਂਮੋ ਹੁਲਾਸਾ। ੯ । ਭਾਈ ਮੇਹਰਾ ਰਾਮ ਭੀ ਸ੍ਰੀ ਭਾਈ ਜੀ ਕੇ ਚਰਨਾ ਪਾਸ ਰਹਿਤੇ ਸੇ ਸੋ ਆਪਣੇ ਗੁਰਾਂ ਦਾ ਦਿਨ ਸਮਝ ਕਰ ਥੋੜਾ ਸਾ ਹੁਣਕਾ ਕਰਵਾਇ ਕੇ ਵਰਤਾਵਣੇ ਕੀ ਤਿਆਰੀ ਕੀਤੀ ਤਿਨਾ ਸ੍ਰੀ ਗੁਰੂ ਗਰੰਥ ਜੀ ਕੇ ਪਾਸ। ਤਬ ਹਰਿ ਜਨ ਪੂਛਤੇ ਭਏ: ਭਾਈ , ਮੇਰਾ ਕੈਸੇ ਹੁਣਕਾ ਕਰਵਾਇਆ ਹੈ। ਤਾਂ ਹਾਥ ਜੋੜ ਕਰ ਕਹਿਤ ਭਏ, ਜੀ ਆਪਣੇ ਗੁਰਾਂ ਨਮਿਤ। ਐਸੇ ਸ੍ਰਵਣ ਕਰ ਸੰਤ ਜੀ ਹੋਰ ਕਿਤਨਾ ਪ੍ਰਸਾਦਿ ਤਯਾਰ ਕਰਿ ਭਾਈ ਮੇਹਰੇ ਕਉ ਕਹਤ ਭਏ: ਹੇ ਭਾਈ, ਇਨਾਂ ਅਤੀਤਾਂ ਕੋ ਇਹ ਭੋਜਨ ਖਟਰਸ ਛੁਕਵਾਇ ਦੇ ਆਪਣੇ ਗੁਰਾਂ ਨਮਿਤ। ਤਬ ਭੋਜਨ ਕਰਵਾਇ ਕਰ ਸੋ ਬਹੁਤ ਪ੍ਰਸੰਨ ਹੋਇ

ਕਹਿਤ ਭਯਾ ਜੀ ਆਪਨੇ ਬੜੀ ਖੇਚਲ ਕੀਤੀ ਹੈ। ਤਬ ਸ੍ਰੀ ਸੰਤ ਜੀ ਬਚਨ ਕਹਿਤ ਭਏ ਜੋ ਤੇਰੇ ਗੁਰੂ ਸੋ ਅਸਾਡੇ ਨਹਿ ਸੇ, ਹੇ ਭਾਈ, ਕਿਆ ਅਸਾਡੇ ਭੀ ਹੋਸੇ। ਐਸੇ ਸੰਤੋਂ ਮੈ ਜਿਨ ਕੀ ਪ੍ਰੇਮ ਪ੍ਰੀਤ ਹੈ। ਪੁਨਾ ਕਹਿਤੇ ਸੇ ਜੋ ਟੋਪੀਆਂ ਵਾਲੇ ਸੰਤ ਅਸਾਡੇ ਗੁਰੂ ਹੈਂ ਅਸੀਂ ਇਨ ਕੇ ਦਾਸ ਹਾਂ। ਜਾਂ ਤੇ ਅਸਾਡੇ ਗੁਰੂ ਭਾਈ ਸਹਾਈ ਸਿੰਘ ਜੀ ਤੋ ਸ੍ਰੀ ਭਾਈ ਰਾਮ ਜੀ ਕੇ ਦਾਸ ਹੂਏ। ਕਬੀ ਇਕ ਸਾਹਾ ਜੀਵਣੇ ਮੋ ਭੀ ਜਾਇ ਰਹਤੇ ਸੇ ਜਾ ਤੇ ਭਾਈ ਦਰਬਾਰੀ ਜੀ ਬਹੁਤ ਪ੍ਰੀਤੀ ਕਰਦੇ ਸੇ ਭਾਈ ਮੂਲੇ ਰਾਮ ਜੀ ਦੇ ਗੁਰੂ। ਇਹ ਤ੍ਰੈ ਮਿਤ੍ਰ ਸੋ ਸੰਤ ਗਿਆਨੀ, ਭਗਤ। ਏਕ ਭਾਈ ਦਰਬਾਰੀ ਰਾਮ ਜੀ। ਦੂਜੇ ਭਾਈ ਰਾਮ ਕ੍ਰਿਸਨ ਜੀ ਕੇ ਗੁਰਦੇਵ ਭਾਈ ਵਸਤੀ ਰਾਮ ਜੀ। ਤੀਜੇ ਭਾਈ ਬੁਧੂ ਰਾਮ ਜੀ ਡੇਰੇ ਮੈ। ਪਿੰਡ ਮੈ ਸ੍ਰੀ ਮੰਗਲ ਦਾਸ ਜੀ ਮੰਗਲ ਮੂਰਤੀ, ਭਾਈ ਮੂਲ ਚੰਦ ਜੀ ਬ੍ਰਹਮਣ ਤਿਨ ਕੇ ਗੁਰ ਭਾਈ। ਪੁਨਾ ਭਾਈ ਕ੍ਰਿਪਾ ਰਾਮ ਜੀ ਕ੍ਰਿਪਾਲੂ। ਭਾਈ ਨਿਵਾਹੂ ਰਾਮ ਤੇ ਭਾਈ ਨਰੈਨ ਦਾਸ ਦੇ ਗੁਰੂ। ਹੋਰ ਸਭੀ ਸੰਤ ਮਹੰਤ ਸੰਨਿਆਸੀ ਬੈਰਾਗੀ ਉਦਾਸੀ ਸਭੀ ਕ੍ਰਿਪਾ ਅਰ ਪ੍ਰੇਮ ਪ੍ਰੀਤੀ ਕਰਦੇ ਸੇ। ਗੁਰ ਪ੍ਰਸਾਦਿ। ਪੁਨਾ, ਸਾਹੀਵਾਲ ਤੇ ਭਾਈ ਰਾਮ ਕ੍ਰਿਸਨ ਜੀ ਸਾਹਪੁਰ ਲੇ ਜਾਤੇ ਭਏ। ਪਰਮ ਭਾਵ ਕਰ ਸ੍ਰੀ ਭਾਈ ਜੀ ਕੋ। ਤਬ ਇਕ ਸਮੇ ਨਦੀ ਕਿਨਾਰੇ ਇਕੱਤ ਸੰਤ ਬੈਠੇ ਸੇ। ਏਕ ਸਿਪਾਹੀ ਆਇ ਮਸਤਕ ਟੇਕਤ ਭਯਾ। ਤਾਂ ਸੁਆਮੀ ਸੰਤ ਕਹਿਤ ਭਏ: ਹੇ ਭਾਈ, ਤੁਸੀਂ ਕਵਨ ਹੋਤੇ ਹੋ ਤੇ ਕਿਥੇ ਰਹਿੰਦੇ ਹੋ, ਤੇ ਕਿਆ ਤੁਸਾਡਾ ਨਾਮ ਹੈ, ਅਰ ਕਰਦੇ ਕਿਆ ਹੋ, ਕਿਰਤ ਵਿਰਤ। ਸੋ ਹਾਥ ਜੋੜ ਕਰ ਕਹਿਤ ਭਇਆ ਜੀ ਮੈ ਰਹਿੰਦਾ ਤਾਂ ਇਥੇ ਹਾਂ ਸਰਕਾਰੇ ਨੌਕਰ ਤੇ ਜਨਮ ਦਾ ਬ੍ਰਾਹਣ ਹਾਂ ਜੀ ਤੇ ਦਾਸੂਰਾਮ ਮੇਰਾ ਨਾਮ ਹੈ। ਤਾਂ ਸ੍ਰਵਣ ਕਰ ਆਪ ਕਹਿਤੇ ਭਏ ਮੁਖ ਸ੍ਰੀ ਭਾਈ ਗੁਰਦਾਸ ਜੀ ਕਾ ਬਚਨ। "ਸਤਿ ਗੁਰ ਸਾਹਿਬ ਛਡ ਕੇ ਮਨ ਮੁਖ ਹੋਇ ਬੰਦੇ ਦਾ ਬੰਦਾ।" ਤਾਂ ਸੋ ਰਾਜ ਰਿਖੀ ਸ੍ਰਵਣ ਕਰ ਤੇ ਕੇ **ਧਾਵਤਾ ਭਿਆ** ਪੁਨਾ ਹਾਥ ਜੋੜ ਕਰ ਕਹਤ ਭਯਾ: ਜੀ ਮੈਨੂੰ ਭੀ ਭਲੇ ਮਾਰਗ ਪਾਵੋ ਜੀ। ਤਾਂ ਆਪ ਕਹਤਿ ਭਏ, ਸੰਤ: "ਹੇ ਭੂਸੁਰ ਜੀ ਏਹ ਜੀਵ ਤਾਂ ਆਦਿ ਹੀ ਤੇ ਨੌਕਰ ਕਰਤਾਰ ਕਾ ਹੈ। ਜਿਸ ਕੇ ਹਾਥ ਮੈ ਸਭ ਜੀਵਾਂ ਕੀ ਤਾਰ ਹੈ। ਜੈਸੇ ਪੁਤਲੀਆਂ ਕੀ ਤਾਰ ਸੂਤ੍ਰਧਾਰ ਕੇ ਹਾਥ ਹੋਤੀ ਹੈ। ਸੋ ਕੈਸਾ ਹੈ ਤ੍ਰੈਲੋਕੀ ਨਾਥ ਹੈ। ਪੁਨਾ ਸਭ ਕਾ ਬਾਲ ਸਖਾਈ ਹੈ। ਤੇ ਭਗਤਾਂ ਕਾ ਪਰਮ ਮਿਤ੍ਰ ਹੈ। ਅਰ ਸੰਗ ਸੰਗ ਭਗਵਾਨ ਹੈ ਪੁਨਾ ਬਿਸਵੰਭਰ ਹੈ ਸੋ ਅਸਾਡਾ ਤੁਸਾਡਾ ਮਹਾਰਾਜ ਹੈ। ਜੋ ਏਕ ਕੂਪ ਕੇ ਮਾਲਕ ਤੇ ਗ੍ਰਾਮ ਕਾ ਮਾਲਕ ਬੜਾ ਹੈ, ਜਿਸ ਸੇ ਨਗਰ ਪਤੀ ਸੇ ਨਗਰ ਮੰਡਲੇਸਵਰ ਬੜਾ ਹੈ। ਤਿਸ ਤੇ ਦੇਸ ਪਤੀ ਬੜਾ ਹੈ ਤਿਸ ਤੇ ਖੰਡ ਪਤੀ ਬੜਾ ਹੈ। ਖੰਡ ਪਤੀ ਸੇ ਚਕ੍ਰਵਰਤੀ ਜਿਸਕਾ ਚਹੁੰ ਚਕਾਂ ਮੈ ਚਕਰ ਫਿਰਤਾ ਹੈ ਸੋ ਬੜਾ ਹੈ। ਤਿਸ ਤੇ ਇੰਦ੍ਰ ਬੜਾ ਹੈ ਸੁਰੇਸਵਰ ਤੇ ਚਤਰ ਬਦਨ ਬੜੇ ਹੈਂ। ਤਿਸ ਤੇ ਸ੍ਰੀ ਸਿਵ ਜੀ ਸਦਾ ਸਿਵ ਤੇ ਸ੍ਰੀ ਵਿਸਨ ਭਗਵਾਨ ਬਡੇ ਹੈਂ ਕਹੂੰ ਸਿਵ ਕਹੇ ਹੈ ਸਿਵ ਪੁਰਨੋ ਤਿਨ ਸਭਨੋ ਤੇ ਬੜਾ ਮਹਾਂ ਕਾਲ ਜੋ ਸ੍ਰੀ ਅਕਾਲ ਪੁਰਖ ਜੀ ਬੜੇ ਹੈਂ, ਹੇ ਭਾਈ। ਸੋ

ਕੈਸੇ ਹੈਂ; ਸਭ ਕੇ ਕਰਤਾ, ਭਰਤਾ, ਹਰਤਾ ਹੈ; ਪੁਨਾ ਸਭ ਕੇ ਭੀਤਰ ਬਾਹਰ ਸੰਗ ਸੰਗ ਹੈ; ਬਿਆਪਕ ਹੈ। ਅਰ ਸਭ ਤੇ ਨਿਰਲੇਪ ਹੈਂ, ਅਕਾਸਵਤ। ਜੈਸੇ ਸ੍ਰੀ ਕਲਗੀਧਰ ਸੁਆਮੀ ਕਾ ਬਚਨ ਹੈ। ਦੋ: "ਅਕਾਲ ਪੁਰਖ ਕੀ ਦੇਹ ਮੇ ਕੋਟਕ ਬਿਸਨ ਮਹੇਸ। ਕੋਟ ਇੰਦ੍ਰ ਬ੍ਰਹਮਾ ਕਿਤੇ ਰਵ ਸਸ ਕੋਟ ਜਲੇਸ"। ਤੇ ਕ੍ਰੋੜਾਂ ਬ੍ਰਹਿਮੰਡਾਂ ਦਾ ਸੋ ਮਾਲਕ ਹੈ। ਕੋਟਾਨ ਕੋਟ ਬ੍ਰਹਮੇ ਤਿਸ ਨੇ ਰਚ ਕਰ ਜਗਤ ਕੇ ਸਾਜਨ ਪੈ ਲਾਇ ਦੀਏ ਹੈਂ। ਕੋਟਾਨ ਬਿਸਨ ਬਨਾਇ ਕਰ ਸੋ ਤਿਸ ਜਗਤ ਕੀ ਪ੍ਰਤਪਾਲ ਕੋ ਕਰੈ ਹੈਂ। ਤੈਸੇ ਕੋਟਾਨ ਕੋਟ ਲਖਮੀਆਂ ਤੇ ਸਸੀ ਰਿਖੀ ਮੁਨੀ ਸਿਧ ਸਾਧਕ ਰਿਧੀ ਸਿੱਧੀ ਸਹਤ ਤਿਸ ਕੇ ਭੈ ਸੰਯੁਗਿਤ ਹੋ ਕਰ ਜਿਸ ਕੋ ਸੇਵ ਰਹੇ ਹੈਂ। ਤਿਸ ਆਤਮਾ ਦੇਵ ਕੋ ਹਮਾਰਾ ਨਮਸਕਾਰ ਹੈ। ਸੋ ਸਰਬਆਤਮਾ ਅੰਤਰਜਾਮੀ, ਸਰਬ ਕਾ ਸੁਆਮੀ ਤੇ ਸਰਬ ਕਾ ਪ੍ਰਤਪਾਲਕ ਐਸਾ ਮਹਾਰਾਜ ਬੜਿਆਂ ਤੇ ਬੜਾ ਤਿਸ ਕੋ ਛਾਡ ਕਰ ਜੋ ਮਾਨੁਖ ਦੀਨ ਦੁਖੀ ਵਾ ਦੇਵਤਾ ਸੇਵੀਏ ਤੌ ਲਜਾ ਕਰ ਲੌਨਵਤ ਗਲ ਜਾਣਾ ਹੋਤਾ ਹੈ। ਤਥਾ ਬਚਨ। "ਤਿਸਹਿ ਤਿਆਗ ਮਾਨੁਖ ਜੇ ਸੇਵਹੁ ਤਉ ਲਾਜ ਲੋਨ ਹੋਇ ਜਾਈਐ"। ਜੈਸੇ ਕਉ ਚਕ੍ਰਵਰਤੀ ਰਾਜਾ ਆਪਣੇ ਸੁਆਮੀ ਕੋ ਤਿਆਗ ਕਰ ਅਵਰ ਕਿਸੀ ਗ੍ਰਾਮਪਤੀ ਰਾਣਾ ਕਾ ਨੌਕਰ ਜਾਇ ਹੋਵੈ ਅਥਵਾ ਘੋੜਿਆਂ ਕੇ ਦਰੋਗੇ ਕਾ ਦਾਸ ਹੋਵੈ। ਜੈਸੇ ਉਹ ਅਭਾਗਾ ਸਭ ਕਿਸੀ ਕੀ ਨਿੰਦਾ ਜੋਗ ਹੋਤਾ ਹੈ। ਤੈਸੇ ਹੀ ਇਹ ਜੀਵ, ਮਹਾਰਾਜ ਕਾ ਸਰੂਪ ਹੋ ਕਰ, ਜੈਸੇ ਰਾਜ ਪੁਤ੍ਰ ਹੋਤਾ ਹੈ ਜਬ ਕਿਸੀ ਇਛਾ ਅਧੀਨ ਅਗਿਆਨ ਨਾਲੇ, ਦੀਨ ਦੁਖੀ ਦਾਲਦੀ ਕਉ ਸੇਵਤਾ ਹੈ, ਤਬ ਆਪ ਭੀ ਦੀਨ ਦੁਖੀ ਰਹਤਾ ਹੈ ਜੇ ਕਰ ਕਹੀਐ ਸ੍ਰੀ ਪਰਮੇਸੁਰ ਕਉ ਤਾਂ ਨਿਸ਼ਕਾਮ ਬਡੇ ਸੰਤ ਪਰਮ ਹੰਸ ਹੈ ਸੋ ਸੇਵਤਾ ਹੈ। ਜੋ ਕਾਮਾਰਥੀ ਹੈ, ਪੁਨਾ ਦੁਖੀ ਹੈ, ਸੋ ਜਬ ਭਜੇ ਸ੍ਰੀ ਕਮਲਾ ਕੰਤ ਕੋ ਤਬ ਸਭ ਅਰਥ ਭੀ ਤਿਨ ਕੇ ਪੂਰਨ ਹੋਵੈ, ਸੁਭਾਵਕ, ਅਰ ਦੁਖ ਤਿਨ ਕੇ ਦੂਰ ਹੋਵੈ, ਅਕਸ ਮਾਤ੍ਰ ਸੇ। ਤਥਾ ਸ੍ਰੀ ਗੁਰੂ ਬਾਕਿਅ। "ਕਵਲਾ ਚਰਨ ਸਰਨ ਹੈ ਜਾ ਕੇ। ਕਹੁ ਜਨ ਕਾ ਨਾਹੀ ਤਾਂ ਕੇ।" ਪੁਨਾ। "ਇਛਾ ਪੂਰਕ ਸਰਬ ਸੁਖਦਾਤਾ ਹਰਿ ਜਾ ਕੈ ਵਸ ਹੈ ਕਾਮਧੇਨਾ"। ਪੁਨਾ। "ਸੁਖਸਾਗਰ ਸੁਰਤਰ ਚਿੰਤਾਮਨ ਕਾਮਧੇਨ ਬਸ ਜਾ ਕੇ। ਚਾਰ ਪਦਾਰਥ ਅਸਟਮਹਾਂ ਸਿਧ ਨਵ ਨਿਧ ਕਰਤਲ ਤਾ ਕੇ। ਹਰਿ ਹਰਿ ਹਰਿ ਨਾ ਜਪਸ ਰਸਨਾ। ਅਵਰ ਸਭ ਤਿਆਗ ਬਚਨ ਰਚਨਾ। ੧। ਰਹਾਉ। ਨਾਨਾ ਖਿਆਨ ਪੁਰਾਨ ਬੇਦ ਬਿਧਿ ਚਉਤੀਸ ਅਖਰ ਮਾਹੀ। ਬਿਆਸ ਬੀਚਾਰ ਕਹਿਓ ਪਰਮਾਰਥ ਰਾਮ ਨਾਮ ਸਰ ਨਾਹੀ। ਸਹਿਜ ਸਮਾਧ ਉਪਾਧ ਰਹਿਤ ਹੋਇ। ਬਡੇ ਭਾਗ ਲਿਵ ਲਾਗੀ। ਕਹਿ ਰਵਿਦਾਸ ਪ੍ਰਗਾਸ ਰਿਦੈ ਧਰ ਜਨਮ ਮਰਨ ਭੈ ਭਾਗੀ।" ਤਾਂ ਤੇ ਤੁਸੀਂ ਗੋਬਿੰਦ ਹੀ ਕਾ ਕੇਵਲ ਸੇਵਨਾ ਕਰੋ, ਹੇ ਭਾਈ, ਹੋਰ ਸੇਵਨਾ ਤਿਆਗ ਕਰਿ। ਸੋ ਐਸੇ ਹੀ ਹਰਤ ਭਏ ਸੰਤ ਕੇ ਬਚਨ ਸੁਣ ਕਰ। ਸਰਕਾਰ ਕੀ ਬਰਦੀ ਕੇ ਚਿਹਨ ਸ਼ੁਸਤਰ ਆਦੀ ਤਿਆਗ ਕਰ ਸੋ ਦਿਗੰਬਰ ਜੀ ਭਗਵੰਤ ਸਬੰਧੀ ਜੋ ਚਿਹਨ ਤਿਲਕਮਾਲਾ ਆਦੀ ਹੈ ਜਿਨ ਕੋ ਦੇਖ ਕੇ ਜਮਦੂਤ ਭੀ ਭੈ ਭੀਤ ਹੋਇ ਕਰ ਭਾਗ ਜਾਇ ਸੋ ਐਸੇ ਚਿਹਨ ਧਾਰਤ ਭਏ। ਅਰਬਹੁਰ ਕਾਲ ਹਰਿ ਸਿਮ੍ਰਨ ਹੀ, ਹਰਿ ਸੇਵਨ ਹੀ, ਮੇ ਬਿਤੀਤ ਕੀਤਾ ਕਰੇਂ। ਸੋ ਭਗਤ ਭਗਤ ਤਿਨ ਕੀ ਸੰਗਿਆ ਹੋ ਜਾਤੀ ਭਈ। ਭਗਵੰਤ ਭਗਤੀ ਕੇ ਕਰਨੇ ਸੇ ਸੰਤ ਪ੍ਰਸਾਦਿ। ਤਾਂ ਤੇ ਕਲਯਾਨ ਕ੍ਰਿਤ ਭਏ।

ਏਕ ਸਮੇਂ ਰਾਜੜਾਂ ਕੀ ਸੰਗਤਿ ਪਰਮ ਪ੍ਰੇਮ ਕਰ ਤਾਜੜੀ ਲੈ ਜਾਤੀ ਭਈ, ਸ੍ਰੀ ਭਾਈ ਜੀ ਕੋ। ਧਰਮਸਾਲ ਜੋ ਸ੍ਰੀ ਭਾਈ ਦੁਖ ਭੰਜਨ ਜੀ ਕੀ ਹੈ ਤਹਾਂ ਆਇ ਨਿਵਾਸ ਕਰਤੇ ਭਏ। ਤਬ ਸਭ ਨਗਰ ਵਾਸੀ ਨਰ ਨਾਰੀ ਤੇ ਮਹਾਜਨ ਪ੍ਰਸ਼ਾਦਿ ਲੈ ਕਰ ਆਇ ਚਰਨੀ ਲਾਗਤੇ ਭਏ। ਤੇ ਕਹਿਤ ਭਏ ਧੰਨ ਭਾਗ ਆਜ ਹਮਾਰੇ ਪੁਨਾ ਭੀ ਧੰਨ ਭਾਗ ਹੈ ਜੋ ਆਪ ਕੇ ਦਰਸਨ ਭਏ। "ਭਾਗੁ ਹੋਇਆ ਗੁਰ ਸੰਤ ਮਿਲਾਇਆ। ਪ੍ਰਭੁ ਅਬਿਨਾਸੀ ਘਰ ਮੈ ਪਾਇਆ।" ਆਜ ਕਾ ਦਿਨ ਤਾਂ ਕਵੀ ਪਰਮ ਮੰਗਲ ਰੂਪ ਹੈ, ਜੋ ਮੰਗਲਾਇ ਅਜ ਜੋ ਸ੍ਰੀ ਗੋਬਿੰਦ ਹੈ ਤਿਸ ਕੇ ਦਾਸ ਸੰਤ, ਮੰਗਲ ਮੂਰਤੀ, ਮੰਗਲ ਸਮੇ ਦੇਖੇ ਹੈਂ। ਸਭ ਸਾਧ ਸੰਗਤਿ ਬੈਠੀ ਹੈ। ਤਾਂ ਸੰਤਾਂ ਕੇ ਉਪਕਾਰ ਦੇਖ ਦੇਖ ਕਰ ਮੰਗਲ ਰੂਪ ਧਰਮ ਅਸਥਾਨ ਬਨੇ ਇਤਿਆਦਿਕ। ਤਿਸ ਕਾਲ ਸੋ ਸ੍ਰੀ ਸੰਤ ਰਾਜ ਜੀ ਇਕ ਤੁਕ ਪੜਤੇ ਭਏ। "ਜਨਮ ਮਰਨ ਦੋਹੂ ਮੈ ਨਾਹੀ ਜਨ ਪਰਉਪਕਾਰੀ ਆਏ। ਜੀਅ ਦਾਨ ਦੇਇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ"। ਤਬ ਏਕ ਸਾਧੂ, ਪ੍ਰੀਤਵਾਨ ਪ੍ਰਮੇਸਵਰ ਕਾ, ਹਾਥ ਜੋੜ ਕਰ ਕਹਤ ਭਯਾ, ਹੇ ਸੁਆਮੀ ਜੀ, ਇਹ ਬਚਨ ਆਪ ਕਿਸ ਪਰਥਾਇ ਉਚਾਰਿਆ ਹੈ। ਤਾਂ ਹਰਿ ਜਨ ਕਹਿਤ ਭਏ ਸੁਨੋ ਸੰਤ ਜੀ। ਇਹ ਦੇਖੋ ਧਰਮਸਾਲ, ਜਿਸ ਮੇ ਸੁੰਦਰ ਸਫਾ ਵਿਛ ਰਹੀ ਹੈ ਨਿਮਿਤਨਅਰਥ, ਥੱਕਤ ਪੁਰਸ ਦੇ ਸੁਖ ਸਾਥ ਸੋਵਨ ਨੂੰ। ਅਰ ਇਹ ਕੂਪ ਦੇਖੋ ਜਲ ਪਾਨ ਸਨਾਨ ਆਦਿਕ ਕਰਨੇ ਨੂੰ, ਪੁਨਾ ਸ੍ਰੀ ਗੁਰੂ ਗਰੰਥ ਸਾਹਿਬ ਤੇ ਪੋਥੀਆਂ ਪੜਨ ਸੁਨਣ ਨੂੰ ਤੇ ਸੁਭ ਉਪਦੇਸ ਦੇ ਕਰ ਸੁਭ ਮਾਰਗ ਮੇ ਜੀਵ ਲਾਏ ਹੈਂ। ਤਾਂ ਤੇ ਧੰਨ ਹੈ ਸੰਤ ਜਨ ਇਹ ਉਪਕਾਰ ਸੰਤੋ ਕੇ ਹੈਂ। ਜੋ ਪ੍ਰੇਮਾ ਭਗਤੀ ਕਰਨੀ ਕਰਾਉਣੀ ਤੇ ਆਏ ਨੂੰ ਆਦਰ ਦੇਣਾ। ਸੋ ਐਸੇ ਉਪਕਾਰੀ [illegible] ਸੰਤ ਸੰਤ ਭਏ ਹੈ ਸੋ ਏਕ ਭਾਈ ਦੁਖ ਭੰਜਨ ਜੀ, ਸ੍ਰੀ ਭਾਈ ਆੜਣ ਸਾਹਿਬ ਜੀ ਕੇ ਚੇਲੇ ਭਏ ਹੈਂ। ਜਿਨ ਕਾ ਜਸ ਘਰਿ ਘਰਿ ਪੜਾ ਗਾਵੀਤਾ ਹੈ ਗੁਣ ਸਬੰਧ ਸੇ। ਪੁਨਾ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੋ ਕਲਗੀਧਰ ਭਗਵਾਨ ਹੈ ਤਿਨ ਕਾ ਦਰਸਨ ਭੀ ਜਿਨ ਕੋ ਸਾਖਿਆਤ ਹੁਆ ਹੈ। ਜਿਸ ਸੁਆਮੀ ਕੇ ਦਰਸਨ ਲੋਏ ਪਦ ਰਚਨਾ ਭੀ ਬਨਾਈ ਹੈ। ਜੈਸੇ ਕਹਿਆ ਹੈ: "ਕਰਪਾ ਕਰ ਆਓ ਹਮਾਰੇ ਆਓ"। ਪੁਨਾ ਰਾਗ ਢੋਲਾ। ਲਜਾ ਗਲ ਪਈਆ ਵੇ ਸਿੰਘ ਜੀ। ਅਸਾਂ ਨੂੰ ਛੋੜ ਕੇ ਨਹੀ ਜਾਣਾ। ਅਸਾ ਵਾਹਿਗੁਰੂ ਦਾ ਮਾਣਾ। ਅਸਾਡਾ ਹੋਰ ਨ ਕੋਈ ਤ੍ਰਾਣਾ। ੧। ਰਹਾਉ। ਨੀਲਾ ਘੋੜਾ ਵੇ ਸਿੰਘ ਜੀ। ਉਤੇ ਜ਼ਰਦ ਪਲਾਣਾ ਵੇ ਸਿੰਘ ਜੀ। ਤਿਸ ਚੜ ਆਇਆ ਵੇ ਸਿੰਘ ਜੀ। ਮੇਰਾ ਗੋਬਿੰਦ ਸਰਬ ਸਮਾਣਾ। ਮਕਨਾ ਹਾਥੀ ਵੇ ਸਿੰਘ ਜੀ। ਉਤੇ ਲਾਲ ਅੰਬਾਰੀ ਵੇ ਸਿੰਘ ਜੀ। ਤਿਸ ਚੜ ਆਇਆ ਵੇ ਸਿੰਘ ਜੀ। ਮੇਰਾ ਗੋਬਿੰਦ ਸ਼ਸਤ੍ਰ ਧਾਰ। ੨। ਤੂੰ ਆਪ ਉਪੰਨਾਵੇ ਸਿੰਘ ਜੀ ਕੀਆ ਪਾਸਾਰਾ। ਸਰਬ ਸਮਾਣਾ ਵੇ ਸਿੰਘ ਜੀ। ਮੇਰਾ ਗੋਬਿੰਦ ਬਹੁ ਗੁਣ ਆਲਾ। ਦਾਸ ਪਤਤ ਵੇ ਹੈ ਸਿੰਘ ਜੀ। ਕਹੀਏ ਦਾਸ ਤੁਮਾਰਾ ਵੇ ਸਿੰਘ ਜੀ। ਅਸਾਨੂੰ ਦਿਲ ਦਿਖਾਵੇ ਦਰਸਾਰਾ। ੪। ਰਾਖਹੁ ਅਪਨੀ ਬਿਰਦ ਕੀਤਕੋ ਨ ਹਮਰੀ ਓਰ। ਦਾਸ ਪਤਿਤ ਕੀ ਬੇਨਤੀ ਪ੍ਰਭ ਪ੍ਰੀਤ ਨਿਬਾਹੋ ਤੋਰ। ੧। ਕਹ ਮੁਖ ਲੈ ਬੇਨਤੀ ਕਰੋਂ ਲਾਜ ਆਵਤ ਹੈ ਮੋਹਿ [illegible] ਤੁਝ ਦੇਖਤ ਅਵਗੁਣ ਕਰੋਂ ਕੈਸੇ ਭਾਵੇ ਕੋਹਿ ਅਵਗੁਣ ਆਰੇ ਕੀ ਬੇਨਤੀ

ਤੁਮ ਸੁਨੋ ਗਰੀਬ ਨਿਵਾਜ। ਜੇ ਹਮ ਪੂਤ ਕਪੂਤ ਹੈ ਬਹੁਤ ਪਿਤਾ ਕੋ ਲਾਜ"। ਸੋ ਪ੍ਰਸੰਗ ਭਾਈ ਜੀ ਕਾ ਪ੍ਰਸਿਧ ਹੈ ਤਾਂ ਤੇ ਵਿਸਤਾਰ ਨਹੀਂ ਕੀਆ। ਸੋ ਭਾਈ ਦੁਖ ਭੰਜਨ ਸਾਹਿਬ ਜੀ ਜਬ ਇਸ ਨਗਰ ਆਏ ਤਾਂ ਜਲ ਬਿਨਾ ਜੀਵ ਦੁਖੀ ਦਿਸਟਾਏ। ਪੁਨਾ ਜੀਵਾਂ ਮੇਂ ਦੇਖਿਆ ਜੋ ਭਾਵ ਭਗਤੀ ਕਾ ਸੁਭਾਵ ਭੀ ਨਹੀਂ। ਤਾਂ ਜੀਵਾਂ ਕੇ ਭਲੇ ਵਾਸਤੇ ਇਹ ਧਰਮਸਾਲਾ ਤੇ ਕੂਪ ਕੀ ਸੇਵਾ ਕਰਤੇ ਕਰਾਵਤੇ ਭਏ।ਏਕ ਟੋਡਾ ਰਾਮ ਜੀ ਗਿਰਸਤੀ ਸੋ ਪ੍ਰੇਮਕਰ ਸੇਵਾ ਕੀਤੀ ਕਰੇ, ਸ੍ਰੀ ਭਾਈ ਜੀ ਕੀ, ਪੁਨਾ ਧਰਮਸਾਲਾ ਕੀ ਭੀ। ਫੇਰ ਕਥਾ ਸਮੇ ਪੋਥੀ ਭੀ ਸੁਣਿਆ ਕਰੇ, ਸ੍ਰੀ ਭਾਈ ਜੀ ਕੀ ਆਗਿਆ ਪਾਇ ਕਰ। ਇਸ ਪ੍ਰਕਾਰ ਸੰਤ ਜੀ ਜੀਵਾਂ ਤੇ ਸੇਵਾ ਕਾ ਸੁਭਾਉ ਪਾਵਤੇ ਭਏ। ਜੋ ਕਿਸੀ ਪ੍ਰਕਾਰ ਪ੍ਰਮੇਸਵਰ ਕੀ ਤਰਫ਼ ਇਨ ਕੀ ਪ੍ਰੀਤ ਲਗੀ ਤੇ ਜਨਮ ਮਰਨ ਕੇ ਦੁਖੋਂ ਤੇ ਛੂਟੈ। ਫੇਰ ਕਿਸੀ ਸਮੇ ਆਗਿਆ ਕਰੈ ਭਾਈ ਦੁਖ ਭੰਜਨ ਜੀ, ਜੋ ਭਾਈ ਟੋਡਾ ਰਾਮ ਸਾਧ ਸੰਗਤ ਨੂੰ ਜਲ ਛਕਾਇ। ਤਬ ਉਹ ਜਲ ਛਕਾਇ। ਜੋ ਆਗਿਆ ਕਰੇ, ਸੋਈ ਕਰਨੀ ਕਰੇ, ਆਗੇ ਤੇ ਸਤ ਬਚਨ ਹੀ ਉਚਾਰੇ। ਪ੍ਰੀਤ ਕੀ ਰੀਤ ਕੀ ਨਿਸਾਨੀ ਭੀ ਇਹੀ ਹੈ। ਪੁਨਾ ਸਭ ਸਾਧਨਾ ਤੋਂ ਉਤਮ ਸਾਧਨ ਭੀ ਇਹੀ ਹੈ, ਕਲਿਆਣ ਲੀਏ। ਜੋ ਗੁਰਾਂ ਮਿਤਾਂ ਬੜਿਆਂ ਆਗੇ, ਕਪਟ ਤਿਆਗ ਕਰ, ਸਤਿ ਬਚਨ ਉਚਾਰਨਾ। ਤਾਂ ਹਰਿ ਜਨ ਸ੍ਰੀ ਭਾਈ ਦੁਖ ਭੰਜਨ ਜੀ ਟੋਡਾ ਰਾਮ ਨੂੰ ਪ੍ਰੀਤਵਾਨ ਦੇਖ ਕਰਿ ਧਰਮਸਾਲਾ ਕੀ ਸੇਵਾ ਸੌਂਪਤੇ ਭਏ ਤੇ ਆਪ ਵਿਦਾ ਹੂਏ। ਪੁਨਾ ਜਾਤੀ ਵੇਰ ਕਹ ਗਏ ਜੋ ਹੇ ਭਾਈ, ਟੋਡਾ ਰਾਮ ਧਰਮਸਾਲਾ ਕੀ ਸੇਵਾ ਤੁਸਾਂ ਐਸੀ ਕਰਨੀ। ਸ੍ਰੀ ਗੁਰੂ ਨਾਨਕ ਸੁਆਮੀ ਕਾ ਘਰ ਦਰਬਾਰ ਅਸਥਾਨ ਜਾਨ ਕਰ, ਤਨ ਮਨ ਧਨ ਸੌਂਪਕੇ। ਪੁਨਾ, ਜੋ ਪਰਦੇਸੀ ਆਵੇ ਇਹਾਂ ਤਿਸ ਕੀ ਸਨਬੰਧੀਆਂ ਵਤ ਸੇਵਾ ਕਰਨੀ ਅਤੇ ਸ੍ਰੀ ਵਾਹਿਗੁਰੂ ਜੀ ਕਾ ਨਾਮ ਜਪਣਾ: ਹੋਰ ਮਿਤਾ ਕਾਈ ਨਾ ਕਰਣੀ। ਤੁਸਾਂ ਨੂੰ ਗੁਰੂ ਨਾਨਕ ਜੀ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਚਾਰ ਪਦਾਰਥ ਦੇਨਗੇ - ਧਰਮ, ਅਰਥ, ਕਾਮ, ਮੋਖ ਚਾਰ ਚਲਿਆਵਤ। ਦੂਧ, ਪੂਤ, ਧਨ, ਲਖਮੀ ਪੁਨਾ ਲੋਕ ਪਰਲੋਕ ਮੇ ਤੁਸਾਡੀ ਸ੍ਰੀ ਗੁਰੂ ਨਾਨਕ ਦੇਵ ਜੀ ਸਹਾਇਤਾ ਕਰਨਗੇ। ਐਸੇ ਕੈਹ ਕਰ ਸੰਤ ਚਲੇ ਗਏ ਸ੍ਰੀ ਭਾਈ ਦੁਖ ਭੰਜਨ ਜੀ ਸਾਹਿਬ ਜੀ ਹੋਰ ਭੀ ਉਪਕਾਰ ਕਰਨੇ ਕਉ ਭੇਰਾ ਸਾਹਪੁਰ, ਸਾਹੀਵਾਲ, ਨੂਰਪੁਰ ਇਤਿਆਦਿਕ ਅਨੇਤ ਅਸਥਾਨੋ ਪਰ ਜਹਾਂ ਕਹਾਂ ਕੂਪ ਤੇ ਧਰਮਸਾਲਾ ਹੀ ਬਨਾਵਤੇਭਏ। ਪੀਛੇ ਤੇ ਭਾਈ ਟੋਡਾ ਰਾਮ ਜੀ ਤੈਸੇ ਹੀ ਸੇਵਾ ਕਰਤੇ ਭਏ ਜੈਸੇ ਸੰਤ ਕਹਿ ਗਏ ਸੇ। ਜੋ ਕੋਈ ਪਰਦੇਸੀ ਆਵੇ ਤਿਸ ਕੋ ਧਰਮਸਾਲ ਮੇ ਨਿਵਾਸ ਦੇ ਕਰਿ ਫੇਰ ਅੰਨ ਪਰਪਕ ਕਰਵਾਇ ਦੇਨਾ। ਤੇ ਧਰਮਸਾਲ ਕੀ ਸੇਵਾ ਕਰਨੀ ਤੇ ਧਰਮਸਾਲ ਕੋ ਅੰਸ ਲਾਲਚ ਕਰਿ ਨਾ ਗ੍ਰਹਣ ਕਰਨੀ, ਧੀ ਭੈਣ ਕੇ ਪੈਸੇ ਵਤ ਜਾਨ ਕਰਿ। ਤਬ ਤਿਸ ਕੇ ਦੋ ਸੰਤਾਨ ਭਈ, ਬੜੀ ਸੁਭ। ਜੋ ਇਹ ਪੁਰਖ ਰਚਨਾ ਦੇਖ ਲਵੇ ਹੇ ਸਾਧ, ਜੋ ਇਸ ਪਰਥਾਇ ਤੁਕ ਪੜੀ ਹੈ। ਐਸੇ ਸੰਤ ਉਪਕਾਰੀ ਹੋਤੇ ਹੈ। "ਆਪ ਜਪਹਿ ਅਵਰਾ ਨਾਮ ਜਪਾਵਹਿਆ"। ਐਸੇ ਕਥਾ ਸੁਨ ਕਰ ਸਭ ਸਾਧ ਸੰਗਤ ਪ੍ਰਸੰਨ ਭਏ ਤੇ ਕਹਤ ਭਏ ਧੰਨ ਭਾਈ ਦੁਖ ਭੰਜਨ ਜੀ, ਸਹੀ ਸਚ ਜਨਮ ਮਰਣ ਦੇ ਦੁਖੋਂ ਕੇ ਭੰਜਨ ਵਾਰੇ ਹੀ ਭਏ ਹੈਂ, ਭਾਈ ਦੁਖ ਭੰਜਨ ਜੀ। ਧੰਨ ਭਾਈ ਦੁਖ ਭੰਜਨ ਜੀ

ਉਪਕਾਰੀ ਜਿਨ ਮੈਂ ਐਸੀ ਕਰਤਾ ਪੁਰਖ ਨੇ ਕਲਾ ਧਾਰੀ। ਤਾਂ ਸਭ ਨਗਰ ਕੇ ਸੁਭਜਨ ਸਾਧ ਸੰਗਤਿ ਹਾਥ ਜੋੜ ਕਰ ਕਹਤ ਭਏ ਜੋ ਜੀ ਐਸੇ ਹੀ ਉਪਕਾਰੀ ਆਪ ਹੋ। ਜਿਸ ਤੇ ਆਪ ਦਰਸ਼ਨ ਦੇ ਕਰਿ ਜੀਵਾਂ ਕਾ ਕਲਿਆਨ ਕਰ ਰਹੇ ਹੋ ਦੇਵ।ਆਗੇ ਤੋ ਮੁਕਤ ਕੇ ਅਧਕਾਰੀ ਹੈ ਸਨ। ਆਪ ਕਿਰਪਾ ਕਰਿ ਨਾਮ, ਦਾਨ, ਗਿਆਨ ਦੇ ਕਰਿ ਮੁਕਤ ਰੂਪ ਕਰਿ ਦੀਏ ਹੈਂ, ਹੇ ਭਗਵਨ। ਤਬ ਮਾਈ, ਏਕ ਭੇਟਾ ਲੈ ਕਰਿ, ਸ੍ਰੀ ਭਾਈ ਰਾਮ ਸਿੰਘ ਜੀ ਕੀ ਚਰਨੀ ਆਇ ਮਸਤਕ ਟੇਕਤ ਭਈ। ਅਰ ਏਕ ਆਪਣਾ ਪੁਤ੍ਰ ਛੋਟਾ ਭੀ ਸ੍ਰੀ ਹਰਿ ਜਨ ਕੇ ਚਰਨੀ ਲਾਵਤੀ ਭਈ। ਜਿਸ ਕੁਲ ਮੇ ਹਰੀ ਦਾ ਦਾਸ ਸੰਤ ਹੋਵੈ ਸੋ ਕੁਲ ਸਫਲ ਹੈ। ਜਿਸ ਕੁਲ ਮੇ ਨ ਸੂਰਾ ਹੋਵੈ, ਧਰਮ ਅਰਥ ਸਿਰ ਦੇਣ ਵਾਰਾ, ਪੁਨਾ ਨਾ ਦਾਨੀ ਹੋਵੈ ਭਗਵੰਤ ਅਰਥ ਦਾਨ ਦੇਣ ਵਾਰਾ, ਅਰ ਨਾ ਹਰਿ ਸਿਮਰਨ ਕਰਨ ਵਾਰੇ ਹੋਵੈ ਸੋ ਕੁਲ ਮੇਂ, ਜੇ ਕਰ ਬੰਸ ਬਹੁਤ ਹੋਈ ਹੈ, ਤਾਂ ਸੋ ਕੁਲ ਕੈਸੇ ਜਾਣਨੀ ਜੈਸੇ ਛਛਰਿਆਂ ਕਾ ਬਨ ਵਾ ਮਲਿਆਂ ਕਾ ਬਨ ਨਿਸਫਲ ਹੋਤਾ ਹੈ ਤਥਾ ਸੋ ਕੁਲ ਵਿਅਰਥ ਜਾਨਣੀ ਹੈ ਸੰਤੋ। ਐਸੇ ਸਮਝ ਕਰਿ ਆਪਣਾ ਪੁਤਰ ਸੋ ਮਾਈ ਸੰਤ ਕੇ ਚਰਨੀ ਲਾਇਆ। ਨਾਮ ਜਿਸ ਕਾ ਭਾਈ ਹਰਿ ਕ੍ਰਿਸਨ ਸਿੰਘ ਵੈਰਕਤ ਸੋ ਭੀ ਸ੍ਰੀ ਭਾਈ ਸਾਹਿਬ ਜੀ ਕਾ ਸੇਵਕ ਸੁਭ ਭਆ। ਹੋਰ ਕਿੰਦਵਾਲ ਗ੍ਰਾਮ ਕੇ ਨਿਵਾਸੀ ਸੰਤ ਸੇਵੀ ਭਾਈ ਹਜੂਰਾ ਸਿੰਘ ਦੋਨੋ ਭ੍ਰਾਵ। ਸੋ ਭੀ ਪ੍ਰਸਾਦਿ ਭੇਟਾ ਲੇਕਰ ਸ੍ਰੀ ਭਾਈ ਜੀ ਕੇ ਚਰਨਕੰਵਲਨ ਪਰ ਆਪਣਾ ਲਿਲਾਰ ਲਿਟਾਵਤੇ ਭਏ। ਸੋ ਕੈਸੇ ਮਾਨੋ ਕਮਲ ਕੀ ਦੁੰਬਾਸ ਭੌਂਵਰ ਲੇਤੇ ਹੈਂ ਜੈਸੇ। ਪੁਨਾ, ਸਰਧਾ ਧਰ ਕਰ ਸੇਵਾ ਕਰਤ ਭਏ, ਸੰਤ ਕੀ। ਹੋਰ ਏਸੰਤ ਸਾਧ ਸੰਗਤ, ਰੌਗਿਰਦੇ ਪਿੰਡਾਂ ਕੀ ਜਾਰੜੀ ਆਵਦੀ ਹੈ, ਸੰਤਾਂ ਕੀ ਅਵਨਾ ਸੁਨ ਸੁਨ ਕਰ, ਦਰਸਨ ਲੀਏ। ਕਥਾ ਤੇ ਕੀਰਤਨ ਹਰਿ ਸੁਜਸ ਸੁਨਤੇ ਹੈ ਦਰਸ ਪਰਸ ਕਰ ਸਾਂਤ ਕੋ ਪਾਵਤੇ ਹੈਂ, ਗੋਬਿੰਦ ਕੇ ਗੁਨ ਗਾਵਤੇ ਹੈਂ ਤੇ ਅਨੇਕ ਪ੍ਰਕਾਰ ਕੇ ਪ੍ਰਸਾਦ ਹੋਤੇ ਹੈ। ਸੋ ਦੇਖ ਦੇਖ ਕਰ ਪ੍ਰੀਤਵਾਨ ਜੀਵਤੇ ਹੈ। ਐਸੇ ਕੇਤ੍ਰੁ ਕਾਲ ਰਹ ਕਰ ਪੁਨਾ ਵਿਦਾ ਹੋਤ ਭਏ ਸ੍ਰੀ ਭਾਈ, ਮੰਡਲੀ ਸਹਤ। ਤਬ ਪ੍ਰੀਤਵਾਨ ਪੋਹੁਚਾਏ ਕੇ ਮੁੜ ਕਰ ਰੁਦਨ ਕਰਤੇ ਆਵਤੇ ਹੈਂ, ਸੰਤਾਂ ਕੇ ਵਿਯੋਗ ਕਰ। ਜੈਸੇ ਕਹਾ ਹੈ ਸ੍ਰੀ ਤੁਲਸੀ ਦਾਸ ਜੀ "ਬਿਛੁਰਤ ਏਕ ਪ੍ਰਾਣ ਹਿਰਿ ਲੇਈ। ਮਿਲਤ ਏਕ ਦਾਰਣ ਦੁਖ ਦੇਈ"। ਜਬ ਨੀਚਾਂ ਕਾ ਮੇਲ ਹੋਤਾ ਹੈ ਤਬ ਤਿਸਤੇ ਕਰ ਕਸਟ ਹੀ ਪ੍ਰਾਪਤ ਹੋਤਾ ਹੈ। ਜਬ ਸੰਤਾਂ ਕਾ ਦਰਸਨ ਹੋ[illegible] ਹੈ ਈਸ਼ਵਰ ਕੀ ਕਿਰਪਾ ਸੇ ਤਬ ਤਨ ਮਨ ਕਰ ਪਰਮ ਸਾਂਤਿ ਸੁਖ ਆਇ ਜਾਤਾ ਹੈ ਰਿਦੇ [illegible]। "ਦਰਸਨ ਭੇਟਤ ਹੋਤ ਨਿਹਾਲ"। ਸੋ ਇਹ ਸੰਤ ਕੇ ਦਰਸਨ ਕੀ ਸਕਤੀ ਹੈ ਜੋ ਰਿਤ ਖਿੜਿਆ ਜਾਤਾ ਹੈ ਸਰਬ ਜੀਵਾਂ ਕਾ। ਅਗਿਆਤ ਜੀਵ ਭੀ ਸੰਗਤ ਸੇਵਾ ਕਰ ਪ੍ਰਮੇਸਰ ਕੇ ਪਿਆਰੇ ਹੋ ਜਾਤੇ ਜੈਸੇ ਰੇਤ ਕੇ ਕਨਕੇ ਭਾਨ ਕੇ ਪ੍ਰਕਾਸਿਆਂ ਸੋਭਾ ਪ੍ਰਕਾਸਮਾਨ ਹੋ ਜਾਤੇ ਹੈਂ, ਸੁਤੇ ਨਹੀਂ ਹੋਤੇ ਹੈਂ। ਤੈਸੇ ਜੀਵਾਂ ਕੀ ਅਵਸਥਾ ਹੈ। ਤੇ ਕੋਈ ਸੁਤੇ ਭੀ ਸੁਭ ਸੀਸਕਾਰੀ ਹੋਤੇ ਹੈਂ, ਇਸ ਮੇ ਅਸਚਰਜ ਨਹੀਂ। ਤਾਂ ਸਭੀ ਜਨ ਸ੍ਰੀ ਭਾਈ ਜੀ ਕਾ ਮਿਲਨਾ ਬੋਲਨਾਵਿਚਾਰ ਵਿਚਾਰ ਕਰ ਪ੍ਰਸੰਨ ਹੋਤੇ ਹੈਂ। ਇ[illegible] ਸ੍ਰੀ ਪ੍ਰੇਮ ਸੁਧਾ ਸਿੰਧੂ ਗਰੰਥੇ ਉਤਾਰਧੇ ਸੰਤ ਪ੍ਰਸੰਗ ਬਰਨਨੰ ਨਾਮ ਦਸਮੋ ਹੁਲਾਸਾ: ੧੦ । ਪੁਨਾ [illegible] ਭਾਈ ਜੀ ਸਾਹ ਪੁਰ ਨੂੰ ਸਾਧੇ ਆਏ, ਨਾਵਕਾ ਪਰ ਅਰੂੜ ਹੋ ਕਰ, ਉਵਾ ਤਰਫ। ਤਬ ਜਾ[illegible] ਸੰਗਤ ਤੇ ਨਗਰ ਕੀ ਲੁਕਾਈ ਐਸੇ ਸੁਨ ਕਰ ਆਈ ਜੈਸੇ ਨਦੀ ਗੰਗਾ ਸਿੰਧ ਕੇ ਸਨਮੁਖ ਜਾਤੀ ਹੈ। [illegible]

ਤਟ ਹੀ ਮੇਲਾ ਵਿਸਾਖੀ ਕਾ ਲਗ ਗਿਆ ਹੈ, ਮਾਨੋ ਬੇਅੰਤ ਸਾਧ ਸੰਗਤ ਇਕਤ੍ਰ ਹੋਤੀ ਭਈ, ਸੰਤ
ਦਰਸ਼ਨ ਲੀਏ। ਸ੍ਰੀ ਰਾਮ ਕਿਸ਼ਨ ਜੀ ਪ੍ਰੇਮ ਪ੍ਰਬੀਨ ਹੂਏ, ਦਰਸ਼ਨ ਕਰ, ਸਰਬ ਸੰਤਾਂ ਸਹਿਤ।
ਐਸੇ ਹੀ ਕੋਈ ਕਾਲ ਧਰਮਸਾਲੇ ਰਹਤੇ ਭਏ। ਤਬ ਭਾਈ ਭਾਗੂਜੀ, ਭਾਈ ਹੀਰਾ ਰਾਮ ਜੀ,
ਭਾਈ ਧੰਨਾ ਜੀ ਮਲਕ, ਬਡੇ ਪ੍ਰੇਮ ਸਿਉ ਮਿਲੇ ਜਾਤੇ ਭਏ ਕੋਟਲੇ ਮੈ। ਸੋ ਤਹਾ ਭੀ ਕੋਈ
ਰਾਤ੍ਰੀ ਰਹਤ ਭਏ ਅਤਿਅੰਤ ਤਿਨ ਕਾ ਪ੍ਰੇਮ ਦੇਖ ਕਿਰ। ਸਭੀ ਜਨ ਪ੍ਰਬੀਨ ਹੋਤੇ ਹੈਂ ਸੰਤ ਕੇ
ਦਰਸ ਕਰ। ਪੁਨਾ ਸ੍ਰੀ ਭਾਈ ਜੁਆਇਆ ਸਿੰਘ ਜੀ ਸੇ ਆਵਤੇ ਭਏ ਸ੍ਰੀ ਭਾਈ ਜੀ ਕੇ ਬਖਰੇ
ਜਾਣ ਲੀਏ। ਸੰਤ ਆਗੇ ਬੇਨਤੀ ਕਰਤ ਭਏ ਸਿਖੋ ਸਹਿਤ। ਤਬ ਸ੍ਰੀ ਭਾਈ ਜੀ ਨਿਕਟ
ਬਠਾਇ ਕਰ, ਰਾਪੀ ਕਰਤ ਭਏ ਸੋ ਕੈਸੇ ਸੇ ਭਾਈ ਜੁਆਇਆ ਸਿੰਘ ਜੀ। ਸ੍ਰੀ ਭਾਈ ਦੁਖ
ਭੰਜਨ ਜੀ ਕੇ ਚੇਲੇ ਸੇ; ਪਰ ਕੇਵਲ ਅਨਾਥੋਂ ਕੀ ਪ੍ਰਤਪਾਲ ਕਰਨ ਲੀਏ ਹੀ ਜਿਨ ਕੀ ਮੂਰਤੀ ਸੀ।
ਜੋ ਭਿਖਿਆ ਮਾਂਗ ਮਾਂਗ ਕਰ ਗਰੀਬੋ ਤੇ ਗਰੀਬਾਂ ਕੀ ਪ੍ਰਿਤਪਾਲ ਕਰਨੇ ਕੋ ਭੋਜਨ ਖਵਾਇ ਕਰ,
ਬਿਧ ਅਵਸਥਾ ਮੈ। ਪੁਨਾ, ਪ੍ਰੇਮ ਗੰਭੀਰ ਧੀਰ ਸੇ ਦੁਖੀਏ ਕੇ ਦਰਦ ਕਉ ਦੂਰ ਕਰਨਵਾਰੇ,
ਐਸੇ ਦਰਦ ਵੰਦ ਸੇ। ਸਿਖੋ ਸਾਧੋਂ ਮੇ ਜਿਨ ਕਾ ਪ੍ਰੇਮਭਾਵ। ਕਥਾ ਤੇ ਕੀਰਤਨ ਬਿਨਾ
ਭੀ ਰਹਿ ਨਾ ਸਕਣਾ। ਸੋ ਕੌਨ ਕੌਨ ਗੁਨ ਗਨੀਏ। ਜੋ ਦੈਵੀ ਸੰਪਦਾ ਕੇ ਗੁਣ ਸੇ ਸੋ ਸਭੀ
ਤਿਨ ਮੇ ਪਾਏ ਜਾਤੇ ਸੇ। ਕੈਸੇ ਜੈਸੇ ਖੀਰ ਸਿੰਧ ਮੇਂ ਰਤਨ ਪਾਏ ਜਾਤੇ ਹੈ। ਸਾਧੀ
ਪ੍ਰੀਤ ਕੇ ਅਧੀਨ ਹੋ ਕਰ ਸੰਤ ਆਪਨੀ ਸਭਾ ਸਹਿਤ ਤਿਆਰ ਭਏ ਤੁਰਣੇ ਕਉ। ਜਦਪ, ਸਾਧ ਸੰਗਤ
ਕੋਟਲੇ ਕੀ ਤੁਰਨੇ ਨਹੀਂ ਦੇਤੀ ਤਉ ਭੀ ਤਿਆਰ ਭਏ, ਸੰਤ ਜੀ। ਭਾਈ ਹੀਰਾ ਰਾਮ ਜੀ ਭਾਉ
ਕਰਤੇ ਹੈ, ਸ੍ਰੀ ਭਾਈ ਸਾਹਿਬ ਕੇ ਸਾਥ, ਗੋਬਿੰਦ ਕੀ ਮੂਰਤੀ ਜਾਨ ਕਰ। ਪੁਨਾ ਪ੍ਰੇਮ ਮਹਾਜਨ
ਮਲਕ ਧੰਨਾ ਜੀ, ਜੈਸੇ ਸਤਿਜੁਗ ਕੇ ਹੋਤੇ ਹੈਂ ਸੰਤ ਵਾਲੀ, ਸੋ ਤੁਰਨੇ ਸਮੇਂ ਸੰਤ ਕੇ ਚਰਨਾ ਪਰ
ਸੀਸ ਧਰ ਕੇ ਬੇਨਤੀ ਕਰਤੇ ਭਏ। ਜੋ, ਹੇ ਸੁਆਮੀ ਜੀ ਏਹੁ ਕਿਰਪਾ ਕਰੋ ਇਹੁ ਕਲੀ ਕਾਲ
ਪਹਿਰੇ ਮੇ ਲਜਾ ਰਹ ਆਵੇ, ਲੋਕ ਪ੍ਰਲੋਕ ਮੈ। ਤਾਂ ਸ੍ਰੀ ਭਾਈ ਜੀ ਕਹਤ ਭਏ: ਤੁਸਾਡੀ
ਲਜਾ ਸ੍ਰੀ ਗੁਰੂ ਨਾਨਕ ਸੁਆਮੀ ਜੀ ਰਾਖੇਗੇ, ਹੇ ਭਾਈ। ਸੋ ਸੁਨ ਕਰ ਪ੍ਰਬੀਨ ਭਏ ਜੋ ਇਨਕੀ
ਘਰਨੀ ਸ੍ਰੀ ਤਿਸ ਕਾ ਭੀ ਪਰਮ ਪ੍ਰੇਮ ਸੀ, ਸੰਤਾਂ ਕੇ ਚਰਨਾ ਮੇ। ਸਭੀ ਪ੍ਰਵਾਰ ਕਾ ਪ੍ਰੇਮ ਸ੍ਰੀ,
ਸਾਧ ਸੰਗਤਿ ਮੈ। ਤਾਂ ਸ੍ਰੀ ਭਾਈ ਜੀ ਪੁਨਾ, ਬਖਰੀ ਤੇ ਆਇ ਕਰ, ਧਰਮਸਾਲ ਮੇ ਨਿਵਾਸ ਕਰਤ
ਭਏ। ਸਦਾ ਉਦਾਸੀ ਜੋ ਸੰਤ ਹੈ। ਤਹਾਂ ਕੀ ਸਾਧ ਸੰਗਤ ਪ੍ਰਸਾਦ ਭੇਟਾ ਲੇਕਰ ਆਇ
ਚਰਨੀ ਮਸਤਕ ਟੇਕਤੀ ਭਈ ਤੇ ਮੁਖੋ ਕਹਤ ਭਈ, ਜੋ ਧੰਨ ਭਾਗ ਹੈਂ ਅਹੋ ਹਮਾਰੇ, ਧੰਨ ਭਾਗ ਹੈਂ
ਦਿਨ ਕੋ ਬਾਹਰ ਚਲੇ ਜਾਵੇ ਇਕੰਤ ਬਨ ਮੇ, ਪੁਨਾ ਧਰਮਸਾਲੇ ਆਵਨਾ। ਬਨ ਮੇ ਜਿਸ ਜਾਲ ਬ੍ਰਿਛ
ਨੀਚੇ ਬੈਠਦੇ ਸੇ, ਸੰਤਾਂ ਸਹਿਤ, ਸੰਤ ਜੀ, ਹਰਿ ਕਥਾ, ਹਰਿ ਸਿਮਰਨ ਲੀਏ, ਸੋ ਜਾਲ ਸੰਤ
ਕੇ ਨਾਮ ਸਹਤ ਆਇਆ, ਭਾਈ ਰਾਮ ਸਿੰਘ ਵਾਲਾ ਵਣ। ਤਾਂ ਤੇ ਮੇਰੇ ਨਿਸਚੇ ਮੇ ਏਹ
ਆਵਤੀ ਹੈ ਬਾਰਤਾ ਜੋ ਸਭੀ ਮੁਕਤ ਹੂਆ। ਜਿਸਤੇ ਸ੍ਰੀ ਗੁਰਦੇਵ ਜੀ, ਜੋ ਬਰਹਮ ਮੂਰਤੀ ਹੈਂ,
ਗੁਰੂ ਅਰਜਨ ਜੀ ਤਿਨ ਕਾ ਬਚਨ ਹੈ। ਤਥਾ ਸ੍ਰੀ ਗੁਰੂ ਬਾਕਯ। "ਨਾਮ ਧਾਰੀਕ ਉਧਾਰੇ

ਤਗਤਾਂ ਸੰਸਾ ਕੌਣ। ਜੇਨ ਕੇਨ ਪ੍ਰਕਾਰੇ ਹਰਿ ਜਸ ਸੁਨਹੁ ਸਰਵਨ"। ਇਸ ਕਰ ਮੇਰਾ ਨਿਸਚਾ ਹੈ ਸੋ ਬ੍ਰਿਛ ਜੋਨੀ ਤਿਆਗ ਕਰ, ਪੁਨਾ ਮਾਨੁਖ ਤਨ ਪਾਇ ਕੇ ਸਭ ਸਾਧ ਸੰਗਤ ਮੈ ਭਾਉ ਕਰ ਸੋ ਮੁਕਤ ਹੋਵੇਗਾ ਜਾਂ ਤੇ ਨਾਮ ਕਾ ਇਸ ਤੇ ਭੀ ਅਧਿਕ ਮਹਾਤਮ ਹੈ। ਆਗੇ ਗੁਰੂ ਕੀ ਗਤ ਗੁਰੂ ਜਾਨੇ ਜੋ ਮੈ ਵਿਸੇ ਅਸਕਤ, ਪਾਮਰ, ਕਿਆ ਜਾਨੋ, ਮੂਢ ਬੁਧੀ। ਪੁਨਾ ਏਕ ਸਮੇ ਇਕ ਸਾਧੂ ਤਹਾਂ ਕਾ ਨਿਵਾਸੀ ਕਹਤ ਭਇਆ ਸੰਤਾਂ ਕੋ: ਹੇ ਸੁਆਮੀ ਜੀ, ਸੰਤ ਕੇ ਦਰਸਨ ਕੀ ਇਹ ਨਿਸਾਨੀ ਸ੍ਰੀ ਗੁਰਦੇਵ ਜੀ ਕਹੀ ਹੈ। "ਜਿਸ ਮਿਲੀਐ ਮਨ ਹੋਇ ਅਨੰਦ ਸੋ ਸਤਿਗੁਰ ਕਹੀਐ"। ਜੋ ਏਕ ਸਮੇ ਭਾਈ ਰਾਮ ਸਿੰਘ, ਗਿਆਨੀ ਆਇਆ। ਤਬ ਲੋਕਾਂ ਸੁਨਿਆ ਕਿ ਭਾਈ ਰਾਮ ਸਿੰਘ ਜੀ ਆਏ ਹੈ। ਤਾਂ ਸਭੀ ਜਨ ਪ੍ਰਸਾਦ ਲੈ ਕਰ ਦੌੜੇ, ਪ੍ਰਸੰਨ ਮਨ ਹੂਏ ਹੁਏ, ਇਸਤ੍ਰੀ ਪੁਰਸ, ਆਪ ਕੇ ਦਰਸਨ ਕੋ। ਜਬ ਸੋਡੀ ਜੋ ਪਉੜੀ ਹੈ, ਤਿਸ ਦੁਆਰਿਓ ਉਪਰਾਮ ਦੇਖੇ ਤਬ ਆਪ ਕਾ ਦਰਸਨ ਤੋ ਨਾ ਹੂਆ। ਉਨਮਤੇ ਹੋ ਕੇ, ਪੁਨਾ ਪਿਛਲੇ ਪਾਵੋਂ ਸੋ ਹਟ ਕਰ, ਘਰੀ ਲੋਕ ਜਾਤੇ ਭਏ। ਸੋ ਦਰਸਨ ਆਪ ਕਾ ਮੈ ਅਬ ਦੇਖਤਾ ਹੂੰ। ਤਾਂ ਸੰਤ ਕਹਤ ਭਏ, ਜੋ ਦਰਸਨ ਸ੍ਰੀ ਗੁਰੂ ਗਰੀਬ ਜੀ ਕਾ। ਮੈਂ ਕੌਨ ਹਾਂ ਵਿਚਾਰਾ। ਏਕ ਸਮੇ ਬਖਰੀ ਬਾਹਰ, ਮੈਂ, ਏਕ ਜਾਲ ਬ੍ਰਿਛ ਨੀਚੇ, ਬੈਠੇ ਸੇ ਸ੍ਰੀ ਭਾਈ ਜੀ. ਸੰਤੋਂ ਸਹਤ। ਪੁਨਾ, ਪ੍ਰਮ ਹੰਸ ਅਵਧੂਤ ਭਗਵਾਨ ਦਾਸ ਤਪਸੀ ਵੀ ਆਗੇ ਬੈਠੇ ਸੇ। ਤਾਂ ਉਪਰੋਂ ਨਾਗ ਲਟਕ ਕਰ ਡਾਲੀ ਸੇ ਨੀਚੇ ਉਤਰ ਕੇ ਗਿਰ ਪੜਿਆ। ਤਬ ਔਰ ਸਾਧ ਤਾਂ ਉਠ ਕਰ ਕਨਾਰੇ ਭਏ, ਭਗਵਾਨ ਦਾਸ ਤੇ ਸ੍ਰੀ ਭਾਈ ਜੀ ਬੈਠੇ ਰਹੇ। ਤਬ ਸਰਕ ਸਰਕ ਕਰ ਸੁਤੇ ਸੁਭਾਵ ਸੇ ਸੰਤ ਕੋ ਪ੍ਰਕਰਮਾ ਕੀ ਤੁਰੋ ਪੁਨਾ ਚਲਾ ਗਿਆ। ਤਬ ਪੀਛੇ ਪੂਛੇ ਭਏ ਸੰਤ ਜੀ ਪ੍ਰਮ... ਸੇ। ਜੋ ਹੇ ਭਗਵਾਨ ਦਾਸ ਜੀ, ਸਰਪ ਕੇ ਆਇਆਂ ਤੁਸੀ ਪਿਛੇ ਕਿਉ ਨਾ ਹਟ ਖਲੋਤੇ ਤਹਾਂ ਹੀ ... ਰਹੇ। ਤਾਂ ਇਹੀ ਪ੍ਰਸੰਨ ਪਰਮ ਹੰਸ ਜੀ ਸ੍ਰੀ ਭਾਈ ਜੀ ਆਗੇ ਨਿਵੇਦਨ ਕਰਤੇ ਭਏ, ਜੋ ਹੇ ਸੁਆਮੀ ਜੀ, ਆਪ ਕਿਉਂ ਬੈਠ ਰਹੇ ਸੋ ਕ੍ਰਿਪਾ ਕਰ ਕਹੋ ਜੀ। ਤਾਂ ਸੰਤ ਰਾਮ ਜੀ ਕਹਤ ਭਏ ਦੇਹ ਅਸੱਤ ਜੜ ਪ੍ਰਨਾਮੀ ਹੈ। ਤੇ ਆਤਮਾ, ਤ੍ਰਿਕਾਲਾ ਬਾਧੀ ਅਬਿਨਾਸੀ ਸਤ ਚਿਤ ਆਨੰਦ ਰੂਪ ... ਸੋ ਕਿਸੀ ਕਾਰਨ ਨਾਸ ਹੋਤਾ ਨਾਹੀ। ਨਾਸ ਸਤ੍ਰ ਕਰ ਛੇਦਿਆ ਜਾਤਾ ਹੈ, ਨਾ ਜਲ ਕਰ ਡੂਬਤਾ ਹੈ, ਨਾ ਅਗ ਕਰ ਜਲਤਾ ਹੈ, ਨਾ ਪਵਨ ਕਰ ਉਡਤਾ ਹੈ। ਤਾਂ ਤੇ ਤਿਸ ਕੋ ਕੋਊ ਮਾਰਨੰ ਵਾਰ ਨਹੀਂ, ਜੋ ਦੇਹ ਜੋ ਕੇਹੀ ਕੀ ਨੇਤ ਰਹੀ ਹੈ ਸੋਈ ਹੈ ਸੋ ਅਨਥਾ ਨਹੀ ਹੋਤੀ, ਚਾਂਵੇ ਕੋਊ ਕੈਸਾ ਯਤਨ ਕਰੇ। ਤਥਾ ਸਲੋ । "ਜੋ ਬਨਨੀ ਸੋ ਬਨ ਰਹੀ ਬਨੀ ਸੋ ਬਨੀ ਬਨੀ। ਅਨ ਬਨਨੀ ਕੇ ਬਨਨ ਕੋ ਪਰ ਪਰ ਰਹੀ ਧਣੀ। ਆਦ ਦੇਵ ਜੋ ਦੇ ਦੀਆ ਮਾਥੇ ਭਾਗ ਕਣੀ। ਜਤਨ ਕੋਟ ਕਰ ਕਰ ਖਰੇ ਘਟੇ ਨਾ ਬਢੇ ਕਣੀ"। ਪੁਨਾ ਜੈਸੇ ਪਰਛਤ ਰਾਜਾ ਸਰਪ ਕੇ ਡਸਣੇ ਤੇ ਪਰ ਜਤਨ ਭੀ ਕਰਤ ਭਿਯਾ ਤੌ ਭੀ ਸਰਪ ਹੀ ਨਮਿੱਤ ਭਯਾ। ਜੈਸੇ ਸ੍ਰੀ ਗੁਰੂ ਜੀ ਕਾ ਬਚਨੰ ਹੈ।

"ਬਹੁਤ ਜਤਨ ਕਰਤਾ ਬਲਵੰਤ ਕਾਰੀ ਸੇ ਵੰਤ ਸੂਰਾ ਚਤੁਰ ਦਿਸਾ। ਹੋਵੰਤ ਆਗਯਾ ਭਗਵਾਨ ਪੁਰਖਾ ਨਾਨਕ ਕੀਟੀ ਸਾਸ ਅਕਰਖਤੇ"। ਅਰ ਜਿਸ ਕੀ ਭਗਵੰਤ ਰਖਯਾ ਕਰਨੀ ਹੈ ਮ੍ਰਿਣੀ ... ਤਿਨ ਕੋ ਲੇਖ ਡ੍ਰਿਪ ਕੋਊ ਨਾਹੀ ਲਾਗਤਾ ਉਨ ਕਾ ਕਲਯਾਨ ਹੀ ਕਲਯਾਨ ਹੈ। ਇਸ ਪਰ ... ਕਾ

ਸ਼ਰਨ ਹੈ। "ਮ੍ਰਿਗੀ ਪੇਖੰਤ ਬਧਕ ਪ੍ਰਹਾਰੇਣ ਲਖ ਆਵਧਹਿ। ਅਹੋ ਜਸ ਰਖੇਣ ਗੋਪਾਲਹਿ ਨਾਨਕ ਰੋਮ ਨ ਛਿਜਤੇ"। ਸੋ ਤੈਸੇ ਹੀ ਜਿਨ ਪਰ ਨਾਰਾਇਣ ਕੀ ਕ੍ਰਿਪਾ ਹੈ ਤਿਨ ਕੇ ਆਗੇ ਸੋ ਜੀਵ ਕਰੜ ਸੁਭਾਵ ਵਾਲੇ ਹੈਂ ਤਾਮਸੀ ਸਿੰਘ ਸਪਰ ਆਦੀ ਸੋ ਕੋਮਲ ਸੁਭਾਵਵਾਲੇ ਹੋ ਜਾਤੇ ਹੈਂ। ਜੈਸੇ ਪੀਪਾ ਜੀ ਪੁਨਾ ਭਾਈ ਰਾਮ ਦਿਆਲ ਜੀ ਕਾ ਦ੍ਰਿਸ਼ਟਾਂਤ ਸਮਝਣਾ, ਹੇ ਗੁਰਮੁਖੋ। ਸੋ ਪੀਪਾ ਜੀ ਕਉ ਜੋ ਪੈਠਾਨ ਨਾ ਮਿਲਿਆ ਤਿਸ ਕੇ ਕਾਨੋ ਮੈ ਰਾਮ ਨਾਮ ਮੰਤਰ ਦੇ ਕਰ ਕੰਠ ਮੈ ਮਾਲਾ ਪਹਿਰਾ ਦੇਤੇ ਭਏ। ਸੋ ਜੀਵ ਹਿੰਸਾ ਤਿਆਗ ਕੇ ਮੁਕਤ ਹੂਆ। ਪੁਨਾ, ਭਾਈ ਰਾਮ ਦਿਆਲ ਜੀ ਸੰਤ ਕਉ ਮਾਰਗ ਮੈ ਮ੍ਰਿਗਰਾਜ ਮਿਲਿਆ। ਸੋ ਮਸਤਕ ਟੇਕ ਕਰ ਚਲਾ ਗਯਾ। ਮਾਨੋ ਸੰਤ ਦਰਸ ਸੇ ਹੀ ਸੁਭ ਸਿਖਿਆ ਆਪੇ ਆਇ ਗਈ ਹੈ। ਪੁਨਾ, ਮੁਹਾਰ ਦਾਸ ਸੰਤ ਜੀ ਖੂਨੀ ਹਾਥੀ ਕਉ ਮੰਤ੍ਰ ਦੇ ਕਰਿ ਗੋਪਾਲ ਮਹੰਤ ਨਾਮ ਤਿਸਕਾ ਧਰਿਆ। ਤਥਾ ਸ੍ਰੀ ਭਾਈ ਤੰਹਨ ਰਾਮ ਜੀ ਕਉ ਜੋ ਬਨ ਮੈ ਬਨਰਾਜ ਜੀ ਮਿਲੇ ਸੋ ਭੀ ਸੰਤ ਕ੍ਰਿਪਾ ਤੇ ਸੁਭ ਸੁਭਾਉ ਧਾਰਤ ਭਏ। ਐਸੇ ਸਮਝ ਕਰ, ਹੇ ਭਗਵਾਨ ਦਾਸ ਜੀ, ਅਸੀਂ ਅਚਲ ਬੈਠੇ ਰਹੇ ਹਾਂ। ਹੁਣ ਤੁਸੀਂ ਕਹੋ। ਤਾਂ ਪਰਮ ਹੰਸ ਕਹਤ ਭਏ: ਹੇ ਭਗਵਨ , ਆਪ ਜੀ ਕ੍ਰਿਪਾ ਕੋ ਪਾਇ ਕਰਿ ਮੇਰੇ ਭੀ ਇਹ ਨਿਸਟਾ ਬਨੀ ਰਹੀ ਹੈ ਜੋ ਆਤਮਾ ਤ੍ਰਿਕਾਲਾ ਬਾਧ ਹੈ। ਤੇ [illegible]ਹੀ ਆਦਿਕ ਕਾਲ ਕਾ ਗ੍ਰਿਾਮ ਹੈ। ਕਾਲ ਤੇ ਕਾਰਣ ਪੁਨ੍[illegible] ਭੂਮੀ ਇਨ ਤੀਨੋ ਬਿਨਾ ਦੇਹ ਕਾ ਅਭਾਵ [illegible] ਨਹੀਂ ਹੋਤਾ, ਤਾਂ ਤੇ ਮੈ ਇਸਥਿਤ ਹੀ ਰਹਿਆ ਹੋ ਤੁਮਾਰੀ ਕ੍ਰਿਪਾ ਕਰ, ਹੇ ਮਹਾਰਾਜ ਜੀ। ਪੁਨ[illegible] ਉਸ ਸਮੇ ਰਾਵੜੀ ਨਦੀ ਕੇ ਕਨਾਰੇ ਛੁਟੀਆ ਮੈ ਇਸਥਿਤ ਹੈਂ ਇਕੰਤ, ਸ੍ਰੀ ਭਾਈ ਜੀ। ਜੋ ਫਤੇ ਖਾਨ ਆਵਤਾ ਭਇਆ ਤੇ ਝੁਕ ਕਰ ਸਲਾਮ ਕਰਤਾ ਭਇਆ, ਭੇਟਾ ਧਰ ਕਰ ਨਿਮ੍ਰਤਾ ਸਹਤ, ਆਪਣਾ ਅਧਿਕਾਰ ਦੇਖ ਕਰ। ਪੁਨਾ ਚਿੰਨ ਹੋ ਕਰ ਬੈਠ ਗਇਆ। ਪੁਨਾ ਬੇਨਤੀ ਕਰਤ ਭਇਆ, ਹਾਥ ਜੋੜ ਕਰ, ਜੋ ਮਹਾਰਾਜ ਜੀ ਜੋ ਆਗੇ ਮੇਰਾ ਕੰਮ ਬਣਿਆ ਸੀ ਪਰ ਫੇਰ ਮੁਲਖ ਖੁਸ ਗਇਆ ਹੈ। ਤੇ ਹੁਣ ਲਾਚਾਰ ਹਾਂ ਜੀ। ਤੇ ਗੁਰੂ ਨਾਨਕ ਜੀ ਦੇ ਘਰ ਤਾਂ ਸਭ ਦਪਾਰਥ ਮਿਲਤੇ ਹੈਂ, ਸਭ ਕਿਸੀ ਕੋ, ਤੇ ਆਪ ਗੁਰੂ ਕੇ ਪਿਆਰੇ ਹੋ ਮੇਰੇ ਪਰ ਮਿਹਰਬਾਨਗੀ ਕਰੋ। ਤਾਂ ਭਾਈ ਸਾਹਿਬ ਜੀ ਕਹਤ ਭਏ ਜੋ ਹੇ, ਭਾਈ ਓਹੀ ਗੁਰੂ ਨਾਨਕ ਸਾਹਿਬ ਜੀ ਤੈਨੂੰ ਭੀ ਦੇਵਣਗੇ। ਪਰੰਤੂ ਤੁਸੀਂ ਗਰੀਬਾਂ ਅਨਾਥਾ ਪਰ ਦਇਆ ਰਖੇਂਗੇ ਤਾਂ ਤੈਨੂੰ ਭੀ ਸੁਖ ਹੋਵੇਗਾ। ਅਰ ਜੇ ਰਾਜ ਨੂੰ ਪਾਇਕਰ ਅਧਰਮ ਕਰੇਂਗਾ ਤਾਂ ਦੁਖ ਪਾਵੇਗਾ। ਭਾਈ ਭਾਗ ਸਿੰਘ ਜੀ, ਭਾਈ ਲਾਲ ਰਾਮ ਜੀ, ਪੁਨਾ ਤਿਨਕੇ ਜਿਗਿਆਸੂ ਭਾਈ ਜਵਾਹਰ ਸਿੰਘ ਜੀ, ਹੋਰ ਨਗਰ ਕੇ ਮਹਾਜਨ ਜਤੀ ਸਾਧ ਸੰਗਤਿ, ਸਿਖ ਸੇਵਕ, ਬਾਲਕ ਬ੍ਰਿਧ, ਸਭ ਕੋਈ ਭਾਈ ਜੀ ਕੈਸੇ ਪਿਆਰੇ ਲਾਗਤੇ ਹੈਂ, [illegible] ਇਸਟ ਦੇਵ ਹੋਵੈ ਆਪਣਾ। ਸਭੀ ਜਨ ਦੇਖ ਦੇਖ ਕਰ ਸ੍ਰੀ ਭਾਈ ਰਾਮ ਸਿੰਘ ਜੀ ਕਉ ਨੈਨੋਂ ਕੋ ਪੁਤ੍ਰੀਵਤ ਰਿਦੇ ਰੂਪ ਮੰਦ੍ਰ ਮੈ ਧਾਰ ਰਖਤੇ ਹੈ। ਭਾਵ ਇਹੁ ਜੋ ਸੰਤ ਕਾ ਦਰਸਨ ਸੋ ਸਫਲ ਦਰਸਨ ਹੈ। ਤਿਸ ਕੋ ਦਰਸ ਕਰ ਸਭੀ ਜਨ ਪਰਮ ਪ੍ਰਸੰਨ ਮਨ ਹੋਤੇ ਹੈ। ਅਰ ਤਹਾਂ ਕੇ ਨਿਵਾਸੀ ਭਾਈ ਲਾਲਾ ਰਾਮ ਚੇਲੇ ਭਾਈ ਰੋੜੀ ਰਾਮ ਬੜ੍ਹੇ ਕੇ ਸੋ ਤਾਂ ਆਪਣਾ ਹਿਤ ਜਾਣ ਕਰਿ ਕੇ ਸੰਤਾਂ ਕੇ ਚਰਨਾ ਪਾਸ ਹੀ ਰਹਿਤੇ ਜੀ। ਸੋ ਕੈਸੇ ਜੋ ਹੰਸ ਮੂਰਤੀ ਤੇ ਆਸਨ ਕੇ ਅਸੀਨ। ਅਰ ਸ੍ਰੀ ਗੁਰੂ ਗ੍ਰਿੰਥ ਸਾਹਿਬ ਕੀ ਸੇਵਾ ਕਰਤੇ ਕਉ ਜਿਨ ਕਾ ਸਮਾ ਬਿਤੀਤ ਹਇਆ ਹੈ ਤੇ ਪਰਮ ਨਿਸਚੇ ਵੰਤ ਗੁਰਬਾਨੀ ਕੇ ਪਿਆਰੇ, ਪੁਨਾ ਪਰਉਪਕਾਰੀ ਤੇ ਅਨਾਥ ਅਨਾਥੋਂ ਕੇ ਉਪਕਾਰ ਮੈ ਬਾਚਾ ਬਾਰਨ ਹਾਰੇ, ਪੁਨਾ ਅਨੇਕ ਜੀਵਨ ਕੇ

ਸੁਵਿਦਿਆ ਦਾਨ ਬਖਸਣ ਹਾਰੇ ਤੇ ਉਪਕਾਰੀ, ਐਸੇ ਥੇ ਜੋ ਏਕ ਨਗਰ ਕੀ ਧਰਮਸਾਲ ਅਗਨ
ਆਚਕਰ ਸਾਂਤਿ ਹੋ ਗਈ। ਜਹਾਂ ਭਾਈ ਸਾਂਈ ਦਿਤਾ ਰਾਮ ਪ੍ਰਮੇਸਵਰ ਕੇ ਪਿਆਰੇ ਭਏ। ਤਬ
ਧਰਮਸਾਲੀਏ ਕਾ ਨਾਮ ਭਾਈ ਰਾਮ ਦਿਆਲ ਸੀ, ਸੋ ਕਹੁ ਚਲਤਾ ਰਹਿਆ। ਐਸੇ ਜਾਨ ਕਰ
ਮੇਰਾ ਧਿਰ ਅਰ ਬਾਹੁ ਹੈ ਨਹੀਂ ਮੈਂ ਕੈਸੇ ਬਨਵਾਵੇ ਧਰਮਸਾਲ। ਤਾਂ ਭਾਈ ਲਾਲਾ ਰਾਮ ਜੀ ਗੁਰੂ
ਨਾਨਕ ਜੀ ਕੀ ਸੇਵਾ ਸਮਝ ਕਰ ਤਹਾਂ ਹੀ ਚਲੇ ਜਾਵਤੇ ਭਏ। ਤਬ ਇਨ ਕੇ ਆਵਣੇ ਕਰਿ ਚਉਧਰੀ
ਤੇ ਸਰਦਾਰ ਬੀਰ ਹੋਇ ਕਰ ਕਾਠ ਕਿਲਾ ਤਿਆਰ ਕਰ ਦੇਤੇ ਭਏ। ਸੋ ਥੋਰੇ ਕਾਲ ਮੇ ਹੀ ਧਰਮਸਾਲਾ
ਤਿਆਰ ਹੋ ਜਾਤੀ ਭਈ, ਇਨ ਕੇ ਬੀਰ ਹੋਣੇ ਕਰ। ਜੈਸੇ ਕਹਿਆ ਹੈ: ਹੇ ਭਾਈ ਬਾਲਾ, ਤੁਸੀ ਬੀਰ
ਖੜੋਇ ਰਹੁ ਤੇ ਕਾਰਜ ਕਰਤਾਰ ਕਰੇਗਾ। ਸੋ ਇਹੁ ਭੀ ਐਸੇ ਭਈ। ਤਬ ਧਰਮਸਾਲੀਏ ਕੋ ਧਰਮਸਾਲਾ
ਸੌਂਪ ਕਰ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਕਾ ਪ੍ਰਕਾਸ ਕਰਵਾਇ ਕਰਿ ਮਸਤਕ ਟੇਕ ਕੇ ਆਪਣੇ ਆਸਣ ਪਰ
ਅਸੀਨ ਹੋਤੇ ਭਏ। ਪੁਨਾ ਕੋਟ ਭਾਈ ਖਾਨ ਕੇ ਧਰਮਸਾਲ ਭੀ ਐਸੇ ਹੀ ਬਨਵਾਇ ਕਰ ਅਪਣੇ
ਆਸਣ ਪਰ ਇਸਥਿਤ ਹੋਤੇ ਭਏ। ਨਿਰਮਲ ਨਿਰਹੰਕਾਰ ਹੋ ਕਰਿ। ਭਾਈ ਲਾਲਾ ਰਾਮ ਜੀ ਸੋ ਹਰਿ
ਜਨ ਕੇ ਸਾਧ ਹੀ ਕੋਈ ਕਾਲ ਬਿਤੀਤ ਕਰਤੇ ਭਏ। ਪੁਨਾ ਸ੍ਰੀ ਭਾਈ ਚਕਮੂਸੇ ਮੇ ਤਾਂ ਬਹੁਤ ਕਾਲ
ਰਹਤੇ ਸੇ ਆਦਿ ਧਰਮਸਾਲ ਜੋ ਬੜੀ ਹੈ, ਸ੍ਰੀ ਭਾਈ ਦੁਖ ਭੰਜਨ ਕੀ। ਜਹਾਂ ਭਾਈ ਲੁੜੀਂਦਾ ਰਾਮ ਜੀ
ਹੈ ਸ੍ਰੀ ਭਾਈ ਰਾਮ ਕ੍ਰਿਸਨ ਜੀ ਕੇ ਬਡੇ ਗੁਰਭਾਈ। ਵਿਹਾਰ ਪਰਮਾਰਥ ਕੇ ਵੇਤਾ। ਪੁਨਾ ਨਿਕਟ ਹੀ
ਝਾਵਰੀ ਮੈਂ ਰਹੇ ਤੈਸੇ ਭਾਈ ਵਿਸਾਖੀ ਰਾਮ ਜੀ, ਵੈਰਾਗ ਮੂਰਤੀ, ਸੁਹਿਰਦ, ਉਦਾਰ ਆਤਮਾ।
ਸੋ ਦੇਖ ਕਰ ਸ੍ਰੀ ਭਾਈ ਜੀ ਕੀ ਮੂਰਤੀ ਕਉ ਪਰਮ ਪ੍ਰਸੰਨ ਮਨ ਹੋ ਕਰ ਚਰਨੀ ਸੰਤ ਕੇ ਮਸਤਕ
ਟੇਕਤ ਭਏ। ਸ੍ਰੀ ਭਾਈ ਜੀ ਕਾ ਪਰਮ ਭਾਵ ਕਰਤੇ ਭਏ ਬਾਰੰਬਾਰ ਅਇ ਦਰਸਨ ਕਰਤੇ ਹੈ
ਕਥਾ ਅਰ ਹਰਿ ਕੀਰਤਨ ਸੁਨਤੇ ਸੁਨਾਵਤੇ ਹੈ। ਤਾਲ ਕੇ ਕਨਾਰੇ ਪਰ ਭਾਈ ਲੁੜੀਂਦਾ ਰਾਮ ਜੀ
ਭੀ ਹੋਰ ਭੀ ਸਾਧ ਸੰਗਤਿ ਸਮੂਹ। ਏਕ ਤਹਾਂ ਤਾਲ ਕੀ ਸੇਵਾ ਭੀ ਸੰਤ ਕਰਵਾਵਤੇ ਭਏ
ਸੰਤ-ਸਰ ਨਾਮ ਤਿਸ ਕਾ। ਤਿਸ ਪਰ ਮਹੀਰੂ ਜੋ ਬ੍ਰਿਛ ਹੈ ਸੋ ਬਹੁਤ ਭਾਂਤ ਕੇ ਹੋਤੇ ਭਏ, ਸਘਨ
ਛਾਇਆ ਹੈ ਜਿਨ ਜੀ, ਅਰੁ ਸਮਤਾ ਜਿਸ ਕੋ ਧੀਰ ਘਟੀ ਕੀ ਦੇਵੀਏ, ਜਹਾਂ ਸ੍ਰੀ ਰਾਮ ਜੀ ਨਿਵਾਸ
ਕਰਿਆ ਹੈ/ਤੇ ਇਸ ਸਰ ਪਰ ਹਰੀ ਨੇ ਵਾਸਾ ਕਰਿਆ ਹੈ। ਊਹਾਂ ਰਿਖੀਆਂ ਕੀ
ਮੰਡਲੀ ਏਹਾਂ ਸੰਤ ਮੰਡਲੀ। ਸੋ ਤਹਾਂ ਜਾਇ ਕਰ ਸਾਧ ਸੰਗਤਿ ਅਰ ਪਰਮਹੰਸ ਹਰੀ ਹਰਿ ਤੇ
ਭਾਗਵਾਨ ਦਾਸ ਆਦਿ ਸਹਤ ਸੰਤ ਜੀ ਬੈਠਦੇ ਸੇ, ਇਕੰਤ ਰਿਦੇ, ਧਿਰ ਕਰਣ ਲੀਏ ਗੁਰ ਗੋਬਿੰਦ
ਕੇ ਸਰੂਪ ਮੇਂ। ਪੁਨਾ ਕਥਾ ਤੇ ਗੁਨ ਗੋਬਿੰਦ ਕੀਰਤਨ ਹੋਤਾ ਸੀ ਅਰ ਰਿਧ, ਸਿਧ, ਨਿਧ, ਸਕਲ
ਸੰਪਦਾ ਸਮਿਗ੍ਰ ਜਹਾਂ ਪੂਰਨ ਹੋਇ ਰਹੀ ਹੈ, ਗੁਰ ਗੋਬਿੰਦ ਕੀ ਕ੍ਰਿਪਾ ਤੇ। ਪੁਨਾ ਨਗਰ ਮਹਾਜਨ ਭਾਈ
ਨਾਨਕ ਚੰਦ ਤੇ ਆਦਿ ਸਭੀ ਸਿਖ ਸੰਗਤ ਬਹੁਤ ਪ੍ਰਕਾਰ ਭਾਉ ਕਰੇ। ਏਕ ਸਿਖ ਜੋ ਹੈ ਸੀ ਸੋ
ਬਹੁਤ ਸਰਧਾ ਸੇ ਸੇਵਾ ਕਰੇ, ਹਰਿ ਜਨ ਕੀ। ਤਿਸ ਕਾ ਛੋਟਾ ਭਾਈ ਸੀ ਸੋ ਉਸਨੇ ਇਸ ਕੀ ਜਗਾ
ਖਸੋਟੀ ਹੂਈ ਸੀ। ਉਹ ਬਲੀ ਸੀ, ਛਲ ਛਿਦ੍ਰ ਕੇ ਕਰਣੇ ਮੇ। ਤੇ ਇਹੁ ਸਾਧੂ ਸੁਭਾਵ ਸੰਤ
ਸੇਵੀ ਸੂਧਾ। ਤਾਂ ਬੜਾ ਭਾਈ ਕਸੀ ਕਥੀ ਸੰਤ ਰਾਮ ਆਗੇ ਬੇਨਤੀ ਕੀਤਾ ਕਹੇ। ਹੇ ਭਗਵਨ,
ਗ੍ਰਸਤੀ ਗਰੀਬ ਕਾ ਨਿਰਬਾਹੁ ਬਿਨਾ ਜਗਹਿ ਤੇ ਤੰਗ ਹੋਤਾ ਹੈ ਆਗੇ ਆਪ ਸਭ ਕਿਛ ਜਾਨਤੇ ਹੋ।

ਮੇਰੇ ਕਥਨ ਕੀ ਕਿਆ ਰਲੀ ਹੈ ਜਾਂ ਤੇ ਆਪ ਅੰਤਰਜਾਮੀ ਹੋ। ਭਜਨ ਵੰਤ ਸੰਤ ਕੇ ਬਿਵਹਾਰ ਕੀ ਬਾਰਤਾ ਕਹਣੀ ਸੁਣਨੀ ਜਦਪ ਪਿਆਰੀ ਤੋ ਨਹੀ ਲਾਗਤੀ। ਤਦਪ ਗਰੀਬ ਅਨਾਥ ਤੇ ਜਨਕਾ ਅੰਗ ਨਿਰਾਰਾ ਸਮਝ ਕਰੁ। ਇਸ ਕੇ ਛੋਟੇ ਭਾਈ ਕੋ ਕਹਤ ਭਏ। ਹੇ ਗੁਰੂ ਕੇ ਪਿਆਰੇ, ਇਹ ਤੇਰਾ ਬੜਾ ਭਾਈ ਹੈ ਇਸ ਕੋ ਤੂੰ ਭੂਮੀ ਅਰਧ ਬਾਂਟ ਦੇ। ਵਸਤੂ ਕੇ ਬਾਂਟਨੇ ਕਰ ਵਾਰੂ ਕਾ ਭਾਰ ਸੀਸ ਤੋਂ ਦੂਰ ਹੋ ਜਾਤਾ ਹੈ। ਪੁਨਾ ਇਹ, ਤਾਂ ਤੇਰਾ ਬੜਾ ਤਾਤ ਹੈ, ਹੇ ਭਾਈ। ਐਸੇ ਸੰਤ ਬਚਨ ਸੁਣ ਕਰ ਸੋ ਕਹਤ ਭਯਾ: ਜੋ ਮੇਰਾ ਤੋ ਇਸ ਸਾਥ ਕਿਛ ਪਰਜੋਜਨ ਨਹੀ। ਤਬ ਸੰਤ ਸਬਾਰ ਕਰ ਕਹਤ ਭਏ ਹੁਣ ਤਾਂ ਤੂੰ ਨਹੀਂ ਦੇਤਾ ਪਰ ਪੀਛੇ ਪਛਤਾਇ ਕਰ ਦੇਵੇਂਗਾ। ਪੁਨਾ ਭੀ ਦੁਖ ਪਾਵੇਂਗਾ ਦੁਰਜੋਧਨ ਵਤ। ਤਬ ਥੋਰੇ ਕਾਲ ਪੀਛੇ ਤਿਸ ਕੋ ਕਾਲਾ ਨਾਗ ਲੜਿਆ। ਤਿਸ ਕਰ ਦੇਹ ਤਿਸ ਕਾ ਕਰੂਪ ਭਯਾ ਤਾਂ ਪਛਤਾਇ ਕਰ, ਕੂਣਾ ਮਾਰਕੇ, ਅਰਧਜਮੀਨ ਦੇਤ ਭਯਾ, ਬੜੇ ਭਾਈ ਕੋ। ਗ੍ਰਿਥਕਾਰ ਕਥਨੀ। ਤਾਂ ਬੜੇ ਭਾਈ ਕੋ ਚੰਗਾ ਕੂਣਾ ਆਇਆ ਸੰਤ ਕ੍ਰਿਪਾ ਤੇ ਤਾਂ ਰੰਗੀ ਜਗਾ ਕਾ ਕੂਣਾ ਜੋ ਬੜੇ ਭਾਈ ਕੋ ਆਇਆ ਸੋ ਛੋਟਾ ਭਾਈ ਦੇਖ ਦੇਖ ਕਰ ਦੁਖੀ ਹੋ[illegible] ਤਾਂ ਪਸਚਾਤਾਪ ਕਰੇ ਪੁਨਾ ਸਰੀਰ ਭੀ ਕਰੂਪ ਭਯਾ। ਤਾਂ ਤੇ ਹੇ ਸ੍ਰੀ ਪ੍ਰਮੇਸਵਰ ਅੰਤਰਜਾਮੀ ਤੂੰ ਆਤਮਾ ਲਖਮੀ ਕੰਤ ਨਾਰਾਇਣ। ਮੈਂ ਦਾਸ ਨੂੰ ਇਹ ਮਤੀ ਦੇਓ ਜੋ ਗੁਰੂ ਸੰਤਾਂ ਕਾ ਬਚਨ ਸੱਤ ਸੱਤ ਕਰ ਸਿਰ ਪਰ ਧਾਰਨ ਕਰੀਏ। ਸੋ ਸੰਤ ਬਚਨ ਕੈਸਾ ਹੈ ਜਿਸ ਕੋ ਦੇਵੀ ਦੇਵਤਾ ਸਿਧ ਸਾਧਕ ਰਾਜਾ ਪਰਜਾ ਸਭੀ ਸੀਸ ਪਰ ਧਾਰਨ ਕਰਤੇ ਹੈਂ। ਗੁਰਾਂ ਸੰਤਾਂ ਕੀ ਆਗਯਾ ਉਲੰਘਨ ਕਰਕੇ ਭਾਵੇਂ ਇਹ ਦਾਨ ਆਦੀ ਭੀ ਕਰੇ ਸੋ ਸਭ ਨਿਸਫਲ ਹੋ ਜਾਤਾ ਹੈ। ਤ੍ਰਿਸੰਕੂ ਰਾਜਾਵਤ। ਜਬ ਸੰਤਾਂ ਗੁਰਾਂ ਕੀ ਆਗਯਾ ਰੂਪੀ ਲੀਕਾ ਮੇਟ ਕਰ ਚਲਤਾ ਹੈ ਤਬ ਪਰਮ ਦੁਖ ਆਪਦਾ ਕਉ ਪਾਵਤਾ ਹੈ ਮਾਤਾ ਸੀਤਾ ਵਤ। ਜਬ ਸ੍ਰੀ ਲਖਮਨ ਜੀ ਕਾ ਬਚਨ ਲੀਕਾ ਮੇਟ ਦਿਤੀ ਭਾਵੇਂ ਭਿਖੂ ਕੋ ਦਾਨ ਹੀ ਦੇਣ ਲਗੀ ਸੀ ਤਾਂ ਤੇ ਪਰਮ ਖੇਦ ਆਇਆ, ਪੁਨਾ [illegible] ਸਤੀ ਜੀ ਨੇ ਸਿਵਜੀ ਕੇ ਬਚਨ ਕੋ ਹਟਾਇ ਕਰ ਮਹਾਂ ਅਵਾਹ ਕਸਟ ਪਾਇਆ। ਜੈਸੇ ਗਾਰਲ[illegible] ਨਾਮ ਰਿਖੀ ਨੇ ਗੁਰਾਂ ਕਾ ਵਚਨ ਨਾ ਮੰਨਿਆ ਤਾਂ ਤੇ ਸਰਪ ਭਯਾ। ਅਵਰ ਕਿਸ ਕਿਸ ਕੀ ਬਾਰਤਾ ਕਹੀਏ। ਗ੍ਰਿਥ ਕੇ ਬਧਣ ਕੇ ਭੈ ਤੇ ਅਤ ਸੰਕੋਚ ਕਰ ਕਹਾ ਹੈ। ਜਾਂ ਤੇ ਗਿਆਨਵਾਨ ਬੁਧੀ ਸਭ ਤਤ ਤਾਤ ਪਰਖ ਸਮਝਤੇ ਹੈਂ, ਭਲੀ ਪ੍ਰਕਾਰ। ਮੈਂ ਅਗਿਆਤ ਕੀ ਕਿਆ ਰਲੀ ਹੈ, ਤਿਨ ਆਗੇ ਕਥਨ ਕੀ। ਪੁਨਾ ਜਿਨੋ ਜਿਨੋ ਆਗਯਾ ਪ੍ਰਮਾਣ ਕਰੀ ਹੈ , ਸੀਸ ਪਰ ਧਾਰ ਕਰ। ਤੇ ਸਭੀ ਦੇਵਤਿਆਂ ਕਰੀ ਕੇ ਭੀ ਪੂਜਨ ਜੋਗ ਹੋਗਏ ਹੈਂ ਭਾਵੇਂ ਉਹ ਪੂਜਨੇ ਜੋਗ ਨਹੀ ਸੇ। ਜੈਸੇ ਸ੍ਰੀ ਹਨੂਮਾਨ ਜੀ ਸ੍ਰੀ ਰਾਮ ਚੰਦਰ ਜੀ ਕਾ ਆਗਯਾ ਸੀਸ ਪਰ ਧਾਰਨ ਕਰੀ ਹੈ। ਜੈਸੇ ਸ੍ਰੀ ਲਹਣਾ ਜੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਕੀ ਆਗਯਾ ਪ੍ਰਮਾਨ ਕਰੀ ਹੈ। ਪੁਨਾ ਸ੍ਰੀ ਅਮਰ ਦੇਵ ਜੀ ਨੇ ਗੁਰੂ ਅੰਗਦ ਜੀ ਕੀ ਸੇਵਾ ਕਰੀ ਹੈ। ਅਰ ਸ੍ਰੀ ਅਮਰ ਜੀ ਕਾ ਹੁਕਮ ਮੰਨਿਆ ਹੈ ਸ੍ਰੀ ਗੁਰੂ ਰਾਮ ਦਾਸ ਜੀ ਤਥਾ ਤਿਨ ਕੀ ਗੁਰੂ ਅਰਜਨ ਆਦਿ। ਜਿਸ ਜਿਸ ਨੇ ਗੁ[illegible] ਪੂਰਿਆਂ ਸੰਤਾਂ ਕੀ ਰਜਾਇ ਰਾਜੀ ਹੋਇ ਕਰ ਮੰਨੀ ਹੈ। ਤੇ ਈ ਪੂਜਨੇ ਜੋਗ ਜਗਤ ਨੇ ਗੁਰ [illegible] ਗਏ ਹ[illegible]

ਸਭ ਰਾਜਾ ਪਰਜਾ ਉਨ ਕਾ ਪੂਜਨ ਕਰਤੇ ਹੈਂ। ਸਿੰਘ ਸਰਪ ਆਦੀ ਉਨ ਕੇ ਆਗੇ ਸੀਸ ਨਿਵਾਵਤੇ ਹੈ। ਸੂਰਜ ਚੰਦਾ ਭੀ ਉਨ ਕਾ ਬੋਲ ਮਾਨਤੇ ਹੈਂ, ਦੇਵੀ ਦੇਵਤਾ ਸਭੀ। ਜੈਸੇ ਹਰੀ ਦਾਸ ਸੰਤੋਂ ਕੀ ਆਗਿਆ ਮਾਨਤਾ ਸੀ। ਤਿਸ ਕੇ ਘਰ ਕੀ ਸੇਵਾ ਈਧਨ ਕੀ ਪੋਟ ਦੇਵੀ ਲਿਆ ਸੁਟੇ। ਭਾਵ ਇਹ ਜੋ ਸ੍ਰੀ ਪ੍ਰਮੇਸਵਰ ਅਪਨੀ ਤਰਫੋਂ ਕਿਰਪਾ ਕਰੇ ਸੰਤਾਂ ਗੁਰਾਂ ਕੀ ਸੇਵਾ ਤੇ ਹੁਕਮ ਮੰਨਨ ਕੀ ਮਤੀ ਦੇਵੇ। ਸੋ ਐਸੇ ਦੇਖ ਕਰ ਸੋ ਪੁਰਖ ਭੀ ਸੰਤੋਂ ਆਗੇ ਆਪਣੀ ਭੁਲ ਖਿਮਾ ਕਰਵਾਇ ਕਰ ਨਾਮ ਕਾ ਉਪਦੇਸ ਲੈ ਕਰ ਨਿਰਮਲ ਮਨ ਭਯਾ। ਪੁਨਾ ਸ੍ਰੀ ਸੰਤ ਜੀ ਤਹਾਂ ਸੇ ਵਿਦਾ ਹੂਏ, ਭੇਰਰੇ ਨਗਰ ਮੇ ਆਇ ਪ੍ਰਾਪਤਿ ਭਏ। ਇਤਿ ਸ੍ਰੀ ਪ੍ਰੇਮ ਸੁਧਾ ਸਿੰਧੂ ਗਰੰਥੇ [illegible] ਸੰਤ ਆਗਿਆ ਮਾਨਨੀਯ ਬਰਨਨੰ ਏਕਾਦਸ ਹੁਲਾਸਾ। ੧੧ । ਸ੍ਰੀ ਸੁਆਮੀ ਜੀ ਆਵਣੇ , ਪੁਨਾ ਜਾਵਨੇ ਕਾ, ਜੋ ਕੈਸੇ ਸਾਧੂ ਵਾ ਨਗਰੀ ਕੇ ਮਹਾਜਨ ਲੈ ਆਏ ਅਮਕੇ ਨਗਰ ਸੇ ਆਪਣੇ ਪੁਰਮੇ। ਸੋ ਇਹੁ ਪ੍ਰਸੰਗ ਨਗਰ ਨਗਰ ਕਾ ਵਿਸਤਾਰ ਕਹਨ ਹੀ ਲਿਖਾਇ ਸਭੇ ਕਰ ਜੋ ਗਰੰਥ ਬਡ ਜਾਤਾ ਹੈ। ਪੁਨਾ ਹੋਰ ਭੀ ਬਹੁਤ ਬਾਰਤਾ ਕਾ ਮੈਨੇ ਸੰਕੇਤ ਹੀ ਕੀਆ ਹੈ। ਜੈਸੇ ਪ੍ਰੀਤਵਾਨ ਸੰਤੋਂ ਕੋ ਦੂਰ ਦੂੰਰ ਤੋਕ ਪੌਹੁਚਾਇ ਆਵਤੇ ਹੈ ਅਰ ਰੁਦਨ ਕਰਤੇ ਹੈ। ਪੁਨਾ ਪ੍ਰਸਨ ਉਤ੍ਰ ਭੀ ਤੇ ਅਨਿਕ ਪ੍ਰਕਾਰ ਕੀ ਸੇਵਾ ਭਾਵ ਕਰ ਜੋ ਕਰੀ ਹੈ। ਸੋ ਕਹੁ ਕਹੁ ਏਹ ਬਾਰਤਾ ਪਰਗਟ ਭੀ ਕਰਦੀਨੀ ਹੈ, ਗੁਰ ਪ੍ਰਸਾਦ ਵਿਆਸ ਸਮਾਸ ਸਹਤ। ਜਿਸ ਤੇ ਗੁਰਮੁਖ ਲੋਕ ਸਭ ਕੁਝ ਜਾਨ ਲੇਤੇ ਹੈ ਥੋਰੇ ਕਥਨ ਸੇ। ਜਬ ਭੇਰਰੇ ਮੇ ਗਏ, ਸੁਆਮੀ ਜੀ, ਤਾਂ ਭਾਈ ਬੁਧੂ ਜੀ ਸਹਿਤ ਸੂਬਤ ਸਾਧ ਸੰਗਤ ਨਹੀ ਪ੍ਰੇਮ ਕਰਨੇ ਭਾਈ ਵੀਰੂ ਜੀ ਮੁਗਲ, ਭਾਈ ਰਾਮ ਰਤਨ ਜੀ, ਭਾਈ ਜੱਸਾ ਸਿੰਘ ਜੀ,। ਕਿਤਨੇ ਵੇਰ ਸ੍ਰੀ ਭਾਈ ਲਾਲਾ ਰਾਮ ਜੀ ਭੀ ਤਹਾਂ ਹੋਤੇ ਸੇ ਰਾਗੀ। ਭਾਈ ਗੁਰਸਾ ਸਿੰਘ ਰਾਗੀ, ਭਾਈ ਚਾਨਨ ਸਿੰਘ ਰਾਗੀ, ਭਾਈ ਸਾਵਣ ਸਿੰਘ ਜੀ, ਭਾਈ ਲਛਮਨ ਜੀ ਭਾਈ ਵਪਾਰੀ ਜੀ। ਗੋਲਾ ਸਿੰਘ ਜੀ, ਭਾਈ ਹੀਰਾ ਜੀ ਭਾਈ ਗੁਲਜਾਰੀ, ਹੋਰ ਅਨੰਤ ਸਾਧੂ। ਅਰ ਨਗਰੀ ਕੇ ਲੋਕ ਲੁਕਾਈ ਸਭੀ ਸੰਤਾਂ ਕੀ ਸੇਵਾ ਕਰਤੇ ਹੈ, ਭਾਵ ਸਹਿਤ।। ਧਰਮਸਾਲ ਬਡੀ ਉਹਾ ਚੁਬਾਰਿਆ ਮੇ ਨਿਵਾਸ ਕਰਤੇ ਭਏ ਸੰਤ ਰਾਜ ਜੀ। ਪੁਨਾ ਪਿੰਡ ਕਿਰਪਾ ਮੂਰਤੀ ਭਾਈ ਕਿਰਪਾ ਰਾਮ ਜੀ ਸੋ ਆਵਹਿ ਸੰਤ ਦਰਸਨ ਕੋ। ਮਿਆਣੀਓ ਭਾ. ਹਜੂਰਾ ਸਿੰਘ ਗੁਰਾਂ ਕੇ ਹਜੂਰੀ ਹਾਸ ਮੂਰਤੀ ਸੋ ਆਵਿਹ! ਏਕ ਸਮੇ ਕੋਈ ਮਾਈ, ਜੋ ਅਨਾਥਨੀ, ਸੋ ਧਰਮਸਾਲੇ ਆਈ ਦੇਖ ਕਰ ਕਟ ਮੇ ਲੈਹਿੰਗਾ ਜਿਸ ਕੇ ਪ੍ਰਮ ਜੀਰਣ ਤਬ ਭਾਈ ਹਜੂਰਾ ਸਿੰਘ ਜੀ ਦੇਖਤ ਭਏ। ਤ ਭਾਈ ਬੁਧੂ ਜੀ ਕਹਤ ਭਏ ਕਿਉ ਭਾਈ ਜੀ ਕੋਈ ਆਗਿਆ ਕਰੋ। ਤਬ ਭਾਈ ਹਜੂਰਾ ਸਿੰਘ ਜੀ ਕਹਤ ਭਏ ਭਾਈ ਭਾਨੂੰ ਇਸ ਮਾਈ ਕੋ ਲਹਿੰਗਾ ਲਿਆ ਦੇ ਮੋਲ। ਤਬ ਭਾਈ ਭਾਨੂੰ ਜੀ ਤਾਤ ਕਾਲ ਲਿਆਇ ਕਰ ਦੇਤੇ ਭਏ। ਇਹ ਸੰਤ ਐਸੇ ਦੀਨ ਦਯਾਲ ਥੇ। ਏਕ ਸਮੇ ਜੋਗੀ ਆਪਸ ਮੇਂ ਮਾਇਆ ਕੇ ਵਾਲੇਵੇ ਕਾਰਣ ਲੜ ਕਰ ਸ੍ਰੀ ਭਾਈ ਬੁਧੂ ਜੀ ਕੇ ਪਾਸ ਆਵਤੇ ਭਏ

ਤਬ ਸ੍ਰੀ ਗੁਰੂ ਜੀ ਕਹਤ ਭਏ ਹੇ ਸਾਧੋ ਮੈ ਤਾਂ ਬੁਢੂ ਹਾਂ ਪਰ ਭਾਈ ਸਾਧ ਭੇਖ ਧਾਰ ਕਰ ਫੇਰ ਮਾਇਆ ਕਾਰਨ ਝਗੜਨਾ ਇਹੁ ਕੰਮ ਚੰਗਾ ਨਹੀਂ, ਲੋਕ ਮਤੇ ਭੀ ਪਰਲੋਕ ਮਤੇ ਭੀ। ਤਾਂ ਤੇ ਤੁਸੀਂ ਅਸਾਂ ਪਾਸੋਂ ਉਤਨਾ ਪਦਾਰਥ ਅਰ ਪਾਤ੍ਰ ਲੈ ਲਵੋ ਜਿਤਨਾ ਤੁਸਾਨੂੰ ਘਟ ਆਂਵਦਾ ਹੈ। ਜੇ ਕਰ ਏਹਾ ਤੁਸੀਂ ਚਾਹੁੰਦੇ ਹੋ ਤਾਂ ਇਹ ਧਰਮਸਾਲ ਤੁਸੀਂ ਸਾਂਭ ਲਵੋ। ਤਾਂ ਤੇ ਤੁਸੀਂ ਝਗੜੋ ਨਾਹੀਂ ਸਾਧੋ ਸਾਧ ਹੋ ਕਰ। ਤਬ ਉਇ ਸਰਮਿੰਦੇ ਹੋ ਕਰ ਚਰਨੀ ਗਿਰ ਪੜੇ ਝਗੜ੍ਹਾ ਮੁਕਾਇ ਕਰ, ਪ੍ਰਸੰਨਿ ਹੋਇ ਕਰ, ਗੁਨ ਗਾਵਤੇ ਹੋਏ, ਸੰਤਾਂ ਕੇ, ਆਪਨੇ ਆਪਨੇ ਅਸਥਾਨੇ ਪਰ ਜਾਇ ਨਿਵਾਸ ਕਰਤੇ ਭਏ, ਵੈਰ ਭਾਵ ਤਿਆਗ ਕਰ, ਸੰਤ ਬਚਨ ਤੇ। ਪੁਨਾ ਏਕ ਸਮੇਂ ਭਾਈ ਮੰਨਾ ਜੀ ਕਹਿਤ ਭਏ ਭਾਈ ਬੁਢੂ ਸਾਹਿਬ ਜੀ ਕੋ। ਹੇ ਭਾਈ ਜੀ, ਲੰਗਰ ਕੇ ਬਹੁਤ ਭਾਂਡੇ ਚਲੇ ਗਏ ਹੈਨ ਪ੍ਰਦੇਸੀਓਂ ਕਰ। ਤਾਂ ਭਾਈ ਜੀ ਕਹਤ ਭਏ: ਹੇ ਭਾਈ ਮੰਨਾ, ਭਾਂਡੇ ਗਿਣਿਆ ਨਾ ਕਰ। ਜਿਸ ਸਮੇ ਸਭੀ ਸਾਧ ਸੰਗਤ ਪ੍ਰਸਾਦ ਛਕ ਲੇਵਨ ਤਾਂ ਜਿਤਨੇ ਭਾਂਡੇ ਹੂਏ ਉਤਨੇ ਟੋਕਰੇ ਵਿਚ ਪਾਇ ਦੇਨੇ। ਨਾ ਗਿਨੇ ਨਾ ਸੰਸਾ ਪਇਆ ਮਨ ਮੈ, ਹੇ ਭਾਈ ਮੰਨਾ। ਤਬ ਭਾਈ ਮੰਨਾ ਮੰਨ ਲੇਤੇ, ਭਏ, ਸਤਿ ਬਚਨ ਕਹ ਕਰ, ਲਾਗੇ ਲੰਗਰ ਕੀ ਸੇਵਾ ਕਰਨੇ। ਕੋਈ ਪੁਰਸ ਬੁਢੂ ਜੀ ਪਾਸ ਦੋ ਸੈ ਰੁਪੈਆ ਭੂਮੀ ਧਰਕਰ ਪੁਨਾ ਆਪ ਹੀ ਨਿਕਾਸ ਲੇਤਾ ਭਇਆ। ਜਹਾਂ ਸੰਤਾਂ ਨੇ ਸੁਭਾਵਕ ਮਟ ਮੇਂ ਧਰਿਆ ਸੀ। ਪੁਨਾ ਆਇ ਮਾਂਗਨੇ ਲਗਾ ਸੋ ਪੁਰਸ਼, ਜੋ ਜੀ ਮੇਰੇ ਰੁਪਏ ਦੇਹੋ। ਤਬ ਸੰਤ ਜੀ ਤਹਾਂ ਸੇ ਜਬ ਹਾਥੋਂ ਕਰ ਦੇਖਆ ਤਬ ਜੋ ਰੁਪੈ ਨਾ ਪਾਏ। ਤਬ ਬਾਜਾਰ ਗਸੀਆਂ ਬੇਚ ਕਰ ਤੇ ਕਿਛੁ ਉਧਾਰੇ ਲੈ ਕਰ ਤਿਸ ਕੀ ਝੋਲੀ ਮੈਂ ਦੋ ਸੌ ਪਾਵਤੇ ਭਏ। ਤੇ ਕਹਤੇ ਭਏ ਲੇ ਨਾ, ਜੋ ਦੋ ਸੋ ਚਲਾ ਗਯਾ ਹੈ। ਮੈ ਮਨਮੁਖ ਚਾਰ ਸੌ ਲੈ ਕਰ ਜਬ ਤੁਰਿਆ ਤਬ ਮਾਰਗ ਮੈ ਅੰਧਾ ਹੋ ਗਿਆ, ਪਾਪੀ। ਤਬ ਆਇ ਕਰ ਸੰਤਾਂ ਆਗੇ ਸਭ ਪ੍ਰਸੰਗ ਕਹ ਦੀਆ। ਤਾਂ ਭਾਈ ਜੀ ਕਹਤ ਭਏ ਅਸਾਂ ਦਾ ਅਸਾਂਨੂੰ ਦੇ ਦੇ, ਜੇ ਕਰ ਤੇਰੀ ਮਰਜੀ ਹੈ ਤਾਂ, ਹੇ ਭਾਈ ਅਰ ਅਪਣਾ ਆਪ ਰਖ। ਤਬ ਉਹ ਅਢਾਈ ਸੈ ਦੇ ਕਰ ਸੋ ਸੁਭ ਸਿਖਿਆ ਧਾਰ ਕਰ ਚਲਾ ਗਿਆ। ਐਸੇ ਸੰਤ ਅਗਾਧ ਬੋਧ ਹੈਂ ਤਾਂ ਤੇ ਪੀਨ ਸੰਤ ਹੈਂ ਜਿਨਾਂ ਆਪਾ ਭਾਉ ਦੂਰ ਕੀਆ ਹੈ ਸਭ ਮੈ ਏਕ ਗੋਬਿੰਦ ਜਾਨ ਕੇ। ਏਕ ਸਮੇ ਰਾਜਾ ਆਵਤਾ ਭਯਾ ਸ੍ਰੀ ਭਾਈ ਰਾਮ ਸਿੰਘ ਜੀ ਭੀ ਸ੍ਰੀ ਗੁਰੂ ਗਰੰਥ ਸਾਹਿਬ ਪਾਸ ਬੈਠੇ ਸੇ ਸਰਵਣ ਲੀਏ, ਗੁਰਬਾਣੀ, ਮਹਾਂ ਵਾਕ। ਸੋ ਮਸਤਕ ਟੇਕ ਕਰ ਅਰ ਭੇਟਾ ਧਰ ਕਰ ਬੈਠ ਗਿਆ ਪੁਨਾ ਕਹਤ ਭਯਾ ਹਾਥ ਜੋੜ ਕਰ: ਜੀ, ਭਾਈ ਬੁਢੂ ਜੀ ਕਵਨ ਹੈਂ, ਹੇ ਸੁਆਮੀ ਜੀ। ਤਾਂ ਸੰਤ ਜੀ ਸਾਧ ਕੋ ਭੇਜਤੇ ਭਏ ਜੋ ਭਾਈ ਸਾਹਿਬ ਕੋ ਬੁਲਾਇ ਲਿਆ ਦਰਸਨ ਲੀਏ। ਤਿਸ ਕਾਲ ਭਾਈ ਬੁਢੂ ਜੀ ਤੰਦੂਰ ਪਰ ਪ੍ਰਸਾਦ ਪ੍ਰਪਕ ਕਰਦੇ ਸੇ ਪ੍ਰਾਪਤ ਲੰਗਰ ਮੇਂ ਸਭ ਪ੍ਰਦੇਸੀਓਂ ਕਾ। ਜੇ ਕਰ ਰੁਮਾਲ ਪਾਸ ਨਾ ਹੋਵੇ ਹਾਥ ਮੇ ਤੰਦੂਰ ਬੀ ਮੈ ਰੋਟੀ ਨਿਕਾਸਨ ਲੀਏ ਤਬ ਆਪਨੇ ਸੀਸ ਕੀ ਟੋਪੀ ਉਤਾਰ ਕਰ ਨਿਕਾਸ ਲੇਣੀ। ਤਿਸ ਕਾਲ ਮੈ ਸਾਧੂ ਹਾਥ ਜੋੜ ਕਰ ਕਹਤ -ਭਇਆ ਜੀ ਨਰਪਤੀ ਆਇਆ ਹੈ। ਤਾਂ ਤੇ ਆਪ ਦਰਸਨ ਦੇਹੋ ਤਬ ਭਾਈ ਬੁਢੂ ਜੀ ਕਹਤ ਭਏ : ਮੈ ਕੀ ਕਰਨਾ ਹੈ, ਸ੍ਰੀ ਗੁਰੂ ਗਰੰਥ ਸਾਹਿਬ ਜੀ ਕੇ ਮਤ

ਉਹੇ ਬੈਠੇ ਹੈ। ਪ੍ਰਸਾਦ ਤਿਸ ਕਾ ਵਰਤਾਇ ਦੇਓ ਪੁਨਾ ਓਹ ਚਲਾ ਜਾਵੇ। ਤਾਂ ਸਾਧ ਕੇ ਮੁਖੋ ਐਸੇ ਸੁਨ ਕਰ ਆਪ ਸ੍ਰੀ ਭਾਈ ਰਾਮ ਸਿੰਘ ਜੀ ਉਠ ਕਰ ਸਵੱਨ ਆਏ। ਤਬ ਸੀਸ ਨਗਨ ਸਾਬ ਹੀ ਉਨ ਖਲੋਤੇ ਤੰਦੂਰ ਸੇ ਅਰ ਟੋਪੀ ਸਾਬ ਰੋਟੀਆਂ ਨਿਕਾਸਤੇ ਥੇ ਸੋ ਉਹੀ ਹੀ ਧਰੀ ਰਹੀ। ਜਾਂਤੇ ਸੰਤ ਕਾ ਆਪ ਆਵਨਾ ਸਮਝ ਕਰ ਦੇਹ ਸੇ ਬਿਦੇਹ ਹੂਏ। ਤਬ ਸ੍ਰੀ ਭਾਈ ਰਾਮ ਸਿੰਘ ਜੀ ਦੌੜਕਰ ਸੀਸ ਪਰ ਤਿਨਕੇ ਟੋਪੀ ਆਨ ਰਖਤੇ ਭਏ। ਤਾਂ ਭਾਈ ਬੁਧੂ ਜੀ ਪੀਛੇ ਭੁਜਾ ਕਰ ਅਸਥਾਨੇ ਕਰ ਚਲਤੇ ਭਏ ਤੇ ਸ੍ਰੀ ਗੁਰੂ ਗਰੀਬ ਸੁਆਮੀ ਜੀ ਕੋ ਆਨ ਸੀਸ ਨਿਵਾਇਆ ਤਬ ਕਹਤ ਭਏ ਕਿਸੀ ਸਾਧ ਕੋ ਜੋ ਇਹ ਪ੍ਰਸ਼ਾਦ ਬਾਂਟ ਦੇਉ। ਸੋ ਨਰਪਤ ਦੇਖ ਕਰ ਅਸਚਰਜ ਭਇਆ ਤੇ ਮਨ ਮੇ ਤਿਸ ਵਿਚਾਰਿਆ ਜੋ ਇਹ ਪੂਰਨ ਪੁਰਖ ਹੈ ਤਾਂ ਤੇ ਇਨ ਕੋ ਹਮਰੇ ਜੈਸੇ ਕੀ ਕੋਈ ਖਾਹਸ ਨਹੀਂ ਐਸੇ ਸਮਝ ਕਰ ਪੁਨਾ ਸਮਤਕ ਟੇਕ ਕਰ ਚਲਤਾ ਰਹਾ। ਕਿਸੀ ਸਮੇ ਸ੍ਰੀ ਭਾਈ ਬੁਧੂ ਰਾਮ ਕੇ ਸਰੀਰ ਕਟ ਅਸਥਾਨੇ ਏਕ ਬ੍ਰਣ ਹੂਆ, ਸੋ ਚਿਰੰਕਾਲ ਰਹਾ। ਜਬ ਜਰਾਹ ਤਿਸ ਕੋ ਕਾਟਨੇ ਲਾਗਾ ਤਬ ਕਹਤ ਭਇਆ ਜੋ ਇਨ ਕਾ ਸਰੀਰ ਕੋਈ ਪਕੜ ਰਾਖੇ ਜੋ ਪੀੜਾ ਕੇ ਖੇਦ ਕੋ ਪਾਇ ਕਰ ਹਲ ਚਲ ਕਰੇਗੇ। ਤਬ ਭਾਈ ਜੀ ਕਹਤ ਭਏ ਜੋ ਹੈ ਨਾ, ਪਰ ਜੈਸੇ ਤੇਰੀ ਮਰਜੀ ਹੈ ਤਥਾ ਤੂ ਕਰਲੈ। ਸੋ ਰਾਜ ਬ੍ਰਣ ਅਸਥਾਨੇ ਸਰੀਰ ਕਉ ਕਾਟ ਕਾਟ ਕਰ ਬੀਚ ਸੇ ਨਿਕਾਸਤ ਭਇਆ। ਐਸੇ ਬੈਠੇ ਰਹੇ ਜੈਸੇ ਜੋਗੇਸਰ ਕੀ ਪ੍ਰੇਮ ਨਿਰਵਕਲਪ ਸਮਾਧ ਲਗ ਜਾਤੀ ਭਈ ਹੈ, ਤੈਸੇ ਬੈਠੇ ਰਹੇ। ਸੋ ਦੇਖ ਕਰ ਹੈਰਾਨ ਭਯਾ। ਅਰ ਬੀਚ ਸੇ ਕਿਤਨੀਆਂ ਪਥਰੀਆਂ ਨਿਕਲੀਆਂ ਤਾਂ ਸਭੀ ਜਨ ਅਸਚਰਜਮਾਨ ਹੋ ਕਰ ਕਹਤ ਭਏ। ਜੋ ਸੰਤਨ ਕਾ ਰਾਖਾ ਆਪ ਪ੍ਰਭੂ ਹੈ ਜੋ ਇਹੀ ਪਿਸਾਬ ਅਸਥਾਨੇ ਜਾਤੀ ਤਾਂ ਪ੍ਰੇਮ ਖੇਦ ਕਰਤੀ ਤਾਂ ਤੇ ਸ੍ਰੀਪਤੀ ਜੋ ਗੁਰੂ ਪ੍ਰਮਾਤਮਾ ਹੈ, ਤਿਨੋ ਕਿਰਪਾ ਕਰੀ ਹੈ, ਇਨ ਪਰ। ਸੰਤਾਂ ਕੇ ਗੁਣ ਗੁਣ ਗਨਪਤੀ ਗਿਰਜਾਪਤੀ ਆਦਿਕੋਂ ਸੇ ਭੀ ਨਹੀਂ ਕਥਨ ਕੀਤੇ ਜਾਂਦੇ ਤਾਂ ਤੇ ਮੈ ਅਲਪ ਮਤੀ ਸੇ ਕੈਸੇ ਕੇਹਾ ਜਾਣਇਆ ਜਾਏ। ਸ੍ਰੀ ਭਾਈ ਬੁਧੂ ਜੀ ਹਰਿ ਗੁਰ ਕਿਰਪਾ ਤੇ ਬੁਧ ਮੂਰਤੀ ਹੋਤੇ ਭਏ, ਭੂਤਨ ਮੇ। ਪੁਨਾ ਸ੍ਰੀ ਭਾਈ ਰਾਮ ਸਿੰਘ ਜੀ ਕੇ ਸਾਥ ਭੀ ਤਿਨ ਕੀ ਬਹੁਤ ਪ੍ਰੀਤੀ ਹੋਤੀ ਭਈ। ਜਾਂਤੇ ਵਸਤੂ ਕੋ ਵਸਤੂ ਲਖ ਲੇਤੀ ਹੈ। ਸਜਾਤੀ ਸਜਾਤੀ ਕਾ ਮੇਲ ਹੋਤਾ ਹੈ। ਇਸ ਕਰ ਸ੍ਰੀ ਭਾਈ ਜੀ ਸੰਤਾਂ ਸਹਿਤ ਬਹੁਤ ਕਾਲ ਤਹਾਂ ਰਹਤੇ ਸੇ। ਪੁਨਾ ਨਗਰਵਾਸੀ ਲੋਗ ਲੁਗਾਈ ਤਾਂ ਸੇਵਕ ਰੂਪ ਹੀ ਥੇ, ਹਰਿ ਕਿਰਪਾ ਤੇ। ਭਾਈ ਜਸਾ ਸਿੰਘ ਜੀ ਕੁਜਰਾਂ ਵਾਸੀ ਸੰਤੋਸ ਮੂਰਤੀ ਜਬ ਆਵਹਿ ਤਿਨ ਕੋ ਉਠ ਕਰ ਮਿਲਹਿ। ਪੁਨਾ ਪ੍ਰੇਮ ਭਾਂਉ ਸੇ ਆਸਣ ਕਰ ਬੈਠਾਇ ਕਰ ਪਰਮ ਸੰਨਿਗਧ ਭੋਜਨ ਛੁਕਾਵਹਿ ਅਰ ਮੀਠੇ ਮੀਠੇ ਬਚਨ ਬੋਲਹ ਪਰਸਪਰ ਨਿਸਕਪਟ ਹੋ ਕਰ। ਪ੍ਰੀਤ ਰੀਤ ਕੀ ਭੀ ਇਹੀ ਨਿਸਾਨੀ ਹੈ ਜਗਤ ਮੇ। ਤੇ ਸੰਤਾਂ ਕੇ ਕਉਤਕ ਕੋਊ ਅਗਾਧ ਅਸਾ ਹੋਤਾ ਹੈ ਭਾਵਤ ਸੰਬੰਧੀ। ਪੁਨਾ ਏਕ ਗਿਰਸਤੀ ਗਰੀਬ ਪ੍ਰਦੇਸੀ ਹੈ ਸੀ, ਤਿਸ ਕਾ ਭੀ ਬਹੁਤ ਆਦਰ ਕਰੇ, ਸੰਤ ਜੀ। ਤਬ ਏਕ ਸਾਧੂ ਸਮਾ ਦੇਖ ਕਰ ਹਾਥ ਜੋੜ ਕਰ ਕਹਤ ਭਯਾ: ਹੇ, ਸੁਆਮੀ ਜੀ ਇਨ ਦੋਨੋ ਕਾ ਆਪ ਅਧਿਕ ਭਾਉ ਰਖਤੇ ਹੋ, ਇਸ ਮੇਂ ਕਵਨ ਕਾਰਨ, ਕੇਵਲ ਗੋਬਿੰਦ ਨਾਤੇ ਵਾ ਅਵਰ ਕੋਊ ਔਰ ਪ੍ਰਯੋਜਨ। ਤਬ ਸੰਤ ਕਹਤ ਭਏ: ਹੇ ਸਾਧ, ਪੂਰਬ ਕਾਲ ਲੋੜ ਵੇਲੇ ਇਸ ਗਿਰਸਤੀ ਨੇ ਅਸਾਂ ਨੂੰ ਪੋਸਾਕ ਬਣਾਇ

ਦੀਨੀ ਸੀ ਅਸੰ ਸੋ ਲੋੜ ਵੰਦ ਹੈ ਇਸ ਕਾਲ ਸੋ ਤਿਸ ਕਾ ਉਪਕਾਰ ਪੂਰਬ ਕਾਲ ਕਾ ਕੀਤਾ ਹੋਇਆ ਅਸਾੜੇ ਆਗੇ ਆਨ ਖੜੋਤਾ ਹੈ। ਤਾਂ ਤੇ ਤਿਸੀ ਕੀ ਸੇਵਾ ਕਰੀ ਹੈ ਕਛੂ ਪਦਾਰਥ ਦੇਣ ਵਾਲਾ ਭੀ ਆਪ ਹੈ, ਸ੍ਰੀ ਕੰਤ; ਅਰ ਧਦਾਰਥ ਰੂਪ ਭੀ ਆਪ ਹੈ ਪ੍ਰਮੇਸਰ ਸਲੋਕ ਮੈਲ। ਪੁਨਾ ਜੋ ਭਾਈ ਸਜੇਸ ਮੂਰਤੀ ਸ਼ੁਭ ਗੁਨਵੰਤ ਜਸਾ ਸਿੰਘ ਹੈ ਤਿਨਾ ਅਸਾਂਹੂ ਸਤਿਗੁਰ ਦੀ ਦਸ ਪਾਈ ਸੀ ਤਾਂ ਤੇ ਤਿਨਕਾ ਉਪਕਾਰ ਤੇ ਅਸਾਂ ਤੇ ਤਿਨਕਾ ਮਾਤ੍ਰ, ਨਹੀਂ ਉਤ੍ਰ ਸਕਤਾ, ਹੇ ਭਾਈ। ਪੁਨਾ ਓਹ ਆਪ ਸੰਤ ਮੂਰਤੀ ਹੈਂ ਇਸ ਕਰ ਉਨ ਕੀ ਸੇਵਾ ਕਉ ਚਿਤ ਚਾਹੁਤ ਹੈ। ਇਸੀ ਤੇ ਬਰਨ ਹੈ ਜੋ ਸ੍ਰੀ ਭਾਈ ਰਾਮ ਦਯਾਲ ਜੀ ਦਿਜਵਰ, ਸ੍ਰੀ ਭਾਈ ਅਦਣ ਸਾਹਿਬ ਜੀ ਕੇ ਚੇਲੇ, ਸਾਹਦਰੇ, ਤਿਨ ਕੇ ਪਾਸ ਏਕ ਬਾਲਕ ਆਵੇ। ਤਾਂ ਸੰਤ ਜੀ ਤਿਸ ਆਗੇ ਉਠ ਖਲੋਵੇ। ਪੁਨਾ ਜੇ ਕਰ ਕਛੁ ਪ੍ਰਸਾਦ ਹੋਵੇ ਤਉ ਭੀ ਤਿਸ ਕੀ ਭੇਟਾ ਕਰੇ। ਤਬ ਕੋਊ ਪੂਛਤਾ ਭਯਾ, ਹਰਿਜਨ ਜੀ ਤੇ। ਜੋ ਆਪ ਇਸ ਆਗੇ ਕਾਹੇ ਉਠੇ ਹੋ ਸੰਤ ਜੀ। ਤਬ ਸ੍ਰੀ ਰਾਮ ਦਯਾਲ ਜੀ ਬਚਨ ਉਚਾਰ ਭਏ। ਹੈ ਭਾਈ ਇਸ ਬਾਲਕ ਨੇ ਅਸਾਂ ਨੂੰ ਧਰਮਸਾਲਾ ਦਸੀ ਹੈ ਉਂਗਲੀ ਕਰ ਜੋ ਜਹਾਂ ਭਾਈ ਅਦਨ ਸਾਹਿਬ ਸੰਤ ਜੀ ਰਹਤੇ ਹੈਂ। ਸੋ ਇਹ ਧਰਮ ਨਿਮਿਤ ਹੈ ਪੁਨਾ ਰਿਦੇ ਕਰ ਭੀ ਇਸ ਕਾ ਪ੍ਰੇਮ ਭਲਾ ਮਨਾਵਤੇ ਹਾਂ। ਇਸ ਕਰ ਇਸ ਆਗੇ ਉਠ ਖੜੇ ਹਾਂ, ਹੇ ਭਾਈ। ਇਹ ਸੁਣ ਕਰ ਸੋ ਸਾਧ ਚਰਨੀ ਮਸਤਕ ਟੇਕ ਕਰ ਕਹਤ ਭਯਾ ਧੰਨ ਹੋ, ਹੇ ਸੁਆਮੀ ਜੀ, ਆਪ ਪ੍ਰਮ ਕਿਰਤਗਯ ਹੋ, ਤੁਮਰੀ ਉਪਮਾ ਤੁਮ ਹੀ ਕੋ ਨਨ ਆਵਤੀ ਹੈ। ਇਤ ਸ੍ਰੀ ਪ੍ਰੇਮ ਸੁਧਾ ਸਿੰਧੂ ਉਤ੍ਰਾਧੇ ਗਾਰਥੇ ਸੰਤ ਕਿਰਤਗਤਾ ਬਰਨੰਨ ਦੁਆਦਸਮੋ ਹੁਲਾਸ: ੧੨ ।

ਏਕ ਸਾਧ ਕਰ ਜੋੜ ਕਰ ਪੂਛਤ ਭਯਆ ਬੇਨਤੀ ਪੂਰਬਕ ਸੁਭ ਸਿਖਿਆ ਸੰਤੋਂ ਸੇ। ਹੇ ਭਗਵਨ, ਰਖ ਅਰ ਧਾਗੇ ਦੇਨ ਕਉ ਮੇਰਾ ਚਿਤ ਭੀ ਕਰਤਾ ਹੈ, ਲੋਕੋ ਕਉ। ਗੋਬਿੰਦ ਕੇ ਮਾਰਗ ਸੋ, ਵਿਘਨ ਰੂਪ ਤੋ ਨਹੀਂ ਹੈ, ਦੇਵ: ਤਬ ਸੰਤ, ਮੁਕਟ ਮਨੀ, ਕਹਤ ਭਏ, ਸੀਸ ਕੋ ਧੂਨਕੇ ਤੇ ਦੀਰਘ ਸੁਆਸ ਲੇਕਰ। ਹੇ ਭਾਈ, ਇਹ ਬਾਰਤਾ ਤੈਨੇ ਭੁਲ ਕਰ ਭੀ ਨਹੀਂ ਕਰਨੀ। ਇਹ ਬਾਰਤਾ ਗੋਬਿੰਦ ਮਾਰਗ ਮੇ ਪ੍ਰਥਤ ਰੂਪਾ ਦੇਖ ਵਿਘਨ ਹੈ, ਕਿਆ ਮਹਾਂ ਪਾਪ ਹੈ, ਜੰਤ੍ਰ ਹਕੀਮੀ ਕਾ। ਕੀਤਾ ਕਰਤਾਰ ਕਾ ਹੀ ਹੋਤਾ ਹੈ, ਦੇਖ ਵਾ ਸੁਖ। ਪਰ ਜੀਵ ਨੂੰ ਹਉਮੈਂ ਕਰ ਮੂੰਹ ਕਾਲਖੀ ਹੋਤੀ ਹੈ, ਪ੍ਰਲੋਕ ਲੋਕ ਮੇਂ, ਹੇ ਭਾਈ। ਪੁਨਾ ਭਜਨ ਕੀ ਸਕਤੀ ਭੀ ਚਲੀ ਜਾਤੀ ਹੈ; ਸੋ ਕੈਸੇ, ਜਿਸ ਬ੍ਰਿਤੀ ਨੇ ਮਹਾਂ ਸੁਖ ਪ੍ਰਮਾਤਮਾ ਕੀ ਤਰਫ ਕਾ ਅਵਲੰਬਨ ਕਰ ਸਤਿ ਰੂਪ ਹੋਣਾ ਸੀ ਸੋ ਬ੍ਰਿਤੀ ਖਰਾਬ ਹੋ ਜਾਤੀ ਹੈ। ਜੈਸੇ ਰਸਾਇਣੀ ਬੂਟੀ ਅਵਧ ਸੇ ਰਸਾਇਣ ਨਾ ਬਨੇ ਤੈਸੇ ਸੋ ਸਮਝੋ, ਹੇ ਸਾਧੋ। ਪੁਨਾ ਇਹੁ ਜੀਵ ਜਮਜਾਤਨਾ ਪ੍ਰਮ ਪਾਵੇ ਹੈ, ਪ੍ਰਲੋਕ ਮੇਂ ਤਾਂ ਤੇ ਇਹ ਤਿਆਗਨੇ ਜੋਗ ਹੈਂ, ਦੂਰ ਤੇ, ਕਲਿਆਨ ਕੀ ਇਛਾ ਵਾਲੇ ਜੁਗਆਸੂ ਕੋ, ਪ੍ਰਮਾਨੰਦ ਸਰੂਪ ਕੀ ਪ੍ਰਾਪਤੀ ਵਾਸਤੇ। ਐਸੇ ਸੁਣ ਕਰ, ਜੋ ਸਾਧੂ ਰਿਦਓ ਜੰਤ੍ਰ ਮੰਤ੍ਰ ਕੇ ਕਰਨੇ ਕੀ ਵਾਸਨਾ ਤਿਆਗ ਦੇਤਾ ਭਇਆ, ਤਾਤ ਕਾਲ ਤੇ ਪਾਇ ਕਰ ਭਗਵੰਤ ਪ੍ਰੀਤ ਅਰਥ । ਜਬ ਪ੍ਰਾਤ ਕਾਲ ਫੁਰਨੇ ਲਾਗਤੇ ਸੇ ਸ੍ਰੀ ਭਾਈ ਜੀ ਧਰਮਸਾਲੋਂ ਬਾਹਰ ਇਕੰਤ ਨਦੀ ਮੇ ਵਾ ਬਨ ਮੇਂ ਹਰਿ ਸਿਮਰਨ ਲੋਏ, ਤਾਂ ਇਹੁ ਸਲੋਕ ਪੜਦੇ ਸੀ। "ਕਬੀਰ ਦਾਤਾ ਤ੍ਰਵਰ ਦਇਆ ਫਲੁ ਉਪਕਾਰੀ ਜੀਵੰਤੁ। ਪੰਖੀ ਚਲੇ ਦਸ ਦਿਸਾਵਰੀ ਬਿਰਖਾ ਸੁਫਲ ਫਲੰਤ।" ਪੁਨਾ "ਕਬੀਰ ਐਸਾ ਬੀਜ ਬੋਇ ਬਾਰਹ ਮਾਸ ਫਲੰਤ।

ਸੀਤਲ ਛਾਇਆ ਗਹਿਰ ਫਲ ਪੰਖੀ ਕੇਲ ਕਰੰਤ"। ੨ । ਇਹ ਅਸੀਰਵਾਦ ਦੇਨਾ ਧਰਮਸਾਲ ਕੋ ਅਰ ਧਰਮਸਾਲੀਏ ਕੋ, ਤੁਰਨੇ ਸਮੇ ਭੀ ਜਬ ਕਿਸੀ ਹੋਰ ਨਗਰ ਜਾਣਾ। ਇਸ ਪਰ ਏਕ ਦ੍ਰਿਸਟਾਂਤ ਭੀ ਹੈ ਜੁਗਲ ਹੰਸੋ ਕਾ। ਜੋ ਕਿਸੀ ਨ੍ਰਿਪਤੀ ਕੇ ਬਾਗ ਮੈ ਜੁਗਲ ਹੰਸ ਆਇ ਉਤ੍ਰੇ ਸੇ। ਤਬ ਰਾਜਾ ਨੇ ਮੁਕਤਾਹਲ ਤਿਨ ਆਗੇ ਬਿਖਾਹ ਦੀਏ ਦੁਗਧ ਸਾਥ । ਤਬ ਕੋਈ ਮੁਕਤਾਹਿਲ ਗਿਰ ਕਰ ਪ੍ਰਿਥਮੀ ਸੇ ਮਿਕਰ ਲਿਆਵਤ ਭਯਾ ਜੋ ਮੋਤੀਆਂ ਕਾ ਬ੍ਰਿਛ ਬਾਂਸ ਰੂਪਾ ਭਯਾ । ਤੇ ਹੰਸ ਸਮ ਪਾਇ ਕਰ ਚਲਤੇ ਰਹੇ ਸਰਾਏ ਤੋ ਮੁਸਾਫਰਵਤ । ਅਰ ਜਾਤੀ ਵੇਰ ਇਹ ਅਸੀਰਵਾਦ ਦੇ ਗਏ ਬਾਗ ਕੋ ਪੁਨਾ ਰਾਜਾ ਕੋ । ਤਬ ਸੋ ਬਨ ਰਾਜਾ ਸਹਤ ਸਦਾ ਫੂਲਿਆ ਫਲਿਆ ਰਹੇ ਬਿਹੰਗਮੋ ਕੇ ਅਸੀਰਵਾਦ ਕਰਿ । ਤਾਂ ਤੇ ਅਭਿਆਗਤੋ ਕੀ ਸੇਵਾ ਸਦਾ ਸੁਖਦਾਈ ਹੈ ਇਸ ਪੁਰਸ ਕੋ ਜੋ ਆਤਮ ਦਰਸੀ ਹੈ ਤੱਤਵੇਤਾ । ਪੁਨਾ ਭਾਈ ਰਾਮ ਸਿਘ ਜੀ ਸੰਤਾਂ ਕਾ ਕਿਆ ਸਭਾਵ ਥਾ । ਜੋ ਅੰਨ ਕਾ ਬਹੁਤ ਅਦਬ ਅਦਾਬ ਰਖਤੇ, ਥੋੜਾ ਖਾਵਤੇ ਥੇ । ਜੋ ਕਹੂੰ ਅੰਨ ਕਾ ਦਾਨਾ ਭੂੰਜੇ ਪੜਾ ਹੋਵੇ ਬਾਰ ਬਜ਼ਾਰ ਮੋ ਤਬ ਝੁਕ ਕਰ ਉਠਾਇ ਲੇਤੇ ਸੇ । ਜਬ ਚਲਤੇ ਥੇ ਭਾਈ ਜੀ ਹੰਸ ਅਰ ਗੰਜ ਪੁਨਾ ਨਦੀ ਕਉ ਲਜਾਇਮਾਨ ਕਰਤੇ ਥੇ। । ਤੇ ਸੰਤ ਸਾਥ ਰਾਜਾ ਪ੍ਰਜਾ ਪੀਛੇ ਚਲਤੇ ਹੈਸਨ ਜਿਨ ਕੇ ਐਸੀ ਖੇਚ। ਬਡਿਆਈ ਕਉ ਪਾਇ ਕਰ ਭੀ ਪ੍ਰਮ ਗਰੀਬੀ ਧਾਰਤੇ ਸੇ। ਕਦਾਚਿਤ ਕੋਈ ਕੀਟ ਭੀ ਚਰਨੋ ਨੀਚੇ ਨਾ ਆਵੇ। ਜੋ ਧਨਖ ਪ੍ਰਮਾਣ ਦ੍ਰਿਸਟੀ ਕਰਨੀ ਪਰ ਧਰਨੀ ਜਾਂਤੇ ਦ੍ਰਿਸ਼ ਕੀ ਤਰਫ ਨਾ ਜਾਵੇ, ਜਗਿਆਸੂ ਕੀ ਸਿਖਆ ਅਰਥ। ਪੁਨਾ ਅੰਨ ਕਾ ਦਾਨਾ ਦੇਖ ਕਰ ਯਥਾ ਅਧਿਕਾਰ ਧਰ ਦੇਨਾ। ਏਕ ਕਾਲ ਮੋ ਏਕ ਸੇਵਕ ਪ੍ਰਤੀ ਇਕ ਦਾਣਾ ਦੇਖ ਕਰ ਕਹਤ ਭਏ। ਜੋ ਹੇ ਭਾਈ, ਇਹ ਉਠਾਇ ਕਰ ਅੰਨ ਕਹੂ ਕਿਨਾਰੇ ਧਰ ਦੇਹੁ ਜੋ ਕਾਵ੍ਹਉ ਮੈਨਾ ਆਵੇ ਅਰ ਕੋਈ ਪੰਖੀ ਖਾ ਜਾਵੇਗਾ। ਤਬ ਤਿਸ ਕੇ ਮਨ ਆਈ ਜੋ ਏਤਾ ਯਤਨ ਸੰਤ ਜੀ ਕਿਉਂ ਕਰਤੇ ਹੈ। ਇਹ ਗਿਲਾਨੀ ਸਤਿ ਪੁਰਖਾਂ ਤੇ ਕਰਨੀ ਮਨ ਮੈਲੇ ਕੀ ਨਿਸਾਨੀ ਹੈ। ਤਾਂ ਰਿਦੇ ਕੀ ਜਾਣ ਕਰ ਜਾਨਤੇ ਐਸਾ ਤੋ ਹਰਿ ਜਨ ਬਚਨ ਬੋਲਤ ਭਏ। ਸੁਣ ਹੇ ਭਾਈ, ਇਸ ਪਰ ਏਕ ਦ੍ਰਿਸਟਾਂਤ ਹੈ। ਏਕ ਰਾਜਾ ਕਰੀ ਕੀ ਅਸਵਾਰੀ ਕਰੀ ਆਵਦਾ ਸੀ। ਏਕ ਸੁਰਭੀ ਨੇ ਦਾਣੇ ਖਾਇ ਕਰ ਪੁਨਾ ਗੋਬਰ ਕਰਾ ਹੈ ਬਜ਼ਾਰ ਮੈ ਸੋ ਦਾਣੇ ਸਾਬਤ ਦੇਖੇ ਰਾਜਾ ਨੇ। ਤਬ ਉਤਰ ਕਰ ਨਾਗ ਸੇ ਸੇਤੰਬਰ ਮੀ ਸੋ ਪਾਇ ਲੀਆ। ਤਬ ਦੇਖ ਕਰ ਪ੍ਰਜਾ ਜਨ ਚਕਰਤ ਹੋ ਜਾਤੇ ਭਏ। ਤਬ ਤਿਸ ਕੋ ਧੋਇ ਕਰ ਜਲ ਮ੍ਰਿਤਕਾ ਕਰ ਪੁਨਾ ਪੁਨਾ ਸੁਧੁ ਕਰ ਛੰਨਵਾਇ ਕਰ ਥੀਰ ਮਿਠਾ ਮਿਲਾਇ ਕਰ ਸੋ ਰਾਜਾ ਖਾਤ ਭਯਾ ਤਬ ਅੰਨ ਦੇਵ ਜੀ ਪ੍ਰਗਟ ਹੋ ਕਰ ਕਹਾ। ਦੇਵਤਾ ਬਾਚ। ਹੇ ਰਾਜਾ ਤੂੰ ਧੰਨ ਹੈ ਪੁਨਾ ਭੀ ਧੰਨ ਹੈ। ਜੋ ਤੈਨੇ ਮੇਰਾ ਬੜਾ ਸਤਿਕਾਰ ਕਰਿਆ ਹੈ। ਪੁਨਾ ਰਾਜਾ ਹੋਕਰ ਜੈਸੇ ਕੋਈ ਮਹੰਤ ਪੁਰਸ ਗੰਗਾਜਲ ਜੋ ਚੁਲੀ ਪਰ ਲੀਆ ਸੋ ਤਿਸ ਬੀਚ ਮਲ ਕਾ ਕਿਣਕਾ ਦੇਖਾ ਤਾਂ ਸੋ ਪਾਨ ਕੇ ਪਾਨੀ ਬੀਚੋਂ ਮਲ ਕਿਣਕਾ ਨਿਕਾਸ ਦੀਆ ਕਰੂ ਸਾਥ। ਪੁਨਾ ਪਾਨੀ ਪਾਨ ਕਾ ਪਾਨ ਕਰ ਲੀਆ। ਤਬ ਸ੍ਰੀ ਗੰਗਾ ਜੋ ਤਿਸ ਪਰ ਪ੍ਰਸੰਨ ਹੂਆ। ਦਰਸਨ ਦੇ ਕਰ ਵਰ ਦੀਆ ਤੈਸੇ ਏਹ ਬਾਰਤਾ ਭਈ। ਐਸਾ ਮੇਰਾ ਆਦਰ ਕਿਸੀ ਨਹੀਂ ਕੀਆ ਜੈਸੇ ਤੈਨੇ ਕੀਆ ਹੈ। ਤਾਂ ਤੇ ਤੂੰ ਮਨੋਕਾਮਨਾ ਮੰਗ ਜੋ ਮੈ ਤੇਰੇ ਤੇ ਪ੍ਰਸੰਨ ਹੂਆ ਹੋ

ਤਬ ਰਾਜਾ ਅੰਨ ਦੇਵ ਕੋ ਦੇਖ ਕਰ ਬੰਦਨਾ ਪੂਜਤ ਕਰਤ ਭਯਾ। ਰਾਜੋ ਵਾਚ। ਹੇ ਅੰਨ ਦੇਵ ਜੀ, ਮੈਨੂੰ ਇਹ ਵਰ ਦੇਵੋ ਜੋ ਅੰਨ ਕੌਲ ਦੇਖ ਕਰ ਕੋਈ ਜੀਵ ਦੁਖੀ ਨਾ ਹੋਵੈ। ਐਸੇ ਸੁਨ ਕਰ ਭਗਵਾਨ ਬੋਲਤ ਭਏ। ਹੇ ਰਾਜ, ਨੇਤ ਪ੍ਰਮਾਤਮਾ ਕੀ ਕਿਸੀ ਦੇਵੀ ਦੇਵਤੇ ਤੇ ਮੇਟੀ ਨਹੀਂ ਜਾਤੀ। ਜੈਸਾ ਕੋਊ ਕਾਮ ਕਰਤਾ ਹੈ ਤੈਸੇ ਫਲ ਵਾਪਤਾ ਹੈ। ਜੋ ਮੇਰੀ ਬੇਅਦਬੀ ਕਰਤੇ ਹੈਂ, ਜਗਤ ਜੀਵ, ਤਬ ਕਾਲ ਕਾਨ ਹੋਤਾ ਹੈ। ਤਾਂ ਤੇ ਈਸਵਰ ਕੀ ਕਿਰਪਾ ਤੇ ਤੇਰੀ ਪੂਜਾ ਕੀ ਤੇਰੇ ਸਹਿਤ ਬੁਧ ਨਿਰਮਲ ਹੋਵੇਗੀ। ਇਸ ਕਰ ਸੁਕਾਲ ਸਤ ਜੁਗ ਸਮ ਹੋਵੇਗਾ। ਐਸੇ ਕਹ ਕਰ ਦੇਵਤਾ ਅੰਤਰ ਧਿਆਨ ਭਏ। ਤਾਂ ਤੇ ਅੰਨ ਹੀ ਪ੍ਰਾਣੋ ਕਾ ਦੇਵਤਾ ਹੈ। ਪੁਨਾ ਸ੍ਰੀ ਗੁਰੂ ਗਰੰਥ ਜੀ ਮੈ ਭੀ ਇਸ ਕਾ ਮਹਾਤਮ ਪ੍ਰਗਟ ਕਰ ਕਹਿਆ ਹੈ। "ਨਾਮ ਜਪੀਐ ਅੰਨ ਕੇ ਸਾਦ। ਜਪੀਏ ਨਾਮ ਜਪੀਐ ਅੰਨ"। ਇਸ ਕਾ ਅਰਥ ਜਪੀਐ ਕਹੀਐ ਪਾਇ ਕਰ ਪੁਨਾ ਜਪੀਐ ਨਾਮ। ਸਬਦ ਕੇ ਅੰਤ ਲੂ ਕਿਆ ਹੈ॥ ਕਹਿਤ ਕਬੀਰ ਹਮ ਐਸ ਜਾਨਿਆ। ਧੰਨ ਅਨਾਦ ਠਾਕਰ ਕਰ ਮਾਨਿਆ।" ਅਨਾਦ ਕਹੀਏ ਅਨਾਜ ਅਥਵਾ ਅਨਾਦ ਜੋ ਠਾਕਰ ਹੈ ਤਿਸ ਤੇ ਭੀ ਮੰਨ ਮੰਨਿਆ ਹੈ ਸੋ ਭੀ ਭੋਜਨ ਕਰਤੇ ਹੈਂ, ਰਾਮ ਕ੍ਰਿਸਨ ਆਦਕ ਰੂਪ ਧਾਰ ਧਾਰ ਕਰ। ਕਬੀਰ। "ਖੁਦਿਆ ਕੂਕਰ ਬਾਵਰੀ ਕਰੈ ਰਾਮ ਸਿਉ। ... ਤਿਸ ਕੋ ਟੁਕੜਾ ਡਾਰ ਕੇ ਲਗੈ ਰਾਮ ਸਿਉ ਸੰਗ"। ਅਥਵਾ ਹੋਰ ਦੇਵਤਿਆਂ ਤੇ ਆਏ ਭਗਵਾਨ ਆਗੇ ਤੇ ਉਠਤੇ ਨਹੀਂ ਅਰ ਅੰਨ ਦੇਵਤਾ ਜਬ ਆਵਤੇ ਹੈਂ ਤਬ ਭਗਵਾਨ ਜੀ ਸੰਘਰਤਾ ਸਹਤ ਉਠ ਖਲੋਤੇ ਹੈਂ ਆਗੇ ਤੇ। ਐਸਾ ਆਦਰ ਕਰਤੇ ਹੈਂ ਅੰਨ ਕਾ। ਅੰਭ ਨਾਮ ਜਲ ਕਾ। ਸੋ ਜਲ ਸੰਗ ਭੋਜਨ ਕੀਤਾ ਕਿਆ ਅਰਧ ਭੋਜਨ ਖਾਇਕਰ ਪੁਨਾ ਬੀਚ ਜਲ ਪਾਨ ਕਰਨਾ ਸੋ ਟੀਕ ਕਹੀਏ ਚੰਗੀ ਤੁਸਟੀ ਪੁਸਟੀ ਕਰਤਾ ਹੈ। ਐਸੇ ਵੇਦ ਭੀ ਕਹਿਤੇ ਹੈਂ। ਐਸੇ ਸੰਤ ਸੁਖ ਸਾਥ ਧੁਨ ਕਰ ਸਾਂਤ ਰੂਪ ਹੋ ਕੇ ਸਾਂਤ ਸਰੂਪ ਮੈ ਸਮਾਇ ਗਇਆ ਸਾਧ। ਤ੍ਰਿਜਾਮਨੀ ਹਰ ਕੀਰਤਨ, ਹਰ ਕੀਰਤਨ ਹਰ ਸਿਮਰਨ ਸੇ ਬਿਤਾਇ ਕਰ ਪੁਨਾ ਗਜਨ ਸਮੇਂ ਸ੍ਰੀ ਸੰਤ ਜੀ ਬਾਹਿਰ ਇਕੰਤ ਜਾਤੇ ਸੇ ਪੁਨਾ ਭੀ ਭਜਨ ਮਨ ਇਕਾਂਤ ਕਰਨ ਲੀਏ। ਪੁਨਾ ਪਹਿਰ ਦਿਨ ਚੜੇ ਆਵਨਾ ਧਰਮਸਾਲ ਵਿਖੇ। ਏਕ ਸਮੇ ਜੋ ਆਏ ਏਕ ਸੇਵਕ ਇਨ ਕਾ ਸ੍ਰੀ ਗੁਰੂ ਗਰੰਥ ਜੀ ਕਾ ਪਾਠ ਦਰਸਨ ਕਰਤਾ ਥਾ। ਸੋ ਦੇਖ ਕਰ ਨਿਕਟ ਆਏ। ਆਗੇ ਤੇ ਉਠ ਖਲੋਤਾ, ਸੰਤਾਂ ਕੇ ਅਦਬ ਲੀਏ। ਤਬ ਸ੍ਰੀ ਸੁਆਮੀ ਜੀ ਕਹਤ ਭਏ, ਕੁਛ ਰੋਸ ਕਰਕੇ, ਜੋ ਹੇ ਭਾਈ, ਐਸੇ ਤੈਨੇ ਫੇਰ ਕਭੀ ਨਹੀਂ ਕਰਨਾ ਕਰਤਵ। ਗੁਰੂ ਗਰੰਥ ਜੀ ਕੇ ਪਾਠ ਕਰਤੇ ਕੋਊ ਆਵੇ ਦੇਹ ਧਾਰੀ ਕਿਸੀ ਆਗੇ ਇਨ ਕੀ ਸੇਵਾ ਤਿਆਗ ਕਰ ਨਾ ਉਠੇ। ਜਾਤੇ ਚਤਰ ਦਾਸ ਲੋਕੋ ਮੇ ਇਨ ਸਦਰਸ ਕੋਊ ਨਹੀਂ ਮੁਕਤ ਭੁਗਤ ਦਾਤਾ ਤਾਂ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੀ ਮਹਤਤਾ ਸਭਿਆਂ ਤੇ ਬੜੀ ਹੈ ਜੋ ਆਪ ਸ੍ਰੀ ਗੁਰੂ ਅਰਜਨ ਦੇਵ ਜੀ ਗੁਰੂ ਗਰੰਥ ਜੀ ਕੇ ਸਨਮੁਖ ਆਸਨ ਅਸੀਨ ਨਹੀ ਮੈਂ ਹੋਤੇ। ਸੋ ਸੁਨ ਕਰ ਸੁਭ ਸਿਖਿਆ ਸੰਤਾਂ ਤੇ ਤਥਾ ਹੀ ਵਰਤਤਾ ਭਯਾ ਐਸੇ ਸੰਤਾਂ ਕਾ ਆਸਾ ਥਾ। ਏਕ ਸਮੇਂ ਸੰਕਾ ਉਤਾਰ ਕਰ ਸੋ ਸੰਤ ਆਸਨ ਤਰਫ ਆਏ ਤਬ ਸਭੀ ਜਨ ਆਗੇ ਤੇ ਉਠ ਠਾਂਢੇ ਭਏ ਹਾਥ ਜੋੜ ਕਰ ਜੋ ਜੋ ਮਹਾਜਨ ਦਰਸਨ ਕਰਣ ਲੀਏ ਆਇ ਬੈਠੇ ਸੇ ਸੰਤਾਂ ਕੇ। ਅਰ ਮੁਖ ਸੇ ਠਾਕਰ ਜੀ ਸੰਬੋਧਨ ਦੇ ਕਰ ਕਹਤ ਭਏ, ਜੋ ਠਾਕਰ ਜੀ ਆਏ। ਸੋ ਇਹੁ ਦੋਨੋ ਵਾਰਤਾ ਦੇਖ ਕਰ ਪੁਨਾ ਹਾਥ ਕਮਲ ਜਲ ਸਾਥ ਧੋਇ ਕਰਿ ਬੈਠ ਕਰ

ਕਹਤੇ ਭਏ ਸੰਤ ਰਾਜ ਜੀ, ਅਪਣੇ ਹਾਥ ਜੋੜ ਕੇ, ਸਭ ਸੁਜਨ ਜਨਾ ਕੋ। ਹੇ ਸ੍ਰੀ ਪ੍ਰਮੇਸਵਰ ਕੇ ਪਿਆਰਿਹੋ ਆਗੇ ਤੇ ਪੁਨਾ ਉਹੇ ਭੀ ਨਹੀ ਹੋਣਾ ਅਸਾਡੇ ਆਇ ਤੇ ਅਰੁ ਠਾਕੁਰ ਸੰਬੋਧਨ ਦੇਕਰ ਭੀ ਨਹੀਂ ਕਹਿਣਾ, ਮੈਂ ਗਰੀਬ ਕਉ। ਜਾਂਤੇ ਠਾਕੁਰ ਸਭ ਕੇ ਸ੍ਰੀ ਗੁਰੂ ਨਾਨਕ ਸੁਆਮੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਾਹਿਬ ਜੀ ਹੈਂ।" ਸਜਣ ਸਚੁ ਪਰਖੁ ਮੁਖਹੁ ਅਲਾਵਣ ਥੋਹਰਾ"। ਭਾਵ ਇਹੁ ਹਿਰਦੇ ਦੀ ਪ੍ਰੀਤੀ ਚੰਗੀ ਹੋਤੀ ਹੈ। ਪੁਨਾ ਆਗੇ ਤੇ ਉਠਣਾ ਹੋਤਾ ਹੈ ਜੋ ਬਡੇ ਸੰਤ ਮਹੰਤ ਹੈਂ ਤਿਨ ਆਗੇ ਚਾਹੀ ਅਸੀ ਵਿਚਾਰੇ ਕੰਗਾਲ ਟੁਕੜੇ ਦਾ ਭਿਛਾੜੀ ਸੰਤਾ ਦੇ ਦਰ ਦੇ ਸੁਆਨ, ਤਾਂ ਤੇ ਅਸਾਡੇ ਆਇਆ ਫੇਰ ਉਠਨਾ ਨਹੀਂ, ਹੇ ਭਾਈ। ਜਾਂਤੇ ਆਪਣਿਆਂ ਸਾਧਾਂ ਕੀ ਸੂਧੀ ਨਿਸਕਪਟ ਚਾਲ ਹੈ। ਸ੍ਰੀ ਗੁਰੂ ਸਿੰਘ ਸਾਹਿਬ ਆਇਆਂ ਆਗੇ ਤੇ ਠਾਢ ਹੋਣਾ ਯੋਗ ਹੈ ਤੁਸਾਂ ਨੂੰ ਅਸਾਂ ਨੂੰ, ਸਭ ਕੋ। ਏਕ ਸਮੇ ਸੰਤ ਜੀ ਮਾਰਗ ਮੈ ਹੰਸ ਚਾਲ ਸਮ ਚਲੇ ਜਾਤੇ ਸੇ, ਕੀਟੋ ਕੀ ਰਖਿਆ ਕਰਤੇ ਹੂਏ। ਤਾਂ ਏਕ ਸਾਧ ਕਹਤ ਭਯਾ: ਜੀ ਆਪ ਇਨ ਕੀ ਰਖਿਆ ਕਿਉਂ ਕਰਤੇ ਹੋ ਜੋ ਪਦ ਪਦਮ ਆਪ ਕੇ ਨੀਚੇ ਆਵੇਗਾ ਸੋ ਸਦਗ ਕਉ ਪਾਵੇਗਾ। ਤਾਂ ਸੰਤ ਜੀ ਮੁਖ ਸੇ ਸ੍ਰੀ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਨਾਮ ਲੇਕਰ ਕਹਤ ਭਏ: ਹੇ ਭਾਈ, ਇਹ ਤੈਨੇ ਕੀ ਚਾ ਆਖਿਆ ਹੈ ਹੇ ਭਾਈ, ਪੁਨਾ ਇਹੁ ਨਹੀਂ ਕਹਿਣਾ।

ਪ੍ਰੇਮੇ ਮੇਰੀ ਸਦਗਤੀ ਹੋਵੇ ਕਿਵੇਂ। ਜੋ ਗੁਰ ਪੂਰੇ ਕਾ ਬਚਨ ਹੈ। "ਗੁਣੀ ਅਚਾਰ ਨਹੀ ਰੰਗ ਜਾਤੀ ਅਉਗੁਣਿ ਬਹਿ ਬਹਿ ਰੋਸੀ।" ਇਕੇ ਤੇਰਾ ਐਸਾ ਬਲ ਹੋਵੇਗਾ ਅਸੀਂ ਤਾਂ ਅਉਗੁਣਿਆਰੇ ਹਾਂ। "ਕਿਆ ਜਾਣਾ ਕਿਆ ਹੋਸੀ ਪਾਇ"। ਪੁਨਾ ਐਸੀ ਗ਼ਾਫ਼ਲੀ ਤਾਂ ਅਵਤਾਰ ਭੀ ਨਹੀਂ ਕਰ ਸਕਤੇ। ਤੋ ਮੈਂ ਕੌਨ ਕੀਟ ਹਾਂ ਵਿਚਾਰੋ। ਆਪ ਕੋ ਅਧਕ ਜਾਣੇ ਮੇ ਇਸ ਕੀ ਮਹੱਤਤਾ ਨਹੀਂ ਲੋਕ ਪਰਲੋਕਾਂ ਮੇਂ। ਐਸੀ ਕਰਤਵ ਸੇ ਕਲਿਆਣ ਹੈ। ਤਥਾ ਬਚਨ। "ਭੈ ਵਿਚੁ ਜੀਵੈ ਭੈ ਰਹੇ ਭੈ ਵਿਚ ਕਮਾਵੇ ਕਾਰੁ। ਐਥੈ ਸੁਖ ਵਡਿਆਈਆਂ ਦਰਗਹਿ ਮੋਖਦੁਆਰ।" ਐਸੇ ਸੁਣ ਕਰ ਸੋ ਸਾਧ ਰਟਣੇ ਲਾਗ ਕਰ ਭੂਲ ਖਿਮਾ ਕਰਾਵਤ ਭਯਾ। ਏਕ ਮਾਈ ਪ੍ਰੇਮ ਕਰਿ ਸੰਤ ਕੇ ਚਰਨਾ ਪਰ ਹਾਥ ਰਾਖਾ।

ਤਾਂ ਸੰਤ ਕਹਤ ਭਏ ਮਾਤਾ ਜੀ ਦੂਰੋ ਮਸਤਕ ਟੇਕ ਲੀਆ ਕਰੋ ਸਗਲ ਸੰਤਾ ਕੋ।

ਪੁਨਾ ਸੰਤ ਜੀ ਤਿਸੀ ਕਾਲ ਅਪਣਾ ਚਰਨ ਜਲ ਸਾਥ ਹੋਇ ਦੀਆ ਜਾਤ ਕਿਸੀ ਤਾਂਤ ਸਪਰਸਨਾ ਹੋਵੇਂ ਸਾਧ ਕਉ ਇਕੀ ਆਦਿ ਕਉ ਕਾ। ਸੁਜਨ ਜਨਾ ਕਉ ਸਿਖਿਆ ਹੈ, ਸੰਤ ਜੀ। ਪੁਨਾ ਸੰਤ ਜੀ ਬਨ ਮੇ [illegible] ਹਰਿ ਸਿਮਰਨ ਲੀਏ ਜਾਤੇ ਭਏ ਚਾਰ ਘਟ ਕਾ ਪ੍ਰਮਾਣ ਦਿਨ ਸੀ ਜੋ ਇਤਨੇ ਮੇ ਸ੍ਰੀ ਭਾਈ ਸਰਬ ਸਾਧ ਸੰਗਤਿ ਸਹਿਤ ਧਰਮਸਾਲੇ ਆਵਤੇ ਭਏ, ਸ੍ਰੀ ਭਾਈ ਬੋਧਰਾਮ ਕੀ ਜਹਾਂ ਕਥਾ ਅਰ ਕੀਰਤਨ ਹੋਤਾ ਹੈ। ਆਗੇ ਭੀ ਅਨੰਤ ਸਾਧ ਸੰਗਤਿ ਬੈਠੀ ਹੈ। ਤਾਂ ਸਭ ਕੋ ਸ੍ਰੀ ਭਾਈ ਜੀ ਪ੍ਰਣਾਮ ਕਰਤੇ ਹੈਂ ਸ੍ਰੀ ਵਾਹਿਗੁਰੂ ਜੀ ਕੀ ਫਤੇਹ ਬੁਲਾਇ ਕਰ; ਪੁਨਾ ਮਸਤਕ ਟੇਕ ਕ ਸੰਗਤ ਬੀਚ ਆਸਨ ਊਪਰ ਬੈਠਤੇ ਭਏ। ਜਹਾਂ ਬੋਧ ਮੂਰਤੀ ਜੈਸੀ ਕੀ ਕਾਰ ਬੈਠੇ ਪੀੜੀ ਪਰ ਕਰਤੇ ਹੈ। ਪੁਨਾ ਜਿਨ ਕਾ ਮਨ ਤੇ ਕਨ, ਨੈਨ ਤੇ ਬੈਨ, ਕਥਾ ਕੇ ਸਿਧਾਂਤੇ ਸੇ ਮੈਂ। ਤੇ ਔਰ ਭੀ ਜਹਾਂ ਸਿਧ ਸਾਧਿਕ, ਭਾਈ ਜਸਾ ਸਿੰਘ, ਭਾਈ ਚਾਂਦਨਾ ਸਿੰਘ ਜੀ ਰਾਗੀ ਬਡੇ ਬਾਣੀ ਕੇ ਜਹਜ ਪੁਨਾ ਤਥਾ ਹੀ ਸ੍ਰੀ ਭਾਈ ਗੁਰਦਾ ਸਿੰਘ ਜੀ ਰਾਗੀ ਤੇ ਗੁਰਬਾਣੀ ਕੇ ਪ੍ਰੇਮ ਸੁਹਿਰਦ ਅਰ ਉਪਕਾਰੀ।

ਪੁਨਾ ਰਾਗੀਆਂ ਬੀਚ ਬੈਠ ਕੇ ਪੀਛੇ ਮਿਲਕਰ ਸਬਦ ਗਾਵਣਾ ਭਿੰਨ ਹੋ ਕਰ ਅਪਣਾ ਆਪ ਜਣਾਵਣਾ ਨਾ। ਜੈਸੇ ਗੁਰੂ ਜੀ ਕਹਿਆ ਹੈ ਜੋ "ਪੀਛੈ ਲਾਗ ਚਲੀ"। ਸਮਾਵੇਸ਼ ਕੇ ਵੇਹਲੇ ਵੇਲੇ ਦੁਤਾਰਾ ਲੈ ਕਰ ਪਰਮ ਨਿਰਬਾਣ ਕੀਰਤਨ ਕਰਨਾ ਜਿਸ ਕਵਲਾ ਕੰਤ ਕੇ ਜਸ ਸੁਣੇ ਸੇ ਪਰਮ ਪਵਿਤ੍ਰ ਮੂਰਤੀ ਹੀ ਹੋ ਰਹਤਾ ਹੈ। ਐਸੇ ਭਾਈ ਚੰਦਨਾ ਸਿੰਘ ਜੀ ਤੇ ਗੁਰਸਾ ਸਿੰਘ ਜੀ। ਅਰ ਕਿਤਨੇ ਕੁ ਮਾਸ ਪ੍ਰਯੰਤ ਤਹਾਂ ਭਾਈ ਸੁਘੜ ਜੀ ਜੋ ਪਰਮ ਸੁਘੜ ਹੈ ਸੋ ਭੀ ਤਹਾਂ ਕਥਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੀ ਕਰਤ ਭਏ। ਧਰਮਸਾਲੇ ਭਾਈ ਬੋਧ ਮੂਰਤੀ ਜੀ ਕੀ, ਜਹਾਂ ਸ੍ਰੀ ਭਾਈ ਜੀ ਭੀ ਅਰ ਹੋਰ ਅਨੇਕ ਸਾਧ ਸੰਗਤ ਸੁਣਤੀ ਹੈ, ਲੋਗ ਲੁਗਾਈ। ਅਰ ਕਬੀ ਮਸਨਵੀ ਭਾਈ ਮੰਗੂ ਜੀ ਵਾਚਤੇ ਥੇ। ਏਕ ਸਮੇ ਨਗਰ ਤੇ ਬਾਹਰ ਚਲੇ ਹੈ ਆਪ ਇਕੰਤ ਹਰਿ ਭਜਨ ਕਰਨ ਲੀਏ ਤਬ ਏਕ ਪਾਂਡੀ ਪੀੜ ਚੁਕੀ ਹੋਈ ਮਿਲਿਆ ਤਾਂ ਤਿਸ ਹਰਿਜਨ ਕੋ ਨਿਮਸਕਾਰ ਕਰ ਜੋੜ ਖੜ ਕੀ। ਸੋ ਤਿਸ ਕੋ ਦੇਖ ਕਰ ਕ੍ਰਿਪਾ ਕਰ ਹਰਿਜਨ ਕਹਤ ਭਏ ਜੋ ਹੇ ਭਾਈ, ਤੂੰ ਕਉਣ ਹੈ। ਸੋ ਪੁਰਸ਼ ਕਹਤ ਭਇਆ: ਹੇ ਸੰਤ ਜੀ ਮੈਂ ਬ੍ਰਹਮਣ ਹਾਂ ਜੀ। ਵਿਦਿਆ ਤੇ ਹੀਨ ਹਾਂ ਤਾਂਹੀ ਏਹੁ ਕਾਰ ਕਰਤਾ ਹਾਂ ਜੀ। ਤਬ ਸੰਤ ਹਸਕਰ ਕਹਾ ਏਹੋ ਜੰਜਾਲ ਹੀ ਤਿਆਗ ਦੇਹੁ। ਦੇਖ ਜੋ ਅਸਾਡੀ ਨਿਕਾਰਿਆਂ ਦੀ ਅਰ ਨਿਰਗੁਣਾ ਦੀ ਪ੍ਰਤ ਪਾਲ ਸ੍ਰੀ ਪੰਤ ਤ੍ਰਿਲੋਕੀ ਨਾਥ ਕਰਤਾ ਹੈ ਤਾਂ ਤੇ ਤੇਰੀ ਭੀ ਉਹ ਕਰੇਗਾ, ਹੇ ਭਾਈ। ਸੋ ਸੁਣ ਕਰ ਐਸੇ ਕਰਤਾ ਭਯਾ ਜੋ ਜੰਜਾਲ ਆਲੇ ਕ ਤਿਆਗ ਕੇ ਹਰਿ ਜਨ ਕੇ ਚਰਨੋ ਪਰ ਮਸਤਕ ਟੇਕਤਾ ਭਯਾ। ਤੇ ਕਹਤ ਭਯਾ ਜੋ ਮੁਝੇ ਉਪਦੇਸ ਦੇਹੋ ਜੀ। ਤਬ ਹਰਿ ਜਨ ਕਹਤ ਭਏ ਜੋ ਹੇ ਭਾਈ, ਪ੍ਰਿਆ ਬਾਦੀ ਕੋਟ ਈਸੇ ਸਾਹ ਕੇ ਅਸਾਡੇ ਸਤਿਗੁਰੂ ਹੈ ਗੋਬਿੰਦ ਕੋ ਜਾਨ ਕਰ ਗੋਬਿੰਦ ਰੂਪ ਹੀ ਹੋ ਰਹੇ ਹੈ। ਤਾਂ ਤੇ ਤੂੰ ਉਹਾ ਉਪਦੇਸ ਜਾਇ ਲੇਵੋ। ਜਿਸ ਤੇ ਇ ਨੀਤ ਹੈ ਜੋ ਗੁਰੂ ਕੇ ਸਾਖਿਆਤ ਹੋਇਆ ਸਿਖ ਉਪਦੇਸ ਨਾ ਦੇਵੈ ਭਾਵੇ ਸਮਰਥ ਭੀ ਹੋਵੈ ਤੇ ਅਸਾਡੇ ਮੈ ਤਾਂ ਸਮਰਥਾ ਭੀ ਨਹੀਂ ਤਾਂ ਤੇ ਅਸੀਂ ਤੈਨੂੰ ਉਪਦੇਸ ਨਹੀਂ ਦੇਂਦੇ। ਤਿਸ ਕਾਲ ਸ੍ਰੀ ਭਾਈ ਸਹਾਈ ਸਿੰਘ ਜੀ ਹੈ ਸੋ ਸੋ ਤਹਾਂ ਹੀ ਜਾਇ ਉਪਦੇਸ ਲੇਵਤਾ ਭਯਾ। ਰੂਪ ਰਾਮ ਸਮਾਧ ਪਰਾਇਣ ਹੂਏ ਸੰਤ ਅਨਗ੍ਰਹ ਤੇ ਸੋ ਇਹ ਵਾਰਤਾ ਐਸੇ ਭਈ। "ਘਾਣੀ ਪੀੜਤੇ ਸਤਿ ਗੁਰੂ ਲੀਏ ਛੁਡਾਇ। ਪਰਾ ਪੂਰਬਲੀ ਭਾਵਨੀ ਪ੍ਰਗਟਿ ਹੋਈਆਇ"।

ਇਤ ਸ੍ਰੀ ਗਾਤਿ ਪ੍ਰੇਮ ਪ੍ਰਕਾਸ਼ ਗ੍ਰੰਥੇ ਉਤਾਰਧੇ ਭੇਰਹੇ ਕੋ ਪ੍ਰਸੰਗ ਬਰਨਨੰ ਤ੍ਰੇਦਸੋ ਧਿਆਇ। ੧੩।
ਪੁਨਾ ਭਾਈ ਹਜੂਰਾ ਸਿੰਘ ਜੀ, ਸੰਤ ਪ੍ਰੇਮ ਕਰ, ਭਾਈ ਸਾਹਿਬ ਜੀ ਕੇ ਮਿਆਣੀ ਨੋ ਆਵਤੇ ਭਏ।
ਤਾਂ ਭਾਈ ਜੀ ਮਿਆਣੀ ਆਇ ਕਰ, ਧਰਮ ਸਾਲੇ ਸਰਬ ਸੰਤਾਂ ਕੋ ਮਿਲਤੇ ਭਏ। ਪਰਮ ਹਰਖ
ਭਯਾ ਆਪਸ ਮੋ। ਭਾਈ ਜੀ ਸੁਘੜ ਰਾਮ ਜੋ ਰਾਮ ਨਾਮ ਕੇ ਸਿਮ੍ਰਨ ਮੋ ਸੁਘੜ ਹੈ, ਸੋ ਭੀ
ਪ੍ਰੇਮ ਸਾਥ ਮਿਲਤੇ ਭਏ। ਭਾਈ ਹਜੂਰਾ ਸਿੰਘ ਸੰਤ, ਜੋ ਮਹੰਤ ਹੈ, ਤਿਨ ਕੀ ਤੋ ਅਕਥ ਕਥਾ ਹੈ ਮੈ ਅਲਪ
ਬੁਧੀ ਕਿਆ ਕਹੌਂ ਤਿਨ ਕੀ ਗਾਥਾ। ਜੋ ਸੰਤਾਂ ਕੋ ਭੁਜਾ ਪਕੜ ਕਰ ਲਿਆਮੈ ਬਿਠਾਇ ਕਰ
ਆਦਰ ਯੁਕਤ ਸੰਤਾ ਲੀਏ ਜੋ ਪ੍ਰਸਾਦਿ ਚੋਪੜਨਾ ਸੋ ਘ੍ਰਿਤ ਇਤਨਾ ਡਾਲਣਾ ਜੋ ਪ੍ਰੇਮ ਕਰ ਕਿਛ
ਸੁਧ ਨ ਰਹਿਨੀ ਤੇ ਚੂਲੀਆ ਸਾਥ ਸਰਪੀ ਪਾਈ ਜਾਣਾ। ਐਸੇ ਪ੍ਰੇਮਵੰਤ, ਯਸਵੰਤ ਅਰ ਸੁੰਦਰ
ਸਦ ਗੁਣੋ ਕਰ, ਪਰਮ ਧਰਮ ਮੂਰਤੀ ਸੇ ਅਰ ਸਵੰਤਰੀ ਜਿਨ ਕਾ ਸਾਮਸ਼ੂ ਸੀਘਰ ਉਜਲ ਹੀ ਰਿਦਾ
ਜੀ, ਪੁਨਾ ਉਜਲ ਹੀ ਦਰਸ਼ਨ ਤੇ ਉਜਲ ਕਰਤਵ ਸੀ ਜਿਨ ਕਾ ਐਸੇ ਅਨੰਤ ਗੁਣੋ ਸਹਤ ਸੇ, ਸ੍ਰੀ ਭਾਈ
ਹਜੂਰਾ ਸਿੰਘ ਜੀ। ਸਾਖਿਆਤ ਭਾਈ ਜਗਤਾ ਜੀ ਨੂਰਪੁਰ ਆਏ ਹੋਂ ਕਿਧੋਂ ਸਰੂਪ ਭੀ ਸ੍ਰੀ
ਭਾਈ ਜਗਤੇ ਜੀ ਵਾਲਾ, ਪੁਨਾ ਕਰਨੀ ਭੀ। ਸੋ ਸ੍ਰੀ ਭਾਈ ਰਾਮ ਸਿੰਘ ਜੀ ਕੋ ਦੇਖ ਕਰ ਸਰਬ
ਸੰਤਾਂ ਸਹਤ ਪਰਮ ਪ੍ਰਸੰਨ ਭਏ। ਤਿਨ ਕੇ ਸੇਵਕ ਭਾਈ ਮੋਹਰ ਸਿੰਘ ਜੀ ਤੇ ਭਾਈ ਵਿਸਾਖਾ
ਸਿੰਘ ਜੀ ਪਰਮ ਸੁਹਿਰਦ ਮੂਰਤੀ। ਪੁਨਾ ਨਗਰ ਮੇ ਸ੍ਰੀ ਭਾਈ ਸਾਹਿਬ ਕਾ ਪ੍ਰਸਾਦਿ
ਅਨੰਤ ਲੋਕ ਮਨਾਵਹਿ ਮਨਾਵਨ ਯੋਗ ਸੰਤ ਕਉ। ਮੋਹਨ ਭੋਗ ਤਸਮਈ ਲੂਚੀ ਕਰੋਰੀ ਪੂਰੀ
ਪੂਰਾ ਹੋਵਹ ਮਾਨ ਪੂਰਬਕ। ਪਰ ਸੰਤ ਕਉ ਸੋ ਪਦਾਰਥ ਮਨ ਕਰ ਅਹਿਲਾਦਨਾ ਦੇਵਹਿ।
ਜਾਤੇ ਭਜਨਾ ਨੰਦ ਕਰ ਪਰਨ ਪਰਮਾਨੰਦ ਰੂਪ ਸੇ। ਜੈਸੇ ਸ੍ਰੀ ਗੁਰ ਦੇਵ ਜੀ ਕਾ ਬਚਨ ਹੈ। ਹਰਿ ਰਸ
ਜਿਨ ਸਭ ਸੁਆਦਿ ਫਿਕਰੀਆ। ਜੋ ਸੰਤਾ ਜਨਾ ਕਾ ਰਿਦਾ ਤੈਸੇ ਹੀ ਭਯਾ। ਅਰ ਹੋਰ ਅਨੰਤ ਲੋਕ
ਸੰਤ ਕ੍ਰਿਪਾ ਤੇ ਅੰਮ੍ਰਿਤ ਮੈ ਪ੍ਰਸਾਦਿ ਛੂੰਹਹਿ। ਤਾ ਏਕ ਕੋਊ ਪੁਰਸ਼ ਭਗਵੰਤ ਸੋਕਹੀਨ ਕੇਵਲ ਖਾਨ
ਪਾਨ ਦੀ ਸੋਚ ਕਉ ਧਾਰਨ ਵਾਰਾ ਅਤ ਜਿਸਟ ਪ੍ਰਸ਼ਟ ਭੀ। ਪੁਨਾ ਖਾਇ ਅਘਾਇ ਕਰ ਸੋਇਆ ਰਹੇ
ਘਰ ਤਿਯਾਗ ਕਰ ਜੋ ਐਸੇ ਭਜਨ ਘਰ ਮੈ ਕਹਾ। ਇਸੀ ਤੇ ਮੇਹਨਤ ਕੇ ਡਰ ਕਰ ਭਰੋਸ਼ ਹੋਇ
ਕਰ ਭਾਗ ਆਇਆ। ਸੋ ਸੰਤਾ ਕੋ ਕਹਤ ਭਯਾ ਜੋ ਕਾਰ ਕਰਮਾ ਕੀ ਮਾਰ ਮੈ ਤਾਂ ਐਸੇ ਸੰਤਾਂ
ਸਾਥ ਰਹੋਗਾ। ਜਬ ਕਿਤਨਾ ਕਾਲ ਬੀਤਾ ਤਬ ਕਿਸ ਕੋ, ਸੋ ਕਹੀ ਨ ਜਾਵ ਕਰ ਕਹਤ ਭਯੋ, ਹਰ ਹਰ
ਹੇ ਭਾਈ ਤੇਰਾ ਅਸਾੜਾ ਮੇਲ ਐਸੇ ਬਣਿਆ ਹੈ। ਏਕ ਕੋਊ ਭੁਘੜ ਪੰਧ ਸੀ ਅਸਾੜੇ ਜੈਸਾ। ਸੋ
ਸੰਤ ਤਮੂਹ ਵਿਚ ਰਤੇ ਵਿੱਚ ਰਤੇ ਏਕ ਕੋਈ ਨਗਰ ਹੈ ਤਹਾ ਅਨੰਤ ਅਨਾਗਰ ਲੋਕ ਬਸਤੇ ਹੈ। ਸੋ
ਸੰਤ ਬਾਹਰ ਨਗਰ ਤੇ ਏਕ ਕੂਏ ਪਰ ਨਿਵਾਸ ਕਰਤੇ ਭਏ। ਤਬ ਤਹਾਂਕੇ ਲੋਕ ਐਸੇ ਹੀ ਖੀਰਾਂ ਖੰਡਾਂ
ਸੰਤਾ ਕੋ ਲਿਆਇ ਦੇਵੇ। ਬਹੁਤ ਹੋਰ ਪਦਾਰਥ। ਤਬ ਸੋ ਸੰਤ ਆਪ ਭੀ ਖਾਵਹਿ ਅਰ ਕੂਪ
ਵਾਲੇ ਕਉ ਭੀ ਦੇਵੇ ਭੋਜਨ ਭਲੇ ਭਲੇ ਸੋ ਖਾਇ ਕਰ ਪ੍ਰਸਿਨ ਹੋਵਹਿ। ਆਗੇ ਸੋ ਜੀਠੇ ਰੂਪੇ
ਸਹਤ ਮਿਸੀ ਰੋਟੀ ਮਿਲੇ ਤੋ ਖਾਵੇ ਨਾਹੀ ਤੇ ਐਲੋਂ ਸਾਮ ਮੇਹਨਤ ਹੀ ਕਰਤਾ ਰਹੇ।
ਤੇ ਸੰਤ ਖਾਇ ਕਰ ਸੀਨੇ ਰਹੈ ਵਾਮ੍ਰਤੇ ਰਹੇ ਵਾਸਨਾ ਨਾਦੀ ਵਾਸ਼ੂ ਦੇਤੇ ਤਾੜਦੇ ਰਹੇ। ਤਾਂ ਉਹ

ਦੇਖ ਕੇ ਕਹਤਾ ਹੈ ਔਹ ਇਹ ਕੈਸੇ ਸੁਖੀ ਹੈ ਭਾਈ। ਤਬ ਸੋ ਭੁਗੜ ਪੰਥ ਕੋਈ ਕਾਲ ਰਹਕਰ ਚਲਣੇ ਲਗੇ ਤਾ ਸੋ ਭੀ ਹਲਤਾਲਾ ਤਿਆਗ ਕਰ ਤੁਰ ਪਇਆ ਸਾਥ। ਤਾਂ ਉਹ ਭੁਗੜ ਪੰਥ ਅਵਰ ਕਿਸੀ ਅਸਥਾਨ ਜਾਇ ਉਤਰੇ। ਊਹਾ ਕੇ ਲੋਕ ਕੰਕਰ ਰੂਪ ਸੇ ਸਾਕਤ। ਤਬ ਉਹ ਸੰਤ ਸਾਰਾ ਦਿਨ ਭੂਖੇ ਰਹੇ ਭਾਵੀਤ ਕੀ ਐਸੀ ਮਰਜੀ ਭਈ। ਤਬ ਭਲਕ ਕੋ ਕਹੂੰ ਚਲੇ ਆਏ ਸ੍ਰੂ ਭੀ ਮੁਠੀ ਭਰ ਸਭ ਕੋ ਬਾਂਟੇ। ਤਬ ਤਿਸ ਕੋ ਭੀ ਮੁਸਟੀ ਏਕ ਚਣਿਆ ਹੀ ਕੀ ਆਵਣੀ ਸੀ। ਤਾਂ ਸੋਈ ਖਾਇ ਕਰ ਕੇ ਰਾਤ ਕੋ ਸਬਰ ਕਰਕੇ ਸੋਇ ਰਹਿਆ ਚਿੰਤਾ ਕਰਦਾ ਪਾਛੈ ਕੀ। ਏਕ ਮਜ਼ਲ ਕਰ ਆਇਆ ਸੀ ਸਾਧੋ ਸਾਥ ਦੂਜੇ ਸਾਰੇ ਦਿਨ ਕਾ ਭੁਖਾ ਜਟ ਤਾਂ ਰਾਤ ਨਿੰਦ੍ਰਾ ਭੀ ਸੁਖ ਦੀ ਨਾ ਆਈ, ਚਿੰਤਾ ਕਰ। ਤਬ ਪ੍ਰਾਤ ਕਾਲ ਏਕ ਪੁਰਖ ਅਪਣਾ ਨਗਰਵਾਸੀ ਤਿਸੀ ਨਗਰਜਾਤਾ ਤਿਸ ਕੋ ਮਿਲਾ। ਤਬ ਤਿਸ ਕੋ ਸੰਦੇਸ ਕਹਤ ਭਯਾ। ਜੋ ਹੇ ਮੇਰੇ ਭਾਈ ਮੇਰੇ ਘਰ ਅਰ ਮੇਰੇ ਕੂਪ ਪਰ ਮੇਰੇ ਲੜਕਿਆ ਬਾਲਿਆ ਕੋ ਕਹ ਦੇਨਾ ਜੋ ਦੇਖਣਾ ਮੇਰਾ ਹਲ ਫਾਲਾ ਮਤ ਕਹੂੰ ਬੇਚਤੇ ਹੋਵੈ। ਇਹ ਜਾਨ ਕਰ ਜੋ ਉਹ ਤਾਂ ਭੁਗੜ ਪੰਥ ਸਾਥ ਚਲ ਗਿਆ ਹੈ। ਮੈ ਇਸ ਭੁਗੜ ਪੰਥ ਦੀ ਗਲ ਅਲਪਿਲੱਲੀ ਦੇਖੀ ਹੈ। ਤਾਂ ਤੇ ਮੈ ਅਪਣਾ ਹਲ ਫਾਲਾ ਹੀ ਆਇ ਸਮਾਲੇਗਾ ਆਜ ਕਾਲ। ਤਾਂ ਸ੍ਰੀ ਭਾਈ ਜੀ ਕਹਤ ਭਏ ਤੇਰਾ ਐਸਾ ਸਾਥ ਹੂਆ ਹੈ। ਤਾਂ ਸਭੀ ਸਾਧ ਸੁਣ ਕਰ ਹਸਤੇ ਭਏ। ਜੋ ਸ੍ਰੀ ਭਾਈ ਜੀ ਐਸੇ ਦੀਨ ਦਿਆਲ ਸੇ ਜੋ ਆਪ ਨਾ ਕਹਤ ਭਏ ਜੋ ਤੂੰ ਚਲਿਆ ਜਾਇ, ਜਾਤੇ ਸਰਬ ਮੈ ਭਗਵਾ ਦੇਖਤੇ ਹੈ। ਪੁਨਾ ਉਹ ਸੁਭਾਵਕ ਹੀ ਚਲਿਆ ਗਿਆ ਕੋਈ ਕਾਲ ਰਹਿ ਕਰ। ਤਾਂ ਸ੍ਰੀ ਸੰਤ ਜੀ ਰੋਜ਼ ਬਾਹਿਰ ਏਕ ਕੂਪ ਪਰ ਪੂਰਬ ਤਰਫ ਜਹਾਂ ਸਘਨ ਛਾਇਆ ਹੈ ਤਹਾਂ ਜਾਇ ਬੈਠਦੇ ਸੇ। ਤਹਾ ਕਥਾ ਭੀ ਅਰ ਹਰਿ ਕੀਰਤਨ ਭੀ ਹੋਤਾ ਸਾ, ਪੁਨਾ ਧਰਮਸਾਲੇ ਭੀ ਕਥਾ ਕੀਰਤਨ ਆਇ ਸੁਣਤੇ ਸੇ, ਸਤਿ ਸੰਗ ਮੈ। ਬਾਹਰ ਬੈਠਿਆ ਹੀ ਰਾਜਾ ਪਰਜਾ ਦਰਸ਼ਨ ਕੋ ਆਇ ਦਰਸਤੇ ਥੇ ਪਰਮ ਭਾਵ ਸਹਿਤ। ਤਹਾ ਹੀ ਏਕ ਸਮੇ ਭਾਈ ਗੁਰ ਸਹਾਈ ਜੀ ਆਵਤੇ ਭਏ ਵੈਰਾਗ ਮੂਰਤੀ। ਤਬ ਸੰਤ ਜੀ ਤਿਨ ਕੋ ਐਸੇ ਮਿਲੇ ਜੈਸੇ ਪ੍ਰੇਮ ਮਿਤ੍ਰ ਮਿਲਤੇ ਹੈ। ਪੁਨਾ ਏਕ ਵਾਰਤਾ ਇਹ ਸਿਖਿਆ ਅਰਥ ਲਿਖੀ ਹੈ ਜੋ ਕੋਊ ਉਤਮ ਜਗਆਸੀ ਗੁਰ ਮਸੂਰ ਖਾਵੰਤ, ਇਸ ਦੇਵ ਗੁਰਾ ਸੰਤਾਂ ਨਿਕਟ, ਅਪਾਨ ਵਾਊ ਨਾ ਤਿਆਗੀ। ਛੇਕ ਪੁਰਸ ਨਿਰਭੈ ਹੋ ਕਰ ਤਿਆਗਤ ਭਯਾ ਸੰਤ ਨਿਕਟ ਬੈਠਾ ਹੂਆ ਅਪਾਨ ਵਾਊ। ਸੋ ਤਿਸ ਪੁਰਸ ਕੀ ਮੈ ਨੇਤ੍ਰੋਂ ਕਰ ਪਰਮ ਦੂਰ ਦਸ਼ਾ ਦੇਖੀ ਹੈ। ਜੋ ਉਹ ਪੁਨਾ ਧਰਮ ਹੀਨ ਹੋ ਗਯਾ, ਜਮ ਕਾ ਪਸੂ ਦੋਨੋ ਲੋਕੋਂ ਸੇ ਸੁਭ ਤਿਸ ਕੇ ਨਸਟ ਭਏ। ਪੁਨਾ ਕਿਤਨੇ ਪੁਰਸ਼ ਸ੍ਰੀ ਗੁਰ ਗ੍ਰੰਥ ਜੀ ਕੇ ਨਿਕਟ ਜਬ ਤਿਨ ਨੇ ਅਪਾਨ ਪਵਨ ਤਿਆਗੀ ਹੈ ਤਬ ਤਿਨ ਕੀ ਭੀ ਮੈ ਮਹਾ ਕਸਟ ਵਾਲੀ ਅਵਸਥਾ ਦੇਖੀ। ਜੋ ਏਕ ਮੂੜੇ ਪਰ ਇਸਥਿਤ ਸੀ ਸੋ ਤੁਰਤ ਹੀ ਤਹਾਂ ਸੇ ਗਿਰਾਇਮਾਨ ਭਯਾ। ਤੇ ਦੋ ਕੇ ਦੇਹ ਵਿਪਰਜੀ ਕਰੂਪ ਰੂਪ ਹੋਇ ਗਏ। ਤਾਂ ਤੇ ਗੁਰੂ ਸੰਤ ਨਿਕਟ ਅਥਵਾ ਗੁਰੂ ਗ੍ਰੰਥ ਜੀ ਕੇ ਪਾਠ ਪਠਤੇ ਵਾ ਗੁਰ ਹਰੀ ਮੰਦਰ ਮੈ ਬੈਠਿਆ ਅਪਾਨ ਵਪਨ ਤਿਆਗੇ ਨਹੀਂ ਦ੍ਰਿੜ ਆਸਣ ਲਾਇ ਬੈਠੇ। ਨਹੀਂ ਕਿਨਾਰੇ ਹੋਇ ਬੈਠੇ। ਭਾਵ ਇਹੁ ਵਾਰਤਾ ਦਾ

ਜੋ ਭੈ ਸਹਿਤ ਸਵਾਧਾਨ ਹੋਇ ਕਰ ਰਹੇ ਪਰਮ ਗਾਡਲਤਾ ਮੇ ਬਹਿ ਨ ਜਾਇ ਮਸੋਖੂ। ਅਰ ਕਿਧਰੇ ਉਰੇ ਪਰੇ ਦ੍ਰਿਸਦਾ ਦੇਖਣਾ ਨਾ ਕਰੇ। ਨੈਨ ਬੈਨ ਚੈਨ ਚਿਤ ਚਰਨਾ ਮੇ ਜੋੜੇ। ਏਕ ਸਾਧ ਕਹੂੰ ਸੇ ਆਇਆ ਧਰਮਸਾਲੇ ਮਾਂਦਗੀ ਸਾਰਸਾ ਸ੍ਰੀਰ ਮੋ। ਸੋ ਮੰਗ ਪਰਹੀ ਤਿਸ ਕੇ ਗੈਰਜੇ ਦਸਤ ਹੈ ਸੋ ਮੰਚ ਪਰਹੀ ਤਿਸ ਕੇ ਜੋ ਦਸਤ ਹੈ ਸੋ ਬੈਗ ਕਰ ਜਾਵਹਿ। ਤੇ ਬਸਤ੍ਰ ਤਿਸ ਕੇ ਮਲੀਨ ਮੈਲ ਕਰ ਹੋਵਹਿ। ਸੋ ਸੰਤ ਸ੍ਰੀ ਭਾਈ ਰਾਮ ਸਿੰਘ ਜੀ ਆਪ ਤਿਸਕੇ ਬਸਤ੍ਰ ਧੋਵਹਿ, ਗੋਬਿੰਦ ਪ੍ਰੀਤ ਅਰਥ। ਤੇ ਸੁਕੇ ਤਾਂ ਕਰਵਾਇਹਿ ਹੋਰ ਛਾਦਨ ਸੂਕੇ ਪਹਿਰਾਵਹਿ, ਤਿਸ ਕੋ। ਜੋ ਜੋ ਵਸਤੂ ਤਿਸ ਕੋ ਚਾਹੀਏ, ਭੇਖਜ ਆਦੀ, ਸੋ ਸਭੀ ਹਾਜ਼ਰ ਕਰੇ। ਸੋ ਐਸੇ ਕਿਤਨਾ ਕਾਲ ਬੀਤੇ, ਚਕਿਤਸਾ ਕਰਾਵਤੇ, ਤਾਂ ਤਿਸ ਸਾਧ ਕਾ ਸ੍ਰੀਰ ਅੰਤਰ ਧਿਆਨ ਭਯਾ। ਪੁਨਾ ਸਨਾਨ ਆਦੀ ਤਿਸ ਕੀ ਕ੍ਰਿਆ ਕਰ ਕੇ ਨਦੀ ਮੇ ਪਰਵਾਹ ਕਰ ਦੇਤੇ ਭਏ, ਹਰਿ ਕੀਰਤਨ ਕਰਤੇ ਭਏ, ਪੁਨਾ ਸ੍ਰੀ ਗੁਰੂ ਗ੍ਰੰਥ ਜੀ ਕਾ ਪਾਠ ਕਰਤੇ ਭਏ, ਤਿਸ ਨਮਿਤ, ਔਰ ਭੀ ਸੁਭ ਕ੍ਰਿਆ ਕਰੀ, ਐਸੇ ਸੰਤ ਦੀਆਲ ਸੇ। ਜੈਸੇ ਕਹਿਆ ਸੰਤ ਬਾਰਨ। ਦੋਹਰਾ: ਔਰ ਦੁਖੀ ਕੋ ਦੇਖ ਕਰ ਆਪ ਦੁਖੀ ਹੋਇ ਆਇ। ਸੁਖੀ ਸੰਤ ਨੈਨੋ ਨਿਰਖ ਸੁਖੀ ਸੰਤ ਮਨ ਮਾਹਿ। ਇਹ ਸੰਤ ਲਛਣ ਕਹਿਆ ਹੈ। ਦਰਦਵੰਦਾ ਨਾਲ ਜਾਲਣ ਰੋਖਾ। ਬਿਦਾਹਦਾ ਪਾਸੋਂ ਦੇਵੇ ਸਾਈ ਗੋਸਾ।

ਸੋ ਪੁਰਸ਼ ਭੀ ਬਡ ਭਾਗੀ ਭਵਨ ਮੇ ਹੋਤਾ ਹੈ, ਜਿਸ ਕੇ ਅੰਤ ਸਮੇ ਐਸੇ ਦੀਨ ਦਿਆਲ ਸੰਤ ਹੋਵੇ ਨਿਕਟ। ਏਕ ਸਮੇ ਸੰਗਤ ਸਮੂਹ ਸਹਤ, ਪਿੰਡ ਦਾਦਲਖਾਨ, ਸ੍ਰੀ ਭਾਈ ਜੀ ਅਵਤ ਭਏ। ਪੁਨਾ ਠਾਕਰ ਮੰਗਲ ਦਾਸ ਜੀ ਤੇ ਭਾਈ ਮੂਲ ਚੰਦ ਜੀ, ਪੁਨਾ ਭਾਈ ਕ੍ਰਿਪਾ ਰਾਮ ਜੀ, ਕ੍ਰਿਪਾ ਮੂਰਤੀ ਸ੍ਰੀ ਭਾਈ ਦੁਖ ਭੰਜਨ ਜੀ ਕੇ ਚੇਲੇ, ਜੋ ਠਾਕਰ ਮੰਗਲ ਦਾਸ ਜੀ ਸਾਧੂ ਅਰਵਾਹਨ ਭੇਜ ਕੇ, ਪ੍ਰੇਮ ਕਰ ਮੰਗਵਾਏ ਸੇ। ਸੋ ਸੰਤ ਮੰਡਲੀ ਸਹਤ ਜਬ ਸੰਤ ਜੀ ਤਹਾਂ ਪ੍ਰਸੇਓ ਹੂਏ ਜਾਨ ਕਰ ਦਰਸਨ ਕਰ ਕਰ ਆਪਸ ਮੇ ਸੰਤੋ ਕੀ ਪਰਮ ਪ੍ਰੀਤਾ ਭਈ। ਸ੍ਰੀ ਠਾਕਰ ਜੀ ਪਰਮ ਪ੍ਰੀਤ ਕਰਤੇ ਭਏ ਅਰ ਤਹਾਂ ਲੋਕ ਭੀ, ਨਰ ਨਾਰੀ ਬਡੀ ਸਰਧਾ ਕਰ ਪੂਜਨ ਕਰੇ, ਸ੍ਰੀ ਭਾਈ ਜੀ ਕਾ। ਜਬ ਸ੍ਰੀ ਭਾਈ ਜੀ ਇਕੰਤ ਹੋਵੈ ਬਾਹਰ ਬੈਠੇ ਬਗੀਚੀ ਮੇ, ਤਬ ਭਾਈ ਮੂਲ ਚੰਦ ਜੀ ਅਰ ਭਾਈ ਗੁਰ ਸਹਾਈ ਜੀ ਹਰੀ ਹਰਿ ਇਤ ਆਦਕ, ਸਖਾ ਭਾਵ ਵਾਲੇ, ਸੰਤ ਆਇ ਨਿਕਟ ਬੈਠੇ। ਤਬ ਚਿਰੇ ਕੋਆਂ ਬਾਰਤਾ ਸਰੂਪ ਕੇ ਨਿਸਤੇ ਕੀਆ ਕਰੇ ਅਰ ਗਿਆਨ ਚਰਚਾ ਹੋਵੇ। ਤੇ ਕਬੀ ਇਕ ਹਾਸਰਸ ਕਰਹ ਸ੍ਰੀ ਭਾਈ ਜੀ ਪ੍ਰਤੀ। ਜੋ ਪ੍ਰਿਥਮ ਅਵਸਥਾ ਕਿਆ ਸੀ ਦੇਖੋ ਜੋ ਹਾਥ ਮ੍ਰਿਤਕਾ ਲੋਟਾ ਤੇ ਊਪ੍ਰ ਭੂਰਾ। ਪੁਨਾ ਏਕਾ ਏਕੀ ਵਿਚਰਨਾ ਤਪਮਈ ਬ੍ਰਿਤ ਧਾਰ। ਅਬ ਤੋ ਸੁੰਦਰ ਸੋਭਾ ਸਹਤ ਹੋ, ਅਰ ਸਹਤ ਮੰਡਲੀ ਸਹਤ ਹੋ। ਪੁਨਾ ਕਹਾਂ ਕਹਾਂ ਪ੍ਰਸਿਧੀ ਹੋ ਰਹੀ ਹੈ ਆਪ ਕੀ, ਹੇ ਭਾਈ ਰਾਮ ਸਿੰਘ ਜੀ। ਤੇ ਰਾਜਾ ਪਰਜਾ ਚਰਨਾ ਪਰ ਸਭ ਨਿਮਸਕਾਰਾਂ ਕਰੇ ਹੈ। ਤਾਂ ਤੇ ਸੋ ਤਪ ਕਾ ਫਲ ਫੈਲਿਆ ਕਿਉ। ਤਬ ਸ੍ਰੀ ਭਾਈ ਜੀ ਕਹਤ ਭਏ, ਮਧਰ ਬਦਨ, ਸੁੰਦਰ ਮੁਖਾਰਬਿੰਦ ਸੇ। ਤਥਾ ਬਾਰਨ। ਕਬੀਰ ਨਾ ਹਮ ਕੀਆ ਨਾ ਕਰਹਿਗੇ ਨਾ ਕਰ ਸਕੇ ਸ੍ਰੀਰ।

ਜੋ ਕਿਛ ਕੀਆ ਸੋ ਹਰਿ ਕੀਆ ਭਯੋ ਕਬੀਰ ਕਬੀਰ। ੧ । ਹੇ ਸਾਧੋ ਇਹ ਜੋ ਕਰਤਵ ਹੈ ਸੋ ਕਰਤਾ ਪੁਰਖ ਕਾ ਹੈ। ਸ੍ਰੀ ਅਕਾਲ ਪੁਰਖ ਸੁਯੰ ਜੋਤੀ ਸੂਰਜ ਅਤੇ ਹਮ ਸੰਤ ਤੋ ਹੇਤ ਕਾ ਕਨ ਹੈ, ਜੈਸੇ ਬਾਲੂ ਕਾ ਕਣਕਾ, ਜੋ ਚਮਕਤਾ ਹੈ ਸੋ ਦਿਨ ਮਣੀ ਕੇ ਪ੍ਰਤਾਪ ਕੋ ਪਾਇ ਕਰ, ਪ੍ਰਕਾਸਮਾਨ ਭਾਸਤਾ ਹੈ। ਹੈ ਤੋ ਨਾਹੀ ਪਰ ਭਾਸਤਾ ਹੈ। ਐਸੇ ਹੀ ਜੋ ਜੋ ਪੁਰਖ ਹੈ, ਸੋ ਸੋ ਸੱਤ ਸਰੂਪ ਦੀ ਸੱਤਾ ਪਾਇ ਕਰ, ਵਿਚਰਿਦੇ ਹੈ ਭੂਲੇ ਨਾਹੀ। ਕਿਆ ਕਰਨੀ ਸਮਰਥਾ ਹੈ ਸੰਤੋ। "ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ। ਗੁਰ ਸਾਖੀ ਜੋਤਿ ਪਰਗਟੁ ਹੋਇ"। ਸੂਰਜ ਚੰਦਰਮਾ ਇੰਦ੍ਰ ਉਪਇੰਦ੍ਰ ਜਮ ਵਰੁਣ ਕੁਮੇਰ, ਪੁਨਾ ਬ੍ਰਹਮਾ ਬਿਸ਼ਨ ਮਹੇਸ ਗਨੇਸ ਆਦੀ, ਸੋ ਤਿਸ ਦੇ ਪ੍ਰਕਾਸ ਕਰ ਪ੍ਰਕਾਸ ਕਰੈ ਹੈ, ਆਪੇ ਨਾਹੀ। ਤਾਂ ਤੇ ਇਹ ਕਰਤ, ਗੁਪਤ ਪ੍ਰਗਟ ਉਸੀ ਕਰਤਾ ਕਾ ਹੈ ਜਿਸ ਕੇ ਹਾਥ ਸਭ ਜੀਵਾਂ ਕੀ ਤਾਰ ਹੈ, ਹੇ ਭਾਈ ਮੂਲ ਚੰਦ ਜੀ। ਉਸ ਕੀ ਜੋਤ ਤਿਨ ਕੇ ਰਿਦੇ ਪ੍ਰਗਟਿ ਹੋਈ ਹੈ; ਸਾਖੀ ਕਈਏ, ਗੁਰ ਉਪਦੇਸ ਜਿਨਹੁ ਲੀਆ ਹੈ ਮਨ ਮੈ ਮਨਨ ਅਰ ਨਿਧਿਆਸਨ ਕਰਾ ਹੈ। ਤਿਨ ਕੇ ਸਾਖਿਯਾਤ ਕਾਰ ਹੋਤਾ ਹੈ। ਸੱਤ ਚਿਤ ਅਨੰਦ ਹੀ ਜਿਸ ਦਾ ਸਰੂਪ ਹੈ। ਐਸੇ ਸੁਨਕਰ ਸਭੀ ਸੰਤ ਸੁ ਪ੍ਰਸੰਨ ਹੂਏ। ਭਾਈ ਕ੍ਰਿਪਾ ਰਾਮ ਜੀ, ਸ੍ਰੀ ਭਾਈ ਦੁਖ ਭੰਜਨ ਜੀ ਕੇ ਚੇਲੇ ਛੋਟੇ ਕੋਟ ਮੈ ਮਹੰਤ ਸੰਤ ਸਰੂਪ ਸੋ ਬਹੁਤ ਵੇਰ ਆਇਆ ਕਰੇ, ਸ੍ਰੀ ਭਾਈ ਜੀ ਕੇ ਪਾਸ। ਤੇ ਹਰਿ ਜਨ ਭੀ ਧਰਮਸਾਲੇ ਜਾਵਹਿ, ਅਰ ਪ੍ਰੇਮ ਕਰਹਿ, ਭਾਈ ਕ੍ਰਿਪਾ ਰਾਮ ਜੀ। ਤੇ ਚੌਦ੍ਹਵੇ ਦਿਨ ਪ੍ਰਸਾਦਿ ਕਰੈ ਪ੍ਰੇਤ ਸਹਤ। ਅਰ ਅਵਰ ਲੋਕ ਭੀ ਬਹੁਤ ਕਰਹਿ। ਏਕ ਧੰਨਾ ਸਿੰਘ ਠਨਿਆਰ ਸਿਖ ਥਾ ਕੋਟ ਮੈ, ਪਰ ਤਿਸ ਕੇ ਪੁਤ੍ਰ ਨਾ ਹੂਆ, ਤੇ ਬ੍ਰਿਧ ਅਵਸਥਾ ਭੀ ਨਿਕਟ ਆਈ। ਸੋ ਅਰਜ ਕਰਤ ਭਇਆ ਸੰਤ ਅਗੇ। ਤਬ ਸੰਤ ਅਨੁਗ੍ਰਹ ਤੇ ਤਿਸ ਕੀ ਘਰਨੀ ਤੇ ਕੈਸੇ ਪੁਤ੍ਰ ਪ੍ਰਗਟਿਆ, ਜੈਸੇ ਉਤਮ ਜਗਿਆਸੀ ਕੇ ਹਿਰਦੇ ਮੰਦਰ ਮੇ ਆਤਮ ਵਿਖੈਣੀ ਬੁਧੀ ਰੂਪ ਭਾਰਜਾ ਤੇ ਗਿਆਨ ਪ੍ਰਗਟੇ। ਸੋ ਬਹੁਤ ਪ੍ਰਸੰਨ ਹੋਤ ਭਯਾ। ਹੋਰ ਇਕ ਤਾਪ ਰੋਗ ਕਰ ਗ੍ਰਸਤੀ ਸੀ, ਸੋ ਤਿਸ ਕਾ ਕਿਸੀ ਭੇਖ ਜੋ ਕਰ ਤਾਪ ਦੂਰ ਨਾ ਹੋਵੇ। ਹਾਰ ਕਰ ਚਰਨੋ ਕੀ ਸਰਨ ਸੰਤ ਕੀ ਆਇ ਗਿਰਿਆ, ਸੋਭਾ ਸੁਨ ਕਰ। ਤਬ ਸੰਤ ਬਾਜਰੇ ਕਾ ਪ੍ਰਸਾਦਿ ਛਕਤੇ ਸੇ ਤਿਸ ਰੋਗੀ ਕਉ ਭੀ ਸੋਈ ਬਾਜਰੇ ਕੀ ਰੋਟੀ ਸੀਤ ਕੀ ਖਵਾਇ ਦੀਨੀ। ਸੋ ਤਿਸ ਕਰਹੀ ਰੋਗ ਦੂਰ ਭਯਾ, ਤਾਤਕਾਲ ਤਿਸ ਕਾ। ਵਡੇ ਕੋਟ ਮੈ ਏਕ, ਭਾਈ ਸੰਤੋਖ ਸਿੰਘ ਜੀ ਹੋਏ, ਸੋ ਕੈਸੇ ਜੋ ਸਬਦ ਕੇ ਪਰਮ ਪਰੇਮੀ। ਜਬ ਸਬਦ ਪੜਹਿ ਉਨ ਕੀ ਰਸਨਾ ਦੁਆਰੇ ਪ੍ਰੇਮ ਪ੍ਰੇਮ ਲਗੇ, ਸੰਤ ਜਨਾ ਕੋ। ਅਰ ਅਪਣੀ ਧਰਮਸਾਲੇ ਪਰਮ ਨੇਮ ਪ੍ਰੇਮ ਕਰਨਾ। ਪੁਨਾ ਸ੍ਰੀ ਗੁਰੂ ਗ੍ਰਿੰਥ ਸਾਹਿਬ ਕੀ ਸੇਵਾ, ਪ੍ਰੀਤੀ ਸਹਤ, ਕਰਨੀ। ਤੇ ਸੰਤ ਜਨੋ ਕੀ ਸੇਵਾ ਭੀ ਬਹੁਤ ਕਰਨੀ, ਸੰਤਾਂ ਨੂੰ ਦੇਖ ਕਰ ਪ੍ਰਸੰਨ ਹੋਣਾ। ਹੋਰ ਪਿੰਡ ਮੈ ਭਾਈ ਕਾਕਾ ਸਿੰਘ ਜੀ ਭਏ ਹਾਂ ਹੀ ਪ੍ਰੇਮੀ ਤਿਨਕੇ ਪੀਛੇ ਭਾਈ ਝੰਡਾ ਸਿੰਘ, ਭਾਈ ਜੈ ਸਿੰਘ ਜੀ ਭਏ; ਸੋ ਭੀ ਤੈਸੇ ਪ੍ਰੇਮੀ ਜੋ ਸ੍ਰੀ ਗੁਰੂ ਗ੍ਰਿੰਥ ਸਾਹਿਬ ਜੀ ਕਾ ਪ੍ਰਕਾਸ ਭਲੀ ਪ੍ਰੀਤ ਸਾਥ ਲਾਵਣਾ। ਅਰ ਜੋੜ ਮੇਲ ...

ਪ੍ਰੀਤ ਸਹਤ ਕਰਨਾ। ਕੋਟ ਮੈ ਪਿੰਡੀ ਦਾਸ ਹਲਵਾਈ ਅਪਣੇ ਅਨੁਜ ਸਹਤ ਆਇ ਮਸਤਕ ਟੇਕਤ [illegible]
ਚਰਨੋ ਮੈ। ਪੁਨਾ ਦੋਨੋ ਭਾਈ ਹਾਥ ਜੋਰ ਕਰ ਪੂਛਤ ਭਏ ਸੰਤ ਆਗੇ ਜੋ ਅਸਾਂ ਨੂੰ ਕੀ ਕਰਤਵ
ਸੋ ਕ੍ਰਿਪਾ ਕਰਕੇ ਕਹੋ। ਜਿਸ ਕਰ ਅਸਾਡੀ ਕਲਿਆਨ ਹੋਵੈ, ਹੇ ਸੰਤ ਸੁਧਾਤਮਾ ਜੀ। ਤਾਂ
ਸ੍ਰੀ ਸਾਂਈ ਜੀ ਕਹਤ ਭਏ ਪਿੰਡੀ ਦਾਸ ਕੇ ਛੋਟੇ ਭਾਈ ਨੂੰ ਤੂ ਸਾਧਾਂ ਬ੍ਰਿਤੀ ਧਾਰ ਲੈ ਭਾਈ।
ਸੋ ਉਤਮ ਸਨਿਆਸੀ ਭਯਾ। ਤੇ ਪਿੰਡੀ ਕੋ ਕਹਤ ਭਏ ਤੂ ਗ੍ਰਿਸਤੀ ਹੋਇ ਕੇ ਸਾਧ ਸੇਵਾ ਕੀਤੀ ਕਰ।
ਤੁਮਾਡਾ ਇਸੀ ਕਰ ਭਲਾ ਹੈ, ਦੋਹਾਂ ਲੋਕਾਂ ਮੇ। ਸੋ ਸੁਨ ਕਰ ਗ੍ਰਿਸਤ ਆਸ੍ਰਮ ਧਾਰ ਕਰ ਸੰਤਾਂ ਕੀ ਸੇਵਾ
ਲਗੇ ਕਰਨੇ, ਬਡੇ ਕੋਟ ਮੈ ਤਨ, ਮਨ ਧਨ ਕਰ ਸੇਵਾ ਕਰਤ ਭਏ। ਜੋ ਅਪਨੀ ਗੁਜਰਾਨ ਤੰਗੀ ਸੇ
ਹੋਨੀ ਤੇ ਸਾਧਾਂ ਨੂੰ ਸੁਖ ਦੇਨਾ ਬਾਦਨ ਭੋਜਨਾਦ ਕਰ! ਇਹ ਉਪਕਾਰ ਹੋਤੀ ਸੰਤ ਦੁਆਰਿ ਪ੍ਰਗਟਿ
ਹੋਤੀ ਹੈ ਔਰ ਕਹੂੰ ਨਹੀਂ ਹੋਤੀ। ਪਿੰਡੀ ਦਾਸ ਹਲਵਾਈ ਕੋ ਸ੍ਰੀ ਸਾਂਈ ਜੀ ਏਕ ਵਾਰਤਾ
ਸੁਨਾਵਤੇ ਭਏ: ਹੇ ਪਿੰਡੀ ਰਾਮ, ਏਕ ਗ੍ਰਿਸਤੀ ਮਹਾਜਨ ਸੀ, ਪਰ ਗਿਆਨਵਾਨ ਸੀ। ਤਿਸ ਕੀ
ਹਟ ਪਰ ਸੰਤ ਆਏ ਉਤਰਦੇ ਸੇ ਅਰ ਤਹਾਂ ਹੀ ਕਥਾ ਕੀਰਤ ਕਰਦਾ ਸੀ ਤੈਸੇ ਹੀ ਤਿਸ ਕੀ
ਇਸਤ੍ਰੀ ਤਥਾ ਕੰਨਿਆ ਤੇ ਪੁਤ੍ਰ ਭੀ ਸੇਵਾ ਕਰਹਿ, ਸੰਤਨ ਕੀ, ਏਕ ਕਾਲ ਕਥਾ ਹੋਤੀ ਹੈ ਜੋ ਤਿਸ ਦੇ
ਕਾ ਰਾਜਾ ਤਹਾਂ ਆਵਤ ਭਯਾ, ਸੋਭਾ ਸੁਨ ਕਰ। ਤਾਂ ਰਾਜਾ ਨੇ ਕਥਾ ਆਗੇ ਤੇ ਕਿਛ ਭੇਟਾ ਧਰੀ
ਪੁਨਾ ਗ੍ਰਿਸਤੀ ਆਗੇ ਭੀ ਥੈਲੀ ਧਰੀ। ਤਾਂ ਸੋ ਮਹਾਜਨ ਕਹਤ ਭਯਾ, ਜੋ ਜੀ ਮੇਰੇ ਤਾਂ ਤੇਰੀ ਦਿਆ
ਸੇ ਧਨ ਬਹੁਤ ਹੈ। ਇਹ ਅਧਿਕਾਰੀ ਨੂੰ ਦੇਹੋ। ਰਾਜਾ ਕਹੇ ਲੇਵੇ, ਸੋ ਕਹੇ ਨਹੀਂ। ਤਾਂ
ਕਿਤਨੀ ਵੇਰ ਰਾਜਾ ਕਾ ਕਹਨ ਮੋੜਨ ਸੇ ਕਹੇ ਸੁਨ ਕੇ ਸੁਭਾਵ ਸੇ ਰਾਜਾ ਕੋ ਗਿਲਾਨੀ ਆਇ ਗਈ।
ਉਠ ਕਰ ਰਾਜਾ ਰਾਜ ਦੁਆਰੇ ਆਇਆ। ਤੇ ਦੂਤਾਂ ਨੂੰ ਕਹਿ ਦੀਆ ਜੋ ਇਸ ਕੀ ਕੋਈ ਵਾਰਤਾ ਅਵਗੁਣ
ਕੀ ਤੁਸਾਂ ਮੈਨੂੰ ਕਹਿ ਦੀਜੋ, ਜੋ ਇਸ ਕਾ ਮੈ ਸਿਆਨ ਤੇ ਦੇਖੋਂ। ਤਬ ਦੂਤਨ ਕਹਿ ਦੇਤੇ ਭਏ ਜੋ [illegible]
ਇਸ ਕੀ ਕੰਨਿਆ ਅਮਕੇ ਸਾਧ ਸਾਥ ਰਹਿਤੀ ਹੈ। ਤਬ ਰਾਜਾ ਸੁਨ ਕਰ ਕ੍ਰੋਧ ਕਰਤਾ ਭਯਾ ਤਾਂ [illegible]
ਮੁਗਲ ਮੋਏ ਸੇ ਤੇ ਦੁਗਾਲ ਨਹੀਂ ਸੇ ਮੋਏ। ਅਰ ਬ੍ਰਾਹਮਨ [illegible] ਕਰੇ ਅਣਹੋਣੀ ਤਬ ਐਸੀ ਮਨੇ
ਮੇ ਰਾਜਾ ਨੇ ਕਹਿ ਦੀਆ ਮਹਾਜਨ ਕੋ; ਤਹਾਂ ਹੀ ਸੋ ਪ੍ਰਸੰਨ ਹੋ ਕਰ ਬੈਠਾ ਰਹੇ। ਤਿਸ ਕਾਲ
ਗ੍ਰਿਹਿ ਮੇ ਇਕ ਸਾਧੂ ਪੂਛਤ ਭਯਾ। ਜੋ ਜੀ ਅਬ ਕਿਤ ਕੀ ਬ੍ਰਿਤ ਕੀ ਵਾਰਤਾ [illegible]
ਸੋ ਸੁਨ ਕਰ ਮਹਾਜਨ ਕਹਿਆ: ਸੁਨੋ ਸੰਤ ਜੀ, ਆਪ ਕੀ ਕ੍ਰਿਪਾ ਕਰਕੇ ਮੈ ਆਤਮਾ [illegible]
ਸਦਾ ਅਨੰਦੀ ਹਾਂ ਜਾ ਤੇ ਉਹ ਅਬਿਨਾਸੀ ਅਨੰਦ ਹੈ। ਇਹ ਦ੍ਰਿਸ਼ਟਮਾਨ ਅਨੰਦ ਮ੍ਰਿਗ [illegible]
ਜਲਵਤ ਭਾਸਤਾ ਹੈ। ਪਰ ਬੀਚ ਤੇ ਸੂੰਨ ਹੈ, ਖਾਲੀ, ਅਨੰਦ ਤੇ। ਅਸਟ ਪਦਾਰਥੋ ਕੇ ਅਭਾਵ
ਹੋਇਆ ਕੋਊ ਆਤਮ ਸੱਤ ਵਾਤੂ ਕਾ ਅਭਾਵ ਤੇ ਨਹੀਂ ਹੋਤਾ। ਪੁਨਾ ਪਦਾਰਥਾਨੰਦ ਬ੍ਰਹਮਾਨੰਦ
ਕਾ ਕੋਈ ਸਹਾਇਕ ਤੇ ਨਹੀਂ ਜੋ ਮਾਨ, ਮਿਲਖ, ਇਸਤ੍ਰੀ, ਪੁਤ੍ਰ, ਮਿਤ੍ਰ, ਪਦਾਰਥ [illegible] ਕਾ ਅਭਾਵ ਜੋ
ਹੁਆ ਹੈ। ਸਾਥ ਬ੍ਰਹਮਾਨੰਦ ਭੀ ਇਸ ਕਾ ਨਾਸ ਹੋ ਗਿਆ ਹੋਵੇਗਾ ਕਿਓਂ ਇਹ ਨਿਸਚੇ ਕਰ
ਮੇਰੇ ਤਾਈ ਆਪ ਪੂਛੇ ਹੋ। ਤਾਂ ਤੇ ਇਹ ਨਿਸਚਾ ਤਿਆਗ ਦੇਵੋ ਕਾਕ ਦੰਤ ਵਤ ਝੂਠਾ ਹੈ

ਹੇ ਸਾਧੂ। ਉਹ ਅਕਰੈ ਅਬਿਨਾਸੀ ਸੁਖ ਹੈ, ਘਟ ਕੇ ਨਾਸ ਹੋਇਆ ਘਟਾ ਕਾ ਨਾਮ ਨਹੀਂ ਹੋਤਾ ਕਸੀ। ਪੁਨਾ ਜੈਸੇ ਮ੍ਰਿਗ ਤ੍ਰਿਸ਼ਨਾ ਕੇ ਜਲ ਕੇ ਅਭਾਵ ਹੋਇਆ ਨਦੀ ਕੂਪ ਕਾ ਜਲ ਸਬ ਨਾਸ ਨਹੀਂ ਹੋਤਾ। ਤੈਸੇ ਦੇਹ ਆਦਿਕ ਪਦਾਰਥੋਂ ਕੇ ਨਾਸ ਹੋਇਆ ਆਤਮਾਨੰਦ ਨਾਸ ਨਹੀਂ ਹੋਤਾ, ਜਾਂ ਤੇ ਓਹ ਨਿਤ ਹੈ। ਤਬ ਸਾਧ ਤਿਸ ਕੇ ਚਰਨੀ ਲਾਗਾ ਤੇ ਕਹਤ ਭਯਾ ਬ੍ਰਹਮ ਸਰੋਤੀ ਤੇ ਬ੍ਰਹਮ ਨੇਸ਼ਟੀ ਹੋ ਤੁਸੀ, ਧੰਨ ਤੁਮਾਰਾ ਨਿਸਚਾ ਹੈ। ਤਬ ਰਾਜਾ ਕਾ ਪੁਤ੍ਰ ਮਰ ਗਿਆ, ਪੁਨਾ ਰੋਮ ਰੋਮ ਮੈ ਅਗਨ ਆਇ ਲਾਗੀ। ਤਬ ਤਿਸ ਮਹਾਜਨ ਕੇ ਚਰਨੀ ਆਇ ਲਾਗਾ, ਪੁਨਾ ਸਰਵੰਸ ਦੇ ਕਰ ਅਪਨੇ ਅਸਥਾਨੋਂ ਪ੍ਰ ਬੈਠਾਯਾ ਔਰ ਤਿਸ ਕਾ ਦਾਸ ਭਾਵ ਧਾਰਤ ਭਯਾ। ਤਿਸ ਕਾ ਬਡਾ ਜੈ ਜੈ ਕਾਰ ਭਯਾ ਮਹਾਜਨ ਕਾ, ਅਰੰ ਨਿੰਦਕ ਦੁਸ਼ਟਾ ਕੇ ਮੂਹੁ ਕਾਲੇ ਭਏ, ਦੋਨੋ ਲੋਕਾ ਮੈ ਤਾਂ ਤੇ ਜਿਨ ਪਰ ਸ੍ਰੀ ਪ੍ਰਮੇਸਰ ਕੇ ਪਿਆਰੇ ਪ੍ਰਸੰਨ ਹੋਤੇ ਹੈ ਤਿਨ ਪਰ ਹੀ ਪ੍ਰਮੇਸਰ ਪ੍ਰਸੰਨ ਹੋਤਾ ਹੈ। ਹੋਰ ਸੰਤ ਸੇਵਾ ਕਰਨੀ ਚਾਹੀ ਕੀ, ਸਾਖੀ ਸੁਨਾਵਤੇ ਭਏ, ਸੰਤ ਜੀ। ਸ੍ਰੀ ਭਾਈ ਭਲਾ ਰਾਮ ਸੰਤਾ ਦੇ ਸਮੂਹ ਸਹਤ ਕਿਸੀ ਨਗਰ ਨਿਕਟ ਕੂਪ ਪਰ ਉਤ੍ਰੇਸੇ। ਏਕ ਧਨਾਢ ਕਾ ਬਾਲਕ ਭੀ ਊਹਾ ਸਨਾਨ ਕਰਤਾ ਥਾ। ਤਬ ਸੋ ਸੰਤਾ ਕੋ ਦੇਖ ਕਰ ਸੰਤ ਮੁਕਟ ਮੰਡਲੀ ਆਗੇ ਹਾਥ ਜੋੜ ਕਰ ਕਹਤ ਭਯਾ, ਬੇਨਤੀ ਜੋ ਹੇ ਪ੍ਰਭ, ਆਪ ਪ੍ਰਸਾਦ ਦੀ ਕਿਰਪਾ ਕਰੋ, ਗਿਰਹ ਪਵਿਤ੍ਰ ਅਰਥ ਚਰਨ ਪਾਵਨ ਪਾਇ ਕਰ। ਤਬ ਸੰਤ ਰਾਜ ਕਹਤ ਭਏ ਹੇ ਬਾਲਕ, ਤੂ ਤੋ ਬਾਲਕ ਹੈ ਜੋ ਕੋਊ ਤੇਰਾ ਬਡਾ ਹੋਤਾ ਤੋ ਹਮ ਮਾਨਤੇ। ਪੁਨਾ ਬਾਲਕ, ਧੰਨਮੀ ਬ੍ਰਿਧ, ਸੰਤਾ ਕੋ ਕਹਤ ਭਯਾ, ਕਰ ਜੋਰੀ ਕੇ। ਹੇ ਪ੍ਰਭ ਜੀ, ਏਹ ਆਗਿਆ ਪਿਤਾ ਜੀ ਨੇ ਦਈ ਹੈ ਮੋ ਕੋ। ਹੇ ਪੁਤ੍ਰ, ਨਗਰ ਅਥਵਾ ਬਾਹਿਰ, ਜਿਨ ਸੰਤਨ ਪਰ ਤੇਰਾ ਮਨ ਮਨੀਵੇ ਤੇ ਜਿਨ ਕੇ ਦੇਖੇ ਪ੍ਰਮੇਸਰ ਚਿਤ ਆਵੇ, ਤਿਨ ਕੋ ਭੋਜਨ ਛਾਦਨ ਕੀ ਸੇਵਾ ਕਰੇ, ਪ੍ਰੇਮ ਜੁਗਤ। ਤਾਂ ਤੇ ਆਪ ਪ੍ਰਮੇਸਰ ਕੇ ਪਿਆਰੇ ਸਤਿ ਚਿਤ ਮੈਨੂੰ ਨਜਰ ਆਵਤੇ ਹੋ, ਹੇ ਆਨੰਘ! ਜਬੇ ਆਪ ਕੇ ਦਰਸਨ ਕਰੇ ਤੇ ਮੇਰਾ ਮਨ ਸੁਭਾਵਕ ਸਾਂਤ ਰੂਪ ਹੋਇਆ ਹੈ। ਐਸੇ ਸੁਨ ਕਰ ਪੌਂਡਮਤ ਜੋ ਬਾਲਕ ਹੈ, ਜੁਕਤ ਪੂਰਬਕ ਜੋ ਤਿਸ ਕੀ ਬਾਨੀ ਹੈ, ਜੋ ਪ੍ਰਸੰਨ ਹੋ ਕਰ ਪ੍ਰਮਾਨ ਕਰਤੇ ਭਏ। ਤਬ ਸ੍ਰੀ ਭਾਈ ਭਲੇ ਰਾਮ ਸਾਹਿਬ ਕੋ ਸੰਤਾਂ ਸਹਤ ਅਪਨੇ ਗਿਰਹ ਲਿਆਏ ਕਰ ਭਾਉ ਸੇ ਭੋਜਨ ਛੁਕਾਇ ਕਰ ਰਾਤ੍ਰ ਊਹਾ ਹੀ ਰਹੇ। ਤਿਨ ਕੇ ਘਰ ਊਪਰ ਬੈਠਕਾ ... ਹਵੇਲੀ ਸੀ। ਪੁਨਾ ਰੈਨ ਕੋ ਭੋਜਨ ਛੁਕਾਇ ਪੁਨਾ ਪੈ ਪੀਆਇਆ, ਮੀਠੇ ਸਰਦ, ਸੰਤ ... ਸੰਤ ਸੈਨ ਕਰਨੇ ਲਗੇ, ਕੀਰਤਨ ਕਰਕੇ ਜਬ, ਤਬ ਸੋ ਬਾਲਕ ਸੰਤ ਮੁਕਟ ਮਣੀ ਕੋ ... ਕਰਨੇ ਲਗਾ, ਪ੍ਰੇਮ ਸੇ। ਤਬ ਸੰਤ ਭਾਈ ਭਲਾ ਰਾਮ ਜੀ ਉਠ ਕਰ ਪੌਂਡਮਤੀ ਬਾਲਕ ਕੋ ਚਾਪੀ ਕਰਨ ਸੇਵਾ ਸਿਖਾਵਤੇ ਭਏ। ਫੇਰ ਕਹਤੇ ਭਏ ਕੇ ਤੂੰ ਹੁਨ ਅਸਾਂ ਨੂੰ ਚਾਪੀ ਕਰ। ਤਬ ਬਿਰਧਮਤੀ ਬਾਲਕ ਤੈਸੇ ਹੀ ਕਰੇ ਜੈਸੇ ਸੰਤ ਸਿਖਾ ਦੀਨੀ ਸੀ। ਤਬ ਸੰਤ ਸਜਨ ਕਹਿਤ ਭਏ: ਹੇ ਬਾਲਕ, ਹਰ

ਸੇਵਾ ਤੇਰੇ ਕਾਮ ਆਵੈਗੀ ਲੋਕ ਪ੍ਰਲੋਕ ਮੈ। ਐਸੇ ਵਰ ਦੇ ਕਰ ਆਪ ਰਮਤਿ ਰਾਮ ਹੂਏ ਸੰਤਾ ਸਹਿਤ। ਤਬ ਉਸ ਦੇਸ ਕਾ ਜੋ ਰਾਜਾ ਸੀ ਸੋ ਤਿਸ ਨੇ ਤਿਸ ਬਾਲਕ ਕੇ ਪਿਤਾ ਕੋ ਕਾਰ=ਦਾਰ ਕਰ ਦੀਆ ਕਿਸੀ ਨਗਰ ਦਾ ਤਾਂ ਕਿਤਨੇ ਕਾਲ ਪੀਛੇ ਲੇਤ ਸੇ ਤਿਨ ਕੋ ਘਾਟਾ ਪੜਾ ਕਾਰਦਾਰੀ ਮੈ ਲਾਖ ਰੁਪੈਆ ਦੇਣਾ ਆਇਆ। ਤਾਂ ਰਾਜਾ ਨੇ ਕੈਦ ਕਰ ਦੀਆ ਤਿਸ ਕੇ ਪਿਤਾ ਕੋ ਤਾਂ ਸੋ ਰਾਣੇ ਪ੍ਰਤੀ ਕਹਤ ਭਯਾ ਜੋ ਏਹ ਤੁਸੀਂ ਮੇਰਾ ਪੁਤ੍ਰ ਗੈਹਣੇ ਰਖੋ ਤਾਂ ਮੈ ਕਿਧਰੋ ਉਧਾਰ ਕਰਕੇਂ ਭੀ ਲਿਆ ਦੇਵਾਂ। ਸੋ ਬਾਲਕ ਨੂੰ ਰਾਣੇ ਪਾਸ ਬੈਠਾਇ ਕਰ ਆਪ ਮਹਾਜਨ ਬੰਦੀ ਖਾਨੇ ਤੇ ਛੂਟ ਕਰ ਗਿਆ। ਤਬ ਰਾਤ ਸਮੇ ਰਾਜਾ ਮੰਜੇ ਪਰ ਕਭੀ ਕਿਸੀ ਤੁਫ਼ ਲੇਟੇ, ਕਭੀ ਕਿਸੀ ਤਰਫ਼ ਲੇਟੇ, ਸਘਿਰਤਾ ਸਹਤ। ਸੋ ਮਹਾਜਨ ਕਾ ਫ਼ਰਜੰਦ ਬੋਲਤ ਭਯਾ, ਜੋ ਆਪਦੇ ਸਰੀਰ ਮੈ ਸੁਖ ਤੋ ਹੈ ਜੀ। ਸੋ ਰਾਜਾ ਕਹਤ ਭਇਆ ਜੋ ਹਮਾਰੀ ਚਾਪੀ ਕਰਨ ਵਾਲਾ ਥਾ, ਪਸੰਦ ਲਾਇਕ, ਤਿਸ ਕੋ ਜੁਆਰ ਚੜ ਗਯਾ ਹੈ। ਜਾਂ ਤੇ ਅਰੋ ਹੋਤੀ ਹੈ, ਹੋਰ ਸੁਖ ਹੈ, ਇਕ ਨਿੰਦਰਾ ਨਹੀ ਆਵਤੀ। ਸੋ ਬਾਲਕ ਕਹਤ ਭਇਆ ਜੀ ਮੁਝੇ ਹੁਕਮ ਹੋਇ ਤੋ ਮੈ ਚਾਪੀ ਚਾਪੋ। ਸੋ ਕਹਤ ਭਯਾ ਨੂੰ ਲਾਖ ਰੁਪੈ ਕੀ ਥਾਹ ਹੈ ਤੇਰੇ ਸੇ ਮੈ ਕੈਸੇ ਮੁਠੀ ਭਰਵਾਵੋ ਸੋ ਬਾਲਕ ਕਹਤ ਭਯਾ ਮੈ ਭੀ ਤੁਮਾਰਾ ਦਾਸ ਹੋ। ਐਸੇ ਕਹਿਕਰ ਐਸੀ ਚਾਪੀ ਕੀਨੀ ਜੈਸੇ ਭਗਵਾਨ ਸੈਨ ਲੀਏ ਕੀਨੀ ਸੀ, ਤਦ ਵਤ। ਸੋ ਅਨੰਦੀ ਭਯਾ ਰਾਜਾ ਬਾਲਕ ਪਰ। ਤਾਂ ਦਿਨ ਹੋਇ ਬਾਲਕ ਕੋ ਇਸਨਾਨ ਕਰਵਾਇ ਕਰ ਭੂਖਨ ਬਸਤ੍ਰ ਕਰ ਭੂਖਤ ਕਰਿਆ। ਤੇ ਰਾਜਾ ਕਹਤ ਭਇਆ ਤਿਸ ਕੇ ਪਿਤਾ ਕੋ ਸਦਾਇ ਕਰ ਉਹ ਲਾਖ ਰੁਪੈਆ ਮੈਨੇ ਤੇਰੇ ਪੁਤ੍ਰ ਪਰ ਵਾਰਨੇ ਕੀਤਾ। ਹੋਰ ਬਖਸ ਕੀਤੀ, ਬਖਸ਼ੀ, ਬਹੁਤ ਸੇ ਬਹੁਤ। ਤੇ ਬਾਲਕ ਕੋ ਆਪਨਾ ਮੰਤ੍ਰੀ ਕਰ ਲੀਨਾ ਤਿਸ ਰਾਣੇ ਨੇ ਸੰਤ ਸੇਵਾ ਕਰ ਇਸ ਲੋਕ ਭੀ ਆਇਆ ਸੁਖੁ ਪ੍ਰਲੋਕ ਭੀ ਸੁਖੁ ਪਾਇਆ। ਤਾਂ ਤੇ ਸੰਤ ਸੇਵਾ ਕਾ ਅਨੰਦ ਫਲ ਹੈ, ਹੇ ਸਾਧ ਸੰਤ। ਸੋ ਪਿੰਡੀ ਰਾਮ ਭੀ ਇਹ ਕਥਾ ਸੁਨ ਕਰ ਸ੍ਰੀ ਭਾਈ ਜੀ ਕੇ ਮੁਖੋ ਸੋ ਭੀ ਤੈਸੇ ਹੀ ਸੰਤ ਸੇਵੀ ਭਯਾ। ਸਾਖੀ ਪੂਰਨ ਹੋਈ। ਭਾਈ ਕਿਰਪਾ ਰਾਮ ਜੀ ਕੇ ਪਾਸ ਤਿਨ ਕੇ ਚੇਲੇ ਨਿਵਾਹੂ ਰਾਮ ਜੀ ਹੋਏ ਹੈ। ਸੋ ਕੈਸੇ ਉਪਮਾ ਪੁਨੀਤ ਗਰੀਬ ਪਰੇਸੀਆਂ ਕੀ ਸੇਵਾ ਕਰਤੇ ਰਹੇ, ਗੁਰਾਂ ਦੀ ਆਗਿਆ ਪਾਇ ਕਰ। ਪੁਨਾ ਭਾਈ ਨਰੈਣ ਦਾਸ ਜੋ ਜੈ ਗੁਨ ਪਰੀਤ ਹੈ। ਸੋ ਭੀ ਸ੍ਰੀ ਭਾਈ ਸਾਹਿਬ ਪਾਸ ਤੋਰ ਆਇਆ ਕਰੈ। ਸੀ ਠਾਕਰ ਜੀ ਸੀਤ ਕਾਲ ਮੇ ਸ੍ਰੀ ਭਾਈ ਜੀ ਕੇ ਨਿਕਟ ਦਰਿਆਈ ਕੀ ਰਜਾਈਆਂ, ਪੁਨਾ ਤੁਲਾਈਆਂ ਤੇ ਤਕੀਏ ਆਪ ਉਠਾਇ ਲਿਆਇਆ ਕਰਨਾ ਜੋ ਕਿਵੇ ਸ੍ਰੀ ਭਾਈ ਜੀ ਆਪ ਪਹਿਰਨ ਤੇ ਪਾਸ ਰਾਖਨ। ਪਰ ਭਾਈ ਜੀ ਨ ਲੇਵੈ। ਘਰ ਤਿਨਾ ਪ੍ਰਤੀ ਕਹੈ ਜੋ ਅਸੀਂ ਗਰੀਬ ਹਾਂ ਭੂਰੇ ਭਗਲ ਸੈਹੀ ਅਸਾੜਾ ਚੰਗਾ ਗੁਜਾਰਾ ਹੁੰਦਾ ਹੈ, ਆਪ ਕੀ ਕਿਰਪਾ ਕਰ, ਹੇ ਸੁਆਮੀ ਜੀ। ਐਸੇ ਅਨੰਤ ਭਾਵ ਦਿਨਿ ਦਿਨ ਪ੍ਰਤੀ ਹੋਵਹਿ। ਤਹਾਂ ਏਕ ਕਾਲ ਸ੍ਰੀ ਭਾਈ ਰਾਮ ਸਿੰਘ ਜੀ ਊਠ ਕੀ ਸੇਵਾ ਕਰਤੇ ਭਏ। ਜੋ ਲੂਣ ਕੇ ਲਾਦਨੇ ਵਾਲੇ ਲੋਕ ਰੋਗੀ ਬ੍ਰਿਧ ਏਕ ਅਪਨਾ ਊਠ ਜਾਨ ਕੇ, ਨਗਰ ਤੇ ਅਰਧ ਕੋਸ ਪ੍ਰਮਾਨ ਦੂਰ, ਤਿਸ ਕੋ ਤਹਾਂ ਤਿਆਗ ਜਾਤੇ ਭਏ। ਜਾਂਤੇ ਸਭੀ ਜਨ

ਸੁਆਰਥ ਜੋ ਅਪਨਾ ਕਰਜ ਹੈ ਕਿਛ ਸਿਧ ਹੋਇਆ ਦੇਖਤੇ ਹੈ ਤਿਸ ਸਾਥ ਪ੍ਰੀਤ ਪਾਲਤੇ ਹੈ। ਤਥਾ ਸ਼ਾਨ। ਅਪਨੇ ਸੁਖ ਕੋ ਸਭ ਜਗਾ ਧਾਇਓ ਕੋ ਕਾਹੂ ਕੋ ਨਾਹੀ। ਜਨ ਸਭ ਸੁਆਰਥ ਮੈ ਰਮੈ। ਜਗਤ ਜੀਵਾਂ ਕਾ ਜਬ ਕਾਰਜ-ਹੋ ਰਹਿਆ ਫੇਰ ਜਾਣੂ ਨਹੀ ਸਕਤੇ। ਜੈਸੇ ਸੁਸਕਮ ਬ੍ਰਿਛ ਕੋ ਤ੍ਰਫ ਪੰਛੀ ਫੁਰ ਪਸਾਰ ਕਰ ਨਹੀਂ ਆਵਤਾ ਨਿਸਫਲ ਜਾਨ ਕਰ। ਜੋ ਸੰਤ ਜਨ ਹੈ ਸੋ ਗੋਬਿੰਦ ਅਗਬ ਤੇ ਪੂਰਨ ਪ੍ਰਮਾਤਮਾ ਜਾਣ ਕਰ ਸਭ ਕੋ ਸੇਵਤੇ ਹੈ। ਪੁਨਾ ਮੀਠਾ ਬੋਲਤੇ ਹੈਂ। ਸੋ ਊਠ ਸੰਤ ਕੀ ਨਜਰੀ ਪਇਆ। ਜਿਸ ਕੇ ਬਡੇ ਭਾਗ ਜਾਗੇ ਹੈ। ਸੋ ਦੋਨੋ ਵਕਤ ਘਾਸ ਤੇ ਜਲ ਸੰਤ ਜੀ ਛਕਾਵੇਂ ਪੁਨਾ ਕੋਈ ਦਿਨ ਪੀਛੇ ਸੋ ਦੇਹ ਤਿਆਗ ਜਾਤਾ ਭਯਾ। ਕੈਸੇ ਜੈਸੇ ਪੰਛੀ ਆਲ੍ਹਣਾ ਤਿਆਗ ਕਰ ਆਨ ਬ੍ਰਿਛ ਪਰ ਜਾਇ ਬੈਠਤਾ ਹੈ ਤੈਸੇ ਸੋ ਚਲਾ ਜਾਤਾ ਭਯਾ। ਇਸ ਮੈ ਭਾਵ ਇਹ ਜੋ ਬਿਨਾ ਕਾਰਨ ਤੇ ਸੰਤ ਜਨ ਹੀ ਅਤਿ ਕ੍ਰਿਪਾਲ ਹੈ। ਤਾਂ ਤੇ ਪੁਰਸਾਂ ਕੋ ਚਾਹੀਤਾ ਹੈ ਅਪਨੇ ਭਲੇ ਵਾਸਤੇ ਜੋ ਪ੍ਰੀਤ ਪ੍ਰਤੀਤ ਸੰਤਾਂ ਸਾਥ ਹੀ ਰਾਖੇ। ਬਲਾਤ ਕਾਹਤੇ ਭੀ ਭਾਵੇ ਚਿਤ ਨਾ ਭੀ ਚਾਹੇ ਤੋ ਭੀ ਤਨ ਤੇ ਮਨ ਪੁਨਾ ਧੰਨ ਅਪਨਾ ਸੰਤਾਂ ਤੇ ਹੀ ਵਾਰਨੇ ਕਰੇ। ਸਬ ਤਿਨ ਕੇ ਭਗਵਤ ਸਬੰਧੀ ਪ੍ਰੇਮ ਉਤਪਤ ਹੋਵੇਗਾ। ਰਿਦੇ ਭੂਮੀ ਸੋ ਬੀਜਵਤ। ਫਲ ਤਿਸ ਕਾ ਮੋਖ ਜਨਮ ਮਰਨ ਕੀ ਨਵਿਰਤੀ ਤੇ ਪ੍ਰਮਾਨੰਦ ਸਰੂਪ ਕੀ ਪ੍ਰਾਪਤੀ ਹੋਵੇ। ਜੇ ਕਰਨਾ ਨਿਸਕਾਮ ਹੂਆ। ਹਿਰਦਾ ਉਨ ਪੁਰਸੋਂ ਕਾ ਤੋ ਬ੍ਰਹਮ ਲੋਕ ਮੈ ਅਖੇ ਭੋਗ ਭੋਗੇ ਨੇ ਨਰਕਾਂ ਮੈ ਤੋ ਨਾਂ ਜਾਵੇਗੇ, ਸੰਤ ਸੇਵ ਸੇ। ਸ੍ਰੀ ਭਾਈ ਕ੍ਰਿਪਾ ਰਾਮ ਜੀ ਅਨੇਕ ਵਾਰੀ ਆਵਹਿ ਸੰਤ ਸੇਵਾ ਲੀਏ, ਜਾਂ ਤੇ ਸਾਚੀ ਪ੍ਰੀਤ ਵਾਲੇ ਹੈ ਸੰਤ। ਸੋ ਕੈਸੇ ਹੈ ਭਾਈ ਕ੍ਰਿਪਾ ਰਾਮ ਜੀ, ਕ੍ਰਿਪਾ ਮੂਰਤੀ ਸਦਾ ਜਿਨ ਕੀ ਪ੍ਰਉਪਕਾਰ ਮੈ ਬ੍ਰਿਤ ਹੈ, ਸ੍ਰੀ ਭਾਈ ਦੁਖ ਭੰਜਨ ਕੀ ਕੀ ਕ੍ਰਿਪਾ ਤੇ। ਪੁਨਾ ਧਰਮ ਮਈ ਕਿਰਤ ਕਰਕੇ ਬਾਂਟ ਖਾਵਣਾ ਗੁਰ ਨਾਨਕ ਅਰਥ। ਤੇ ਮਾਇਆ ਤੇ ਗੁਰਮੁਕਤਾ ਦੇ ਬਲ ਕਰ ਐਸੇ ਨਿਰਲੇਪ ਰਹਨਾ ਜੈਸੇ ਮੁਰਗਾਈ ਕਾ ਪੰਖ ਨਹੀਂ ਭਿਜਤਾ ਨੀਰ ਮੈ। ਜੋ ਤਹਾਂ ਕਾ ਨਾਲੇਦਾਰ ਲੂਣ ਮਜਾਜੀ ਸੋ ਕਹੀ ਵੇਰ ਆਵਤ ਭਯਾ। ਭਾਈ ਕ੍ਰਿਪਾ ਰਾਮ ਜੀ ਪਾਸ ਬੇਨਤੀ ਕਰੈ ਜੀ ਆਪ ਲੰਗਰ ਵਾਸਤੇ ਲਵਣ ਲੇਵੇ ਜੀ, ਕ੍ਰਿਪਾ ਕਰਕੇ। ਤੇ ਭਾਈ ਕ੍ਰਿਪਾ ਰਾਮ ਜੀ ਤਿਸ ਤਰਫ ਰੁਖ ਹੀ ਨ ਰਖੇ। ਜਬ ਸੋ ਬਿਨਾ ਪੂਛੇ ਤੇ ਸੈਕੜੇ ਮਨਿ ਲਵਣ ਧਰਮ ਸਾਲ ਨਮਿਤ ਤਹਾਂ ਸੁਟਾਇ ਦੀਆ। ਕਿਵੈ ਇਹ ਵਸਤ ਸੰਤਾਂ ਕੇ ਕਾਮ ਆਵੇ ਸੋਈ ਸਫਲ ਹੈ। ਤੇ ਜੋ ਪਦਾਰਥ ਦੂਜੇ ਭਾਵ ਮੈ ਲਗੇ ਸੋ ਸਭੀ ਨਿਸਫਲ ਹੈ, ਪਦਾਰਥ ਭੀ ਅਰ ਪਦਾਰਥ ਵਾਲੇ ਭੀ, ਤਬ ਸੋ ਲਵਣ ਬਾਹਰੋ ਬਾਹਰ ਹੀ ਗ੍ਰੀਬਾਂ ਅਨਾਥਾਂ ਅਭਿਤਾ ਕੋ ਦੇ ਦੀਆ। ਤਿਸ ਸਾਥ ਆਪਣੇ ਲੰਗਰ ਕਾ ਕਾਮ ਕੋਊ ਨਾ ਚਲਾਇਆ ਸੰਤ ਸ੍ਰੀ ਭਾਈ ਕ੍ਰਿਪਾ ਰਾਮ ਜੀ ਨੇ। ਜਾਂ ਤੇ ਆਪਨੇ ਸੰਤਾਂ ਕੋ ਰਾਜ ਅੰਸ ਨਹੀ ਖਵਾਵਣੀ, ਅਰ ਨਾ ਆਪ ਖਾਵਣੀ ਹੈ, ਸਮਾਨ ਹਕਤ ਕੇ ਜਾਣਕੇ। ਜਿਨੇ ਤਿਸਾਗੀ ਹੈ ਮਾਇਆ ਤੇਈ ਗੁਰਮੁਖ ਵਡਭਾਗੀ ਹੈ ਮਾਇਆ ਵਿੱਚ ਉਦਾਸੀ। ਪੁਨਾ ਸ੍ਰੀ

ਭਾਈ ਰਾਮ ਸਿੰਘ ਜੀ ਤਹਾਂ ਸੇ ਵਿਦਾ ਹੂਏ ਜਾਨ ਕਰਿ। ਸਰਬ ਸੰਤ ਮਹੰਤ, ਨਗਰ ਕੇ ਨਰ ਨਾਰੀ ਆਗੇ ਦੂਰ ਤਾਂਈ ਪਹੁੰਚਾਵਤੇ ਭਏ , ਭੇਟਾ ਦੇਦੇ ਕਰਿ, ਤਬ ਸ੍ਰੀ ਭਾਈ ਜੀ ਕੋ ਮਲਕੋਵਾਲ ਮੇ ਭਾਈ ਗੁਰਦਾਸੂ ਜੀ ਲੈ ਜਾਵਤੇ ਭਏ ਸੰਤਾਂ ਸਹਤ। ਜਿਨਕੇ ਚੇਲੇ ਭਾਈ ਸੋਮਾ ਰਾਮ ਜੀ ਸੋ ਪ੍ਰੇਮ ਭਾਵ ਕਰਤ ਭਏ, ਪੁਨਾ ਤਹਾਂ ਏਕ ਇਨ ਕਾ ਜਗਿਆਸੀ ਚਿਰੰਕਾਲ ਕਾ ਵਿਛੁੜਿਆ ਹੋਇਆ ਸੋ ਭੀ ਆਇ ਮਿਲਤਾ ਭਯਾ। ਸੋ ਐਸੇ ਹੀ ਕੋਈ ਕਾਲ ਨਿਵਾਸ ਕਰ ਪੁਨਾ ਸ੍ਰੀ ਭਾਈ ਜੀ ਪਾਰੇ ਮਾਂਗਟੋ ਆਵਤੇ ਭਏ। ਸ੍ਰੀ ਦਰਬਾਰ ਸਾਹਿਬ ਜੀ ਸ੍ਰੀ ਭਾਈ ਸੀਨੋ ਸਾਹਿਬ ਜੀ ਕੇ ਸਮਤਕ ਟੇਕਤ ਭਏ ਪ੍ਰਸਾਦਿ ਭੇਟਾ ਧਰ ਕਰ ਸ੍ਰੀ ਭਾਈ ਸੀਨੋ ਜੀ ਤ੍ਰਿਲੋਕੀ·ਤਾਰਨ ਕਾਰਨ ਜਿਨ ਕਾ ਅਵਤਾਰ ਹੂਆ ਹੈ, ਤਾਂ ਤੇ ਧੰਨ ਭਾਈ ਸੀਨੋ ਜੀ ਸਾਹਿਬ। ਭਾਈ ਨਿਧਾਨ ਸਿੰਘ ਆਦਕ ਸਤਿਸੰਗੀ ਬਹੁਤ ਸੇਵਾ ਕਰਤੇ ਭਏ, ਹਰਿ ਜਨ ਕੀ। ਫੇਰ ਕੇਰ ਸਾਹਿਬ ਆਵਤੇ ਭਏ, ਸ੍ਰੀ ਸੰਤ ਜੀ। ਇਤ ਸ੍ਰੀ ਪ੍ਰੇਮ ਸੁਧਾ ਸਿੰਧੂ ਉਤ੍ਰਾਰਧੇ ਸ੍ਰਿਬੇ ਸੰਤ ਪ੍ਰਸੰਗ ਬਰਨੰਨ ਚੌਦਸਮੋ ਹੁਲਾਸ:। ੧੪ ।

ਤਾਂ ਏਕ ਸਾਧ ਕਰਤ ਭਯਾ: ਜੀ, ਇਥੇ ਸ੍ਰੀ ਗੁਰੂ ਨਾਨਕ ਜੀ ਕੈਸੇ ਆਏ ਹੈ, ਸੋ ਕ੍ਰਿਪਾ ਕਰ ਕਹੋ ਜੀ ਜਿਸ ਤੇ ਇਹੁ ਕਥਾ ਕਿਸੀ ਗ੍ਰੰਥ ਨਾਨਕ ਪ੍ਰਕਾਸ ਆਦਿਕ ਵਿਖੈ ਭੀ ਨਹੀਂ ਸੁਨੀ। ਤਾਂ ਸ੍ਰੀ ਭਾਈ ਜੀ ਕਹਤ ਭਏ: ਹੇ ਭਾਈ ਗੁਰ ਪ੍ਰੇਮਸੁਵਰ ਜੀ ਅਨੰਤ ਹੈ ਤੇ ਉਨ ਕੇ ਗੁਨ ਚਰਿਤ੍ਰ ਭੀ ਅਨੰਤ ਹੈਂ। ਤੇ ਗੁਨਾ ਕੇ ਕਹਿਨ ਸੁਨਨ ਹਾਰੇ ਭੀ ਅਨੰਤ ਹੈ। ਜੈਸੇ ਅਖੋ ਆਪਣੀ ਭਾਸ ਮੇ ਜੈਸੀ ਸੁਧੀ ਹੈ ਬੁਧ ਮਤ ਕੋ ਤਥਾ ਵਰਨਨ ਕਰਤੇ ਹੈ ਆਪਨੇ ਕਲਿਯਾਨ ਲੀਏ ਤੇ ਸਰਬਗ ਸ੍ਰੀ ਗੁਰੂ ਪ੍ਰਮੇਸਰ ਹੈ। ਸੁਨ ਪੜ ਕੇ ਕਲਯਾਨ ਇਸ ਨੇ ਆਪਣਾ ਕਰ ਲੈਣਾ ਹੈ, ਸੰਸਾ ਤਿਆਗ ਕਰਕੇ। ਤਾਂ ਤੇ ਇਹ ਕਥਾ ਸੁਨੈ ਜੋ ਸ੍ਰਵਣਾ ਕੇ ਸੁਖਦਾਈ ਹੈ। ਜਿਸ ਕਾਲ ਮੇ ਸ੍ਰੀ ਗੁਰੂ ਨਾਨਕ ਸਾਹਿਬ ਕਾਬਲ ਕੀ ਤਰਫੋਂ ਆਏ ਹੈਂ ਵਲੀ ਕੰਧਾਰੀ ਕੇ ਨਿਕਟਿ ਤੇ ਜਿਸ ਨੇ ਕੋਪ ਕਰ ਪਰਬਤ ਫੈਂਕਿਆ ਹੈ। ਗੁਰੂ ਨਾਨਕ ਜੀ ਉਪਰ ਮਰਦਾਨੇ ਕੇ ਜਲ ਮੰਗਾਏ ਸੇ। ਤਿਸ ਕਾਲ ਮੇ ਗਿਰਧਾਰੀ, ਸੋ ਗੁਰੂ ਨਾਨਕ ਜੀ ਹੈ ਜੋ ਗਿਰ ਕੋ ਧਾਰ ਲੇਤੇ ਭਏ, ਲੀਲਾ ਮਾਤ੍ਰ ਜੋ। ਤਬ ਵਲੀ ਕੰਧਾਰੀ ਗੁਰੂ ਨਾਨਕ ਜੀ ਕੇ ਚਰਨਾਂ ਤੇ ਆਇ ਗਿਰਿਆ ਅਰ ਭੂਲ ਖਿਮਾ ਕਰਵਾਈ। ਤਾਂ ਸ੍ਰੀ ਗੁਰੂ ਨਾਨਕ ਜੀ ਬਚਨ ਕਹਤ ਭਏ ਹੈ ਵਲੀ ਇਸ ਤਪਸਿਆ ਤੇ ਐਸੀ ਫਕੀਰੀ ਨਾਲੋਂ ਸ੍ਰਿਸਤ ਕੀਆ ਹੈ। ਜਿਥੇ ਆਇਆ ਅਭਿਆਗਤ ਤਰਸਾਵੇ ਸੀਨ ਜਲ ਕਰ। ਜਨਾ ਕੀ ਪੰਜ ਰਖਨ ਕੋ ਪਰਮ ਨਿਸਾਨਾ ਦਿਖਾਇ ਦੀਆ ਤੇ ਦੁਸਟ ਦੋਖੀਆਂ ਦੇ ਮੂੰਹ ਕਾਲੇ ਕਰਨ ਕਉ ਸੋਨ ਧੀਰਾ ਧਾਰ ਪਾਂਚ ਆਂਗਲੀਆਂ ਕੇ ਅਸਥਾਨ ਚਲਾਇ ਦੀਆਂ, ਤਾਂ ਤੇ ਤਿਸ ਕਾ ਨਾਮ ਪੰਜਾ ਸਾਹਿਬ ਭਇਆ। ਜਿਸ ਕੇ ਸੀਰ ਸੇ ਅਖੰਡ ਸੀਤਲ ਜਲ ਧਾਰਾ ਕਾ ਪ੍ਰਵਾਹ ਚਲਤਾ ਹੈ। ਐਸੇ ਪੰਜ ਦਾਸੋ ਕੀ ਸਵਾਰ ਕਰ ਪੁਨਾ ਪੁਨਾ ਇਸ ਅਸਥਾਨ ਮੇ ਆਇ ਕੇ ਪ੍ਰਗਟਿ ਭਏ। ਏਕ ਉਰਾ ਅੰਬਾਰ ਮ੍ਰਿਤਕਾ ਕਾ ਦ੍ਰਿੜ ਹੋਤਾ ਸਾ ਤੇ ਪਾਸ ਖੇਤ੍ਰ ਜੋ ਬਾਜਰੇ ਦਾ।

ਤਾਂ ਸ੍ਰੀ ਗੁਰੂ ਨਾਨਕ ਜੀ ਟਿਬੇ ਉਤੇ ਪਾ ਬੈਠ ਕੇ ਖੇਤ੍ਰ ਮੈ ਬੈਨੇ ਪਰ ਪਿੰਗਲਾ ਕੋਊ ਪੁਰਸ਼
ਦੇਖਿਆ। ਤਿਸ ਕਉ ਬੁਲਾਏ ਕਰ ਸ੍ਰੀ ਗੁਰੂ ਨਾਨਕ ਸੁਆਮੀ ਬਚਨ ਕਰਤ ਭਏ। ਜੋ
ਹੇ ਭਾਈ, ਇਹ ਜਲ-ਪਾਤ੍ਰ ਜਲ ਕਰ ਪੂਰਨ ਕਰ ਲਿਆਉ, ਇਨ ਸੰਤਨ ਕੇ। ਸੋ ਕਹਤ
ਭਯਾ: ਜੀ, ਮੈ ਪਿੰਗਲਾ ਹਾਂ ਕੈਸੇ ਲਿਆਉ ਭਰ ਕਰ, ਪਾਵੈ ਬਿਨਾ। ਸਾਹਿਬ ਬਚਨ ਕਰਤ ਭਏ:
ਸਤਨਾਮ ਕਹਿ ਕਰ ਤੂੰ ਉਤਰ ਆਉ। ਸੋ ਸ੍ਰੀ ਵਾਹਿਗੁਰੂ ਨਾਮ ਕਹ ਕਰ ਜਬ ਉਤਰਨ ਲਾਗਾ
ਤਬ ਪਾਵ ਪ੍ਰਗਟਿ ਹੋ ਆਏ ਤਾਤ ਕਾਲ ਹੀ। ਜੈਸੇ ਅਸਾਧੋ ਕੇ ਸੁਭ ਸਾਧਨ ਪ੍ਰਗਟ ਹੋਆਵੇ
ਤਿਵੇ ਸੋ ਸੰਤ ਸੰਗ ਕੇ ਪ੍ਰਤਾਪ ਤੇ। ਤਬ ਸੋ ਨਗਰ ਤਰਫ ਦੌੜ ਆਇਆ ਜਲ-ਪਾਤ੍ਰ ਲੇਕਰ।
ਤਬ ਲੋਕ ਦੇਖ ਕਰ ਵਿਸਮਾਦਿ ਭਏ, ਪੁਨਾ ਪੂਛਿਆ। ਹੇ ਭਾਈ, ਪਾਦ ਪਦਮ ਤੈ ਕੈਸੇ ਪਾਏ,
ਸੋ ਕਹੋ। ਤਬ ਸੋ ਕਹਤ ਭਯਾ: ਸ੍ਰੀ ਗੁਰੂ ਨਾਨਕ ਜੀ ਕੀ ਕ੍ਰਿਪਾ ਤੇ ਪਾਏ। ਪੁਨਾ ਇਹ
ਪਾਤ੍ਰ ਦੇ ਕਰ ਮੁਝੇ ਜਲ ਲੇਣੇ ਭੇਜਿਆ ਹੈ ਸੋ ਮੈ ਚਲਾ ਹਾਂ। ਤਬ ਸੁਣ ਕਰ ਲੋਕ
ਧਾਏ ਤੇ ਸੋ ਜਲ ਪੂਰਨ ਕਰ ਪਾਤ੍ਰ ਭੀ ਲਿਆਇਆ। ਤਬ ਕਿਆ ਦੇਖੈ ਜੋ ਗੁਰੂ ਨਾਨਕ ਜੀ
ਗੁਪਤ ਹੂਏ। ਫੇਰ ਅਲਪਮਾਤ ਸੰਤ ਹੋਏ ਹੈਂ, ਤਿਨ ਕੋ ਸੁਪਨ ਮੇ ਮਹਾਤਮ ਦਿਖਾਇ ਕਰ
ਇਹ ਇਸਥਾਨ ਪੁਨਾ ਪ੍ਰਗਟਿ ਕੀਆ। ਸ੍ਰੀ ਗੁਰੂ ਨਾਨਕ ਸੁਆਮੀ ਜੀ ਜੀਆਂ ਕੇ ਸੁਖ ਵਾਸਤੇ
ਜੋ ਏਹਾਂ ਅਨੰਤ ਲੋਕ ਸੁਖ ਪਾਵਤੇ ਹੈ। ਦੀਵਾਰ ਹੋਤਾ ਹੈ, ਕਥਾ ਕੀਰਤਨ ਸੰਤਸੰਗ ਜਹਾਂ ਬਣ
ਰਿਹਾ ਹੈ ਐਸੇ ਇਹ ਕਥਾ ਹੈ। ਪੁਨਾ ਹੋਰ ਭੀ ਸ੍ਰੀ ਗੁਰੂ ਨਾਨਕ ਜੀ ਕੀਆ ਅਨੇਕ ਪ੍ਰਕਾਰ ਕੀਆਂ
ਕਥਾ ਹੈਂ। ਸਿਖ ਬਾਚਨਾ। ਹੇ ਗੁਰੋ ਕ੍ਰਿਪਾ ਕਰੋ ਉਹ ਕਥਾ ਭੀ ਮੁਝੇ ਸੁਣਾਵੋ ਜੀ ਜੋ
ਸਤਿਗੁਰਾਂ ਦੀ ਕਥਾ ਅੰਮ੍ਰਿਤ ਰੂਪ ਹੈ ਤਨ ਮਨ ਕਉ ਪਵਿਤ੍ਰ ਕਰਨ ਹਾਰੀ ਹੈ ਤੇ ਕਲੀ ਕੇ
ਕਲੇਸ਼ ਕੇ ਨਾਸ ਕਰਨ ਹਾਰੀ ਹੈ। ਗੁਰੋਵਾਚ। ਸੁਨੋ ਹੇ ਸਿਖ ਸੋ ਮਤਵਾਲੇ ਸੋ
ਐਸੀ ਹੈ ਗੁਰ ਕਥਾ ਜੋ ਕਥਨ ਸੁਣਨ ਵਾਲਿਆਂ ਨੂੰ ਪਰਮ ਸੁਖਦਾਤੀ ਹੈ। ਏਕ ਸਿਖ ਸੀ,
ਸਿਰਦਾ ਧਾਰ ਕਰ ਸੋ ਨਿਤ ਭਇਆ, ਮੰਦਰ ਬਾਹਰ ਤੇ ਸ੍ਰੀ ਜਪ ਜੀ ਕੇ ਲਗਾ ਪਾਨ ਕਰਵੇ
ਬਿਨ ਜਲ ਤਿਆਗ ਕਰ। ਤਾਂ ਸ੍ਰੀ ਗੁਰੂ ਨਾਨਕ ਜੀ ਪ੍ਰਗਟਿ ਤਿਸ ਕੋ ਦਰਸਨ ਦੇਤੇ ਭਏ।
। ੧ । ਏਕ ਸਮੇ ਮੁਲਤਾਨ ਕੀ ਧਰਤੀ ਤੇ ਦੂਰ ਬਾਰ ਦੇਸ ਮੈ ਸ੍ਰੀ ਗੁਰਦੇਵ ਜੀ ਚਲੇ
ਜਾਤੇ ਹੈਂ। ਸ੍ਰੀ ਭਾਈ ਬਾਲਾ ਜੀ ਸਹਤ ਤੇ ਮਰਦਾਨੇ ਸਹਤ ਤਾਂ ਭਾਈ ਮਰਦਾਨਾ ਕਹਤ ਭਏ:
ਮਾਤਾ ਪਿਤਾ ਸਰੂਪ ਸਤਿ ਗੁਰੂ ਸੁਆਮੀ ਜੀ, ਮੇਰੇ ਤਾਂਈ ਖੁਧਿਆ ਵਿਆਪੀ ਹੈ ਅਧਕ, ਹੁਣ ਕੌਨ
ਉਪਾਇ ਹੋਣਾ ਹੈ। ਜਾਂ ਤੇ ਇਸ ਨਿਰਜਨ ਬਨ ਮੈ ਮੈਨੂੰ ਤਾਂ ਫਲ ਫੂਲ ਕੋਈ
ਦਿਸਟ ਨਹੀਂ ਆਵਤਾ। ਹੇ ਨਾਥ, ਕੋਈ ਜਤਨ ਕਹੋ। ਮੇਰੇ ਪ੍ਰਾਣਾ ਕੀ ਰਖਿਆ ਲੀਏ।
ਜਿਸ ਤੇ ਆਪ ਸਮਰਥ ਗੁਰੂ ਭਗਵਾਨ ਹੋ। ਇਤਨੇ ਨੂੰ ਏਕ ਜੰਡ ਕਾ ਬ੍ਰਿਛ ਨਿਕਟਿ
ਆਇ ਗਿਆ, ਸੰਗਾਰੀ ਸਹਤ ਫਲੀਆਂ ਕੇ ਗੁਛੇ ਜਿਸ ਕੇ ਲਟਕਤ ਅਰ ਪ੍ਰਿਥਮੀ ਪਰ ਪਟਕਤ ਹੈ
ਤਬ ਕ੍ਰਿਪਾ ਨਾਥ, ਕ੍ਰਿਪਾ ਕਰ ਕ੍ਰਿਪਾ ਕਟਾਖ ਕੇਰ, ਜੰਡ ਓਹ ਦੇਖਿਆ, ਪੂਰੇ ਨੇਤਰ ਕਰ ਮੇ

ਤਿਸ ਮਨੋਰਹੁ ਕੀਆਂ ਫਲੀਆਂ ਮਿਸ੍ਰੀ ਕੇ ਕੂਜੇ ਹੋ ਜਾਂਤੇ ਭਏ। ਤਾਂ ਆਪ ਹਸ ਕਰ, ਭਾਈ ਮਰਦਾਨੇ ਪ੍ਰਤੀ ਬਾਰਤਾ ਬਾਚਤੇ ਭਏ, ਜੋ ਹੇ ਭਾਈ ਮਰਦਾਨਾ ਜੀ, ਇਹ ਮਿਸ੍ਰੀ ਮਨ ਭਾਵਤੀ ਤੁਸੀ ਖਾਵੋ। ਸੋ ਖਾਇ ਕਰ ਪ੍ਰਸੰਨ ਭਏ, ਭਾਈ ਬਾਲਾ ਭੀ ਪੁਨਾ ਆਪ ਭੀ ਆਗੇ ਚਲੇ। ਅਰ ਤੋ ਉਦਾਸੀਆਂ ਸੰਤੋਂ ਕਾ ਬੜਾ ਅਸਥਾਨ ਹੈ, ਜੀਰ ਸਾਹਿਬ ਪਾਸ। ਤਾਸ ਮੈ ਹੁਣ ਭੀ ਤਿਸ ਜੰਡ ਮੈ ਮਿਸ੍ਰੀ ਲਗਤੀ ਹੈ, ਫਲੀਆ ਰੂਪ ਹੋਇ ਕਰ, ਹੇ ਸਾਧਾ। ਐਸੇ ਸ੍ਰੀ ਗੁਰੂ ਨਾਨਕ ਦੇਵ ਜੀ ਸਰਬ ਸਕਤਿ ਰੂਪ ਹੂਏ ਹੈ। ਹੋਰ ਕਥਾ। ਮਕੇ ਤੇ ਪਰ੍ਹੇ ਦਸ ਹਜਾਰ ਕੋਸ ਪ੍ਰਮਾਣ ਦੇਸ ਗੁਰੂ ਨਾਨਕ ਦੇਵ ਜੀ ਕੀ ਸਿਲਾ ਹੈ ਸੋ ਅਕਾਸ਼ ਬੀਚ ਖੜੀ ਹੈ। ਸਾਖੀ ਪੁਨਾ। ਏਕ ਧਮਨ ਫਕੀਰ ਕਲਾਵੰਤ, ਖੂਨ ਸ਼ਾਹ ਨਾਮ ਤਿਨ ਕਾ, ਸਮਰਥਾ ਜਿਸ ਕੋ ਸਿਧੋ ਕੀ ਦੇਵੀਏ, ਅਰ ਪਰਮ ਸਮਤਾ ਵਾਨ ਕੋਨੋ ਪਖੋ ਕੇ ਪੂਜਨ ਸੇ ਭੀ। ਤੇ ਆਸ੍ਰਮ ਤਿਨ ਦਾ ਸੁਭਾਵ ਮਾਨ ਹੈ ਜੈਸੇ ਸਿਖੀਤਿ ਕਾ ਹੋਤਾ ਹੈ। ਜੋ ਜੀਵ ਸੁਭਾਵਕ ਸਤ੍ਰੂ ਭਾਵ ਧਰਨ ਹਾਰੇ ਹੈ ਸੋ ਤਿਨ ਕੇ ਆਸ੍ਰਮ ਪਰ ਵੈਰ ਤਿਆਗ ਕਰ ਵਿਚਰਤੇ ਹੈ। ਐਸੇ ਅਨੰਤ ਗੁਨਾ ਕੇ ਧਾਰਨ ਹਾਰੇ ਸੋ ਸਾਂਈ ਲੋਕ। ਕੋਈ ਰਬਾਬੀ ਕਲ ਪਾਨ ਕਰਤ ਰਖਾ ਤਿਨ ਪਾਸ ਆਇ ਕਰ। ਤਬ ਸੋ ਪੂਛਤ ਭਯਾ ਜੋ ਤੁਮ ਕੋਨ ਹੋ। ਤਬ ਸੋ ਕਹਿਤ ਭਏ ਜੀ ਗੁਰੂ ਨਾਨਕ ਜੀ ਕਾ ਸ਼ਬਦ ਪੜ੍ਹਨ ਵਾਰੇ ਰਬਾਬੀ ਕਹਾਵਤੇ ਸੇ ਮਾਂਗ ਖਾਤੇ ਹੈਂ। ਐਸੇ ਸੁਨਕਰ ਸੋ ਸਾਹਿਬ ਲੋਕ ਕਹਤ ਭਏ ਜੋ ਭਾਈ ਮਰਦਾਨੇ ਕੀ ਉਮਿਤ। ਫੇਰ ਕਹਤ ਭਏ ਉਹ ਸਾਂਗ੍ਹੀ ਲੋਕ: ਵਾਹੁ ਵਾਹੁ ਨਾਨਕ ਦਰਵੇਸ਼, ਵਾਹ ਨਾਨਕ ਕਲੰਦਰ। ਨਾਨਕ ਸ਼ਾਹੁ ਫਕੀਰ, ਹਿੰਦੂਆਂ ਕਾ ਗੁਰੂ ਮੁਸਲਮਾਨੋ ਕਾ ਪੀਰ। ਗੁਰੂ ਨਾਨਕ ਜੀ ਕਾ ਦਰਜਾ ਬਡਾ ਹੈ ਖੁਦਾਇਕੇ ਦਰਬਾਰ ਮੈ। ਲੋਕੋਂ ਸੇ ਖੂਨ ਸਾਹਿਬ ਕਹਤ ਭਏ ਜੋ ਮੈ ਅਪਨੇ ਪੀਰ ਸਾਥ ਮਕੇ ਤੋਂ ਦਸ ਹਜਾਰ ਕੋਸ ਆਗੇ ਗਿਆ ਹਾਂ। ਤਹਾਂ ਬੜੀ ਉਜਾੜ ਊਰੇ ਨਾਂਹੇ ਕਿਛੁ ਜਿਸ ਬਨ ਮੇ ਹਸਤੀ ਹੂਰੂਤੇ ਹੈ ਮ੍ਰਿਗ ਭੀ ਜਹਾਂ ਸਿੰਘ ਵਿਚਰਤੇ ਹੈ। ਤਹਾਂ ਏਕ ਸਿਲਾ ਪਥਰ ਕੀ ਅਕਾਸ ਮੇ ਖੜੀ ਹੈ ਨਿਰਾ ਧਾਰ। ਤਹਾਂ ਕੇ ਪੁਜਾਰੀ ਜੋਤਿਸ ਸਿਲਾ ਕੇ ਮੁਸਲਮਾਨ ਉਪ੍ਰ ਸੇ ਵੜ ਪੜੇ ਕਰਤੇ ਹੈ ਅਦਬ ਸਾਥ ਤਬ ਆਗਾਂ ਦੇਖ ਕਰ ਕਹਿਆ ਹੇ ਬਜੁਰਗ ਲੋਕੋ ਇਹ ਸਿਲਾ ਕਿਸ ਕੀ ਹੈ। ਤਬ ਸੋ ਕਹਤ ਭਏ ਹੇ ਖੁਦਾਇਕੇ ਬੰਦੇ ਇਹ ਸਿਲਾ ਗੁਰੂ ਨਾਨਕ ਸ਼ਾਹ ਦੀ ਹੈ ਜੋ ਇਥੇ ਬੈਠ ਕੇ ਤਪ ਕੀਤਾ ਹੈ ਇਕ ਜਾਮੇ ਆਇ ਕਰ ਇਸ ਦੇਸ ਦਾ। ਪਾਤਸਾਹੁ ਇਸ ਕਾ ਮੁਰੀਦ ਹੈ। ਲਖ ਰੁਪਏ ਕੀ ਜਗੀਰ ਸਾਥ ਹੈ ਇਸ ਕੇ; ਜੋ ਕੋਊ ਆਵੈ ਨੰਗਾ ਭੁਖਾ ਤਿਸ ਕਾ ਦੁਖ ਦੂਰ ਹੋਤਾ ਹੈ, ਗੁਰੂ ਨਾਨਕ ਜੀ ਕੀ ਕ੍ਰਿਪਾ ਕਰਿ। ਪੁਨਾ ਸਾਖੀ। ਏਕ ਕਲੰਜਲ ਨਾਮ ਦੇਸ ਹੈ ਸੋਮੇਰੋ ਉਤਰ ਕਾ, ਤਿਸ ਧਰਤੀ ਪਰ ਆਏ ਹੈ ਏਕ ਗੋਰਖ ਜੀ ਪ੍ਰਿਥਮੇ। ਪੁਨਾ ਬ੍ਰਹਮਾ ਜੀ, ਫੇਰ ਸ੍ਰੀ ਵਿਸਨ ਭਗਵਾਨ ਜੀ, ਲਛਮੀ ਸਹਿਤ ਬੈਠੇ ਭਏ, ਸੁਆਮੀ ਜੀ। ਤਾਂ ਨਮਸਕਾਰ ਕਰ ਕੇ ਸ੍ਰੀ ਗੁਰੂ ਜੀ ਬੈਠਣੇ ਕੀ ਇਛਾ ਕਰੀ ਜਾਂ ਤੇ ਮ੍ਰਿਜਾਤਾ ਪੁਰਸੋਤਮ ਹੈ। ਗੋਰਖ ਅਰ ਮਤਰਾਨਨ ਬੀਚ ਬੈਠਣ ਲਾਗੇ ਹੀ ਸੇ, ਤਾਂ ਬ੍ਰਹਮਾ ਕਹਿਤ

ਭਯਾ। ਰਜੋ ਗੁਣ ਕਾ ਸੁਭਾਵ ਹੈ ਜਿਸ ਕਾ ਸੋ ਸੁਭਾਵ ਕਹ ਕਹਤ ਭਯਾ। ਬ੍ਰਹਮੋ ਵਾਚ।
ਹੇ ਗੁਰੂ ਨਾਨਕ ਜੀ ਇਸ ਜਾਗਾ ਪਰ ਆਪ ਨ ਬੈਠੋ, ਜੇ ਕਰ ਕਹੋ ਕਿਸ ਪ੍ਰਯੋਜਨ। ਇਸ ਮੈ ਕਿਆ
ਕਾਰਨ ਹੈ ਸੋ ਕਹੋ। ਜਹਾਂ ਤੁਮ ਬੈਠਤੇ ਹੋ ਤਹਾਂ ਤੁਮਾਰੀ ਹੀ ਪੂਜਾ ਹੋਤੀ ਹੈ, ਔਰ ਸਿਧੋਂ ਅਰ
ਦੇਵਤਿਓ ਕੀ ਪੂਜਾ ਹਟ ਜਾਤੀ ਹੈ। ਇਹ ਦੇਖ ਇਹ ਗੋਰਖ ਵਿਚਾਰਾ ਤੁਮਾਰੇ ਭੈ ਸੇ ਛਿਪ ਕਰ
ਈਹਾਂ ਆਇ ਬੈਠਾ ਹੈ। ਜੋ ਕਹਤਾ ਹੈ ਜੋ ਕਹਾਂ ਕਹਾਂ ਗੁਰੂ ਨਾਨਕ ਜੀ ਦੀ ਪੂਜਾ ਹੋ ਰਹੀ ਹੈ।
ਤਾਂ ਤੇ ਤੁਮ ਔਰ ਕੋਊ ਸਥਲ ਦੇਖ ਕਰ ਬੈਠੋ। ਸ੍ਰੀ ਬਾਲਾ ਜੀ ਚਾਰ ਚਤਰਮੁਖੀ ਪ੍ਰਤੀ। ਹੇ
ਬ੍ਰਹਮਾ ਜੈਸੇ ਭਾਨ ਉਦੇ ਤਾਂ ਚੰਦ੍ਰਮਾ ਕਾ ਪ੍ਰਕਾਸ ਅਰ ਤਾਰਾ ਗਣਕਾ ਪ੍ਰਕਾਸ ਜਿਗਣ ਜੋਤੀ ਜੋ ਟਿਣ
ਟਿਣਾ ਪੁਨਾ ਦੀਪਕ ਆਦੋਂ ਕਾ ਪ੍ਰਕਾਸ ਸਭੀ ਦੂਰ ਹੋ ਜਾਤਾ ਹੈ। ਤੈਸੇ ਹੀ ਸ੍ਰੀ ਗੁਰੂ ਨਾਨਕ ਰੂਪ
ਸੂਰਜ ਊਦੇ ਸੋ ਗੋਰਖ ਤੇ ਤੁਮ ਸਾਰਖੇ ਦੇਵਤਾ ਕਾ ਪੂਜਨ ਰੂਪ ਪ੍ਰਕਾਸ਼ ਕੈਸੇ ਹੋਵੈ। ਇਸ ਤੇ
ਸ੍ਰੀ ਭਾਈ ਗੁਰਦਾਸ ਜੀ ਪਉੜੀ ਕਥਨ ਕਰੀ ਹੈ। ਸਤਿ ਗੁਰੂ ਨਾਨਕ ਪ੍ਰਗਟਿਆ ਮਿਟੀ ਧੁੰਧ ਜਗ
ਚਾਨਣ ਹੋਇਆ। ਜਿਉਂ ਕਰ ਸੂਰਜ **ਨਿਕਲਿਆ ਤਾਸੇ** ਛਪੇ ਅੰਧੇਰ ਪਲੋਇਆ। ਸਿੰਘ ਬੁਕੇ ਮਿਰਗਾਵਲੀ
ਭੰਨੀ ਜਾਇ ਨਾ ਧੀਰ ਧਰੋਇਆ। ਜਿਥੇ ਬਾਬਾ ਪੈਰ ਧਰੇ ਪੂਜਾਆਸਣ ਥਾਪਣ ਸੋਇਆ।
ਸਿਧ ਆਸਣ ਸਭ ਜਗਤ ਕੇ ਨਾਨਕ ਆਦਿ ਮਤੇ ਜੇ ਕੋਇਆ। ਘਰ ਘਰ ਅੰਦਰ ਧਰਮਸਾਲ ਹੋਵੈ
ਕੀਰਤਨ ਸਦਾ ਵਸੋਇਆ। ਬਾਬੇ ਤਾਰੇ ਚਾਰ ਚੱਕ ਨਵ ਖੰਡ ਪ੍ਰਿਥਮੀ ਸਚਾ ਢੋਆ। ਗੁਰ ਮੁਖ ਕਲਿ
ਵਿਖ ਪ੍ਰਗਟਿ ਹੋਇਆ। ੧ । ਤਾਂ ਤੇ ਸ੍ਰੀ ਗੁਰੂ ਨਾਨਕ ਜੀ ਕਾ ਪ੍ਰਤਾਪ ਜਲਾਂ ਥਲਾਂ ਮੇ ਬਨ
ਪਰਬਤਾਂ ਮੈ ਨਵਖੰਡ ਸਪਤ ਸਾਗਰ ਸਪਤ ਦੀਪਾਂ ਮੈ ਅਨਕ ਅਕਾਸ ਤੇ ਅਨਕ ਪਾਤਾਲ ਮੈ, ਪੁਨਾ
ਪੁਰਸਾਂ ਕੇ ਅੰਦਰ ਬਾਹਰ ਫੈਲ ਰਿਹਾ ਹੈ। ਇਸ ਈਰਖਾ ਕਰਤੇ ਤੇਰੀ ਆਗੇ ਭੀ ਪੂਜਾ ਨਹੀ ਲੋਕ
ਮੈ। ਜੇ ਕਰ ਕਹੇ ਕੈਸੇ, ਤਾ ਉਹ ਬਾਰਤਾ ਯਾਦ ਕਰ ਜਬ ਵਿਸਨ ਭਗਵਾਨ ਕੀਤੇ ਪੂਜਾ
ਦੇਖੀ ਸੀ ਸਹਿ ਤੇਈ ਰਖਾ ਕੀਤੀ। ਸੰਨਤ ਕੁਮਾਰੀ ਸੰਘਤਾ ਮੈ ਇਹ ਪ੍ਰਸੰਗ ਕਹਾ ਹੈ। ਜੋ
ਏਕ ਸਮੇ ਬ੍ਰਹਮਾ ਕੋ ਹੰਕਾਰ ਮੈ ਚਿਤ ਆਇਆ ਜੋ ਜਗਤ ਜੀਵਾਂ ਕੋ ਉਤਪਤ ਮੈ ਕਰਤਾ ਹਾਂ
ਪੁਨਾ ਲੇਖ ਭੀ ਮਸਤਕ ਕੇ ਮੈ ਪਾਵਣਾ ਹਾਂ, ਸੰਪਦਾ ਕੇ ਭੀ, ਪੁਨਾ ਅਪਦਾ ਕੇ ਭੀ, ਅਰ [illegible]
ਪੁਨਾ ਮੇਰੇ ਪੂਜਨ ਕੋ ਤਿਯਾਗ ਕਰ ਸੋ ਵਿਸਨਾਦਕੋ ਕੀ ਪੂਜਾ ਕਰਤੇ ਹੈ, ਗੰਗਾ ਆਦਿਕ ਤੀਰਥੋ
ਪਰ, ਪੁਨਾ ਇਤਰ ਸਥਾਨੋ ਭੀ। ਜਬ ਕਹੀ ਰਿਖੀ ਮੁਨੀ ਪੂਜਨ ਕਰਤੇ ਸੇ ਵਿਸਨ ਕਾ ਤਬ ਬ੍ਰਹਮਾ
ਤਿਨ ਕੋ ਕਹਤ ਭਏ: ਹੇ ਮੂਰਖੋ, ਮੈ ਪ੍ਰਿਤਾਮ ਹੋ, ਮੋ ਕੋ ਤਿਆਗ ਕਰ ਵਿਸਨ ਕੋ ਤੁਮ ਕੈਸੇ ਪੂਜਤੇ ਹੋ।
ਤਾ ਰਿਖੀਆਂ ਨੇ ਧਿਆਨ ਕੀਤਾ ਸ੍ਰੀ ਵਿਸਨ ਜੀ ਕਾ ਸੋ ਪ੍ਰਗਟ ਹੋਤੇ ਭਏ ਜਬ ਤਾਂ ਬ੍ਰਹਮਾ ਨੇ ਕਿਹਾ
ਹੇ ਵਿਸਨ ਤੇ ਭਰਮਾਇ ਕਰ ਆਪਨੇ ਪੂਜਨ ਮੈ ਜੋੜ ਦੀਆ ਹੈ। ਤਾਂ ਸ੍ਰੀ ਕਮਲਾ ਕੰਤ ਜੀ ਕਹਤ
ਭਏ, ਮਧਰ ਬਾਨੀ ਕਰ, ਹੇ ਬਿਧਾਤਾ ਜੀ, ਮੈ ਕਿਸੀ ਕੋ ਨਹੀਂ ਕਹਾ ਆਪ ਹੀ ਪੂਜਨ ਕਰਤੇ ਹੈਂ। ਜੇ
ਕਰ ਤੁਸੀਂ ਹਟਾਵੇ ਇਨ ਕੋ ਤੋ ਮੈ ਤੁਸਾਨੂੰ ਮਨਾ ਨਾਹ ਕਰਾਂਗਾ। ਪੁਨਾ ਜੋ ਪੂਜਾ ਅਧਿਕਾਰ ਕੀ
ਹੈ ਤਾਂ ਐਸੇ ਨਹੀ। ਜੇ ਤੁਸੀਂ ਕਹੋ ਮੈ ਵੱਡਾ ਹਾਂ ਤੇ ਮੈ ਕਹਾਂ ਮੈ ਵੱਡਾ ਹਾਂ, ਜਿਸ ਕੋ ਕੋਈ

ਤਟਸਥ ਤੀਜਾ ਪੁਰਸ਼ ਕਹੇ ਕਿ ਇਹ ਅਧਿਕਾਰੀ ਹੈ ਪੂਜਨੇ ਯੋਗ ਤਾਂ ਤੇ ਚਲੋ। ਤਬ ਕਾਂਸੀ ਮੇ ਆਏ,
ਸ਼ਿਵ ਜੀ ਪਾਸ। ਤਾਂ ਸ਼ਿਵ ਜੀ ਮਨ ਮੈ ਕਹਾ ਜੋ ਕਿਸ ਨੂੰ ਮੈ ਸਚਾ ਝੂਠਾ ਕਰਾਂ। ਜਾ ਤੇ ਬ੍ਰਹਮਾ
ਮੇਰਾ ਪਿਤਾ ਹੈ ਤੇ ਬਿਸਨ ਜੀ ਮੇਰੇ ਗੁਰੂ। ਤਬ ਜੁਗਤ ਕੀਨੀ। ਸਿੰਗ ਵਿਸੇਸਰ ਨਾਥ ਵਿਸਤਾਰ
ਕਰ ਕਹਾ ਜੋ ਇਸ ਕਾ ਅੰਤ ਪਾਲੈ ਸੋ ਪੂਜਨੇ ਯੋਗ। ਤਬ ਬ੍ਰਹਮਾ ਜੀ ਹੰਸ ਅਰ ਅਰੂੜ ਹੋ ਕਰ
ਦੌਰੇ ਅਕਾਸ਼ ਕੋ, ਪੁਨਾ ਬਿਸਨੂ ਭਗਵਾਨ ਗਰੜ ਪਰ ਚੜੇ ਪਤਾਲ ਮੈ ਗਏ ਖੋਜ ਸੈ ਬਰਸ ਤੀਕ
ਅੰਤ ਨ ਆਇਆ। ਤੇ ਮਨ ਮੈ ਵਿਚਾਰਿਆ, ਕਮਲਾ ਪਤੀ ਨੇ, ਜੋ ਇਹ ਅਵਿਦਆ ਰਚਤ ਹੈ!
ਇਸ ਕਾ ਇਹੀ ਅੰਤ ਹੈ, ਜੋ ਤਿੰਨੇ ਕਾਲ ਹੈ ਹੀ ਨਹੀਂ। ਐਸੇ ਵਿਚਾਰ ਕਰ ਬੈਠ ਜਾਤੇ ਭਏ
ਸ਼ਿਵ ਜੀ ਪਾਸ ਆਇ ਕੈ, ਜਾਂ ਤੇ ਸ਼ੁਧ ਸਾਤ ਕੀ ਹੈ। ਅਬ ਭੀ ਜਿਸ ਮਾਨੁਖ ਕੇ ਰਿਦੇ ਮੈ ਸਤੋ
ਗੁਣ ਅਧਿਕ ਹੈ ਤਿਸ ਕੀ ਬਿਬੇਕ ਕੇ ਪ੍ਰਤਾਪ ਕਰ ਸਹਜ ਅਵਸਥਾ ਹੋਤੀ ਹੈ
ਇਹੁ ਨੀਸਾਨੀ ਹੈ। ਜਿਸ ਕੇ ਰਜੋ ਗੁਣ ਅਧਿਕ ਹੈ ਸੋ ਮਾਨ ਆਦਕੋ ਕੋ ਬਹੁਤ ਚਾਹੁਤਾ ਹੈ।
ਜਿਸ ਕੇ ਤਮੋ ਗੁਣ ਅਧਕ ਹੈ ਸੋ ਵੈਰ ਵਿਰੋਧ ਕੋ ਧਾਰ ਕਰ ਪੜਾ ਜਲਤਾ ਹੈ, ਸਰਪ ਸਮਾਨ।
ਤਾਂ ਬ੍ਰਹਮਾ ਜੀ ਕੋ ਚਲਤੇ ਚਲਾਤੇ ਕੋਊ ਅੰਤ ਨਾ ਆਵੈ, ਤਾਂ ਹਾਰ ਕਰ ਸਾਖ ਭਰਨ ਲੀਏ ਕੇਤਕੀ
ਕਾ ਫੂਲ ਤੇ ਗਊ ਕੋ ਸਾਥ ਲੈ ਕਰ ਸਿਵਜੀ ਨਿਕਟਿ ਆਏ। ਤਬ ਬ੍ਰਹਮਾ ਕਹਤ ਭਏ, ਸ਼ਿਵ ਜੀ
ਨਿਕਟਿ ਆਇ ਕਰ, ਬਾਣੀ ਮੁਖੋ ਬੋਲਤੇ ਭਏ। ਜੋ ਇਹ ਕੌਤਕੀ ਫੂਲ ਪੁਨਾ ਸੁਰਭੀ ਭੀ ਤੁਮ ਪੂਛ
ਲੋ ਜੀ ਮੈ ਅੰਤ ਸਿੰਗ ਕਾ ਪਾ ਆਇਆ ਹਾਂ। ਤਬ ਸ਼ਿਵਜੀ ਅਲੀਕ ਬਚਨ ਸੁਨਕਰ
ਸਰਾਪ ਦੇਤੇ ਭਏ ਹੇ ਬ੍ਰਹਮਾ ਜਗਤ ਮੈ ਮੰਦਰ ਬਨਾਇ ਕਰ ਤੇਰਾ ਪੂਜਨ ਨਾ ਕੋਊ ਕਰੇਗਾ। ਤੇ
ਪੂਜਨੇ ਯੋਗ ਸ੍ਰੀ ਵਿਸਨ ਭਗਵਾਨ ਸਭ ਕਰਕੇ। ਕੇਤਕੀ ਕੋ ਕਹਾਂ ਜੋ ਤੂੰ ਮੇਰੇ ਪਰ ਨਾ
ਚੜ੍ਹੇਗਾ। ਪੁਨਾ ਸੁਰ ਕਉ ਭੀ ਮਲਭੁਖੀ ਕਹਾ। ਇਹ ਈਰਖਾ ਤੇ ਕਥਾ ਕਹੀ ਹੈ। ਜੋ
ਗੁਰਮੁਖ ਹੈ ਸੋ ਈਰਖਾ ਬਾਦ ਤਿਆਗ ਕਰਤੇ ਹੈ। ਤਥਾ ਸ੍ਰੀ ਗੁਰ ਬਚਨ। "ਝਾੜ ਕਰੰਤ
ਸਾਕਤ ਗਵਾਰਾ। ਜਿਹ ਹੋਏ ਅਹੰਬੁਧ ਬਿਕਾਰਾ। ਝਗੜਾ ਗੁਰਮੁਖ ਝਾੜ ਮਿਟਾਈ।
ਨਿਮਖ ਮਾਹਿ ਨਾਨਕ ਸਮਝਾਈ"। ਜੈਸੇ ਕੋਈ ਸੰਤ ਕਹਤੇ ਥੇ ਕਦੀ ਤਾਰ ਸੂਤ੍ਰ ਕੀ ਮੇਰੇ ਹਾਥ
ਮੈ ਏਕ ਤਰਫ ਹੋਵੈ, ਅਰ ਦੂਜੀ ਤਰਫ ਸਾਰਾ ਜਹਾਨ ਖਿੱਚਣ ਵਾਲਾ ਹੋਵੈ। ਤਬ ਮੈ ਤਿਸ
ਕੋ ਟੂਟਨੇ ਨ ਦੇਵੇਗਾ। ਸੋ ਕੈਸੇ, ਜੋ ਜੈਸੇ ਕਊ ਖਿੱਚੇਗੇ ਤੈਸੇ ਮੈ ਢੀਲੀ ਤਾਰ ਕਰੂੰਗਾ। ਤੇ
ਜਿਉ ਜਿਉ ਇਹ ਵਿਅਰਥ ਕਾਰਜਾਂ ਲੀਏ ਝਗੜੇ ਕਰਤਾ ਹੈ, ਤਿਉ ਤਿਉ ਤਿਸ ਕੀ ਕਲਾ
ਜੋ ਸ਼ਕਤ ਹੈ, ਜਿੰਦ ਰੂਪ ਪੂਜਨੇ ਯੋਗ, ਸੋ ਨਾਸ ਹੋ ਜਾਤੀ ਹੈ। ਭਾਵ ਇਹ ਇਸ ਮੈ ਜੋ
ਪੁਰਸ਼ ਪੁਨਾ ਦੁਖ ਦਾ ਪਾਤ੍ਰ ਹੋ ਜਾਤਾ ਹੈ। ਤਾਂ ਤੇ ਗੁਰਮੁਖਾਂ ਗ੍ਰੀਸੀ ਹੈ। ਅਬ ਪਾ ਭਰ ਤਾਂ
ਭਵਨਾ ਮੈ ਹੈ। ਤਾਂ ਤੇ ਬ੍ਰਹਮੇ ਬਿਚਾਰੇ ਦੇ ਕ੍ਰਿਆ ਅਧੀਨ ਹੈ, ਹੇ ਸੰਤੋ। ਏਕ ਤਾਰ ਜੋ
ਗੁਨਕਾ ਸੁਭਾਵ ਹੂਆ ਦੂਜੇ ਗ੍ਰੀਧੀ ਨ ਹੂਈ, ਤਾਂ ਤੇ ਸੋ ਕਿਆ ਕਰੈ। ਭਾਵਨ ਬ੍ਰਹਮੇ ਲਿਖਿਆ।
ਇਤ ਕਰ ਬਿਧਾਤਾ ਜੀ ਨੇ ਸ੍ਰੀ ਗੁਰੂ ਨਾਨਕ ਪ੍ਰਤੀ ਉਹ ਪੂਰਬ ਬਾਰਤਾ ਕਹੀ ਹੈ ਜੋ ਕਹਿ ਆਏ
ਹਾਂ। ਤਬ ਚਤੁਰ ਮੁਖ ਕੇ ਬਚਨ ਕਉ ਸੁਨ ਕਰ ਸ੍ਰੀ ਗੁਰੂ ਨਾਨਕ ਜੀ ਪਰਮ ਸਾਂਤ ਮੂਰਤੀ
ਆਗੇ ਤੇ ਸਤ ਬਚਨ ਉਚਾਰਤ ਭਏ। ਤਬ ਸਾਠ ਕਰੋੜ ਪਕਰ ਸੀਰ ਬਿਸਨ ਜੀ ਆਇ

ਪੈਠ ਗਏ। ਤਬ ਤਿਨ ਤੇ ਭੀ ਆਗੇ ਸ੍ਰੀ ਗੁਰੂ ਨਾਨਕ ਨਾਰਾਇਣ ਜਾਇ ਬੈਠੇ ਜਿਨ ਕੇ ਹਾਥ ਮੇ ਗੁੜ੍ਹੀ ਗਦਾ ਹੈ। ਤਬ ਸ੍ਰਿਮਾਨ ਭਗਵਾਨ ਜੀ ਕਮਲ ਜੀ ਕੇ ਮੁਖੋਂ ਸੁਣ ਕਰ ਬਾਕਯ, ਉਹੋ ਹੁੰਕਾਰ ਭਰ ਕਹਤੇ, ਲੰਬੀ ਭੁਜਾ ਪਸਾਰ ਕਰ ਮੁਠੀ ਮੀਚ ਲੇਤੇ ਭਏ। ਸਿਧਾਂਤ ਇਹ ਜਿਸ ਮੇ ਜੋ ਐਸ ਬਚਨ ਨ ਕਹੇ ਸ੍ਰੀ ਗੁਰੂ ਨਾਨਕ ਨਾਰਾਇਣ ਜੀ ਕੋ, ਹੇ ਬੇਦ ਪਾਠੀ। ਐਸੇ ਕਹਿ ਕਰ ਅਪਨਾ ਮੁਖ [illegible] ਭਗਵਾਨ ਜੀ ਸ੍ਰੀ ਗੁਰੂ ਨਾਨਕ ਜੀ ਤਰਫ਼ ਕਰ ਲੇਤੇ ਭਏ ਅਰ ਕਮਲਾ ਜੀ ਤਰਫ ਪਿਠ ਕਰ ਦੀਓਂ ਅਧਰਮ ਰੂਪਾ ਜਾਣਕੇ। ਜਾਂਤੇ ਮਿਤ ਅਵਿਗਿਆ ਕਾ ਬਡਾ ਪਾਪ ਹੈ। ਤਬ ਰਾਤ ਕੋ ਸਵਰਨ ਕਟੋਰਾ ਦੂਧ ਕਾ ਪੂਰਨ ਕਰ ਦੇਤੇ ਭਏ, ਪੂਰਨ ਪ੍ਰਮਾਤਮਾ ਜੀ, ਲਖਮੀ ਕੇ ਹਾਥ ਮੇ। ਸੋ ਸ੍ਰੀ ਗੁਰੂ ਨਾਨਕ ਜੀ ਕੋ ਪੀਆਉ ਆਏ, ਹੇ ਪ੍ਰਿਯਾ। ਪੁਨਾ ਕਮਲਾ ਪਤੀ ਕਮਲਾ ਕੋ ਕਹਤ ਭਏ। ਕਮਲਾ ਤਿਆਗੀ ਜੋ ਸ੍ਰੀ ਨਾਨਕ ਜੀ ਹੈ, ਤਿਨ ਪ੍ਰਤੀ ਇਹ ਕਹਨਾ ਹਾਥ ਜੋਰ ਕਰ, ਮੇਰੀ ਤਰਫੋ ਬੇਨਤੀ ਕਰਨੀ ਗੁਰੂ ਜੀ ਕੇ ਅਰਨ ਭਾਗ। ਜੋ ਬ੍ਰਹਮਾ ਕਾ ਬਚਨ ਚਿਤ ਚੇਤੇ ਨਾ ਕਰਨਾ। ਜਾਂ ਤੇ ਆਪ ਖਿਮਾ ਧੀਰਜ ਮੂਰਤੀ ਹੋ ਤਬ ਸ੍ਰੀ ਸਤਗੁਰ ਜੀ ਮਧਰ ਬਚਨ ਉਚਾਰਤੇ ਭਏ ਵੇਦ ਸਿਧਾਂਤ। ਤੇ ਮਾਤਾ ਜੀ, ਸਭ ਮੇ ਰਮ ਰਹਿਆ ਮੇਰਾ ਸੁਆਮੀ ਕਿਸ ਪਰ ਕੋਪ ਕਰਾ। ਅਰਥਾਤ ਇਹ ਕੋਪ ਕੀ ਜਾਗ ਹੀ ਨਹੀਂ ਜਾਂ ਤੇ ਦੂਤੀਆ ਭਾਵ ਨਾ ਸੀ। ਪੁਨਾ ਗੋਪਾਲ ਕੀ ਭੂਮੀ ਬਹੁਤ ਹੈ ਸਭ ਕੇ ਸਰੀਰੇ ਕੋ ਸੁਖ ਸਾਥ। ਤੇ ਹੁਨ ਤੁਸੀਂ ਜਾਵੋ ਸ੍ਰੀ ਭਗਵਾਨ ਜੀ ਪਾਸ, ਪਰ ਦੋਨੋ ਜਿਨਾ। ਤਬ ਮਸਤਕ ਟੇਕ ਕਰ ਸ੍ਰੀਪਤਿ ਪਾਸ ਆਇ ਪ੍ਰਾਪਤ ਭਏ। ਤਾਂ ਸ੍ਰੀ ਭਗਵਾਨ ਹਸ ਕਰ ਕਹਿਤ ਭਏ: ਲਖਮੀ ਸੋ ਦੂਧ ਸਭੀ ਗੁਰਾਂ ਨੇ ਕੇ ਮੇਰੇ ਤਾਂਈ ਪਿਲਾਇਆ।

ਲਖਮੀ ਵਾਚ। ਹੇ ਸੁਆਮੀ ਜੀ, ਸੋ ਤਾਂ ਮੇਰੇ ਦੇਖਤੇ ਸ੍ਰੀ ਵਾਹਗੁਰੂ ਨਾਮ ਉਚਾਰ ਕਰ ਸ੍ਰੀ ਗੁਰ ਦੇਵ ਜੀ ਨੇ ਆਪ ਹੀ ਪਾਨ ਕੀਆ ਹੈ। ਆਪ ਕੈਸੇ ਕਹਤੇ ਹੋ ਜੋ ਮੈਨੇ ਪੀਆ ਹੈ।

ਸ੍ਰੀ ਭਗਵਾਨੋ ਵਾਚ। ਹੇ ਸਿੰਧ ਸੁਤਾ, ਜੋ ਮੇਰੇ ਪਿਆਰੇ ਖਾਤੇ ਪੀਤੇ ਹੈ ਸੋ ਮੈ ਭੋਗਤਾ ਹੂੰ, ਨਾਤਰ ਜੀਜਿਏ। ਦੂਜੇ ਭਾਵ ਇਹ ਸ੍ਰੀ ਭਗਵਾਨ ਕਹਤ ਭਏ: ਹੇ ਲਖਮੀ , ਮੇਰਾ ਨਾਮ ਉਚਾਰ ਕਰ ਜੋ ਅਪਨੇ ਬਦਨ ਸੋ ਗ੍ਰਾਸ ਪਾਵਤੇ ਹੈ ਇਤਰ ਜੀਵ ਭੀ ਸੋ ਗ੍ਰਾਸ ਭੀ ਮੇਰੇ ਮੁੰਖ ਮੇ ਆਵਤਾ ਹੈ। ਐਸੇ ਬਚਨ ਸੁਨ ਕਰ, ਕਮਲਾ ਕੇ ਮੁਖੋ, ਕਮਲਾ ਜੀ ਪ੍ਰਸੰਨ ਹੋ ਕਰ, ਮਸਤਕ ਟੇਕਿਆ ਦੇ ਤਾ [illegible] ਸੋ ਓਹੀ ਬਾਰਤਾ ਭਈ ਜਿਸ ਤੇ ਰਤਨਮੁਖ ਭਾਰਤਾ ਜੀ ਜੋ ਇਹ ਗੁਰੂ ਨਾਨਕ ਜੀ ਏਹਾਂ [illegible] ਤਬ ਹਮਾਰੀ ਪੂਜਾ ਦੂਰ ਹੋ ਜਾਵੈਗੀ। ਜੋ ਸਾਰਾ ਦੇਸ ਸ੍ਰੀ ਸਤਿ ਗੁਰੂ ਨਾਨਕ ਦੇਵ ਜੀ ਹੀ ਕੀ ਕਰਨ ਲਗ ਗਿਆ। ਗੋਰਖ ਪੁਨਾ ਬ੍ਰਹਮਾ ਕੀ ਪੂਜਾ ਕੋਈ ਸਹਜ ਕਰੈ ਹੋਰ ਕਿਆ ਇਤਨੀ ਭਗਵਾਨ ਕੀ ਪੂਜਾ ਨ ਹੋਵੇ ਜਿਤਨੀ ਸ੍ਰੀ ਗੁਰੂ ਨਾਨਕ ਦੇਵ ਜੀ ਕੀ ਹੋਵੈ, ਇਹ ਗੋਬਿੰਦ ਕੀ ਮਰਜਾਂ ਜੋ ਆਪਨੀ ਪੂਜਾ ਨਹੀਂ ਪ੍ਰਮਾਨ ਕਰਤੇ ਸੇ ਜੈਸੇ ਆਪਣੇ ਦਾਸਾਂ ਕੀ ਸੇਵਾ ਕੀਤੀ ਪ੍ਰਮਾਨ ਕਰਤੇ ਹੈ। ਤਹਾਂ ਜੋ ਦਰਸ਼ਨ ਕਰਕੇ ਆਏ ਹੈ ਤਿਨਾ ਨੇ ਕਹਿਆ ਹੈ। ਅਰ ਉਹ ਸੁਧ ਭੂਮੀ ਹੈ, ਜੋ ਕਰ ਕਹੀਏ ਉਹਾ ਵਿਸਨ ਆਦਿਕੋ ਨੇ ਕਿਉਂ ਨਿਵਾਸ ਕੀਆ ਹੈ। ਉਤਰ

ਵਖਰਾ ਕਰਨਾ ਹੈ ਸੋ ਪਾਖੰਡ ਹੋਤਾ ਹੈ। ਜੋ ਪਖੰਡੀ ਹੈ ਸੋਈ ਲੋਭੀ ਹੈ ਤੇ ਸੋਈ ਜਮ ਕੇ
ਡੰਡ ਜੋਗ ਹੋਤਾ ਹੈ। ਸੋ ਸੁਨ ਕਰ ਬਹੁਤ ਪ੍ਰਸੰਨ ਭਏ। ਐਸੀ ਸਹਜ ਸੁਭਾਵਕਾ ਵਾਲੇ ਜੋ
ਸ੍ਰੀ ਕ੍ਰਿਸਨ ਕਵਰ ਜੀ, ਗੁਨ ਭਰਤ। ਵੇਦ ਕੇ ਸਿਧਾਂਤ ਸਮਝਨ ਲਾਏ, ਸ੍ਰੀ ਗੁਰੂ ਨਾਨਕ
ਸੁਆਮੀ ਕਾ ਧਿਆਨ ਕਰਤ ਭਏ। ਤਬ ਭਾਈ ਬਾਲੇ ਮਰਦਾਨੇ ਸਹਿਤ, ਸਤਿਗੁਰ ਸਾਖਿਆਤ
ਹੋਤੇ ਭਏ, ਪ੍ਰਗਟ ਹਿਰਦੇ ਅਕਾਸ ਤੇ, ਕੈਸੇ, ਜੈਸੇ ਖੋੜਸ ਕਲਾ ਸੁਜੀਤ ਵਿਧੁ ਪਰਗਟੇ ਮਹਾਂ
ਅਕਾਸ ਤੇ। ਜਬ ਕਵਰ ਜੀ ਪੂਜਨ ਕਰ ਰਹੇ ਸਤਿਗੁਰ ਦਾ ਬਾਲੇ ਮਿਤ੍ਰ ਸਹਤ।
ਤਬ ਸ੍ਰੀ ਗੁਰੂ ਨਾਨਕ ਜੀ ਵਰ ਦੇ ਕਰ, ਜੋ ਸਗਲ ਗ੍ਰੰਥਾਂ ਕਾ ਸਿਧਾਂਤ ਤੇਰੇ ਹਿਰਦੇ ਬਾਸਨਾ ਮੇ
ਨਿਵਾਸ ਕਰੇਗਾ, ਐਸੇ ਕਹਿ ਕਰ ਅੰਤ੍ਰ ਧਿਆਨ ਭਏ। ਸਾਖੀ ਜਗਨ ਨਾਥ ਬਾਬਾ
ਨਾਨਕ ਕੀ ਬਾਵਲੀ। ਜਾਂ ਸ੍ਰੀ ਗੁਰੂ ਨਾਨਕ ਸੁਆਮੀ ਜੀ ਕੀ ਆਰਤੀ ਹੈ ਕਰੀ, ਸ੍ਰੀ
ਸੁਆਮੀ ਜੀ ਕੀ। ਗਗਨ ਮੇਂ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ।
ਧੂਪ ਦੀਰਘ ਦਰਸੀ ਜੋ ਗੁਰੂ ਨਾਨਕ ਦੇਵ ਹੈਂ। ਐਸੀ ਜੋ ਸਦਾ ਆਰਤੀ ਆਰਤਿ ਹਰਿ ਕੀ
ਹੋਇ ਰਹੀ ਹੈ। ਸੋ ਸਰਵਣ ਕਰ ਸ੍ਰੀ ਸੁਆਮੀ ਜੀ ਪ੍ਰਸੰਨ ਭਏ, ਪੁਨਾ ਸਭੀ ਪਾਂਡੇ ਭੀ
ਮਸਤਕ ਟੇਕਤ ਭਏ। ਤਬ ਸ੍ਰੀ ਗੁਰੂ ਜੀ ਸਮੁੰਦਰ ਕਨਾਰੇ ਜਾਇ ਬੈਠੇ, ਜਗਤ ਮਾਨ
ਤਿਆਗ ਕਰਿ ਪੁਨਾ ਹੋਰਨਾ ਨੂੰ ਮਾਨ ਦੇਣੇ ਕੋ, ਸਮਰਥ ਸਦਾ ਸਿਵ ਜੀ ਵਤ। ਤਬ ਪ੍ਰਸਾਦ ਕਾ
ਥਾਲ ਸੁਆਮੀ ਹਾਥ ਸ੍ਰੀ ਭਗਵਾਨ ਭੇਜੰਤੇ ਭਏ। ਪੁਨਾ ਪੀਛੇ ਏਕ ਕਲਜੁਗ
ਤਿਸ ਕੋ ਅਵਰ ਪੰਡਾਂ ਨੇ ਨਿਕਾਸ ਦੀਆ ਥਾ ਜਜਮਾਨ ਪ੍ਰੋਹਤੀ ਸੇ। ਸੋ ਰੁਦਨ ਕਰਤਾ
ਹੂਆ ਸ੍ਰੀ ਗੁਰੂ ਨਾਨਕ ਨਰਾਇਣ ਕੀ ਸਰਣ ਲੇਤਾ ਭਇਆ। ਪੁਨਾ ਹਾਥ ਜੋੜ ਕਰ ਕਹਤ
ਭਯਾ ਹੇ ਪ੍ਰਭੋ ਅਬ ਤੋ ਆਪ ਕੀ ਸਰਣ ਹਾਂ। ਤਬ ਸ੍ਰੀ ਗੁਰਦੇਵ ਜੀ ਹਸ ਕਰ ਕਹਤ ਭਏ।
ਜਾਹਿ ਹੁਣ ਤੇਰਾ ਸਤਿਕਾਰ ਅਧਿਕ ਹੋਵਗਾ। ਸੋ ਚਰਨ ਪਾਇ ਕਰ ਤੈਸੇ ਹੀ ਭਯਾ। ਸੋ
ਕਲਜੁਗ ਸ੍ਰੀ ਗੁਰੂ ਨਾਨਕ ਜੀ ਕਾ ਕਹਾਵਤਾ ਹੈ। ਤਾਂ ਤੇ ਧੰਨ ਹੈ ਸ੍ਰੀ ਗੁਰੂ ਨਾਨਕ
ਸੁਆਮੀ ਗਰੀਬ ਨਿਵਾਜ। ਜਹਾਂ ਸਿੰਧ ਤਟ ਪਰ ਬੈਠੇ ਥੇ, ਸ੍ਰੀ ਗੁਰੂ ਨਾਨਕ ਨਰਾਇਣ ਜੀ,
ਤਬ ਪੀਨਾ ਜਲ ਪਾਨ ਕਰਨ ਕਉ ਅਤਿ ਸਨਾਨ ਕਰਨ ਕਉ, ਸਰਬ ਜੀਵਾ ਵਾਸਤੇ, ਖੂਹ
ਕੇ ਦੀਆ। ਪ੍ਰਭ ਸੁਖਦਾਈ ਸਤਿਗੁਰ ਕੇ ਚਿਤ ਮੇ ਕਲਨਾ ਕਿਆ ਫੁਰਨਾ ਹੂਆ। ਤਾਂ ਤੇ
ਸਾਗਰ ਹੀ ਕੀਆ ਸੀ। ਘਰ ਹੀ ਸ੍ਰੀ ਗੀਤਾ ਕਾ ਪ੍ਰਵਾਹ ਸਿੰਧ ਦੁਆਰਿਓ ਆ ਪ੍ਰਗਟਿਆ, ਤਹਾਂ ਜਾ
ਚੰਦ ਸੀਸ ਅਵਤੰਸ, ਕਿਆ ਮੁਕਟ ਮਣੀ, ਬੈਠੇ ਸੀ। ਤਬ ਆਪ ਗੁਪਤ ਭਏ ਤਹਾਂ ਸੇ, ਪੁਨਾ
ਪੀਛੇ ਸ੍ਰੀ ਗੁਰੂ ਨਾਨਕ ਜੀ ਭੇਜੇ ਹੂਏ, ਸ੍ਰੀ ਨਾਨਕ ਦਾਸ ਅਲਮਸਤ ਜੀ ਆਵਤ ਭਏ,
ਸ੍ਰੀ ਬਾਉਲੀ ਕੀ ਸੇਵਾ ਲੀਏ। ਤਬ ਤਿਨ ਕੋ ਭੀ ਸ੍ਰੀ ਜਗਨ ਨਾਥ ਜੀ ਕੀਰਤਨ ਕੇ ਥਾਲ ਮੇ
ਪ੍ਰਸਾਦ ਭੇਜਦੀਆ ਸ੍ਰੀ ਗੁਰੂ ਨਾਨਕ ਜੀ ਕੇ ਦਾਸ ਜਾਨ ਕੇ, ਇਸੀ ਤੇ ਸ੍ਰੀ ਅਲਮਸਤ ਜੀ
ਮਹਿਮਾ ਤੇ ਭੀ ਸਦਾ ਉਦਾਸ ਰਹਤੇ ਸੇ, ਗੁਰ ਕਿਰਪਾ ਬਲ ਪਾਇਕਰ। ਸੋ ਬਾਵਲੀ

ਅਬ ਤੀਕ ਪ੍ਰਗਟ ਹੈ। ਸਗਲੇ ਜੀਵ ਸੁਖ ਪਾਵਤੇ ਹੈ, ਸਨਾਨ ਪਾਨ ਕਰ ਕਰ। ਏਕ ਸਮੇ ਕਲਕਤੇ ਜਾਇ ਪ੍ਰਵੇਸ਼ ਕਰਤੇ ਭਏ. ਤਬ ਬਾਜਾਰ ਬੀਚ ਹਾਟੋਂ ਪੂ ਧਨਾਢ ਬੈਠੇ ਹੈ। ਤਿਨਾ ਆਗੇ ਮੋਹਰਾਂ ਰੁਪਏ ਜਵਾਹਰਾਤ ਕੇ ਢੇਰ ਦੇਖ ਕਰ ਭਾਈ ਮਰਦਾਨਾ ਜੀ ਕਹਤ ਭਏ: ਪ੍ਰਭ ਜੀ, ਇਹ ਬਡੇ ਧਨਾਢ ਹੈ। ਤਬ ਗੁਰੂ ਜੀ ਕਹਤ ਭਏ: ਹੇ ਭਾਈ ਮਰਦਾਨਾ, ਧੰਰਮ ਹੀ ਬਡਾ ਧਨੀ ਹੈ। ਸੋ ਇਹ ਬਾਰਤਾ ਤਿਨ ਸੋ ਪੂਛ ਕਰ ਭਾਈ ਮਰਦਾਨੇ ਕੋ ਦਿਖਾਤੇ ਭਏ, ਸੋ ਕੈਸੇ। ਜੋ ਦਮੜੀ ਸੈਂਕੜਾ ਲੈਂਦੇ ਸੇ ਵਿਆਜ ਧਰਮ ਪਰਸਾਦਾ ਸਮਝ ਕਰ ਜੋ ਥੋੜਾ ਖਟਿਆ ਤੇ ... ਬਰਕਤ ਬਹੁਤ, ਤਿਨਾ ਆਗੇ ਮੋਤੀ ਮਾਣਕੋ ਕੇ ਢੇਰ ਲਗੇ ਪਏ ਦੇਖੇ। ਜੋ ਅਧੇਲਾ ਲੈਂਦੇ ਸੇ ਤਿਨਾ ਆਗੇ ਮੋਹਰਾਂ ਕੇ ਜੋ ਪੈਸਾ ਲੈਂਦੇ ਸੇ ਤਿਨਾਂ ਆਗੇ ਰੁਪਏ ਜੋ ਅਧ ਆਨਾ ਰੁਪੈ ਕੀ ਬਿਆਜ ਲੈਂਦੇ ਸੀ ਮਹੀਨਾ ਤਿਨਾ ਆਗੇ ਢੇਰ ਪੈਸਿਆਂ ਕੇ ਦੇਖੇ, ਜੋ ਆਨਾ ਮਹੀਨਾ ਲੈਂਦੇ ਸੀ ਤਿਨਾ ਆਗੇ ਕੌਡੀਆਂ ਦੇ ਢੇਰ ਦੇਖੇ।। ਤਾਂ ਤੇ ਹੇ ਭਾਈ ਮਰਦਾਨਾ ਧਰਮ ਹੀ ਧਨ ਹੈ ਪੁਰਸ ਕਾ ਸਤ ਕੀ ਥਾਪੀ ਲਛਮੀ ਬਹੁਤ ਮਿਲੇਗੀ ਆਇ। ਸਤਮਤਾਂ ਸਹਤ ਕਰਮਕੀਆ ਹੂਆ ਉਸੀ ਜਨਮ ਭੀ ਪੁਨਾ ਜਨਮਾਤ੍ਰੂ ਭੀ ਫਲ ਦੇਤਾ ਹੈ। ਜੋ ਤੂੰ ਕਹੇ ਤੁਸਾਡੇ ਅਸਾਡੇ ਪਾਸ ਤੋ ਇਹ ਧਨ ਨਹੀਂ। ਇਹ ਧਨ ਝੂਠਾ ਹੈ ਦੁਖਦਾਈ ਹੈ ਤਾਂ ਤੇ ਸੰਤ ਜਨਾ ਕਾ ਧਨ, ਸ੍ਰੀ ਵਾਹਿਗੁਰੂ ਜੀ ਕਾ ਨਾਮ ਹੈ। ਸੋ ਅਸਾਡੇ ਦ੍ਰਿੜਾਇ ਸੰਗ ਰਹੋ, ਹੇ ਭਾਈ ਮਰਦਾਨਾ। ਇਹ ਸੋਨਾ ਚਾਂਦੀ ਕਾ ਜੋ ਧੰਨ ਹੈ ਜੋ ਕਾਚੀ ਮਤ ਵਾਲੇ ਹੈ ਸੋ ਇਸ ਕੀ ਇਛਾ ਭੀ ਕਰਤੇ ਹੈ ਤੇ ਪ੍ਰਾਪਤ ਹੋਵੈ ਤਾਂ ਮੂਢ ਮਤੀ ਜੋੜਦੇ ਭੀ ਹੈ। ਤਾਂ ਤੇ ਸੰਤਹੁ ਕਾ ਨਾਮ ਧੰਨ ਹੈ ਇਸੀ ਤੇ ਸ੍ਰੀ ਕਬੀਰ ਜੀ ਕਹਾ ਹੈ। ਹਮਰਾ ਧਨ ਮਾਧੋ ਗੋਬਿੰਦ ਧਰਣੀ ਧਰ ਇਹੈ ਸਾਰ ਧਨ ਕਹੀਐ। ਜੋ ਸੁਖ ਪ੍ਰਭ ਗੋਬਿੰਦ ਕੀ ਸੇਵਾ ਸੋ ਸੁਖ ਰਾਜ ਨ ਲਹੀਐ। ਜਬ ਕਾਬਲ ਕੀ ਤਰਫ ਸੇ ਪੁਨਾ ਸ੍ਰੀ ਗੁਰਦੇਵ ਜੀ ਪਿਸੌਰ ਤੇ ਆਗੇ ਪ੍ਰਬਤਾਂ ਮੇ ਤਹਾਂ ਜਾਇ ਬੈਠੇ ਭਾਈ ਬਾਲੇ ਮਰਦਾਨੇ ਸਹਤ। ਤਿਸ ਨਗਰ ਕਾ ਨਾਮ ਸੁਲਤਾਨਪੁਰ ਤਹਾਂ ਭੀ ਜਲ ਪਾਨ ਕਰਣ ਕਉ ਦੁਰਲੰਭ। ਤਬ ਨਗਰ ਤੇ ਬਾਹਰ ਭਿੰਨ ਭਿੰਨ ਹੋ ਕਰ ਬੈਠੇ ਹੈ ਹਰਿ ਸਿਮਰਨ ਮੇ। ਜਬ ਜਾਗੇ ਹੈ, ਤਬ ਭਾਈ ਮਰਦਾਨੇ ਕਹਾ ਹੈ ਜੋ ਹੇ ਸੁਆਮੀ, ਮੈ ਜਲ ਪਾਨ ਕਰਣਾ ਹੈ। ਤਬ ਸ੍ਰੀ ਗੁਰੂ ਨਾਨਕ ਜੀ ਜੋ ਕਿਰਪਾ ਦ੍ਰਿਸਟ ਦੇਖ ਤਿੰਨਾ ਅਸਾਨਾ ਆਗੇ ਤਿੰਨੇ ਗੰਗਾ ਜਮਨਾ ਸੁਰਸਤੀ ਰੂਪ ਤਤਸਮੇ ਜਲ ਪੜੇ ਤਾਂ ਸ੍ਰੀ ਗੁਰੂ ਨਾਨਕ ਜੀ ਤੇ ਸ੍ਰੀ ਭਾਈ ਬਾਲਾ ਪੁਨਾ ਮਰਦਾਨਾ ਜੀ ਜਲ ਪਾਨ ਸਨਾਨ ਕਰਤੇ ਫਲ ਖਾਏ ਕਰ ਪ੍ਰਸੰਨ ਸੁਖ ਪਾਇਆ ਤਹਾਂ ਸੇ ਅੰਤ੍ਰ ਧਿਆਨ ਭਏ ਆਨ ਸਥਾਨ ਜੀਵਾਂ ਕਾ ਕਲਿਆਨ ਕਰਣ ਲੀਏ ਤਹਾਂ ਪ੍ਰਗਟ ਭਏ। ਪੀਛੇ ਸੋ ਸੋ ਤਿੰਨੇ ਤਤਸਮੇ ਮਿਲਿ ਕਰ ਤ੍ਰਿਬੇਣੀ ਹੋ ਜਾਤੇ ਭਏ ਗਿਆ ਅਭੇਦ ਰੂਪ ਹੂਏ। ਆਗੇ ਤਿਸਕਾ ਏਕ ਕੁੰਡ ਬਣਿਆ ਤਿਸ ਊਪਰ ਉਦਰਪਾਰ ਮਾਰਗ ਕਾ ਪੁਲ ਹੂਆ। ਜੋ ਤਹਾਂ ਜੋ ਸਨਾਨ ਪਾਨ ਪ੍ਰਾਣੀ ਕਰਤਾ ਹੈ ਤਿਸ ਗੰਗਾ ਉਦਕ ਸਾਥ, ਸੋ ਸਰਬ ਦਰਦ ਦੁਖ ਰੋਗ, ਸੋਗ ਤੇ ਰਹਤ ਹੋਤਾ ਹੈ, ਸੋ ਪੁਰਖ, ਸ੍ਰੀ ਗੁਰੂ ਨਾਨਕ ਦੇਵ ਜੀ ਕੀ ਕ੍ਰਿਪਾ ਕਰ।

ਦੂਰ ਦੂਰ ਕੇ ਲੋਗ ਤਹਾਂ ਆਤੇ ਹੈ ਮੇਲਾ ਭੀ ਹੋਤਾ ਹੈ। ਐਸੇ ਹੀ ਏਕ ਸ੍ਰੀ ਗੁਰੂ ਦਸਮੇ ਪਾਤਿਸਾਹ ਕਾ ਕੂਪ ਹੈ ਤਹਾਂ ਭੀ ਜੋ ਸਨਾਨ ਪਾਨ ਕਰਤਾ ਹੈ ਸੋ ਉਦਰ ਰੋਗ ਹੋਰ ਰੋਗ ਭੀ ਤਿਸ ਕੇ ਦੂਰ ਹੋਏਂ, ਗੁਰ ਕਿਰਪਾ ਤੇ। ਹੋਰ ਗ੍ਰਾਮਲ ਕੀ ਤਰਫ ਭੀ ਗੁਰੂ ਕਾ ਕੋਠਾ ਹੈ ਤਹਾਂ ਭੀ ਮੇਲਾ ਹੋਤਾ ਹੈ, ਗੁਰ ਕਿਰਪਾ ਤੇ। ਪੁਨਾ ਹਿੰਦੂ ਮੁਸਲਮਾਨ ਮਾਨਤੇ ਹੈ। ਤੇ ਗੁਰੂ ਦਸਮੇ ਪਾਤਿਸਾਹ ਕੀ ਸਵਾਰੀ ਆਦਤਵਾਰ ਕੀ ਰਾਤ, ਅਗਲ ਪੀਤੇ ਪੀਛੇ, ਆਵਤੀ ਹੈ। ਸ੍ਰੀ ਸਤਿਗੁਰੂ ਜੀ ਸਿਖਾਂ ਕੀ ਸਹਾਇਤਾ ਕਰਤੇ ਹੈ ਤਾਂ ਤੇ ਹੇ ਭਾਈ ਸਤਿਗੁਰ ਕੀ ਕਥਾ ਬੇਅੰਤ ਹੈ, ਹੇ ਸੰਤ ਜਨੋ ਅਰ ਇਸ ਗੁਰਦੁਆਰੇ ਸ੍ਰੀ ਗੁਰੂ ਨਾਨਕ ਜੀ ਕੇ ਮਸਤਕ ਜਲ ਟੇਕੀਏ। ਤਬ ਭੇਟਾ ਪ੍ਰਸਾਦ ਲੈਕਰ ਮਸਤਕ ਟੇਕਆ, ਸ੍ਰੀ ਭਾਈ ਰਾਮ ਸਿੰਘ ਜੀ ਨੇ, ਸੰਤੋਂ ਸਹਤ। ਤੇ ਸਾਧ ਪ੍ਰਸੰਨ ਹੋਤੇ ਹੈ। ਗੁਰਾਂ ਕੀ ਕਥਾ ਸੁਨ ਕਰ ਅਰ ਦਰਸਨ ਕਰ। ਤਾਂ ਸਭੇ ਗੁਰਦੁਆਰੀਏ ਭੀ ਬਹੁਤ ਭਾਉ ਕਰਤੇ ਭਏ। ਪੁਨਾ ਸ੍ਰੀ ਭਾਈ ਜੀ ਵਿਦਾ ਹੋਇ ਕਰ ਗੁਜਰਾਂਵਾਲੇ ਜਾਤੇ ਭਏ। ਭਗਵਾਨਦਾਸ ਪ੍ਰਮ ਹੰਸ ਜੀ ਅਵਧੂਤ ਬਾਹਰ ਰਹੇ ਨਗਰੋਂ, ਇਕ ਕੂਪ ਪਰ, ਜਿਊਂ ਜੋ ਤੱਪਸੀ ਸੇ। ਪੁਨਾ ਭਾਈ ਜੀ ਕੇ ਪ੍ਰੇਮ ਕਾ ਦਰਸਨ ਕਾ ਪ੍ਰੇਮ ਥਾ। ਜੇ ਕਰ ਭਾਈ ਸਾਹਿਬ ਤਿਨ ਕੋ ਤਿਆਗ ਭੀ ਜਾਵੇ, ਪ੍ਰਮ ਹੰਸ ਕਉਂ, ਤਉ ਭੀ ਢੂੰਡ ਕਰ ਆਏ ਮਿਲੇ ਜਿਸ ਨਗਰ ਸ੍ਰੀ ਭਾਈ ਜੀ ਹੋਵੇ। ਐਸੇ ਸ੍ਰੀ ਭਾਈ ਜੀ ਪੈ ਜਿਨ ਕੀ ਪ੍ਰੀਤੀ ਥੀ। ਤਾਂ ਭਗਵਾਨ ਦਾਸ ਕਿਸੀ ਕੂਪ ਪਰ ਸੋਏ ਹੂਏ ਥੇ। ਕਿਸੀ ਹੋਰ ਪਿੰਡ ਵਾਲਿਓਂ ਕਾ ਉਸ ਕੂਪ ਵਾਲੇ ਬਿਰੋਧ ਥਾ। ਸੋ ਉਨ ਕਾ ਮਾਨੁਖ ਜਾਨ ਕਰ ਸੋਏ ਹੂਏ ਕੁਹ ਕੇ ਗਿਰਦੇ ਪ੍ਰਮ ਹੰਸ ਕੋ ਕੁਹਾੜਾ ਮਾਥ ਦਲਗਏ। ਤਾਂ ਦਿਨੇ ਧ੍ਰਮਸਾਲੇ ਸ੍ਰੀ ਭਾਈ ਜੀ ਤਾਈ ਖਬਰ ਹੋਈ। ਜੋਗ ਉਤਵਾਇ ਲੈ ਆਵਤੇ ਭਏ। ਤਾਂ ਫਟ ਗਿਣੇ ਜੋ ਬਤੀ ਫਟ ਹੈਂ। ਜੋ ਹਕੀਮ ਮਨਾ ਕਰੇ ਖਾਣ ਕੋ ਦਾਰੂ ਪ੍ਰਮ ਹੰਸ ਜੀ ਸੋਈ ਖਾਵੇ। ਜੇ ਕਰ ਸਾਧ ਕਹੇ ਕੇ ਭਗਵਾਨ ਦਾਸ ਜੀ ਹਕੀਮ ਮਨਾ ਕਰਤਾ ਹੈ ਜੋ ਲਸੀ ਨਾ ਪੀਵੋ ਤਾਂ ਪ੍ਰਮ ਹੰਸ ਕਹਣ ਨਹੀਂ ਤੁਮ ਹਮਰਾ ਕਹਣਾ ਮਾਨੋ। ਤਰੂਜ ਅਰ ਦਹੀ ਆਦਕ ਖਾਇਆ ਕਰੇ। ਜੋ ਕੋਈ ਕਹੇ ਭਗਵਾਨ ਦਾਸ ਜੀ ਤੁਸਾਂ ਨੂੰ ਕੌਣ ਮਾਰਿਆ ਹੈ ਤਾਂ ਆਗੇ ਤੇ ਕਹਦੇ ਸੇ ਹਮਾਰੇ ਕੌਂ ਬਾਬਾ ਨਾਨਕ ਜੀ ਮਾਰ ਗਏ ਹੈ, ਅਰ ਦਤਾ ਤ੍ਰੇਮ ਜੀ ਮਾਰ ਗਏ ਹੈ, ਤੇ ਸੰਕਰਾ ਚਾਰਯ ਮਾਰ ਗਏ ਹੈ, ਤੇ ਨਾਥ ਜਿਨ ਕੇ ਗੰਗਾ ਤੇ ਜਮਨਾ ਪੁਨਾ ਸੁਰਸਤੀ ਜੀ। ਸਿਧਾਂਤ ਇਹ ਕਿਸੀ ਨਹੀਂ ਮਾਰਿਆ ਇਹ ਕਰਤਾਰ ਕਾ ਕੌਤਕ ਹੈ। ਫੇਰ ਸ੍ਰੀ ਭਾਈ ਜੀ ਕਹੈ: ਕਹੋ ਭਗਵਾਨ ਦਾਸ ਜੀ, ਹੁਣ ਕੀ ਖਬਰ ਹੈ ਤਾਂ ਪ੍ਰਮ ਹੰਸ ਜੀ ਕਹੈ ਹੁਣ ਤਾਂ ਮੈ ਰਾਜੀ ਹਾਂ, ਹੇ ਭਾਈ ਜੀ। ਮੇਰੇ ਤਾਂਈ ਕਿਆ ਹੈ ਮੈ ਤੋ ਸੁਧ ਅਕਰੋ ਅਬਿਨਾਸੀ ਹੋ। ਜੋ ਸਸਤ੍ਰ ਲਾਗੇ ਹੈ ਤੋ ਦੇਹ ਕੇ ਤਾਂਈ ਲਾਗੇ ਹੈ। ਕੋਊ ਆਤਮਾ ਤੋ ਨਹੀ ਕਾਟਿਆ ਜਾਯਾ, ਹੇ ਸੁਆਮੀ ਜੀ। ਇਸੀ ਤੇ ਸ੍ਰੀ ਭਗਵਾਨ ਜੀ ਕਹਾ ਹੈ ਗੀਤਾ ਮੈ ਸਲੋਕ ਨਏਨੰ ਛਿਦਤੀ ਸਸਤ੍ਰਾਣੀ ਨਏਨ ਦੀਦਹਤੀ ਪਾਵਕ: । ਨਚਯੋ ਕਿਸੋ ਕਲੇ ਦਿਯੰਤੀ ਆਪੋ ਨ ਸੋਖਤੀ ਮਾਰਤ: ਜੋ ਅਪਨਾ ਆਪ ਸਭ ਕਾ ਆਤਮਾ ਕੈਸਾ ਹੈ ਜੋ ਕੁਟਸਤ ਹੈ।

ਪੁਨਾ ਸਾਸਤ੍ਰੋਂ ਕਰ ਕਿਸੀ ਤੇ ਕਾਟਿਆ ਨਹੀਂ ਜਾਤਾ, ਤੇ ਅਗਨੀ ਕਰ ਜੋ ਦਰਦ ਨਹੀਂ ਹੋਤਾ। ਅਰ ਅਪ ਜਲ ਕਰ ਕਲੇਦਮੀ ਕਹੀਏ ਗਲ ਤਾਂ ਨਹੀਂ, ਤੇ ਪਵਨ ਕਰ ਸੁਕਤਾ ਕਹੂ ਉਡਤਾ ਨਹੀਂ। ਤਾਂ ਤੇ ਹੇ ਭਾਈ, ਐਸੇ ਆਤਮਾ ਰਾਮ ਮੇਂ ਮੇਰੀ ਅਰਾਮਤਾ ਕ੍ਰਿਆ ਇਸਥਿਤਾ ਪਈ ਹੈ, ਆਪ ਸਾਂ ਕੀ ਕਿਰਪਾ ਕਰ। ਜੋ ਕਹੇ ਸ੍ਰੀ ਭਾਈ ਜੀ, ਕਿਛੂ ਖਾਵੋ ਹੇ ਭਗਵਾਨ ਦਾਸ ਜੀ ਤਾਂ ਸੋਈ ਆਖੇਂ ਜੋ ਕਹਾਂ ਮਮ ਨਾ ਕਖ ਤਾਂ ਸ੍ਰੀ ਭਾਈ ਜੀ ਬਿਲਾਸ ਕਰ ਕਹੇ: ਹੇ ਭਗਵਾਨ ਦਾਸ, ਪਤ ਤੂੰ ਮਰਜਾਹਿ। ਤਬ ਅਵਧੂਤ ਜੀ ਕਹੇ: ਜੀ, ਮੈ ਮਰਨ ਵਾਰੋ ਨਹੀਂ, ਹੇ ਭਾਈ ਸਾਹਿਬ ਜੀ। ਜੋ ਪੁਨਾ ਤਾਤ ਕਾਲ ਹੀ ਰਾਜੀ ਹੋ ਜਾਤੇ ਭਏ, ਤਪਸੀ ਜੀ। ਭਾਵ ਇਹ ਜੋ ਐਸੀ [illegible] ਭਗਵੰਤ ਕ੍ਰਿਪਾ ਬਿਨਾ ਨਹੀਂ ਹੋਤੀ। ਪੁਨਾ ਸਰਬ ਸੰਤ ਭਾਈ ਧਰਮ ਦਾਸ, ਭਾਈ ਜਸਾ ਸਿੰਘ ਜੀ, ਭਾਈ ਧ੍ਰੂ ਜੀ ਆਦਿ ਲੈ ਕਰ ਸਭ ਕੋ ਮਿਲਿ ਕਰ ਪੁਨਾ ਸ੍ਰੀ ਭਾਈ ਜੀ, ਵਜੀਰਾਬਾਦ ਗੁਰੂ ਕੇ ਕੋਠੇ ਕਾ ਦਰਸਨ ਕਰ, ਪੁਨਾ ਸ੍ਰੀ ਗੁਰੂ ਨਾਨਕ ਸੁਆਮੀ ਜੀ ਕੇ ਦੇਹੁਰੇ ਤੇ ਆਦਿ ਲੈ ਕਰ ਸੋ ਦਰਸ ਪ੍ਰਸ ਕਰ ਪੁਨਾ ਸੰਧਾ ਵਾਲੇ ਆਇ ਨਿਵਾਸ ਕਰਤੇ ਭਏ। ਜਹਾਂ ਸ੍ਰੀ ਭਾਈ ਰਾਮ ਟਿਕਾਇਆ ਜੀ ਮਹੰਤ ਸੰਤ ਹੈਂ। ਪੁਨਾ ਤਿਨ ਕੇ ਨਿਜ ਸੇਵਕ ਭਾਈ ਗਿਆਨ ਸਿੰਘ ਜੀ ਗੁਰਮੁਖ ਗੁਰੂ ਕੇ ਪਿਆਰੇ ਹੋਰ ਭੀ ਸਾਧ ਵੇਖ ਕਰ ਪ੍ਰੇਮ ਪ੍ਰਸੰਨ ਹੋਤੇ ਭਏ ਜੋ ਬਹੁਤ ਦਿਨ ਉਡੀਕ ਸੀ ਸੋ ਹੁਣ ਆਵਦੇ ਹੈ। ਤਾਂ ਤੇ ਵਡੇ ਭਾਗ ਹੂਏ ਜੋ ਆਪ ਕੇ ਦਰਸਨ ਹੂਏ, ਹੇ ਸੁਆਮੀ। ਤਬ ਭਾਈ ਟਿਕਾਇਆ ਰਾਮ ਜੀ ਬਹੁਤ ਪ੍ਰੇਮ ਕਰਤੇ ਭਏ ਸੰਤਾਂ ਸੇ। ਸੋ ਕੈ ਸੇ ਜੇ ਭਾਈ ਤਿਲਕਰਾਮ ਜੀ ਸਾਂਤ ਮੂਰਤੀ ਸੁਪੇਦ ਅਰ ਲਾਗਾ ਦਾਹੜਾ ਪੁਨਾ ਰਿਦਾ ਭੀ ਸੁਪੇਦ ਹਰ ਭਜਨ ਕਰਤੀ ਕਰ ਜਬ ਬ੍ਰਹਮ ਮਹੂਰਤ ਹੋਵੇ, ਅੰਮ੍ਰਿਤ ਵੇਲਾ, ਤਬ ਹੀ ਉਠ ਕਰ, ਸਨਾਨ ਆਦੀ ਕਿਰਆ ਕਰਕੇ, ਸ੍ਰੀ ਜਪੁ ਜੀ ਆਦਭੁਤ ਪਾਠ ਕਰਨਾ। ਅਖਰ ਮਧਰ ਬਾਣੀ ਕਰ ਉਚਾਰਨਾ। ਅਰ ਲਗ ਦੀਰਘ ਮਾਤ੍ਰਾ ਭਲੀ ਪ੍ਰਕਾਰ ਸੋਧ ਕੇ, ਤੇ ਮਨ ਨੂੰ ਇਕਾਗ੍ਰਿਤ ਕਰਕੇ, ਸ੍ਰੀ ਜਪ ਜੀ ਕਾ ਪਾਠ ਕਰਨਾ, ਪ੍ਰੇਮ ਸਹਤ। ਪੁਨਾ ਪ੍ਰੇਮ ਸਾਂਤ ਆਤਮਾ ਸੇ ਜੀਵਨ ਮੁਕਤ ਮੂਰਤਿ ਅਰ ਭਾਈ ਗਿਆਨ ਸਿੰਘ ਜੀ ਪੂਰੇ ਸੇਵਕ ਆਗਿਆਕਾਰੀ ਪੁਨਾ ਪ੍ਰਾਣ ਵਾਰਨ ਵਾਰੇ ਤਨ, ਮਨ, ਦੀਨ ਕਰ ਆਪ ਨੂੰ ਹੀ ਕਸ ਨਵਾਵਣ ਹਾਰੇ, ਸ੍ਰੀ ਭਾਈ ਰਾਮ ਤਿਲਕ ਜੀ ਕੇ ਦਾਸ। ਸੋ ਸ੍ਰੀ ਭਾਈ ਜੀ ਕਾ ਪ੍ਰੇਮ ਆਦਰ ਕਰਤੇ ਭਏ, ਪ੍ਰੇਮ ਸਾਥ ਪ੍ਰਸਾਦ ਛਕਾਵਹਿ। ਤੇ ਦਧੀ ਅਰ ਨਵਨੀਤ ਤੇ ਦੁਧ ਹੋਰ ਫਲ ਫੂਲੋ ਕਰ ਪ੍ਰਸਿੰਨ ਕਰਹ, ਪੁਨਾ ਆਪ ਬਹੁਤ ਪ੍ਰਸਿੰਨ ਹੋਵਹਿ। ਸੋਈ ਦਯਾਰਥ ਸੁਫਲ ਹੈ ਜੋ ਸੰਤਾਂ ਅਰਥ ਆਇਆ ਹੈ। ਐਸੇ ਕੋਈ ਕਾਲ ਰਹਿ ਕਰ ਸੰਤਾਂ ਪਾਸੋਂ ਵਿਦਾ ਹੋਤੇ ਭਏ। ਭਾਂਵੇ ਭਾਈ ਰਾਮ ਤਿਲਕ ਜੀ ਸੰਤਾਂ ਸਹਤ, ਅਰ ਨਗਰ ਵਾਸੀਆਂ ਸਹਤ, ਬਹੁਤ ਬੇਨਤੀ ਕਰਤੇ ਰਹੇ, ਤਉ ਭੀ ਸੰਤ ਜੀ, ਸ੍ਰੀ ਹੁਧਯਾਰ ਕੇ ਦਰਸਨ ਕੀ ਇਛਾ ਕਰ, ਚਲਤੇ ਹੁਏ ਅਰ [illegible] ਭਏ। ਜੋ ਕੋਈ ਮਾਸ ਭਰ ਤਹਾਂ ਨਿਵਾਸ ਕਰਾਂ ਕੇ ਗੁਰੂ ਕੇ ਹੁਕਮ ਜਿਓ ਤਿਸ ਕਰ ਸੇਕੜੇ

ਰੂਪੀ ਭੀਲੋਂ ਦਲੈ ਹਾਂ, ਹੇ ਭਾਈ ਤਿਲਕ ਰਾਮ ਨਿਹਰਾਮ ਜੋ ਪ੍ਰੇਮੀ ਆ ਕਰ ਦੇਰੇ ਭਏ ਹੈ, ਸਾਈਵਾਲ
ਆਦ ਨਗਰੋ ਸੇ, ਸੰਤਾਂ ਕੇ ਨਿਰਬਾਹ ਲੀਏ, ਜਾਤੇ ਖੇਤ੍ਰ ਕੀ ਪੂਜਾ ਨਾ ਲੈਨੀ ਪੜੇ। ਤਬ ਆਪਸ ਮੇ
ਗੁਪ੍ਰ ਮਸਲਤ ਟੋਲ੍ਹ ਕਰ ਸੰਤ ਜੀ ਸ੍ਰੀ ਸੁਧਾਸਰ ਜੀ ਆਏ। ਇਤ ਸ੍ਰੀ ਪ੍ਰੇਮ ਸੁਧਾ ਸਿੰਧੂ
ਗ੍ਰੰਥੇ ਉਤਾਰਧੇ ਸੰਤ ਆਗਮਨ ਬਰਨੰਨ ਸੁਧਾਸਰ ਖੋੜਸੋ ਹੁਲਾਸ( ੧੬) ੧ਓ ਸਤਿ ਗੁਰ ਪ੍ਰਸਾਦ
ਸ੍ਰੀ ਗਣੇਸਾਇ ਨਮ: ਸ੍ਰੀ ਗੁਰ ਚਰਨਕਮਲ ਭਯੋ ਨਮ: ਪੁਨਾ ਇਸ ਕਾ ਨਾਮ ਭਗਤ ਰਤ ਸਾਗਰ
ਅਹਿ ਸ੍ਰੀ ਸੁਧਾਸਰ ਖੰਡ ਲਿਖਯਤੇ; ਖੰਡ ਨਾਮ ਪ੍ਰਕਾਰਣ ਕਾ, ਜਿਸ ਕੋ ਪ੍ਰਸੰਗਿ ਭੀ ਕਹਤੇ ਹੈ।
ਪਾਤਿਸਾਹੀ । ੧੦ । ਦੋਹਰਾ: ਮੁਖ਼ ਉਚਰੇ ਸਾਸਤ ਖਟ ਪਿੰਗ ਗਿਰਨ ਚੜ ਜਾਇ।
ਅੰਧ ਲਖੇ ਬਧਰੋ ਸੁਣੈ ਜੇ ਕਾਲ ਕਿਰਪਾ ਕਰਾਏ। ਜੈ ਜੈ ਜੈ ਪ੍ਰਮਧਾਮ ਸਚਖੰਡ ਸ੍ਰੀ ਹਰਿਮੰਦਰ
ਦੁਰ ਕੀ। ਜਿਸ ਮੇ ਆਪ ਸ੍ਰੀ ਕਮਲਾਪਤੀ ਸਗੁਣ ਮੂਰਤੀਧਾਰ ਕਰ ਜੀਵਾਂ ਕੇ ਕਲਿਆਨ
ਲੀਏ ਨਿਵਾਸ ਕਰਤੇ ਹੈ। ਪੁਨਾ ਭਗਤਾਂ ਕੇ ਭਾਉ ਗ੍ਰਹਨ ਕਰਨ ਲੀਏ ਅਬਿਨਾਸੀ ਨਿਵਾਸ
ਕਰਤੇ ਹੈ, ਗੁਰੂ ਰਾਮ ਦਾਸ ਰੂਪ ਧਾਰ ਕਰ। ਆਪ ਭੀ ਅਬਿਨਾਸੀ ਹੈ, ਪੁਨਾ ਸਭਾ ਭੀ
ਅਬਿਨਾਸੀ ਹੈ ਜਿਨ ਕੀ। ਸ੍ਰੀ ਗੁਰੂ ਨਾਨਕ ਜੀ, ਗੁਰੂ ਅੰਗਦ ਜੀ ਗੁਰੂ ਨਾਨਕ ਜੀ।
ਗੁਰੂ ਅਮਰ ਦਾਸ ਗੁਰੂ ਨਾਨਕ ਜੀ। ਗੁਰੂ ਰਾਮ ਦਾਸ ਗੁਰੂ ਨਾਨਕ ਜੀ। ਗੁਰੂ ਅਰਜਨ ਜੀ
ਗੁਰੂ ਨਾਨਕ ਜੀ। ਗੁਰੂ ਹਰ ਗੋਬਿੰਦ ਗੁਰੂ ਨਾਨਕ ਜੀ। ਗੁਰੂ ਹਰਿ ਰਾਏ ਗੁਰੂ ਨਾਨਕ ਜੀ
ਗੁਰੂ ਹਰਿ ਕਿਰਸਨ ਗੁਰੂ ਨਾਨਕ ਜੀ। ਗੁਰੂ ਤੇਗ ਬਹਾਦਰ ਗੁਰੂ ਨਾਨਕ ਜੀ। ਗੁਰ ਗੋਬਿੰਦ
ਸਿੰਘ ਗੁਰੂ ਨਾਨਕ ਜੀ ਨਾਮ ਦਾਸ ਅਰ ਵਾਹਿਗੁਰੂ ਏਕ। ਅਦੁਤੀ ਜੋ ਪ੍ਰਮਾਤਮਾ ਹੈ ਬਿਆਪਕ
ਜੋ ਭਗਤਾਂ ਕੇ ਪ੍ਰੇਮ ਰੂਪੀ ਸੀਤਲਤਾ ਕੇ ਲਾਗਣੇ ਕਰ ਅਰੂਪ ਸੇ ਰੂਪਵਾਲੇ ਹੋ ਜਾਤੇ ਭਏ ਦਸਨਾਮ
ਜੈਸੇ ਜਲਸੇ ਉਪਲ ਜੋ ਬਰਫ ਕਾ ਸਰੂਪ ਹੋ ਜਾਤਾ ਹੈ ਤੈਸੇ ਏਹ ਸਮਝਨੇ, ਹੇ ਗੁਰ ਸਿਖੋ। ਜੋ
ਐਸੀ ਬਰਹਮ ਬਿਆਪਕਿ ਸਤਿਗੁਰੂ ਕੋ ਮੇਰੀ ਬਾਰੰਬਾਰ ਬੰਦਨਾ ਹੋਇ ਸੀਸ ਧਰਨੀ ਪਰ ਧਾਰ ਧਾਰ
ਕਰ। ੨ । ਜੋ ਕੈਸਾ ਹੈ ਬਰਹਮ ਬਿਆਪਕ ਅਜੂਨੀ ਹੁਵੈ ਪ੍ਰਕਾਸ ਹੈ। ਅਰ ਸਤਚਿਤ ਅਨੰਦ
ਰੂਪ ਹੈ। ਅਬਿਨਾਸੀ ਹੋਣੇ ਤੇ ਤੇ ਸਤੋ ਰਹਿ ਜਾਤਾ ਹੈ। ਪੁਨਾ ਦੇਹ ਜੜ ਜਿਸ ਚੇਤਨ ਕੀ
ਚੇਤਨਤਾ ਪਾਇਕਰ ਚੇਸ਼ਟਾ ਕਰੈ ਹੈ ਕੈਸੇ। ਜੈਸੇ ਚੁੰਬਕ ਕੀ ਨਿਕਟਤਾ ਕੋ ਲੇਕਰ ਲੋਹਾ ਚੇਸ਼ਟਾ
ਕਰੇ ਹੈ, ਤਿਸ ਤੇ ਭੀ ਅਧਿਕ। ਫਿਰ ਓਹ ਅਨੰਦ ਸਰੂਪ ਕੈਸਾ ਹੈ ਬ੍ਰਹਮ ਰੂਪ ਸਿੰਧੂ ਜਿਸ ਕੀ
ਇਕ ਨਿਕ ਲੇਸ ਕਉ ਪਾਇ ਕਰ ਚੋਦਾਂ ਭਵਨ ਅਨੰਦ ਕਰ ਪੂਰਨ ਹੋ ਰਹੇ ਹੈ। ਜਹਾਂ ਕੋਈ ਹੈ
ਤਹਾਂ ਹੀ ਅਨੰਦ ਹੋ ਰਹਾ ਹੈ ਪ੍ਰਮਾਤਮਾ ਕੋ ਪੂਰਨ ਜਾਨ ਕਰ। ਐਸੇ ਬਰਹਮ ਬਿਆਪਕ ਕੋ ਮੇਰੀ
ਅਬਿ ਬੰਦਨਾ ਹੋਇ ਬਾਰੰਮਬਾਰ। ਜੇ ਕਹੀਏ ਬ੍ਰਹਮ ਬਿਆਪਕ ਕੋ ਬੰਦਨਾ ਕੈਸੇ ਪਹੁੰਚਤੀ ਹੈ
ਸਾਕਾਰ ਕੀ ਨਿਰਾਕਾਰ ਕਉ। ਉਤ੍ਰ। ਬਿਆਪਕਤਾ ਕਰ ਕੇ ਭੀ ਪਹੁੰਚਤੀ ਹੈ ਬੰਦਨਾ
ਸਾਕਾਰ ਕੋ। ਜਾਤੇ ਭਾਵਨਾ ਕਰ ਕੇ ਗਰਾਹਕ ਹੈ ਪੂਰਨ ਬ੍ਰਹਮ। ਅਥਵਾ ਕਿਸੀ
ਪਾਖਾਣ ਆਦਕੋ ਕੋ ਭੀ ਬ੍ਰਹਮ ਭਾਵਨਾ ਕਰਿ ਕੇ ਕਰੈ ਤਉ ਭੀ ਪਹੁੰਚਤੀ ਹੈ। ਇਸੀ
ਤੇ ਗੁਰ ਬਚਨ ਹੈ। ਸੂਖਮ ਅਸਥੂਲ ਸਗਲ ਮੈ ਭਗਵਾਨ। ਨਾਨਕ ਗੁਰ ਮੁਖ ਬਰਹਮ ਪਛਾਨ।

ਪੁਨਾ ਜੋ ਸਤਿ ਗੁਰੂ ਹੈ ਸੋ ਤਾਂ ਸਾਖਯਾਤ ਪਾਰ ਬ੍ਰਹਮ ਮੂਰਤੀ ਹੈ। ਜੋ ਸਭ ਕਾ ਅਧਿਸ਼ਟਾਨ ਪੂਰਨ ਪ੍ਰਮਾਤਮਾ ਹੈ। ਤਿਨੀ ਨੇ ਏਹ ਸਗੁਨ ਰੂਪ ਧਾਰੇ ਹੈ, ਦੇਹਾ ਜੁਗਆਸੀਆਂ ਕੀਆਂ ਅਵਿਦਆ ਦੂਰ ਕਰਨ ਲੀਏ ਗੁਰੋ ਸਤਿ ਕੀ। ਤਥਾ ਬਚਨ। ਸਤਿ ਗੁਰ ਦੇਵ ਪ੍ਰਤਖ ਹਰਿ ਮੂਰਤ ਜੋ ਅਮ੍ਰਿਤ ਬਚਨ ਸੁਨਾਵੈ। ਪੁਨਾ। ਤਿਸ ਗੁਰ ਕੌ ਛਾਦਨ ਭੋਜਨ ਬਹੁ ਬਿਸਤ੍ਰ ਕਰ ਮੁਖ ਸਰਿਹ ਤਿਸ ਪੁਨ ਕੀ ਫਿਰ ਤੋਟ ਨ ਆਵੈ। ਤਾਂ ਤੇ ਸਤਿ ਗੁਰੂ ਸਾਖਸ਼ਾਤ ਬ੍ਰਹਮ ਵਿਗਰਹ ਕਹੀਏ ਸਰੂਪ ਹੈ। ਬਿਯਾਪਕ ਬ੍ਰਹਮ ਕੋ ਜੋ ਵ੍ਰਤੂ ਦੇਵੀਏ ਭਾਵ ਸਹਤ ਸੋਈ ਸਾਖਯਾਤ ਜੋਤ ਰੂਪ ਹੋ ਪਹੁੰਚਤੀ ਹੈ। ਏਕ ਬੰਦਨਾ ਕੀ ਕ੍ਰਿਆ ਬਾਰਤਾ ਕਹਿਨੀ ਹੈ, ਹੇ ਸਿਖ। ਅਬ ਪੂਰਬ ਪ੍ਰਸੰਗ। ਪੁਨਾ ਭਾਈ ਜੀ ਸੁਧਾਸਰ ਮੈ ਆਵਤੇ ਭਏ, ਸੰਗਤ ਸਹਤ। ਜੋ ਸਤ ਸੰਤੋਖ ਸਹਤ ਸੁਭ ਖੇਤ੍ਰ ਤੇ ਤਿਨ ਮੋ ਨਿਹਕਾਮ ਪ੍ਰੀਤਵਾਨੋ ਕਰ ਦੀਆ ਹੂਆ ਥਾ। ਆਗੇ ਸ੍ਰੀ ਅੰਮ੍ਰਿਤਸਰ ਕੀ ਕਾਰ ਹੋਵਤੀ ਸੀ ਜੋ ਪ੍ਰੇਮ ਭਾਗਮਾਨ ਕਰ ਸੀਸ ਪਰ ਕਾਰ ਕੀ ਟੋਕਰੀ ਚਕਤੇ ਭਏ, ਸਾਧੋ ਸਹਤ। ਜਹਾਂ ਬਿਅੰਤ ਸਾਧ ਸੰਗਤ ਮਾਈ ਭਾਈ ਬਾਲਕ ਬ੍ਰਿੱਧ ਜੁਵਾ ਸੁਭ ਸੇਵਾ ਤੀਰਥ ਰਾਜ ਸ੍ਰੀ ਸੁਧਾਸਰ ਕੀ ਕਰਤੇ ਹੈ ਪ੍ਰੇਮ ਭਾਗਮਾਨ ਕਰ ਸਤਿ ਮਹਿਤ। ਭਾਈ ਗੁਰ ਦਿੱਤਾ ਰਾਮ ਜੀ। ਸ੍ਰੀ ਭਾਈ ਠਾਕੁਰ ਦਿਆਲ ਸਿੰਘ ਜੀ ਅੰਤ੍ਰਯਾਮੀ ਸਹਿਤ। ਭਾਈ ਨਰੈਣ ਸਿੰਘ ਜੀ। ਭਾਈ ਕਰਮ ਸਿੰਘ ਜੀ ਭਾਈ ਅੰਬੀਰ ਸਿੰਘ ਜੀ ਭਾਈ ਰਤਨ ਸਿੰਘ ਜੀ। ਭਾਈ ਜਸਾ ਸਿੰਘ ਜੀ ਹੋਰ ਗੁਨੀ ਗਿਆਨੀ ਸਤਿ ਪ੍ਰਮਹੰਸ, ਰਾਜਾ ਲੋਕ, ਸਰਦਾਰ, ਲੋਕ ਦੁਸਾਲ ਮੋ ਪਾਇਕਰ ਪ੍ਰਸੰਤਾ ਸਹਤ ਸੀਸ ਪਰ ਉਠਾਵਤੇ ਹੈ। ਹੋਰ ਦੇਸ ਦੇਸ਼ਾਂਤ੍ਰ ਸੇ ਆਇ ਕਰ ਪ੍ਰੀਤਵਾਨ ਸੇਵਾ ਕਰਤੇ ਹੈ। ਪੁਨਾ ਔਰ ਭੇਖਾ ਕੇ ਸਾਧੂ ਭੀ ਜਿਸ ਤੀਰਥ ਕੋ ਸੇਵ ਰਹੇ ਹੈ। ਸੇਵਾ ਪੰਥੀ, ਉਦਾਸੀ, ਨਿਰਮਲੇ, ਨਿਹੰਗ, ਸੁਥਰੇ, ਹੋਰ ਕੀ ਕਥਾ ਕਹਨੀ ਹੈ। ਜਹਾਂ ਚਾਰ ਵਰਨ ਚਾਰ ਆਸਰਮ ਸੇਵਤੇ ਹੈ, ਪ੍ਰੇਮ ਸਹਤ। ਤਹਾਂ ਹੀ ਸੇਵਾ ਸੰਤੋ ਸਹਤ ਤੀਰਥ ਕੀ ਕਰਤੇ ਕਰਾਵਤੇ ਭਏ। ਇਸ ਪ੍ਰਕਾਰ ਸੁਧ ਰੂਪ ਹੋ ਕਰ, ਸੁਧ ਸਰੂਪ ਜੋ ਸ੍ਰੀ ਸੁਧਾਸਰ ਜੀ ਹੈ ਸੋ ਪੁਨਾ ਨੀਰ ਨਦੀ ਕਰ ਭਰਪੂਰ ਹੂਏ ਪਰ, ਉਜਲ ਸਰੂਪ ਜਿਸ ਮੈ ਸੁੰਦਰ ਕੰਚਨ ਕੇ ਸ੍ਰੀ ਹਰਿਮੰਦਰ ਸੁੰਦਰ ਸੋਭਤੇ ਸੇ। ਤਿਸ ਸ੍ਰੀ ਹਰਿ ਮੰਦਰ ਮੈ, ਬਰਹਮ ਮਹੂਰਤ ਮੈ, ਸਨਾਨ ਕਰ ਕੇ ਸਤਿ ਜੀ ਸੰਤੋ ਸਹਿਤ ਪੁਨਾ ਸ੍ਰੀ ਹਰਿ ਮੰਦਰ ਮੈ ਦੇਖਣ ਕੀ ਤ੍ਰਫ ਨਿਕਟ ਬੂਹੇ ਕੇ, ਪੂਰਬ ਪਸੋ ਮੁਖ ਕਰ ਕੇ, ਸ੍ਰੀ ਸਤਿਗੁਰੂ ਤ੍ਰਫ ਬੈਠਦੇ ਸੀ। ਸ੍ਰੀ ਭਾਈ ਜੀ ਅਬਨਾਸੀ ਗੁਰੂ ਪ੍ਰਮਾਤਮਾ ਸ੍ਰੀ ਗੁਰੂ ਕਰਤਾ ਪੁਰਖ ਦੇ ਪ੍ਰੇਮ ਆਸਾ ਕੀ ਵਾਰ ਸੁਨਨੇ ਕੇ ਲੀਏ। ਜਹਾਂ ਆਪ ਸਾਖਿਯਾਤ, ਸਤ-ਚਿਤ-ਅਨੰਦ ਮੂਰਤੀ ਭਗਵਾਨ, ਪ੍ਰਮ ਪੁਰਖ ਪ੍ਰਮਾਤਮਾ, ਸ੍ਰੀ ਪ੍ਰਮੇਸਵਰ ਪਰਾ ਸਰੂਪ, ਪ੍ਰਵਰ, ਨਾਥ, ਸਰਬ ਕਾ ਸਾਖੀ, ਸਰਬ ਨਿਯੰਤਾ, ਸਭ ਕਾ ਬੀਜ ਰੂਪ ਓਅੰਕਾਰ ਉਤਪਤ ਕਰਤਾ, ਪਾਲਨ ਸੰਹਿਰਤਾ। ਬ੍ਰਹਮਾ, ਬਿਸਨ, ਮਹੇਸ, ਤ੍ਰਿਮੂਰਤੀ ਰੂਪ, ਨਿਰਗੁਣ ਸਰਗੁਣ ਰੂਪ, ਸੁਯੰਜੋਤੀ, ਸੁਵਤ੍ਰਤ ਦੇਵਨ ਕੇ ਭੀ ਦੇਵ, ਪੁਨਾ ਅਦੇਵਨ ਕੇ ਭੀ ਗੁਰੂ ਪ੍ਰਮਾਤਮਾ ਹਰਿਹਰ ਮੰਦਰ ਮੇ ਜਹਾਂ ਸਾਖਯਾਤ ਵਿਰਾਜਤੇ ਹੈ, ਤਹਾਂ ਸਾਮਣੇ ਬੈਠਦੇ ਸੇ; ਸਤਿ ਜੀ ਸੁੰਦਰ ਦਰਸਨ ਕਰਨ ਲੀਏ। ਪੁਨਾ ਗਦ ਗਦ ਹੋ ਕਰ ਭਾਈ ਜੀ ਉਸਤਤੀ ਕਰਤੇ ਭਏ ਸ੍ਰੀ ਗੁਰੂ ਰਾਮ ਰਮਣ ਕੀ, ਤੇ ਸ੍ਰੀ ਸੁਧਾਸਰ ਕੀ, ਕਬਿਤ ਤੇ ਛੰਦ ਆਨ ਕਵੀ ਦਾ ਉਸਤਤੀ ਰੂਪ ਜਾਨ ਕਰ ਧਰ ਦੀਆ ਹੈ। ਕਬਿਤ। ਪੂਰਨ ਕਰੇ ਆਸ ਧਰ ਕੇ ਜੋ ਆਵੈ ਆਸ ਆਨ ਕੀ ਨਾ ਰਾਖੀ ਆਸ

ਅਮਰ ਗੁਰੂ ਕੇ ਦਾਸ। ਭਗਤ ਗਿਯਾਨ ਕੋ ਪ੍ਰਕਾਸ ਪਾਇਓ ਪਦ ਅਬਿਨਾਸਨਿ ਜਾਂ ਨੰਦ ਕੋ ਹੁਲਾਸ ਮਾਇਆ ਤੇ ਰਹੈ ਉਦਾਸ। ਥਿਯੰਤ ਜਾ ਸਿਉ ਅਕਾਸ ਗੁਰੂ ਉਚਮੀ ਬਿਸਵਾਸ ਗੁਨਨ ਕੀ ਹਵੇ ਕੈ ਰਾਸ। ਆਪ ਕੋ ਕਹਾਇ ਉਦਾਸ ਸਹਿਜੇ ਹੀ ਜਾਂ ਕੇ ਪਾਸ ਪਾਪਨ ਕੋ ਹੋਤ ਨਾਸ ਜਮ ਕੀ ਨ ਹੋਤ ਤ੍ਰਾਸ ਐਸੇ ਗੁਰੂ ਰਾਮ ਦਾਸ। ੧ । ਦੋਹਰਾ। ਅੰਮ੍ਰਿਤਸਰ ਬੈਕੁੰਠ ਕੋ ਤੋਲਿਓ ਹਰਿ ਕੇ ਦਾਸ। ਭਾਰ ਹੁਤੇ ਸੋ ਧਰ ਰਹਿਓ ਏ ਨ ਗਯੋ ਅਕਾਸ। ੨ । ਛੰਦ । ਸਰਬ ਤ੍ਰਸੁਕਤ ਰੂਪਨੰ ਸੁ ਅੰਤ੍ਰਤੰ ਸਰੰਭਰੰ। ਸੁਪਾਨ ਦਿੱਬਦੀਰ ਪਾਰਜਾਤ ਕਲਪ ਸੇਤਰੀ ਦ੍ਰਿਸਟੰਤ ਪਾਪ ਨ੍ਰਾਸਨਿ ਸਨਾਨ ਮੁਕਤ ਤੇਵਰੰ। ਨਮਾਮੀ ਅੰਮ੍ਰਿਤੰਸਰੰ ਨਮਾਮੀ ਅੰਮ੍ਰਿਤੰਸਰੰ। । ੧ । ਗੁਰੂ ਗੁਰੂ ਗੁਰੂ ਗੁਰੂ ਗੁਰੂ ਗੁਰੂ ਕਹੋ ਸਦਾ। ਕਲੁੱਖ ਦੁਖ ਹਰਨ ਸਰਨ ਪਾਪ ਤੇ ਅਨੰਦ ਦਾ ਧਰਤ ਧਿਆਨ ਜੇਸ ਐ ਮਿਹੇਸ ਕਾਮੁਰੇਸੁਰੰ। ਨਮਾਮੀ ਅੰਮ੍ਰਿਤੰਸਰੰ ਨਮਾਮੀ ਅੰਮ੍ਰਿਤੰਸਰੰ। ੨ । ਕਰੰਤ ਜੋ ਪ੍ਰਦਛ ਨਾਨਾ ਦਛਨਾ ਦਿਸੰਗਮੰ। ਪਵਿੰਤ ਜੋ ਚਰਨਾਮ੍ਰਿਤੰ ਸੁਨਿਮ੍ਰਿਤੰ ਕਰੰਜਮੰ। ਲਗਾਏ ਚਰਨ ਧੂਰ ਕੇਸ ਪੂਰ ਕਾਮ ਨਾਕਰੰ। ਨਮਾਮੀ ਅੰਮ੍ਰਿਤੰਸਰੰ ਨਮਾਮੀ ਅੰਮ੍ਰਿਤੰਸਰੰ। ੩ । ਸੁਮੇਰ ਦੇਖ ਲਜਤੰ ਕੁਮੇਰ ਕ੍ਰਾਂਤਿ ਕਜਤੰ। ਫਨੀਮਨਿ ਸਜੰਤ ਪ੍ਰਕਾਸ਼ ਭਾਨ ਛਜੰਤ । ਸੁਗੰਧ ਧੂਪ ਦੀਪ ਪੂਜ ਆਰਤੀ ਕਰ ਸੁਰੰ। ਨਮਾਮੀ ਅੰਮ੍ਰਿਤੰਸਰੰ ਨਮਾਮੀ ਅੰਮ੍ਰਿਤੰਸਰੰ। ੪ । ਪਵਿਤ੍ਰ ਮਿਤ੍ਰ ਹੋਇ ਕੇ ਜੋ ਪੁਤ੍ਰ ਹੇਤ ਨਾਵਈ। ਤੀਆ ਪੀਆ ਬਿਨੋਦ ਮੋਦਿ ਗੋਦਿ ਮੋਖਿ ਪਾਵਈ। ਨਮਾਨ ਮਾਨ ਪਾਵਈ ਮਾਗਿਯਾਨ ਗਿਯਾਨ ਕੋ ਕਰੰ। ਨਮਾਮੀ ਅੰਮ੍ਰਿਤੰਸਰੰ ਨਮਾਮੀ ਅੰਮ੍ਰਿਤੰਸਰੰ। ੫ । ਗ੍ਰਿਥਿ ਪੰਥ ਹੇਤ ਪਾਠ ਪ੍ਰੀਤ ਸੋ ਪਢਿਓ ਕਰੈ। ਅਨਾਦਿ ਪ੍ਰਾਤਿ ਸਿਖ ਸੰਤ ਵਾਹਿਗੁਰੂ ਰਹਿਓ ਕਰੈ। ਬਜੰਤ ਸੰਖ ਭਰਿਨਾਦਿ ਸਬਦ ਸੋ ਸਦਾ ਸੰਗਿ। ਨਮਾਮੀ ਅੰਮ੍ਰਿਤੰਸਰੰ ਨਮਾਮੀ ਅੰਮ੍ਰਿਤੰਸਰੰ। ੬ । ਉਤੰਗ ਬੁੰਗੰ ਮੰਦਰੰ ਪੁਰਿੰਦਰੰ ਨਿਹਜਰ ਕੈ। ਨਰਿੰਦਰੰ ਮਨਿੰਦ੍ਰੰ ਜੁਗਿੰਦਰੰ ਬਿਚਾਰ ਕੈ। ਕਹੈ ਬਿਰਿੰਦ ਬ੍ਰਿੰਦਏ ਮੁਨਿੰਦਏ ਮਹਾਂ ਮੁਰੰ। ਨਮਾਮੀ ਅੰਮ੍ਰਿਤੰਸਰੰ ਨਮਾਮੀ ਅੰਮ੍ਰਿਤੰਸਰੰ। ੭ । ਮੁਕਤ ਚਾਰ ਪਾਵਈ ਭਗਤ ਦੇਂਤ ਸੇਤ ਹੈ। ਅਨੇਕ ਜਨਮ ਜਨਮ ਕੇ ਸਬ ਦੁਖ ਛੀਨ ਲੇਤ ਹੈ। ਪਵੇ ਸੁਜਾਇ ਆਟੰ ਸੁਕਾਟੰ ਮਹਾਂ ਹਰੰ। ਨਮਾਮੀ ਅੰਮ੍ਰਿਤੰਸਰੰ ਨਮਾਮੀ ਅੰਮ੍ਰਿਤੰਸਰੰ। ੮ । ਇਤ ਸ੍ਰੀ ਪ੍ਰੇਮ ਸੁਮਾ ਸਿਧੂ ਗ੍ਰਿਥੇ ਸ੍ਰੀ ਅੰਮ੍ਰਿਤਸਰ ਖੰਡੇ ਗੁਰ ਤੀਰਥ ਨਿ... ਤਵਨ ਬਰਨੰਨ ਸਤਾਗਾਮੁ ਹੁਲਾਸ: । ੧੭ । ਐਸੇ ਦਰਸਨ ਪ੍ਰਸਨ ਪੂਜਨ ਅਰ ਉਸਤਿਤੀ ਕਰਿ ਕੇ ਗੁਰ ਭਾਈ ਜੋ ਭਾਈ ਲਖਾ ਸਿੰਘ ਜੀ ਹੈ ਤਹੀ ਨਿਵਾਸ ਕਰਤ, ਤਬ ਤਿਸ ਕਾਲ ਮੇ, ਤਹਾਂ ਨਿਵਾਸ ਕਰਤੇ ਭਏ, ਸੰਤ ਸਹਤ। ਏਕ ਸਮੇ ਭਾਈ ਜੀਵਣ ਸਿੰਘ ਜੀ ਵਿਦਿਆ ਪੜ੍ਹਨੇ ਲਾਗੇ। ਤਿਸ ਕੋ ਬੜਾ ਵਿਖੇਪਰ ਹੈ, ਪੁਨਾ ਸੁਆਮੀ ਕੀ ਸੇਵਾ ਤੇ ਭੀ ਵੇਮੁਖ ਰਹਨਾ ਪੜੇ। ਤਬ ਸੰਤ ਜੀ ਕਹਤ ਭਏ ਹੇ ਭਾਈ ਜਗਤ ਜੀਵਾਂ ਕੋ ਤੀਨ ਤਾਪ ਹੈ। ਪੁਨਾ ਵਿਦਿਆ ਪੜ੍ਹਨੇ ਹਾਰੇ ਕੋ ਆਠ ਤਾਪ ਹੈ। ਪੜ੍ਹਨੇ ਕੀ ਚਿੰਤਾ। ੧ । ਪਾਧੇ ਗੁਰੂ ਕਾ ਭੈ। ੨ । ਘੋਖਨੇ ਕੀ

ਕੀ ਚਿੰਤਾ। ੩ । ਬੜੇ ਵਿਦਿਆਰਥੀ ਕਾ ਭੈ। ੪ । ਪੁਸਤਕੋਂ ਕੀ ਚਿੰਤਾ।
। ੫ । ਵਿਦਿਆ ਭੁਲਨ ਕੀ ਚਿੰਤਾ। ੬ । ਅੰਨ ਬਸਤ੍ਰ ਕੀ ਚਿੰਤਾ। ੭ ।
ਪੜ੍ਹ ਕਰ ਕੇ ਪੁਨਾ ਕਥਾ ਕਰਨੇ ਕੀ ਚਿੰਤਾ। ੮ । ਇਹ ਆਠ ਤਾਪ ਹੈ। ਜੇ ਕਰ ਕਾਮਨਾ
ਅਧੀਨ ਹੋ ਕਰ ਕੋਊ ਗ੍ਰੰਥ ਸ਼ਾਸਤਰ ਪਠਨ ਭੀ ਕਰ ਲੀਏ, ਪੰਡਿਤ ਭੀ ਕਿਛ ਲੋਕੋ ਮੈ ਕਹਾਇ ਲੀਆ,
ਜਉ ਗੋਬਿੰਦ ਕੇ ਚਰਨਾ ਕਮਲਾ ਕੀ ਪ੍ਰੇਮ ਭਗਤੀ ਨਾਹੀ ਪ੍ਰਾਪਤਿ ਭਈ ਜਿਸ ਵਿਦਿਆਵੰਤ ਕੋ
ਤਬ ਐਸੇ ਤਿਸ ਕੋ ਕਿਆ ਗੁਣ ਹੈ ਤਿਸ ਕੀ ਸੁਗੰਧੀ ਕਾ। ਕਿਆ ਕਿਛ ਨਹੀ ਤਾਤਪ੍ਰਜ
ਇਹ ਕੇਵਲ ਭਾਰ ਹੀ ਹੈ। ਤਾਂ ਜੋ ਮਾਨੁਖ ਜਾਨੋ ਕੇ ਕਰ ਗੁਰਮੁਖ ਦੁਆਰੇ ਪੜ੍ਹ ਕਰ
ਹਰਿ ਕੇ ਸਿਮ੍ਰਨ ਪਾਇਨ ਹੂਆ ਨਿਰਵਾਸ ਹੋ ਕਰ ਤੋ ਪੁਨਾ ਸੁਫਲ ਹੂਆ ਤਿਸ ਪੁਰਸ ਕਾ
ਨਹੀ ਤੋ ਸਾਸਤ੍ਰ ਵਾਸਨਾ ਭੀ ਖਾਤ ਕਹਿਆ ਹੈ, ਸ੍ਰੀ ਵਸਿਸਟ ਜੀ ਮੈ। ਸ੍ਰੀ ਗੁਰ ਦੇਵ ਜੀ ਕਾ
ਬਚਨ ਹੈ, ਹੇ ਭਾਈ। "ਪੰਖੀ ਬਿੰਜਨ ਪ੍ਰਾਨ ਹਾਰੇ। ਜਿਹ ਭੋਜਨ ਕੀ ਹੋਤੇ ਤ੍ਰਿਪਤਾਰੇ"।
ਪ੍ਰਸਾਦਿ ਨਾਨਾ ਸੁਆਦੀ ਕਾ ਥਾਲ ਮੇ ਪਰੋਸ ਧਰੇ ਹੈ। ਜਬ ਤੀਕ ਖਾਏ ਨਹੀ ਤਬ ਤੀਕ
ਪ੍ਰਸਟੀ ਅਰ ਤੁਸਟੀ ਦੇਹ ਕੀ ਨਹੀ ਹੋਤੀ, ਜੈਸੇ ਸਾਸਤ੍ਰ ਕਾਰ ਦ੍ਰਿਸਟਾਂਤ ਦੀਆ ਹੈ। "ਆਤਮ
ਗਿਯਾਨ ਨਾ ਜਾਨਿਓ ਜਿਉ ਦਰ-ਬੀਗਸ ਪਾਕ"। ਜੈਸੇ ਅਨਕ ਪ੍ਰਕਾਰ ਕੇ ਭੋਜਨ ਭਾਜਿਕ ਮੈ
ਕੜਛੀ ਖਾਲੀ ਰਹਤੀ ਹੈ ਤੈਸੇ ਮੂਰਖ ਮਨੁਖ ਸਤਿਗੁਰਾਂ ਦੀ ਮਤ ਤੋ ਹੀਨ ਜੋ ਹੈ ਸੋ
ਖੱਟ ਸ਼ਾਸਤ੍ਰਾਂ ਨੂੰ ਪੜ ਸੁਨ ਕਰ ਭੀ ਤਿਸ ਕੇ ਭਾਵ ਗ੍ਰਹਣ ਤੇ ਹੀਨ ਰਹਤਾ ਹੈ।
ਇਸੀ ਤੇ ਭਾਈ ਸੇਵਾ ਰਾਮ ਜੀ ਕਾ ਕਥਨ ਹੈ। ਅਸਾਵਰੀ। "ਪੜ੍ਹ ਕਰ ਬੇਦ ਭੇਦ ਨਹੀ
ਪਾਇਆ ਜੋ ਪੜਨ ਕਿਸੇ ਨ ਲੇਖੈ। ਸੰਤਾਂ ਦੀ ਸੰਗਤਿ ਨਹੀ ਭਾਵੈ ਘਟ ਘਟ ਰਾਮ ਨ ਪੇਖੈ।
ਉਸਤਿਤ ਕੀ ਮਨ ਕਾਂਖਯਾ ਰਾਖੈ ਮਾਨਹਿਮਾਨ ਵਿਸੇਖੈ। ਸੇਵਾ ਦਾਸ ਕਰਮਾਂ ਦਾ
ਕੀੜਾ ਮਰਕਰ ਨਰਕ ਸੁਪੇਖੈ। ੧ । ਪੁਨਾ ਗੁਰਾਂ ਕੀ ਸੇਵਾ ਤਿਯਾਗ ਕਰ ਗੁਰ
ਸ਼ੇਵਕ ਕੋ ਪਰਮ ਵਿਘਨ ਹੈ। ਜਿਸ ਜਗਿਯਾਸੀ ਨੂੰ ਕਲਿਯਾਨ ਕੀ ਇਛਾ ਵਾਸਤੇ ਗੁਰ
ਪੂਰਿਆਂ ਕੀ ਸਰਨ ਲਈ ਹੈ ਤਿਸ ਕੋ ਤੋ ਜੋ ਗੁਰਾਂ ਕੇ ਬਚਨ ਹੈ ਸੋਈ ਬੇਦ ਕਾ ਸਿਧਾਂ ਹੈ।
ਪੁਨਾ ਸੇਵਾ ਕੋ ਕਲਿਯਾਨ ਕਾ ਸਾਧਨ ਸਮਝੇ ਔਰ ਵਿਦਿਯਾ ਪੜ੍ਹ ਕੇ ਕੀ ਜੋ ਕਿਛ ਇਛਾ
ਬਨਣ ਕੀਏ ਹੈ ਸੁ ਤਿਯਾਗ ਕਹੈ। ਇਸੀ ਤੇ ਸ੍ਰੀ ਭਾਈ ਗੁਰਦਾਸ ਜੀ ਕਾ ਬਚਨ
ਹੈ ਏਕ ਟੇਕ ਪਰ। ਕਬਿਤ। ਲੋਗ ਬੇਦ ਗਿਆਨ ਉਪਦੇਸ ਹੈ ਪਤੀ ਬ੍ਰਤਾ ਕਉ ਮਨ ਬਚ ਕਰਮ
ਸੁਆਮੀ ਸੇਵਾ ਅਧਿਕਾਰ ਹੈ। ਨਾਮ ਇਸਨਾਨ ਦਾਨ ਸੰਜਮ ਨਾ ਜਾਪ ਤਾਪ ਤੀਰਥ ਬਰਤ ਪੂਜਾ
ਨੇਮ ਨਤਕਾਰ ਹੈ। ਹੋਮ ਜਗ ਭੋਗ ਨਹੀ ਬੇਦ ਨਹੀ ਦੇਵੀ ਦੇਵ ਸੇਵ ਰਾਗ ਨਾਦ ਬਾਦ ਨਾ
ਸਬਿਦ ਆਨ ਦੁਆਰ ਹੈ। ਤੈਸੇ ਗੁਰ ਸਿਖਨ ਮੈ ਏਕ ਟੇਕ ਹੀ ਪ੍ਰਧਾਨ ਆਨ ਗਿਯਾਨ
ਧਿਯਾਨ ਸਿਮ੍ਰਨ ਬਿਭਚਾਰ ਹੈ। ੧ । ਇਸ ਪਰ ਏਕ ਦ੍ਰਿਸਟਾਂਤ ਕਹਤੇ ਹਾਂ ਬਿਪ੍ਰ ਬਾਦਕ ਕਾ।
ਜੋ ਕੇਤੇ ਬਿਪ੍ਰੋ ਕੇ ਬਾਲਕ ਕਿਸੀ ਅਚਾਰਿਯ ਰਿਖੀ ਪਾਸ ਮਿਲ ਕਰ ਪੜਨੇ ਕਉ ਆਏ।

ਜੋ ਜੇਤਾ ਕਾਲ, ਬਿਪ੍ਰ ਬਾਲਕੋ ਕਉ ਵਿਦਿਆ ਪਠਨ ਕਰਨ ਮੇ ਸਮਾ ਬਿਤੀਤ ਭਯਾ, ਪੁਨਾ ਤੇਤਾ ਹੀ ਕਾਲ ਏਕ ਬਿਪ੍ਰ ਬਾਲਕ ਤੋਟਕ ਨਾਮ ਕੋ ਗੁਰਨ ਜੀ ਬੜਵਾ ਕੀ ਸੇਵਾ ਕਰਤੇ ਬਿਤੀਤਾਂ ਭਯਾ। ਤਬ ਕਿਸੀ ਸਮੇ ਬਾਲਕੋ ਕਾ ਸਮਦਾਇ ਵਿਦਿਆ ਸਪੰਨ ਹੋ ਕਰ ਬੈਠੇ ਸੇ ਅਚਾਰਯ ਬਿਨਾ ਤਬ ਤਿਸ ਤੋਟਕ ਬਾਲਕ ਕਉ ਹਾਸੀ ਕਰਤ ਭਏ ਜੋ ਵਾਹੁ ਵਾਹੁ ਕਿਆ ਇਹ ਵਿਦਿਆ ਪੜ੍ਹਿਆ ਹੈ ਜੋ ਹਾਸ ਮੈ ਖੁਰਪਾ ਦਾਤ੍ਰੀ ਹੈ ਤੇ ਭੁਰਾ, ਸੋ ਸੁਨ ਕਰ ਤਿਨ ਪ੍ਰਤੀ ਕਛ ਉਤ੍ਰ ਨ ਕਹਿਆ ਤੇ ਗੁਰੂ ਤਿਸ ਕੇ ਸਰਬਗ ਸੇ ਖਟ ਕਰਮੀ ਸਤ ਸੰਤੋਖਵਾਨ ਤੇ ਪਰਮ ਤਪਾਵੀ। ਸੋ ਜਾਣ ਗਏ ਤੋ ਕਹਤ ਭਏ ਤਿਸ ਬਾਲਕ ਪ੍ਰਤੀ ਸੀਸ ਪਰ ਹਾਥ ਫੇਰ ਕਰ ਜੋ ਇਹ ਬਾਲਕ ਸਭ ਤੇਰੇ ਹੀ ਵਿੱਦਿਆਰਥੀ ਹੂਏ। ਇਨ ਕੋ ਵਿਦਿਆ ਭੂਲਕਰ ਸੋ ਵਿਦਿਆ ਤੇਰੇ ਰਸਨਾਗ੍ਰ ਭਈ। ਸੋ ਐਸੇ ਹੀ ਭਯਾ, ਗ੍ਰਿੰਥੋ ਕਾ ਕਰਤਾ ਹੂਆ। ਐਸਾ ਪੰਡਿਤ ਭਯਾ ਦੇਵੀ ਸੰਪਦਾ ਦੇ ਸੁਭ ਗੁਣੋ ਸਹਤ। ਗੁਰ ਸੇਵਾ ਕਾ ਅਧਕ ਪ੍ਰਤਾਪ ਹੈ ਜੇ ਕਰ ਜਾਣੇ ਤੋ। ਆਗੇ ਗੁਰੂ ਭੀ ਪੂਰਨ ਹੋਵੇ।

ਤਬ ਐਸੇ ਸੁਨ ਕਰ ਰੁਦਨ ਕਰਤਾ ਹੂਆ ਸੁਆਮੀ ਕੇ ਚਰਨੋ ਪਰ ਸੀਸ ਧਾਰਤਾ ਭਯਾ। ਤਾਂ ਸੰਤਿ ਗੁਰੂ ਤਿਸ ਕੋ ਉਠਾਇ ਕਰ, ਸੀਸ ਪਰ ਹਾਥ ਕਮਲ ਫੇਰਿਆ ਤੇ ਕਹਤ ਭਏ: ਤੂੰ ਕਸਟ ਨ ਕਰ ਜਿਸ ਗ੍ਰਿੰਥ ਕਾ ਪਾਠ ਕਰੇਗਾ ਤਿਸ ਕਾ ਤੂੰ ਕਥਨ ਭੀ ਕਰ ਲੇਵੈਂਗਾ, ਹੇ ਭਾਈ। ਹੋਰ ਤੈਨੇ ਕਿਆ ਕਰਨਾ ਹੈ। ਜੋ ਕਥਨੀਆਂ ਮਾਤ੍ਰ ਹੋ ਸੋ ਫੋਕੀਆਂ ਹੈ। "ਕਥਨੀ ਕਹ ਭਰਮ ਨਾ ਜਾਈ। ਸਭ ਕਥ ਕਥ ਰਹੀ ਲੁਕਾਈ। ਜਾਂ ਕਉ ਗੁਰਮੁਖ ਆਪੁ ਬੁਝਾਈ। ਤਾਂ ਕੇ ਹਿਰਦੈ ਰਹਿਆ ਸਮਾਈ।" ਰਿਦੈ-ਮੋਰਮਸਵਾਣੇ ਕਰਮਨ ਤਿਨਕਾ ਮੂਕ ਵਰਗਾ ਹੋਇ ਗਿਯਾ ਹੈ। ਕਿਛ ਕਥਨੇ ਕੀ ਇਛਾ ਨਹੀ ਰਹੀ। ਮੁਕਤਿ ਪਦ ਪਾਵਨੇ ਕਉ ਏਕ ਤੁਕ ਭੀ ਬਹੁਤ ਹੈ। "ਪ੍ਰਭ ਕੇ ਸਿਮ੍ਰਨ ਗਰਭ ਨਾ ਬਸੈ"। ਸ੍ਰੀ ਪ੍ਰਭੂ ਕੇ ਸਿਮ੍ਰਨ ਕਰ ਗਿਆਨ ਧਿਯਾਨ ਕੀ ਪ੍ਰਾਪਤੀ ਹੋਤੀ ਹੈ ਪੁਨਾ ਤਤਵ ਸਰੂਪ ਕੇ ਪ੍ਰਾਪਤ ਵਾਲੀ ਬੁਧ ਹੋਤੀ ਹੈ ਆਤਮ ਦਿਸੈਨੀ। ਨਾਮ ਕੇ ਸਿਮ੍ਰਨ ਵਾਰੇ ਨਿਹਕਾਮ ਪੁਰਸ ਸੁਭ ਗੁਣੋਕੀ ਤੇ ਸੁਖ ਕੀ ਖਾਣੀ ਹੋ ਜਾਤੇ ਹੈ ਸਭ ਜਗਤ ਕਾ ਗੁਰੂ

ਐਸੇ ਕਹ ਕਰ ਸੰਤ ਜੀ ਬਿਸਾਲਾ ਪ੍ਰਾਇਣ ਹੂਏ, ਮਾਨੋ ਕਰ। ਭਾਈ ਲਖਾ ਸਿੰਘ ਜੀ ਜੋਗੇਸਰ ਬਹੁਤ ਅਦਬ ਆਦਰ ਕਰੇ; ਗੁਰ ਸਵਰੂਪ ਜਾਨ ਕਰ, ਸ੍ਰੀ ਭਾਈ ਰਾਮ ਸਿੰਘ ਜੀ। ਭਾਈ ਲਖਾ ਸਿੰਘ ਜੀ ਯੋਗ ਕੇ ਬਲ ਕਰ ਆਪਣੇ ਸਰੀਰ ਕੇ ਪ੍ਰਾਣ ਵਿਜੋਗ ਕਾ ਸਮਾ ਜਾਨਕਰ ਸੰਤ ਰਾਜ ਆਗੇ ਬੇਨਤੀ ਕਰਤ ਭਏ: ਹੇ ਭਗਵਨ, ਮੇਰੇ ਧੰਨ ਭਾਗ ਹੈ ਜੋ ਆਪ ਹੋ ਤੇ ਇਸ ਦੇਹ ਤੇ ਪ੍ਰਾਣ ਵਿਯੋਗ ਹੋਵੈ। ਇਸ ਕਰਕੇ ਮੇਰਾ ਅਤਿ ਭਲਾ ਹੈ ਜਾਂ ਤੇ ਆਪ ਗੁਰੂ ਨਾਨਕ ਮੂਰਤੀ ਹੋ। ਸੋ ਐਸੇ ਹੀ ਹੂਆ ਸ੍ਰੀਰ ਸੁਖੈਨ ਹੀ ਛੂਟਾ ਸੰਤਾਂ ਕੇ ਨਿਕਟਿ ਹੋਤੇ। ਤਬ ਸੰਤ ਜੀ, ਸ੍ਰੀਰ ਕੀ ਜੋ ਸਾਤ੍ਰਾ ਹੈ ਸੋ ਸਭ ਬਿਧਿ ਕਰ ਪੂਰਨ ਕਰਤ ਭਏ, ਪੂਰਨ ਜੋ ਸੰਤ ਹੈ। ਤਬ ਸਾਧੂ ਕੀ ਤੇ ਸੁਖਾਨੰਦ ਆਦੀ ਮਹਾਜਨ ਭੀ ਸ੍ਰੀ ਭਾਈ ਜੀ ਕੋ ਬਹੁਤ ਕਹ ਰਹੇ ਜੋ ਧਰਮਸਾਲਾ ਆਪ ਲੇਵੈ । ਪਰ ਸੰਤ ਜੀ ਇਹ ਸੰਕਲਪ ਨ ਗ੍ਰਹਣ ਕਰਤ ਭਏ। ਜਾਂ ਤੇ ਨਿਰਬੰਧ ਕਾ ਪਰਮ ਸੁੱਖ ਹੈ

ਨਿਰਬੰਧਨੋ ਪੁਰਸੋ ਕਉ। ਆਸਾ ਪਰਮ ਦੁਖਸੰ ਨਿਰਾਸਾ ਪਰਮ ਸੁਖਸੰ। ਇਤਿ ਸ੍ਰੀ ਸੁਧਾ ਸਿੰਧੂ ਗ੍ਰਿਸ ਉਤ੍ਰਾਰਧੇ ਸੁਧਾਸਰ ਖੰਡੇ ਵਿਦਿਆ ਸਤਿ ਵਿਦੇਹਨ ਪ੍ਰਸੰਗ ਬਰਨਨੰ ਅਠਾਰਾਸਮੋ ਹੁਲਾਸ:। ੧੮। ਏਕ ਸਮੇ ਧਰਮਸਾਲੇ ਸੰਤਾਂ ਸਹਤ ਸ੍ਰੀ ਭਾਈ ਜੀ ਬੈਠੇ ਸੋ। ਪੁਨਾ ਕਈ ਸ੍ਰੀਰਾਮ ਦਾਸ ਪੁਰੇ ਕੇ ਮਹਾਜਨ ਭੀ ਸੋ ਸੰਤ ਦਰਸਨ ਲੀਏ ਸੁਖਾਨੰਦ ਜੀ, ਆਦਿ ਲੈ ਕਰ, ਤਬ ਸੋ ਜਨ ਹਾਥ ਜੋਰ ਕਹ ਕਹਤ ਭਏ: ਹੇ ਸੁਆਮੀ ਜੀ, ਕ੍ਰਿਪਾ ਕਰਕੇ ਇਕ ਸੰਸਾ ਆਪ ਦੂਰ ਕਰੋ ਅਸਾਡਾ, ਹੇ ਭਗਵਨ। ਔਰ ਜੋ ਅਵਤਾਰ ਭਏ ਹੈ ਨਾਰਾਇਣ ਕੇ ਸ੍ਰੀ ਰਾਮ ਕ੍ਰਿਸਨਾਦਿਕ ਜੀ। ਕਈ ਦਤਾਤ੍ਰਿ, ਸੰਕਰਾਚਾਰਯ ਜੀ, ਗੋਰਖ ਨਾਥ ਆਦੀ ਸਿਵ ਜੀ ਕੇ ਭਏ ਹੈ। ਕੋਈ ਕਿਸੀ ਦੇਵਤਾ ਕਾ ਅਵਤਾਰ, ਕੋਈ ਕਿਸੀ ਦੇਵਤਾ ਕਾ। ਸੋ ਹੇ ਭਗਵਨ, ਸ੍ਰੀ ਗੁਰੂ ਰਾਮ ਦਾਸ ਜੋ ਸੂਰਜ ਵਤ ਪ੍ਰਗਟੇ ਹੈ, ਆਦਿ ਦਿਆ ਰੂਪੀ, ਰਾਤ੍ਰੀ ਕੇ ਪ੍ਰੇਮਾਦਿ, ਅਰ ਭਰਮ ਰੂਪ ਅੰਧਕਾਰ ਕੇ ਨਾਸ ਕਰਤਾ, ਅਵਤਾਰੋ ਮੇ ਭੀ ਮਹਾਂ ਮਣੀ ਰੂਪ ਅਵਤਾਰੀ ਸੋ ਜੋ ਇਹ ਕਿਸ ਕੇ ਅਵਤਾਰ ਭਏ ਹੈਂ। ਸੋ ਕ੍ਰਿਪਾ ਕਰ ਕੇ ਕਹੋ ਜੀ, ਹੇ ਸੰਤ ਜੀ। ਜਾਂ ਤੇ ਸ੍ਰੀ ਰਾਮ ਦਾਸ ਜੀ ਮਹਾਂ ਮੋਹਨੀ ਮੂਰਤ ਹੈਂ। ਪੁਨਾ ਸਰਬ ਜੀਵਾਂ ਕੇ ਅੰਤਰ ਅੰਤਰ ਮਨਸਾ ਪੂਰਨ ਕਰੇ ਹੈ। ਜੋ ਐਸਾ ਸਾਤ ਪੁਰੀਆ ਤਤਰ ਧਾਮ ਤੇ ਅਨਕ ਤੀਰਥਾਂ ਤੇ ਤਟ ਮੇ ਨਾਹੀ। ਜਹਾਂ ਐਸਾ ਨਾਮ ਕਾ ਪ੍ਰਤਾਪ ਹੋ ਰਿਹਾ ਹੈ, ਅਖੰਡ ਹਰਿ ਸਿਮ੍ਰਨ ਪੁਨਾ ਦੁਖ ਭੁਖ, ਦਾਲਿਦ ਕਾਲਦੁ, ਕਾਲ ਕਰਮ ਗਤੀ, ਕਠਨ ਨਾਨਾ ਵਿਘਨ, ਅਘ ਔਘ, ਅਨਕ ਪਾਪ ਦੁਰਮਤਤਾ ਆਦੀ ਇਹ ਭਏ ਮ੍ਰਿਗਾਂ ਕੇ ਸੇਵਕਾ ਕਾ, ਸਮੂਹ ਅਭਾਵ ਹੋ ਜਾਤਾ ਹੈ। ਤੈਸੇ ਹੀ ਜਿਸ ਸ੍ਰੀ ਗੁਰੂ ਰਾਮ ਦਾਸ ਕੇ ਦਰਸਨ ਕੀਤੇ ਹੋਇਆ ਇਹ ਨਾਨ ਵਿਘਨ ਪਾਪ ਸਭੀ ਤਾਤ ਕਾਲ ਦੂਰ ਅਭਾਵ ਹੋ ਜਾਤੇ ਹੈ। ਤਾਂ ਤੇ ਇਹ ਕਿਸ ਕੇ ਅਵਤਾਰ ਭਏ ਹੈ, ਸ੍ਰੀ ਗੁਰੂ ਰਾਮ ਦਾਸ ਜੀ, ਹੇ ਸੰਤੋ, ਕ੍ਰਿਪਾ ਕਰਕੇ ਕਹੋ ਜਾਂ ਤੇ ਆਪ ਕਹਣੇ ਯੋਗ ਹੋ। ਐਸੇ ਸ੍ਰਵਣ ਕਰਕੇ ਤਿਨਾ ਜਨਾ ਕਾ ਪ੍ਰਸਨਿ, ਪੁਨਾ ਸ੍ਰੀ ਭਾਈ ਜੀ ਜੋ ਉਤਰ ਹੈ ਸੋ ਕਹਤ ਭਏ। ਹਰਿ ਜਨੋ ਬਾਚ। ਸੁਨੋ ਹੇ ਗੁਰ ਸਜਨੋ ਕੇ ਸਮੂਹ, ਸ੍ਰਵਣ ਯੋਗ ਕਥਾ, ਪੁੰਨ ਰੂਪ, ਪੁੰਨ ਮੂਰਤੀਆਂ ਕੇ ਤੁਸਾਡੇ ਰਿਦੇ ਗੁਰ ਸਸਰੂਖਾ ਸਰਧਾ ਯੁਕਤ ਦੇਖ ਕਰ ਆਸੀ ਕਹਨੇ ਹਾਂ, ਹੇ ਭਾਈ। ਕਹੂੰ ਪੁਰਾਣੰ ਤਰ ਇਹ ਕਥਾ ਪੁਰਾਤਨ ਕਥਨ ਕਰੀ ਹੈ, ਗੁਰ ਜਨੋ ਨੇ। ਹਰਿ ਅਨੰਤ ਹਰਿ ਕਥਾ ਅਨੰਤਾ। ਜਬ ਸ੍ਰੀ ਰਾਮ ਚੰਦ੍ਰ ਭਗਵਾਨ ਜੀ ਬਨ ਮੈ ਆਏ ਸੋ ਪਿਤਾ ਆਗਿਆ ਤੇ, ਅਰ ਪੰਚ ਬਟੀ ਆਦਿਕੋ ਸੋ ਨਿਵਾਸ ਕੀਆ ਹੈ। ਉਪ੍ਰੰਤ ਸੀਤਾ ਜੀ ਕਾ ਵਿਯੋਗ ਹੂਆ ਹੈ, ਨੇਤ ਅਨੁਸਾਰ। ਤਬ ਸ੍ਰੀ ਰਾਮ ਚੰਦ ਜੀ ਸੀਤਾਂ ਕੇ ਵਿਯੋਗ ਕਰ ਰੁਦਨ ਕਰਤੇ ਫਿਰੇ ਹੈ, ਬਨਮੇ। ਪੁਨਾ ਕਈ ਮਹਾਤਮਾ ਰਿਖੀ ਮਿਲੇ ਹੈ ਪ੍ਰੇਮ ਮੂਰਤੀ ਤੇ ਸੰਤਿ ਆਤਮਾ, ਭੀਲਨੀ ਸੇ ਆਦ ਲੇਕਰ। ਤੇ ਆਪ ਪਰਮ ਵਿਖੇਪ ਰੂਪ ਸੋ ਤਿਸ ਕਾਲ ਮੇ ਤਾਂ ਸ੍ਰੀ ਰਾਮ ਚੰਦ ਭਗਵਾਨ ਵੀਚਾਰ ਕੀਆ। ਅਹੋ ਅਸਚਰਜ ਹੈ ਜੋ ਇਹ ਸੰਤ ਮਹਾਤਮਾ ਮੇਰੇ ਰਾਮ ਨਾਮ ਕੋ ਜਪ ਕਰਤੇ ਸੋ ਸੁਖ ਅਰ

ਸੋ ਸਾਂਤਿ ਰੂਪ ਹੈ। ਮੇਰੇ ਕੋ ਕੈਸਾ ਵਿਖੇਪ ਵਿਘਨ ਹੋ ਰਹਾ ਹੈ। ਜੋ ਆਗੇ ਭੀ ਇਹ ਵਿਘਨ ਵਿਖੇਪ ਕਈ ਘਰ ਗਾਲੇਗਾ। ਕਿਆ ਅਨੰਤ ਸ੍ਰਿਸਟੀ ਕੇ ਜੀਵ ਕਲੇਸ ਕਉ ਪਾਵਹਿਗੇ। ਕੋਟਾਨ ਕੋਟ ਸੀਤਾ ਤੇ ਆਦ ਲੈ ਕਰ। ਤਾਂ ਤੇ ਐਸਾ ਦੁਖ ਕਲੇਸ ਮੈਨੂੰ ਕਹਾਂ ਸੇ ਭਯਾ ਹੈ। ਅਪਨੇ ਮਨ ਕੋ ਇਕੱਤ੍ਰ ਕਰ ਕੇ ਵਿਚਾਰ ਵਿਚਾਰ ਕਰ ਬਾਰਤਾ ਸਮਝਤੇ ਭਏ। ਅਹੋ ਇਸ ਦੁਖ ਕਲੇਸ ਕਾ ਕਾਰਨ ਇਹ ਚੰਦ ਹੀ ਹੈ। ਸਰਬ ਉਪਾਧੀ ਕਾ ਮੂਲ ਇਹੁ ਹੀ ਹੈ ਅਵਰ ਕੋਈ ਨਹੀਂ ਚੰਦ ਬਿਨਾ। ਜੋ ਕਲੰਕ ਹੈ ਤ ਚੰਦ ਹੀ ਮੈਂ ਹੈ। ਪੁਨਾ ਖਈ ਰੋਗ ਹੈ ਤੇ ਚੰਦ ਹੀ ਮੈਂ। ਗੁਰ ਦੇਹ ਹੈ, ਕਿਆ ਗੁਰ ਤਲਪਾ, ਕਉ ਚੰਦ ਹੀ ਸੇਵਿਆ ਹੈ। ਪੁਨਾ ਚੰਦ ਹੀ ਮੈਂ ਵਧਨਾ ਘਟਨਾ ਹੈ ਤੇ ਰਾਹੂ ਦੈਂਤ ਕਰ ਗ੍ਰਸਣਾ ਚੰਦ ਹੀ ਕਾ ਹੋਤਾ ਹੈ, ਜਗਤ ਮੈਂ। ਫੇਰ ਏਕ ਸਮੇਂ ਦੇਵਤਿਆਂ ਕੋ ਤਿਆਗ ਕਰ ਦੈਂਤਾਂ ਸਾਥ ਮਿਲ ਗਿਆ ਸੀ, ਅਸੁਰਮਤ ਧਾਰ ਕਰ। ਪੁਨਾ ਏਕ ਸਮੇ ਇੰਦ੍ਰ ਸਭਾ ਮੈ ਸ੍ਰੀ ਗਣੇਸ ਪਤੀ ਜੀ ਆਇ ਨਿਕਸੇ। ਸੋ ਕੈਸੇ ਹੈ ਸ੍ਰੀ ਗਣੇਸ ਜੀ, ਜੋ ਲੰਬਾ ਹੈ ਉਦਰ ਜਿਨ ਕਾ ਤੇ ਏਕ ਰਦਨ ਸੁਖਸਦਨ ਹੈ। ਚਾਰ ਹੈ ਭੁਜਾ ਜਿਨ ਕੀ ਭਗਤੋਂ ਕੇ ਚਾਰੋਂ ਤਰਫੋਂ ਵਿਘਨ ਦੂਰ ਕਰਨ ਵਾਲੀਆਂ। ਮੁਖ ਮਸਤਕ ਪਰ ਜਿਨ ਕੇ ਚੰਦ੍ਰਮਾ ਹੈ। ਨਾਗ ਕੰਠ ਮੈਂ ਤੇ ਨਾਗ ਹੀ ਕਾ ਸੀਸ ਹੈ। ਏਕਦੰਤ ਲੰਬਾ ਬਾਹਰ ਨਿਕਸਿਆ ਹੂਆ। ਪੁਨਾ ਮੂਸੇ ਕੀ ਸਵਾਰੀ ਮਹਾਂ ਮੰਗਲ ਮੂਰਤੀ ਕਉ ਦੇਖ ਕੇ ਚੰਦ੍ਰਮਾ ਸਭਾ ਮੇ ਹੱਸਤਾ ਭਯਾ। ਐਸੇ ਦੇਖ ਕਰ ਸ੍ਰੀ ਗਜਾਨਨ ਜੀ ਕੋਪ ਕਰ ਸ੍ਰਾਪ ਦੇਤੇ ਭਏ। ਹੇ ਚੰਦ੍ਰਮਾ ਆਪਨੀ ਸੁੰਦ੍ਰਤਾ ਦੇ ਅਭਿਮਾਨ ਪੁਨਾ ਅਸਾਡੀ ਕਰੂਪਤਾ ਦੇਖ ਕਰ ਜੋ ਤੂੰ ਹਸਿਆਂ ਹੈ। ਸੋ ਇਹ ਸੁੰਦ੍ਰਤਾ ਤੇ ਕਰੂਪਤਾ ਕਿਸੀ ਕੇ ਅਪਨੇ ਹਾਥ ਮੈ ਤਾਂ ਨਾਹੀ। ਜੈਸੇ ਕਿਸੀ ਕੋ ਕਰਤਾਰ ਨੇ ਕੀਆ ਹੈ, ਤਥਾ ਸੋ ਬਨ ਰਹਾ ਹੈ। ਜੋ ਸਭ ਕਾ ਸੁਆਮੀ ਹੈ। ਅੰਤਰ ਬਾਹਰ ਕੀ ਜਾਨਨੇ ਹਾਰਾ ਤਿਸ ਨਾਰਾਇਣ ਤੋਂ ਭੁਲ ਕਰ ਸੋ ਤੂੰ ਹਸਿਆਂ ਹੈਂ ਤਾਂ ਤੇ ਤੂੰ ਆਪਣੇ ਸੁਆਮੀ ਕੋ ਹਸਿਆ ਹੈਂ, ਮੂਰਖਤਾ ਕਰਕੇ। ਸੋ ਇਸ ਕਾ ਫਲ ਜਾਇ ਤੈਨੂੰ ਇਹ ਪ੍ਰਾਪਤ ਹੋਵੈ ਜੋ ਰੂਪ ਤੇ ਕਰੂਪ ਹੋਵੇਗਾ। ਜੋ ਤੇਰਾ ਦਰਸਨ ਕਰੇਗਾ ਤਿਸ ਕੋ ਕਲੰਕ ਲਗੇਗਾ ਤੁਰਤ ਹੀ। ਐਸੇ ਸੁਨ ਕਰ ਸਾਰੀ ਸਭਾ ਮੇ ਹਾਹਾ ਕਾਰ ਹੋਤ ਭਯਾ। ਤਬ ਚੰਦ੍ਰਮਾ ਲਜਾਇਮਾਨ ਹੋਇਕਰ ਆਪਨੇ ਭੀਤਰ ਗੁਪਤ ਹੋਗਿਆ। ਜਗਤ ਮੇ ਪ੍ਰਕਾਸੇ ਨਾਹੀ। ਚੰਦ੍ਰਮਾ ਕੇ ਪ੍ਰਕਾਸੇ ਬਿਨਾ ਔਖਧੀਆਂ ਜੋ ਅੰਨ ਆਦਿਕ ਹੈ ਤਿਨ ਮੇਂ ਰਸ ਨਾ ਪੜੇ ਤਾਂ ਤੇ ਜਗਤ ਭਰ ਕਾ ਵਿਹਾਰ ਕੈਸੇ ਤੁਰੇ। ਇਹ ਸਮਝ ਕਰ ਸਭੀ ਦੇਵਤਾ, ਮੀਨ ਕੇਤੂ ਸਤ੍ਰੂ ਜੋ ਸਿਵਜੀ ਹੈ, ਤਿਨ ਕੇ ਸੁਤ ਕੀ ਸਰਨ ਆਇ ਲਈ। ਸ੍ਰੀ ਗਣੇਸ ਜੀ ਪਾਸਤੇ ਸਰਾਪ ਖਿਮਾ ਕਰਾਵਤੇ ਭਏ। ਜਾਂ ਤੇ ਸ੍ਰੀ ਵਿਨਾਇਕ ਜੋ ਗਿਰਜਾ ਨੰਦਨ ਹੈ ਸੋ ਖਿਮਾ ਮੂਰਤੀ ਹੈ। ਪਰ ਭਾਦਰੋਂ ਕੀ ਚੌਥ ਕਾ ਜੋ ਏਕ ਦਿਨ ਹੈ ਤਿਸ ਰਾਤ ਸਮੇ ਮੇ ਜੇਤਾ ਕਾਲ ਜੋ ਕੋਈ ਇਸ ਕੋ ਦੇਖੇਗਾ ਸੋ ਕਲੰਕਤ ਹੋਵੇਗਾ, ਹੇ ਦੇਵਤਿਓ। ਸੋ ਕੈਸੇ, ਜੈਸੇ ਕੋਊ ਪੁਰਸ ਪਰਨਾਰਿ ਕੇ ਮੁਖ ਦੇਖਿਆਂ ਕਲੰਕਤ ਹੋਤਾ ਹੈ, ਤੈਸੇ ਚੰਦ ਕੇ ਦੇਖੇ ਹੋਵੇਗਾ। ਜਾਂ ਤੇ ਇਸੀ ਦਿਨ ਇਨ ਕੋ ਸਰਾਪ ਹੂਆ ਹੈ, ਦੇਵ ਲੋਕ ਮੈਂ। ਵਿਘਨ ਗਨ ਹਰਨ ਹਾਰੇ ਸੁਖ ਕੇ ਕਰਨ ਹਾਰੇ ਏਕ ਰਦਨ ਜੋ ਦੁਖ ਹਰਨ ਹੈ, ਮੰਗਲ ਮੂਰਤੀ ਸ੍ਰੀ

ਗਿਰਜਾ, ਸੁਨ ਕਹੀਏ ਫਰਜਿੰਦ ਹੋਰ ਸਰਬਦਾ ਬਖਸ ਦੇਤੇ ਭਏ। ਤਬ ਚੰਦਰਮਾ ਸ੍ਰੀ ਸਿਵ ਸੁਤ ਕਾ ਪੂਜਨ ਕਰ ਮਸਤਕ ਟੇਕਤ ਭਯਾ, ਪੁਨਾ ਜਗਤ ਮੈ ਪ੍ਰਕਾਸਿਆ। ਤਾਂ ਸ੍ਰੀ ਰਾਮ ਚੰਦ ਜੀ ਐਸੇ ਐਸੇ ਦੂਸਨ ਵਿਚਾਰਤੇ ਹੈਂ ਜੋ ਅਬ ਭੀ ਸੀਤਾ ਬਿਨਾ ਜਾਨ ਕਰ ਸੋਕੋ ਆਪਣੀ ਕਿਰਣੋ ਸਾਥ ਦਗਧ ਕਰਤਾ ਹੈ। ਐਸੇ ਹੀ ਔਰ ਬਿਰਹਨੀ ਕਾਂਤਾ ਅਥਵਾ ਪੁਰਸਾਂ ਕੋ ਸਾੜਤਾ ਹੈ, ਅਪਨੀ ਅਗਨੀ ਕਰ, ਜਾਂ ਤੇ ਇਹ ਅਗਨ ਕਰ ਭੀ ਪੂਰਨ ਹੈ। ਇਤਿਆਦਿਕ ਅਨੰਦ ਦੂਸਨੋਂ ਸਹਤ ਜਗਤ ਮੈ ਭੂਖਨ ਰੂਪ ਭਾਸਤਾ ਹੈ ਤਾਂ ਤੇ ਮੈਨੂੰ ਭੀ ਚੰਦ ਹੀ ਕ੍ਰਾ ਕਸਟ ਹਾਣਿਆ ਹੈ। ਕਾਹੇ ਤੇ ਜੋ ਰਾਮ ਮੈ ਤਾਂ ਕਲੰਕ ਕਸਟ ਕੋਊ ਨਹੀ। ਇਹ ਰਾਮ ਨਾਮ ਤਾਂ ਜਪਨੇ ਵਾਰਿਆਂ ਪੁਰਸਾਂ ਕੇ ਚੌਰਾਸੀ ਕੇ ਕਸ਼ਟ ਦੂਰ ਹੋਤੇ ਹੈ। ਤਾਂ ਤੇ ਰਾਮ ਨਾਮ ਜਪਨੇ ਵਾਲਾ ਸਦਾ ਦੁਖੋਂ ਤੇ ਰਹਤ ਹੋਤਾ ਹੈ। ਰਾਮ ਨਾਮ ਕੇ ਜਪਨੇ ਵਾਰਿਆਂ ਕੀ ਚਰਨ ਕਮਲੋਂ ਕੀ ਰਜ ਸੁਧ ਲੋਕੋਂ ਕੋ ਪਾਵਨ ਪਵਿਤ੍ਰ ਕਰਤੀ ਹੈ। ਅਹੋ ਅਸਚਰਜ ਹੈ ਜੋ ਮੈ ਆਪ ਰਾਮ ਹੋ ਕੇ ਏਤਾ ਕਸਟ ਪਾਇ ਰਹਾ ਹੋ ਤਾਂ ਤੇ ਮੈ ਨਿਸਚੇ ਕੀਆ ਹੈ ਇਹੁ ਕਸ਼ਟ ਜੋ ਹੈ ਸੋ ਚੰਦ ਮੈ ਹੈ, ਰਾਮ ਮੈ ਨਾਹੀ। ਰਾਮ ਨਾਮ ਤਾਂ ਅਨੰਦ ਕਾ ਦਾਰਕ ਹੈ। ਜੋ ਜੋ ਦੁਖ ਬਾਲ ਅਵਸਥਾ ਤੋਂ ਲੈ ਕਰ ਮੁਝੇ ਪ੍ਰਾਪਤ ਹੂਆ ਹੈ ਸੋ ਚੰਦ ਹੀ ਕਰ ਹੂਆ ਹੈ। ਅਬ ਤੋਂ ਰਾਮ ਮੈ ਚੰਦ ਕਲੰਕ ਲਗਾ ਸੋ ਲਗਾ। ਗੁਰਾਂ ਨੇ ਜੋ ਧਰ ਦੀਆ ਸੋ ਧਰ ਦੀਆ। ਫੇਰ ਕਲਜੁਗ ਮੈ ਅਪਨੀ ਅਪਨੀ ਕੁਲ ਮੈ ਅਪਣਾ ਨਾਮ ਚੰਦ ਕੀ ਜਗਾ ਦਾਸ ਧਰਾਵਾਂਗਾ। ਨਿਸ਼ੰਤਾ ਰੂਪ ਹੋ ਕੇ ਰਾਮ ਨਾਮ ਕੇ ਆਗੇ ਪੁਨਾ ਭੀ ਸਤਿ ਗੁਰਦੁਆਰਿਓ। ਤੋ ਮੈਂ ਪ੍ਰਮ ਸੁਖ ਪਾਵਾਂਗਾ, ਸਦਪ ਮੈਂ ਸੁਖ ਸਰੂਪ ਹੂ ਸਦਾ। ਇਹ ਉਪਾਧੀ ਚੰਦ ਦੀ ਹੈ ਦੁਖ ਕੀ। ਸੋ ਮੈਂ ਦੂਰ ਕਰੋਗਾ। ਪੁਨਾ ਰਾਮ ਨਾਮ ਕੀ ਉਸਤਤੀ ਕੇ ਅਨਿਕ ਪਦ ਬਨਾਵਾਂਗਾ ਗੁਰ ਸਰੂਪ ਹੋਕਰ। ਤੇ ਰਾਮ ਨਾਮ ਅਪਨਾ ਆਪ ਭੀ ਜਪੋਗਾ। ਦਾਸ ਰੂਪ ਹੋ ਕਰ ਅਰ ਔਰ ਜੀਵਾਂ ਤੇ ਭੀ ਜਪਾਵੇਗਾ ਤਿਨ ਕੇ ਜਨਮ ਮਰਣ ਕੇ ਦੁਖ ਦੂਰ ਕਰਨ ਲੀਏ। ਇਹ ਸੂਰਜ ਬੰਸ ਤੇ ਸੋਢ ਬੰਸ ਹੋਣਾ ਹੈ ਤਿਸ ਕੁਲ ਮੈ ਮੈਂ ਰਾਮਦਾਸ ਨਾਮ ਰਖਾਵਾਂਗਾ। ਇਸ ਕਿਰ ਪਿਤਾ ਦਸਰਥ ਕੀ ਵਾਸਨਾ ਭੀ ਮੈ ਪੁਨਾ ਪੂਰਨ ਕਰਨੀ ਹੈ, ਕਿਆ ਤਿਸ ਕੇ ਗਿਰਹ ਮੈ ਲੀਨਾ ਕਰੂੰਗਾ। ਤਾ ਸ੍ਰੀ ਭਾਈ ਜੀ ਕਹਤ ਭਏ: ਹੇ ਰਾਮਦਾਸ ਪੁਰੇ ਕੇ ਪ੍ਰੇਤ ਜਨੋ, ਤਾਂ ਤੇ ਸੋਈ ਸ੍ਰੀ ਰਾਮਦਾਸ ਜੀ ਦਾ ਸਰੂਪ ਹੋ ਕਰ ਆਪ ਹੀ ਸੁਧ ਇਛਤ ਆਨੇ ਉਤਰੇ ਹੈਂ। ਰਾਮ ਕਹਿਐਰ ਚੰਦ ਪਦ ਹਟਾਇ ਕਰ ਤਹਾਂ ਦਾਸ ਧਰ ਦੀਆ। ਅਖਰੋਂ ਸੇ ਸੋ ਸ੍ਰੀ ਰਾਮ ਚੰਦ ਜੀ ਰਾਮ ਦਾਸ ਜੀ ਭਏ, ਦਾਸ ਹਿਤ। ਐਸੇ ਸੁਨਕਰ ਸਭੀ ਨਗਰ ਨਾਗਰ ਧੰਨ ਧੰਨ ਕਹਕਰ ਮੁਸੈ ਚਰਨੀ ਮਸਤਕ ਟੇਕਤ ਭਏ, ਸੰਤੋ ਕੇ, ਅਰ ਕਹਤ ਭਏ ਜੋ ਹੇ ਸੁਆਮੀ ਜੀ, ਸਾਡਾ ਸੰਸਾ ਐਸੇ ਭਯਾ ਹੈ ਜੈਸੇ ਤੀਖ੍ਰ ਪਵਨ ਕੇ ਗਵਨ ਕਰ ਸੂਕਾ ਪੀਪਲ ਕਾ ਪਤਾ ਨਹੀ ਜਾਣਿਆਂ ਜਾਂ ਤਾਂ ਜੋ ਕਹਾਂ ਗਿਆ। ਪੁਨਾ ਸ੍ਰੀ ਭਾਈ ਜੀ ਕਹਤ ਭਏ ਬੂਨੀ ਖੰਡਨ ਨਿਆਇਕਰ। ਹੇ ਭਾਈ ਇਸ ਪਰ ਪ੍ਰਮਾਣ ਸੁਨੋ ਗੁਰ ਪ੍ਰਤਾਪ ਸੂਰਜ ਕਾ। ਲਾਹੌਰ ਕੇ ਪਤ੍ਰੀ ਲੋਕ, ਸੋਢੀ, ਗੰਗਾ ਕੋ ਜਾਤੇ ਹੂਏ ਸ੍ਰੀ ਗੋਇੰਦਵਾਲ ਮੈ ਜਾ ਰਹੇ ਰਾਤ। ਤਹਾਂ ਸ੍ਰੀ ਹਰਿ ਦਾਸ ਜੀ ਕੇ ਨੰਦਨ ਸੀਸ ਪਰ ਟੋਕਰੀ ਮ੍ਰਿਤਕਾ ਕੀ ਉਠਾਈ ਹੂਈ ਤਿਨੋ ਦੇਖੀ। ਸੋ ਕਹਤ ਭਏ ਜੋ ਤੈਨੇ ਸੋਢੀਆਂ ਕਾ ਨਾਮ ਡੋਬਿਆ।

ਸੁਸਰਾਲ ਘਰ ਭੀ ਕੋਈ ਐਸਾ ਕੰਮ ਕਰਤਾ ਹੈ ਜੈਸਾ ਤੈਨੇ ਕੀਆ ਹੈ। ਤਬ ਸ੍ਰੀ ਰਾਮ ਦਾਸ ਜੀ ਚੁਪ ਕਰ ਰਹੇ। ਤਬ ਭਗਤ ਵਛਲ ਗੁਰੂ ਭਗਵਾਨ ਤਿਨ ਪ੍ਰਤੀ ਕਹਾ ਜੋ ਨੇਤ੍ਰ ਮੀਚੋ। ਜਬ ਨੈਣ ਮੂੰਦੇ ਸੋ ਕਿਆ ਦੇਖਤੇ ਭਏ ਸੋ ਸਾਖਯਾਤ ਰਾਮ ਚੰਦਰ ਭਗਵਾਨ ਰਾਜ ਸਿੰਘਾਸਨ ਪਰ ਬੈਠੇ ਹੈਂ। ਸੀਤਾ ਸਹਤ। ਪੁਨਾ ਸੀਸ ਪਰ ਟੋਕਰੀ ਨਹੀਂ ਸੋ ਛਤ੍ਰ ਝੂਲਤਾ ਦੇਖਤੇ ਭਏ। ਤੇ ਸਭੇ ਦੇਵੀ ਦੇਵਤਾ ਸ਼ਿਵ ਬ੍ਰਹਮਾ ਆਦਿ ਪੂਜਨ ਪੜੇ ਕਰਤੇ ਹੈਂ। ਪੁਨਾ ਉਸਤਤੀ ਕਰਤੇ ਹੈਂ। ਸੁੰਦਰ ਸਲੋਕ ਬਨਾਇ ਕਰ ਬੇਦਾਂ ਸਹਤ। ਉਤਮ ਸਲੋਕੋਂ ਕੀ। ਜੋ ਹੇ ਭਗਵਨ ਤੁਮ ਮੁਕੰਦ ਹੋ ਸੁਆਤੰਤਰ। ਇਕ ਭਗਤ ਕੇ ਅੰਧੀਨ ਹੋ। ਸੋ ਭਗਤਾਂ ਲੀਏ ਸ੍ਰੀ ਰਾਮ ਚੰਦ ਰੂਪ ਤ੍ਰੇਤਾ ਮੈਂ ਧਾਰਿਆ। ਪੁਨਾ ਦੁਆਪਰ ਮੈ ਸ੍ਰੀ ਕ੍ਰਿਸ਼ਨ ਰੂਪ ਹੋ ਕਰ ਨੰਦ ਨੰਦਨ ਬਾਸਦੇਵ ਭਏ ਹੋ ਅਬ ਕਲ ਮੈ ਕਾਲੂ ਨੰਦਨ ਪੁਨਾ ਫੇਰੂ ਨੰਦਨ ਤਾਂ ਤੇ ਤੇਜੋ ਕੇ ਤਾਤ ਬਨੇ। ਸੋਈ ਰਾਮਦਾਸ ਹਰ ਦਾਸ ਕੇ ਫਰਜਿੰਦ ਰੂਪ ਭਏ ਹੈਂ ਦਸਰਥ ਰੂਪ ਜੋ ਜੋ ਹੈ ਤਿਸ ਦੀ ਮਨੋ ਕਾਮਨਾ ਸਿਧ ਕਰਨ ਵਾਲੇ। ਤਾਂ ਤੇ ਹਮਾਰੀ ਆਪ ਕੋ ਬੰਦਨਾ ਹੈ ਬਾਰੰਬਾਰ, ਹੇ ਦੇਵ। ਤਬ ਸੋਂ ਲੋਕ ਦੇਖ ਕਰ ਐਸੇ ਚਰਤ੍ਰ ਅਪਨੀ ਭੂਲ ਖਿਮਾਂ ਕਰਾਵਤੇ ਭਏ, ਖਿਮਾ ਯੋਗ ਤੇ। ਸ੍ਰੀ ਰਾਮ ਦਾਸ ਜੀ ਕੇ ਚਰਨੋ ਕਮਲੋ ਕੀ ਪਰਾਗ ਮਸਤਕ ਲਾਇਕਰ ਸੋ ਲੋਕ ਪਵਿਤ੍ਰ ਹੋਤੇ ਭਏ। ੧ । ਪੁਨਾ ਸ੍ਰੀ ਭਾਈ ਜੀ ਕਹਿਤ ਭਏ ਇਸ ਪਰ ਪ੍ਰਮਾਣ ਸੁਣੋ ਬੇਦ ਕਾ ਜੋ ਸਰੂਪ ਧਾਰ ਕਰ ਕਹਿਆ ਹੈ ਬੇਦ ਉਸਤਤੀ ਮੇਂ। ਤਥਾ ਸ੍ਰੀ ਗੁਰੂ ਗਾਈਬੇ। "ਜਿਹ ਅੰਮ੍ਰਿਤ ਬਚਨ ਸਾਧੂ ਜਨ ਜੰਪਹਿ ਕਰ ਬਚਿਤ ਚਾਉ। ਅਨੰਦ ਨਿਤ ਮੰਗਲ ਗੁਰ ਦਰਸਨ ਸਫਲ ਸੰਸਾਰ। ਸੰਸਾਰ ਸਫਲ ਗੰਗਾ ਗੁਰ ਦਰਸਨ ਪ੍ਰਸਨ ਪ੍ਰਮ ਪਵਿਤ੍ਰ ਗਤੇ। ਜੀਤਹਿ ਜਮਲੋਕ ਪਤਿਤ ਜੇ ਪ੍ਰਾਣੀ ਹਰਿ ਜਨ ਸਿਵਗੁਨ ਗਿਆਨ ਰਤੇ। ਰਘੁਬੰਸ ਤਿਲਕ ਸੁੰਦਰ ਦਸਰਥ ਘਰ ਮੁਨ ਬੰਛਹਿ ਜਾਕੀ ਸਰਣੰ। ਸਤਿਗੁਰ ਗੁਰ ਦੇਵ ਅਲਖ ਗਤ ਜਾਕੀ ਸ੍ਰੀ ਰਾਮ ਦਾਸ ਤਾਰਨ ਤਰਣੰ।" ਭਾਵ ਇਹੁ ਓਹੀ ਸ੍ਰੀ ਰਾਮ ਚੰਦ ਹੀ ਦਸਰਥ ਨੰਦਨ ਹਰਦਾਸ ਨੰਦਨ ਆਏ ਹੈਂ। ਐਸੇ ਬੇਦ ਭੀ ਕਹਤੇ ਹੈਂ। ਤਾਂ ਸਭੀ ਲੋਕ ਕਹਤ ਭਏ ਜੋ ਹੇ ਸੁਆਮੀ ਜੀ, ਹਮਾਰੀ ਅਬ ਪ੍ਰਮ ਪ੍ਰਸੰਨਤਾ ਭਈ ਹੈ, ਇਸ ਉਤ੍ਰ ਕਰ ਭੀ। ਅਰ ਕਹਤ ਭਏ। ਧੰਨ ਧੰਨ ਸ੍ਰੀ ਗੁਰੂ ਰਾਮਦਾਸ ਜੀ ਵਾਹੁ ਵਾਹੁ ਸ੍ਰੀ ਸਤਿ ਗੁਰੂ ਰਾਮ ਦਾਸ ਜੀ, ਭਗਵਾਨ ਮੂਰਤੀ। ਸ੍ਰੀ ਗੁਰੂ ਰਾਮਦਾਸ ਜੀ ਬ੍ਰਹਮ ਸਤ ਚਿੱਤ ਅਨੰਦ ਰੂਪ ਸ੍ਰੀ ਗੁਰੂ ਰਾਮ ਦਾਸ ਜੀ ਲਖਮੀ ਕਾਂਤਿ। ਤਬ ਸੰਤ ਜੀ ਕਹਤ ਭਏ ਸੰਤ ਸਵਜਨਾ ਕੋ। ਜੋ ਬੇਦ ਨੇ ਕਹਾ ਹੈ ਬੇਦ ਉਸਤਤੀ ਮੈ। ਜੋ ਹੇ ਗੁਰੂ ਰਾਮਦਾਸ ਜੋ ਕਰਮ ਹੈ ਅਰ ਕਾਲ ਹੈ ਪੁਨਾ ਜਨਮ ਤੇ ਮਰਨ ਹੈ ਪਾਪ ਤੇ ਪੁੰਨ ਹੈ। ਗਿਆਨ ਤੇ ਅਗਿਆਨ ਹੈ, ਬੰਧ ਤੇ ਮੋਖ ਹੈ ਚਾਰੇ, ਦੁਖ ਤੇ ਸੁਖ ਹੈ। ਲਖਮੀ ਤੇ ਅਲਖਮੀ ਹੈ, ਸਿਧਤਾ ਤੇ ਅਸਿਧਤਾ ਹੈ, ਸੁੰਦਰਤਾ ਤੇ ਅਸੁੰਦਰਤਾ ਹੈ, ਦੇਵਤਾ ਤੇ ਦੈਤ। ਧਰਮ ਤੇ ਅਧਰਮ ਹੈ ਜਮ ਕੇ ਕਾਲ ਹੈ ਸੁਰਗ ਤੇ ਨਰਕ ਹੈ ਬੈਕੁੰਠ ਤੇ ਰਾਮਣ ਹੈ। ਇਹੁ ਸਭੀ ਤੇਰੇ ਦਰਬਾਰ ਆਗੇ ਭੈ ਸਹਤ ਹੋ ਕੇ, ਤੇਰੇ ਆਗੇ, ਕਰ ਜੋੜ ਕਰ ਬੇਨਤੀ ਪੜੇ ਕਰਤੇ ਹੈਂ। ਜੋ ਹੇ ਅਸਾਡੇ ਨਾਥ ਗੁਰੂ ਰਾਮਦਾਸ ਜੋ ਅਸਾਨੂੰ ਹੁਕਮ ਹੋਵੇ ਸੋ ਹਮ ਕਰੈਂ।

ਰਿਧੀ ਸਿਧੀ ਨਉ ਨਿਧੀ ਭੀ ਐਸੇ ਹੀ ਕਹਤੀ ਹੈ ਹਮਾਰੇ ਕਰਤਾ ਹਮ ਤਿਸ ਕੋ ਜਾਇ ਪ੍ਰਾਪਤ ਹੋਵੈ, ਜਿਸ ਉਰ ਆਪਕਾ ਕਿਰਪਾ ਕਟਾਖ, ਹੇ ਭਗਵਨ। ਪ੍ਰਮਾਨ ਸ੍ਰੀ ਗੁਰੂ ਗ੍ਰੰਥੇ। "ਮੋਹ ਮੱਲ ਬਿਵਸ ਕੀਓ ਕਾਮ ਗਹ ਕੇਸ ਪਛਾੜਿਓ। ਕ੍ਰੋਧ ਖੰਡ ਪ੍ਰਚੰਡ ਲੋਭ ਅਪਮਾਨ ਸੋ ਝਾੜਿਓ। ਜਨਮ ਕਾਲ ਕਰ ਜੋੜ ਹੁਕਮ ਹੋਇ ਸੋ ਮੰਨੈ। ਭਵਸਾਗਰ ਬੰਧਓ ਸਿਖ ਤਾਰੇ ਸੁ ਪ੍ਰਸੰਨੈ। ਸਿਰ ਆਤਪਤ ਸਾਚੌ ਤਖਤ ਜੋਗ ਭੋਗ ਸੰਜੁਤ ਬਲ। ਗੁਰ ਰਾਮ ਦਾਸ ਸਚ ਸਲਭਣ ਤੂੰ ਅਟਲ ਰਾਜ ਅਭਗ ਦਲ"। ਭੇਦ ਕਹਿਤੇ ਹੈਂ, ਹੇ ਗੁਰ ਰਾਮ ਦਾਸ ਜੀ, ਤੁਸੀਂ ਐਸੇ ਸੂਰ ਬੀਰ ਮਹਾਂ ਜੋਧੇ ਹੋ। ਹੇ ਦੇਵ ਮੋਹ ਨੂੰ ਮਾਰ ਮਾਰ ਕਰ ਤੁਸਾਂ ਬਿਵੱਸ ਕਰਦੀਆ ਹੈ, ਪਿੰਗਲਾ, ਹੁਣ ਉਸਦਾ ਬਲ ਕਿਛ ਨਹੀਂ ਚਲਦਾ। ਕਾਮ ਨੂੰ ਤੁਸਾਂ ਕ੍ਰਿਸ਼ਨ ਰੂਪ ਹੋਕੇ ਕੈਸੇ ਕੇਸਵਤ ਪਛਾੜ ਸੁਟਿਆ ਹੈ ਭੂਪਰ। ਕ੍ਰੋਧ ਪ੍ਰਚੰਡ ਨੂੰ ਤੁਸਾਂ ਖੰਡਿਆ ਹੈ ਜੈਸੇ ਸ੍ਰੀ ਨਰ ਨਾਰਾਇਣ ਜੀ ਨੇ ਜੀਤਾ ਸੀ ਕ੍ਰੋਧ ਕਉ ਜਬ ਇੰਦਰ ਨੇ ਕਾਮ ਕੋ ਭੇਜਾ ਸੀ ਅਪਨੇ ਡਰ ਕਰ ਕਿਧੋ ਤਪ ਕਰ ਮੇਰਾ ਸੁਰਗ ਹੀ ਨਾ ਖਸੋਟ ਲੇਵੇ। ਤਬ ਕਾਮ ਆਇਕਰ ਬਸੰਤ ਰਿਤ ਲੇਕਰ ਪੁਨਾ ਕ੍ਰਿਧ ਸਮੀਰ ਕਰਤੇ ਨਾਂਨਾਂ ਸੁੰਦਰ ਅਪਛਰਾਂ ਮਦਨਕਾ ਆਦਕ। ਸੋ ਪਚਿਹਾਰਿਆ ਸ੍ਰੀ ਬਦਰੀ ਨਾਰਾਇਣ ਜੀ ਸੁਮੇਰਵਤ ਰਹੇ। ਚਿਤ ਕਰ ਨਾ ਚਲਾਇਮਾਨ ਹੂਏ ਕਾਮ ਕੀ ਕਾਮਨਾ ਕਰ। ਪੁਨਾ ਪ੍ਰਸੰਨ ਹੋ ਕੇ, ਆਪ ਉਨ ਕਉ ਸੁੰਦਰ ਪਦਾਰਥੋਂ ਕਰ ਪਸੰਨ ਕੀਆ ਜਾਂਤੇ ਤੁਸੀਂ ਅਸਾਡੇ ਅਤਿਥੀ ਆਏ ਹੋ, ਹੇ ਭਾਈ। ਤਬ ਕਾਮ ਹਾਥ ਜੋੜ ਕਰ ਕਹਤ ਭਯਾ: ਹੇ ਦੇਵ, ਮੇਰਾ ਜੀਤਨਾ ਤੋ ਸਿੰਧ ਕਾ ਤਰਨਾ ਹੈ। ਪਰ ਕਈ ਇਕ ਮੈਨੂੰ ਜੀਤ ਕੇ ਕਿਆ ਸਿੰਧ ਤਰਕੇ ਖੋਗਾਰ ਕੀ ਨਿਆਈ ਜੋ ਕ੍ਰੋਧ ਹੈ ਤਿਸ ਮੇ ਸੋ ਗਿਰ ਪੜਤੇ ਹੈਂ। ਆਪ ਮੈਨੂੰ ਭੀ ਜੀਤਾ ਹੈ, ਪੁਨਾ ਕ੍ਰੋਧ ਨੂੰ ਭੀ ਜੀਤਾ ਹੈ, ਤਾਂ ਤੇ ਆਪ ਧੰਨ ਹੋ। ਤਾਂ ਸ੍ਰੀ ਭਾਈ ਜੀ ਕਹਤੇ ਹੈਂ: ਹੇ ਗੁਰਮੁਖ ਜਨੋ, ਐਸਾ ਜੋ ਕ੍ਰੋਧ ਹੈ ਪ੍ਰਚੰਡ ਸੋ ਤਿਸ ਕੋ ਤਾਂ ਗੁਰਾਂ ਨੇ ਖੰਡ ਖੰਡ ਕਰ ਦੀਆ ਹੈ। ਪੁਨਾ ਲੋਭ ਜੋ ਬੜਾ ਸਰਦਾਰ ਹੈ ਤਿਸ ਕੋ ਤਾਂ ਤੁਸਾਂ ਭਵਾਂ ਟੇਢੀ ਦੇਖੀ ਹੈ, ਕਟਕ ਬਚਨ ਕਰ। ਹਟ ਜਾ ਹੇ ਨੀਚ ਸਤ ਸੰਗਤ ਸੇ। ਸੋ ਐਸੇ ਸੁਨਕਰ ਥਰ ਥਰ ਕਾਂਪਤਾ ਭਾਗਾ। ਕਹਾਂ ਜਾਇ ਲੁਕਿਆ ਕਲਿਜੁਗ ਕੇ ਰਾਜਾ ਲੋਗ ਤੇ ਧਨਾਢ ਇਹ ਭਏ ਪ੍ਰਬਤ। ਤਿਨ ਕੇ ਹਿਰਦੇ ਰੂਪ ਕੰਦਰਾਂ ਮੇ ਜਾ ਲੁਕਿਆ। ਅਰਥਾਤ ਇਹ ਸਭੇ ਧਨੀਆ ਕੋ ਬਹੁਤੀ ਲੋੜ, ਇਛਾ, ਰਹਿਤੀ ਹੈ। ਐਸੇ ਭੇਦ ਕਹਤੇ ਹੈਂ ਹੇ ਗੁਰੂ ਰਾਮ ਦਾਸ ਜੀ ਆਪ ਕੇ ਸੀਸ ਪਰ ਝੂਲਤਾ ਹੈ ਸਦਾ ਆਤਪਤ੍ਰ ਕਹੀਏ ਛਤ੍ਰ ਤ੍ਰਿਲੋਕ ਕਾ। ਪੁਨਾ ਭੇਦ ਬਚਨ।"ਤੂ ਸਤਿ ਗੁਰ ਚਹੁ ਜੁਗੀ ਆਪ ਆਪੇ ਪਰਮੇਸਰ। ਸੁਰ ਨਰ ਸਾਧਿਕ ਸਿਧ ਸਿਖ ਸੇਵੰਤ ਧੁਰੇ ਧੁਰ। ਆਦਿ ਜੁਗਾਦਿ ਅਨਾਦਿ ਕਲਾਧਾਰੀ ਤ੍ਰਿਹੁ ਲੋਅ। ਅਗਮ ਨਿਗਮ ਉਧਰਨ ਜਰਾ ਜੰਮਿ ਆਰੋਹ। ਗੁਰ ਅਮਰਦਾਸ ਥਿਰ ਥਪਿਓ ਪਰਗਾਮੀ ਤਾਰਣ ਤਰਣ। ਅਘ ਅੰਤ੍ਰ ਕਵਾਦੇਨ ਸਲ ਕਵਿ ਗੁਰੁਰਾਮਦਾਸ ਤੇਰੀ ਸਰਣਾ" ਭੇਦ ਕਹਤੇ ਹੈਂ ਹਾਥ ਜੋੜ ਕਰ ਮੂਰਤੀ ਧਾਰ ਕੇ; ਹੇ ਗੁਰੂ ਰਾਮਦਾਸ ਜੀ. ਤੂੰ ਸਰਬ ਜਗਤ ਦਾ ਗੁਰੂ ਆਦੀ ਚਲਿਆ ਆਵਨਾ ਹੈ। ਇਹ ਨਹੀਂ ਕੋਈ ਅਜ ਬਣਿਆਂ ਹੈਂ ਤੂੰ ਸਦਾ ਸਦਾ ਕਾ ਸਤਿਗੁਰੂ ਹੈਂ, ਜਗਤ ਕਾ। ਜਾਂ ਤੇ ਆਪ ਖੁਦ ਮਾਲਕ ਹੋਣੇ ਤੇ ਤੂੰ ਪਰਮੇਸਰ ਜੋ ਹੋਇਓ। ਦੇਵਤਾ ਮਾਨੁਖ ਸਿਧ ਸਾਧ ਅਨਾਦਕਾਲ ਤੇ ਤੈਨੂੰ ਹੀ ਸੇਵਦੇ ਆਏ ਹੈਨ। ਤ੍ਰਿਲੋਕੀ ਤੇਰੀ ਹੀ ਸ਼ਕਤੀ ਕਰ ਧਾਰੀ, ਕਿਆ ਇਸਥਤ ਹੈ,। ਜੁਗਾਂ ਤੇ ਪੈਹਲੇ ਭੀ ਜੁਗਾਂ ਦੀ ਮ੍ਰਯਾਦਾ ਤੈਂ ਨੇ ਹੀ

ਬਣਾਈ ਹੈ, ਹੇ ਗੁਰੂ ਭਗਵਾਨ। ਸਭ ਮੈ ਪ੍ਰਾਪਤ ਰੂਪ ਭੀ ਹੈ ਪੁਨਾ ਪ੍ਰਾਪਤੀ ਤੇ ਕਠਨ ਭੀ ਹੈ। ਤੇ ਨਿਗਮ ਵੇਦਾਂ ਕਾ ਉਧਾਰ ਤੈਨੇ ਹੀ ਕੀਤਾ ਹੈ ਸੰਖਾ ਸੁਰ ਕਉ ਮਾਰਕੇ ਜਲ ਮੇ। ਮਾਨੁਖ ਨਾਟ ਕਰਕੇ ਪੁਨਾ ਬੇਦ ਕੈਹਤੇ ਹੈਂ ਅਸਾਡੀ ਮਰਯਾਦਾ ਰਖਨ ਲੀਏ ਤੈਂ ਗੁਰਾਂ ਦੀ ਜਾਇ ਕੇ ਸਰਨ ਲਈ ਹੈ। ਪਾਰਗਰਾਮੀ ਕਹੀਏ ਲੋਕ ਪ੍ਰਲੋਕ ਦੀ ਵਾਰਤਾ ਦੇ ਜਾਣਨੇ ਵਾਲੇ ਤੂੰ। ਤਾਰਣੇ ਕੌਉ ਮਹਾ ਜਹਾਜ ਹੈ ਤੇ ਪਾਪਾਂ ਦੇ ਬਿਨਾਸ਼ ਕਰਨੇਵਾਰਾ ਹੈ ਤੂੰ। ਕਾਲ ਕਉ ਭੀ ਨਹੀਂ ਖਾਦਣਾ ਤੂੰ ਹੈ ਗੁਰੂ ਰਾਮਦਾਸ ਜਾਂਤੇ ਕਾਲ ਕਾ ਭੀ ਤੂੰ ਮਹਾਂਕਾਲ ਹੈ। ਤਾਂ ਤੇ ਬੇਦ ਕਹਤੇ ਹੈਂ ਹੇ ਗੁਰੂ ਰਾਮਦਾਸ ਜੀ ਅਸੀਂ ਤੇਰੀ ਸਰਣ ਹਾਂ। ਐਸੇ ਬਚਨ ਸੁਣ ਕਰ ਸ੍ਰਵਣਾ ਕਉ ਜੋ ਅਮ੍ਰਿਤ ਰੂਪਾ ਹੈ ਸੋ ਸਭੀ ਜਨ ਪ੍ਰੇਮ ਪ੍ਰਸੰਨ ਭਏ। ਪੁਨਾ ਕਹਤ ਭਏ ਧੰਨ ਸ੍ਰੀ ਗੁਰੂ ਰਾਮਦਾਸ ਭਗਵਾਨ ਮੂਰਤੀ ਧੰਨ ਸ੍ਰੀ ਗੁਰੂ ਰਾਮਦਾਸ ਜੀ, ਰਾਮ ਮੂਰਤੀ। ਹੇ ਸੰਤੋ ਅਬ ਤੋ ਪ੍ਰਤੱਖ ਦਰਸਨ ਹੂਆ ਹੈ ਗੁਰੂ ਰਾਮ ਦਾਸ ਕਾ ਅਸਾਂ ਨੂੰ ਜੋ ਆਪਣੇ ਮੁਖੋਂ ਗੁਰੂ ਸੁਜਸ ਸੁਣਿਆ ਹੈ ਸ੍ਰਵਣਾਮ੍ਰਿਤ। ਹੇ ਅਰੂਤ ਗੋੜ ਸੰਤ ਜੀ, ਅਬ ਅਸਾਂ ਨਿਸਚੇ ਕੀਆ ਹੈ ਜੋ ਜੀਵਾਂ ਕੀ ਕਲਿਆਣ ਲੀਏ ਗੋਬਿੰਦ ਹੀ ਰੂਪ ਧਾਰ ਕਰ ਆਏ ਹੈ। ਤਾਂਤੇ ਗੁਰੂ ਹੀਭਗਵਾਨ ਹੈ, ਭਗਵਾਨ ਹੀ ਗੁਰੂ ਹੈ। ਹੇ ਭਗਵਨ ਸਾਡੇ ਸੰਸੇ ਬ੍ਰਿਜੇ ਐਸੇ ਰਹ ਗਏ ਹੈਂ ਜੈਸੇ ਤੀਬਰ ਜਲ ਕੇ ਬੇਗਕਰ ਤ੍ਰਿਣ ਸੁਸਰ ਬਹ ਜਾਤੇ ਹੈਂ। ਪੁਨਾ ਸੂਰਜ ਕੀ ਕਿਰਣੋ ਕਰ ਜੈਸੇ ਅੰਧਕਾਰ ਅਭਾਵ ਹੋ ਜਾਤਾ ਹੈ ਤੈਸੇ ਸੰਸੇ ਰੂਪ ਅੰਧਕਾਰ ਜਾਣਿਆ ਨਹੀਂ ਜਾਤਾ ਜੋ ਕਹਾਂ ਗਯਾ ਹੈ, ਸੰਤ ਸਜਨੋ। ਤਾਂ ਤੇ ਆਪ ਧੰਨ ਹੋ ਪੁਨਾ ਭੀ ਹਮਾਰੀ ਵਾਰੀ ਵਾਰ ਬੰਦਨਾ ਹੋਇ। ਇਤ ਸ੍ਰੀ ਪ੍ਰੇਮ ਸੁਧਾ ਸਿੰਧੂ ਗ੍ਰੰਥੇ ਤ੍ਰੇਤਾਦੇ ਈਸਰ ਅਵਤਾਰ ਗੁਰੂ ਰਾਮਦਾਸ ਜੀ ਦੀ ਉਸਤਤੀ ਬਰਨਨੰ ਏਕਉਨਵਿੰਸਤ ਹੁਲਾਸਾ। ੧੯। ਬ੍ਰਹਮ ਮਹੂਰਤ ਸੇ ਪ੍ਰਾਤ ਸਮੇ ਸ੍ਰੀ ਪ੍ਰੇਮਧਾਮ ਸਤਖੰਡ ਦਰਬਾਰ ਸਨਾਨ ਦਰਸਨ ਨੂੰ ਜਾਤੇ ਹੈ ਸੰਤ। ਤਊਭੀ ਹਰਿ ਗੁਰ ਕੇ ਧਿਆਨ ਮੇ ਪ੍ਰਸੰਨ ਰਹਤੇ ਹੈਂ। ਪੁਨਾ ਜੇ ਕਰ ਸੰਤ ਜੀ ਦੇਵ ਨਗਰ ਤੇ ਬਾਹਰ ਦੂਰ ਇਕੰਤ ਜਾਤੇ ਹੈਂ, ਤਊ ਭੀ ਗੁਰੂ ਗੋਬਿੰਦ ਕਾ ਸੇਵਨਾ ਕਰਤੇ ਹੈ। ਤੇ ਕਈ ਪ੍ਰੀਤਵਾਨ ਸਾਧੂ ਦੂਰੋਂ ਚੁਨਕਰ ਸਾਗ ਭਾਜੀ ਲੰਗਰ ਮੇ ਰੜਾਇ ਦੇਤੇ ਹੈਂ ਸੰਤਾਂ ਕੇ ਭੋਜਨ ਲੀਏ ਨਿਤ ਅਸਥਾਨ ਮੇਂ ਸੋ ਸੇਵਨਾ ਕਰਤੇ ਹੈ। ਅਰ ਕਈ ਕਈ ਸੂਰ ਆਪਣੇ ਸੰਤ ਅਸਥਾਨੋ ਧਰਮਸਾਲੋਂ ਕੀ ਪ੍ਰਸਾਦ ਲੇਕਰ ਖਾਣਾ ਕਰਨੀ। ਸ੍ਰੀ ਭਾਈ ਗੁਰਦਿੱਤਾ ਰਾਮ ਜੀ ਸੰਤੋ ਮਹੰਤੋ ਕੇ ਪ੍ਰਤਮਣੀ। ਪੁਨਾ ਨਾਰਕਰ ਭਾਈ ਦਿਆਲ ਸਿੰਘ ਜੀ ਸਦਾ ਹੀ ਨਾਮ ਜਿਨ ਕਾ ਰਸਾ ਜੋ ਸ੍ਰਜੀਵਾਂ ਪਰ ਦਯਾਲ ਪੁਨਾ ਭਾਈ ਨਰੈਣ ਸਿੰਘ ਜੀ। ਭਾਈ ਵਸਤੀ ਰਾਮ ਜੀ ਅਵਣ ਸਾਹੀ ਗੁਰੂ ਕੇ ਪਿਆਰੇ। ਤੈਸੇ ਭਾਈ ਸ਼ਮਸ਼ੇਰ ਸਿੰਘ ਜੀ ਰਾਗੀ ਵੈਰਾਗੀ। ਤੈਸੇ ਹੀ ਭਾਈ ਕਰਮ ਸਿੰਘ ਦੂਲੋ ਜੀ ਸੰਤ ਤੇ ਮਾਈਆਂ ਭਾਇਆਂ। ਤੈਸੇ ਹੀ ਭਾਈ ਧਨਾ ਰਾਮ ਜੀ। ਤਥਾ ਭਾਈ ਰਾਮ ਦਿਆਲ ਜੀ ਇਤਿਆਦਕ ਜੋ ਸੰਤ ਮਹੰਤ ਸੋ ਸਭੀ ਸ੍ਰੀ ਭਾਈ ਜੀ ਕਾ ਪ੍ਰੇਮ ਆਦਰ ਕਰੇਂ ਪ੍ਰੇਮਭਾਵ ਸੇ ਸੇਵਾ ਕਰਕਰ ਸੰਤ ਮੂਰਤੀ ਜਾਣਕੇ ਭੀ ਪੁਨਾ ਬਰਤਿ ਕੇ ਨਾਮ ਕਾ ਸਦਕਾ। ਭਾਈ ਚਾਂਦਨ ਸਿੰਘ ਜੀ ਭਾਈ ਰਤਨ ਸਿੰਘ ਜੀ ਪੁਨਾ ਸੰਤ ਸਾਮਾਧੀ ਜੀ ਐਸੇ ਹੀ ਅਨੰਤ ਅਸਥਾਨੋ

ਕਾ ਦਰਸਨ ਕਰਤੇ ਹੈ ਪਰ ਕਭੀ ਥੋਰਾ ਸਾ ਨੈਨ ਕੇ ਗੋਬਿੰਦ ਕੇ ਧਿਆਇਨ ਪਰਾਇਨ ਹੋਨਾ ਇਸ ਕਰ ਬਹੁਤ ਪ੍ਰਸੰਨਤਾ ਹੋਤੀ ਹੈ। ਫੇਰ ਕਭੀ ਗੁਰ ਅਸਥਾਨੋ ਕੀ ਯਾਤ੍ਰਾ ਕਰਤੇ ਹੈਂ ਤੀਰਥੋਂ ਕੇ ਸਨਾਨੋ ਸਹਤ। ਸ੍ਰੀ ਰਾਮਸਰ ਜੀ, ਸ੍ਰੀ ਬਿਬੇਕਸਰ ਜੀ, ਪੁਨਾ ਸ੍ਰੂਤੇ ਪ੍ਰਿਥਮ ਸ੍ਰੀ ਸੰਤੋਖਸਰ ਟਾਹਲੀ ਸਾਹਿਬ ਸ੍ਰੀ ਕਮਲਸਰ ਪੁਨਾ ਸ੍ਰੀ ਸੁਧਾਸਰ ਆਇਕੇ ਸਨਾਨ ਪਾਨ ਦਰਸਨ ਕਰਤੇ ਹੈਂ, ਪ੍ਰੇਮ ਭਾਵ ਸੇ। ਇਹ ਮੂਲ ਕਹਿਆ ਹੈ ਯਾਤ੍ਰਾ ਕਾ ਸਮਾਸ ਕਰ ਕੇ। ਅਬ ਜੋ ਗੁਰ ਸੰਤ ਕੇ ਮੂਲ ਕੋ ਪਾਇਕਰ ਇਸਕਾ ਵਿਆਸ ਹੋਤਾ ਹੈ ਜਿਸ ਕੋ ਟੀਕਾ ਭੀ ਕਹਿਤੇ ਹੈਂ, ਪੰਡਤ ਲੋਕ। ਅਬ ਗੁਰ ਸਥਾਨ ਯਾਤ੍ਰਾ ਕਥਨੰ। ਸ੍ਰੀ ਬਾਬੇ ਸਾਹਿਬ ਜੀ ਕੀ ਯਾਤ੍ਰਾ ਤੇ ਸ੍ਰੀ ਦਰਬਾਰ ਸਾਹਿਬ ਜੀ ਕੇ ਬੀਚ ਆਇ ਗਈ ਤਾਂ ਤੇ ਭਿੰਨ ਨਹੀਂ ਕਹੀਹੈ, ਸੰਤੋ। ਸਭ ਤੇ ਆਦੀ ਧ੍ਰਮਸਾਲ ਸ੍ਰੀ ਭਾਈ ਜੀ ਸਾਲੋ ਜੀ ਕੀ ਹੈ ਤਿਨ ਕੀ ਕਥਾ ਪਿਛੇ ਥੋਰੀ ਸੀ ਕਹਿ ਭੀ ਆਏ ਹਾਂ। ਅਬ ਹੋਰ ਸੁਣੋ ਗਿਲਾਨੀ ਤੇ ਆਲਸ ਪੁਨਾ ਜੰਜਾਲੋਂ ਕੀ ਅਸਕਤਤ ਤਿਆਗ ਕਰ ਸਾਵਧਾਨ ਹੋਕੇ। ਪੁਨਾ ਏਕ ਸਮੇ ਸਾਧੂ ਕਈ ਪ੍ਰੀਤਵਾਨ ਕਹਤ ਭਏ ਸੰਤ ਕਉ। ਹੇ ਭਗਵਨ, ਏਕ ਬੇਰ ਪੁਨਾ ਸੰਤ ਗੁਰੂ ਸਥਾਨੋ ਕੀ ਯਾਤ੍ਰਾ ਦਰਸਨ ਕਰਵਾਵੇ, ਆਪ ਕੇ ਪੀਛੇ ਹਮ ਭੀ ਕਰਹਿਗੇ। ਐਸੇ ਸੁਨਕਰ ਸੰਤ ਜੀ ਸਤ ਬਚਨ ਕਹ ਕਰ ਤਿਆਰ ਹੋਏ ਦਰਸਨ ਕਉ, ਥੈਲਾ ਪ੍ਰਸਾਦ ਕਾ ਭਰਕੇ ਸਾਥ ਲੀਆ, ਭੇਟਾ ਭੀ, ਪ੍ਰਿਥਮ ਸ੍ਰੀ ਭਾਈ ਸਾਲੋ ਜੀ ਕੀ ਧਰਮਸਾਲ ਮੇਂ ਮਸਤਕ ਜਾ ਟੇਕਿਆ ਅਕੋਰ ਧਰ ਕਰ। ਪੁਨਾ ਬੈਠ ਜਾਤੇ ਭਏ, ਗੁਰ ਸਬਦ ਉਚਾਰਨ ਕਰਤੇ ਹੂਏ: ਤਬ ਪ੍ਰੀਤਵਾਨ ਕਹਤ ਭਏ ਜੀ, ਇਹੁ ਆਦਿ ਤੇ ਕੈਸੇ ਮਿਲੇ ਹੈਂ ਸ੍ਰੀ ਗੁਰਦੇਵ ਜੀ ਕਉ ਸੋ ਕਥਾ ਕਹੋ ਜਾਂ ਤੇ ਆਪ ਸਰਬ ਸੰਸਿਆ ਕੇ ਦੂਰ ਕਰਨਵਾਰੇ ਹੋ, ਹੇ ਭਗਵਨ। ਹਰਿ ਜਨ ਵਾਚ। ਹੇ ਸਾਧੋ, ਜੈਸੇ ਮੈਂ ਇਨ ਕਾ ਪ੍ਰਸੰਗ ਸੁਨਿਆ ਹੈ, ਬਡੇ ਸੰਤ ਜਨਾ ਤੇ, ਤਥਾ ਤੁਮ ਭੀ ਸੁਣ ਲੇਵੋ। ਡਲੇ ਨਗਰ ਮੇ ਜਾਟ ਕੇ ਘਰ ਇਨ ਕਾ ਜਨਮ ਹੈ ਧੰਨੇਵਤ। ਏਕ ਸਮੇ ਮਾਈ ਇਨ ਕੋ ਭੇਜਿਆ ਮਾਲਵੇ ਮੈਂ ਕਿਸੀ ਕਾਰਜ ਲੀਏ। ਤਿਸ ਕਾਲ ਇਨ ਕੀ ਅਵਸਥਾ ਖੋੜਸ ਸਾਲ ਕੀ ਹੈ ਸੀ। ਤੇ ਧਤ ਸਤ ਦੇ ਪ੍ਰਤਾਪ ਕਰਕੇ ਇਨ ਕੇ ਮਸਤਕ ਕੀ ਕਾਂਤੀ ਸੁੰਦਰਤਾ ਬਹੁਤ ਪ੍ਰਕਾਸ਼ੇ। ਆਨਨ ਪੈਂ ਮਸ ਭੀਜਤੇ ਹੈ ਪੁਨਾ ਕਮਲ ਪਤ੍ਰਵਤ ਨੇਤ੍ਰ ਹੈ। ਮਾਰਗ ਸੋ ਚਲੇ ਜਾਤੇ ਹੈਂ ਸ੍ਰੀ ਸੁਖਮਨੀ ਸਾਹਿਬ ਕਾ ਪਾਠ ਕਰਤੇ ਹੂਏ, ਪ੍ਰੇਮ ਸੇ। ਜੋ ਬਾਲਪਨ ਮੇ ਕਿਸੀ ਸਿਖ ਕੋ ਸੁਖਮਨੀ ਕਰਤੇ ਹੂਏ ਜੋ ਸੁਣਿਆ ਇਨੋਨੇ। ਇਨ ਕੇ ਮਨ ਮੇ ਜੋ ਪ੍ਰੇਮ ਲਗਾ ਸੋ ਥੋਰੇ ਕਾਲ ਮੇ ਕੰਠ ਕਰ ਲੇਤੇ ਭਏ, ਜਾਤੇ ਸੁਭ ਸੰਸਕਾਰੀ ਸੇ। ਸੋ ਸੁਖਮਨੀ ਜੀ ਕਾ ਪਾਠ ਕਰਤੇ ਮਾਰਗਸੋ ਚਲੇ ਜਾਤੇ। ਕਉ ਦੇਖ ਕਰ ਇਨ ਕੇ ਰੂਪ ਮੇ ਏਕ ਸਰਦਾਰ ਪਠਾਨ ਕੀ ਤ੍ਰਿਆ ਮੋਹਤ ਹੋ ਜਾਤੀ ਭਈ। ਜਾਂ ਤੇ ਸ੍ਰੀ ਗੁਰੂ ਜੀ ਕਾ ਬਚਨ ਹੈ, "ਰੂਪੈ ਕਾਮੈ ਦੋਸਤੀ"। ਸੋ ਦਾਸੀ ਦੁਆਰਿਓ ਬੁਲਾਵਤ ਭਈ। ਇਹੁ ਤੋ ਨਾ ਜਾਵੇ ਕਾਰਜ ਕੀ ਮਿਸ ਖਾਇਕਰ ਸੋ ਜਤਨ ਸੇ ਲੈ ਗਈ ਤ੍ਰਿਆ ਚਰਿਤ੍ਰ ਕਰ। ਸੋ ਕਾਂਤਾ ਕਹਤ ਭਈ ਰਤਨ ਜਵਾਹਰ ਮੋਤੀ ਮੁਹਰਾਂ ਮੇ ਤੇ ਲੇਵੋ ਪਰ ਮੇਰੇ ਸਾਥ ਰਹੋ ਹਮੇ। ਤਬ ਆਪ ਕਮਲ ਬਦਨ ਸੁਖ ਸਦਨ ਸੰਤ ਜੀ ਕਹਤ ਭਏ ਜੋ ਮੈ ਇਹ ਕਾਮ ਨਹੀਂ ਕਰਤਾ। ਇਤਨੇ ਨੂੰ ਬਾਹਰ ਸੇ ਖਾਨ ਆਵਤਾ ਭੁਯਾ ਘਰ ਕਉ।

ਤਾਂ ਦਾਸੀ ਕਹਾ ਜੋ ਖਾਨ ਜੀ ਆਏ ਹੈਂ। ਤਬ ਇਨ ਕੋ ਏਕ ਭੜੋਲੇ ਬੀਚ ਲੁਕਾਇ ਦੀਆ ਤ੍ਰਿਆ ਨੇ
ਤੇ ਜੁਤੀ ਲੁਕਾਵਨੀ ਇਨ ਕੀ ਯਾਦ ਨਾ ਰਹੀ ਉਤਾਵਲ ਸੇ ਬੇਗਮ ਕੋ। ਤਾਂ ਖਾਨ ਕਹਤ ਭਯਾ ਈਹਾਂ
ਕੌਣ ਆਇਆ ਹੈ ਮਾਨੁਖ ਜਿਸ ਕੀ ਪਨਹੀ ਪੜੀ ਹੈ। ਤਾਂ ਖਾਨ ਸਾਰੇ ਘਰ ਮੈ ਆਪ ਟੋਲਤਾ
ਭਯਾ ਨਜਰ ਕਰ। ਜਬ ਭੜੋਲੇ ਬੀਚ ਨਜਰ ਕਰਨੇ ਲਾਗਾ ਤਬ ਭਾਈ ਸਾਲੋ ਜੀ ਕੰਪਾਇਮਾਨ ਹੋ ਕਰ
ਗੁਰੂ ਕੀ ਸਰਣ ਲਈ। ਤੇ ਕਹਾ ਹੇ ਸੁਖਮਨੀ ਵਾਲੇ ਗੁਰੂ ਇਹ ਸਰੀਰ ਤੈਨੂੰ ਅਰਪਨ ਹੂਆ ਮੇਰੀ
ਦ੍ਰੋਪਤ ਸਤਾ ਵਤ ਰਖਯਾ ਕਰੋ। ਤਬ ਤਿਸ ਕੋਂ ਕੁਛ ਨਜਰ ਨਾ ਆਇਆ ਭੜੋਲੇ ਬੀਚ ਅੰਧਾ ਸਾ
ਹੋ ਗਿਆ ਸੋ ਮਲੇਛ। ਜਬ ਖਾਨ ਘਰ ਤੇ ਬਾਹਰ ਚਲਿਆ ਗਿਆ ਤਬ ਇਹ ਤਾਤਕਾਲ
ਤਹਾਂ ਸੇ ਨਿਕਲ ਗਏ। ਮਾਈ ਕੇ ਕਾਰਜ ਕੋ ਭੀ ਤਿਆਗ ਦੀਆ। ਸੂਬ ਈਛਨਾ ਤਿਆਗ ਕਰ
ਸ੍ਰੀ ਗੁਰੂ ਅਰਜਨ ਦੇਵ ਜੀ ਜੋ ਦਾਸਾਂ ਕੀਆਂ ਅਰਜਾਂ ਸੁਨਣੇ ਵਾਲੇ ਹੈ ਤਿਨ ਕੀ ਸ੍ਰਣ ਆਇ ਲਈ।
ਮਾਤ ਪਿਤਾ ਤਿਆਗ ਕੇ ਪ੍ਰਹਿਲਾਦ ਭਗਤਵਤ। ਜਦਪ ਮਾਤ ਪਿਤਾ ਭਾਈ ਕਹ ਰਹੇ ਲੋਭ ਦਿਖਾਇ
ਰਹੇ ਪਦਾਰਥ ਅਰਿ ਸਾਦੀ ਕਾ ਤੋ ਭੀ ਨਾ ਜਾਤੇ ਭਏ। ਕੈਸੇ, ਜੈਸੇ ਹੰਸ ਮਾਨਸਰ ਵਾਸੀ
ਸੁਖ ਰਾਸੀ ਦੁਖ ਰਾਸੀ ਜੋ ਕਊਅਨ ਕੀ ਧੀਗਤੀ ਹੈ ਉਸ ਤਰਫ ਨਹੀਂ ਜਾਤਾ। ਤੈਸੇ ਸੰਸਾਰ ਤਰਫ
ਚਿਤ ਕੀ ਬਿਤਵਨਾ ਨਾ ਦੇਤੇ ਭਏ, ਸ੍ਰੀ ਭਾਈ ਸਾਲੋ ਜੀ। ਤਬ ਕੀ ਧਰਮਸਾਲ ਰਨਵਾਇਕਰ
ਸਤਿ ਗੁਰ ਕੀ ਸੇਵਾ ਮੈ ਹੀ ਤਤਪਰ ਹੋਤੇ ਭਏ। ਜੈਸੇ ਕਿਰਪਣ ਧੰਨ ਕੇ ਉਦਮ ਕੋ ਲਗਤਾ ਹੈ।
ਤੈਸੇ ਏਹ ਸੇਵਾ ਰੂਪ ਜੋ ਸਾਚਾ ਧਨ ਹੈ ਤਿਸ ਕੀ ਪ੍ਰਾਪਤੀ ਮੈ ਲਾਗਤੇ ਭਏ ਸਤਿ ਗੁਰ ਸਾਹਾ
ਦੁਆਰਿ ਤਾਂ ਤੇ ਇਨਕਾ ਲੋਕ ਪ੍ਰਲੋਕ ਮੈ ਜੈ ਜੈ ਕਾਰ ਭਇਆ; ਇੰਦਰ, ਜਮ, ਵਰਣ, ਕੁਮੇਰ, ਬ੍ਰਹਮਾਦਕੇ
ਕਰ ਇਹ ਪੂਜਨੇ ਜੋਗ ਹੋ ਗਏ ਹੈਂ ਗੁਰਪ੍ਰਸਾਦ, ਹੇ ਸਾਧੋ। ਐਸੇ ਸੁਨ ਕਰ ਸਭੀ ਸਾਧ
ਪ੍ਰਸਿੰਨ ਹੂਏ। ਤਬ ਮਸਤਕ ਟੇਕ ਕੇ ਤੇ ਪੂਜਨ ਕਰਿ ਸ੍ਰੀ ਸੰਤ ਜੀ ਸ੍ਰੀ ਲੋਹਗੜ ਗੁਰਦੁਆਰੇ ਕਾ
ਆਇ ਦਰਸਨ ਕਰਤ ਭਏ ਪ੍ਰਸਾਦ ਭੇਟਾ ਦੇਇ ਕਰ। ਤਬ ਸ੍ਰੀ ਭਾਈ ਜੀ ਕਹਤ ਭਏ ਹੇ ਗੁਰ
ਬਲਭੋ ਏਥੇ ਸ੍ਰੀ ਹਰਗੋਬਿੰਦ ਸਾਹਿਬ ਸੁਆਮੀ ਜੀ ਕੇ ਹੁਕਮ ਕਰ ਸਿਖੋਨੇ ਲਕੜਿਓਂ ਕੇ ਜੋ ਮੋਛੇ ਹੈਂ
ਸੋ ਤੋਪ ਬਣਾਈਆਂ ਹੈਂ ਪੁਨਾ ਮ੍ਰਿਤਕਾ ਕਾ ਦਾਰੂ ਜੋ ਬਾਰੂਦ ਹੈ ਸੋ ਬਨਾਯਾ ਤੇ ਇਟਾਂ ਦੇ ਗੋਲੇ
ਤਿਨਾ ਬੀਚ ਪਾਇਕਰ ਸੋ ਚਲਾਏ ਗਊ ਗਰੀਬ ਕੀ ਰਖਯਾ ਕਰਨ। ਐਸੇ ਜੋ ਦੁਸਟ ਦਲਦੰਡਨ
ਭੂ ਮੰਡਨ ਹੈਂ, ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ, ਮਹਾਂਬੀਰ, ਰਣਧੀਰ, ਖਲ ਖੰਡਨ, ਸਾਰ ਮੰਡਨ ਕਾ
ਸੋ ਇਹ ਲੋਹਗੜ ਨਾਮਕ ਗੁਰਦੁਆਰਾ ਹੈ। ਇਹ ਸੁਭਗ ਗਾਥਾ ਸੁਣਕਰ ਸਾਧ ਪ੍ਰਸੰਨ ਹੂਏ।
ਪੂਜਨ ਕਰ ਆਨ ਗੁਰ ਸਥਾਨੋ ਕੋ ਜਾਤੇ ਭਏ। ਐਸੇ ਹੀ ਗੁਰ ਮਹਲੋਂ ਕਾ ਪੂਜਨ ਕਰ ਕੇ
ਪੁਨਾ ਗਲੀ ਲਾਂਬਾ ਵਿਖੇ ਜੋ ਗੁਰਦੁਆਰਾ ਹੈ ਸ੍ਰੀ ਹਰਗੋਬਿੰਦ ਸਾਹਬ ਕੇ ਬਿਆਹ ਕਾ ਮੰਗਲਾਚਾਰ ਜਹਾਂ
ਹੋਇਆ ਹੈ, ਇਸ ਗੁਰ ਇਸਥਾਨ ਕਾ ਦਰਸਨ ਪੂਜਨ ਕਰ ਪੁਨਾ ਚੌਰਸਤੀ ਅਟਾਰੀ ਗੁਰ ਇਸਥਾਨ ਕੋ
ਨਿਮਸਕਾਰ ਕਰਕੇ ਪੁਨਾ ਗੁਰੂ ਕੇ ਬਾਜਾਰ ਕੇ ਦਰਸਨੀ ਦਰਵਾਜੇ ਕੋ ਨਿਮਸਕਾਰ ਕਰਕੇ ਫੇਰ
ਸ੍ਰੀ ਸੰਤੋਖਸਰ ਜਹਾਂ ਗੁਰੂ ਕੀ ਟਾਹਲੀ ਹੈ ਤਹਾਂ ਆਇ ਮਸਤਕ ਟੇਕਿਆ ਪ੍ਰਸਾਦ ਧਰਕਰ। ਅਰ
ਸਨਾਨ ਕੀਆ। ਫਰੇ ਸ੍ਰੀ ਬਿਬੇਕਸਰ ਜੀ ਆਇ ਸਨਾਨ ਕੀਤਾ ਤੇਗ ਕਾ ਪੁਨਾ ਗੁਰਦੁਆਰੇ

ਜਾਇ ਮਸਤਕ ਟੇਕਿਆ ਭੇਟਾ ਸਹਿਤ। ਐਸੇ ਹੀ ਸ੍ਰੀ ਰਾਮਸਰ ਜੀ ਸਨਾਨ ਪਾਨ ਕਰਕੇ ਸ੍ਰੀ ਸੁਖਮਨੀ ਸਥਾਨ ਕੋ ਮਸਤਕ ਟੇਕਿਆ। ਸੋ ਕੈਸਾ ਦਿਬ ਇਸਥਾਨ ਹੈ ਸ੍ਰੀ ਰਾਮਸਰ ਜੀ ਸਾਖਆਤ ਪੰਜ ਬਟੀ ਕੀ ਜਿਸ ਕਉ ਉਪਮਾ ਦਿਤੀ ਹੈ, ਗੁਰਾਂ ਨੇ। ਜਹਾਂ ਅਜ ਤੀਕ ਰਿਖੀਆਂ ਕੇ ਸਮਦਾਇ ਰਹਤੇ ਹੈ। ਪੁਨਾ ਜਹਾਂ ਸੁਭਾਵਕ ਹੀ ਮੈਨਨੇਂ, ਕਰਕੇ ਰਿਦਾ ਸਾਂਤ ਰੂਪ ਹੋ ਜਾਤਾ ਹੈ ਸੁਤੇ ਹੀ ਭਜਨ ਕੀ ਰੁਚੀ ਬਧ ਆਵਤੀ ਹੈ ਜਹਾਂ ਪ੍ਰੀਤਵਾਨਾ ਕੀ। ਤਾਂ ਤੇ ਹੇ ਗੁਰੋ ਤੁਸਾਂ ਨੂੰ ਤੁਹਾਡੇ ਨਾਮ ਨੂੰ ਪੁਨਾ ਅਸਥਾਨ ਨੂੰ ਸਾਡੀ ਬਾਰੰਬਾਰ ਬੰਦਨਾ ਹੋਵੇ। ਐਸੇ ਪੂਜਨ ਕਰ ਸੰਤ ਜੀ ਸ੍ਰੀ ਬਾਬੇ ਕੇ ਭਵਨ ਕੋ ਗਵਨ ਕਰਤੇ ਭਏ। ਤਬ ਮਸਤਕ ਟੇਕ ਕਰ ਪੁਨਾ ਸ੍ਰੀ ਕਮਲਸਰ ਕਾ ਸਨਾਨ ਪਾਨ ਆਦਰ ਪੂਰਬਕ ਕਰਤੇ ਭਏ। ਫੇਰ ਸ੍ਰੀ ਬਾਬੇ ਜੀ ਕੇ ਮੰਦਰ ਬੰਦਰ ਆਇ ਮਸਤਕ ਟੇਕਿਆ ਪ੍ਰਸਾਦ ਧਰ ਕਰ। ਤਬ ਦੇਖਆ ਜੋ ਅਨਿਕ ਲੋਕ ਸ੍ਰੀ ਬਾਬੇ ਜੀ ਕੇ ਰਾਪੀ ਕਰਤੇ ਹੈਂ। ਤਬ ਏਕ ਸਾਧ ਕਹਤ ਭਯਾ: ਹੇ ਸੰਤ ਜੀ, ਏਹ ਭੀ ਗੁਰੂ ਕੀ ਆਗਿਆ ਹੈ ਰਾਪੀ ਕਰਨੇ ਕੀ ਕਿਦਾਂ। ਐਸੇ ਸੁਨਕਰ ਸੰਤ ਜੀ ਕਹਤ ਭਏ ਹੇ ਭਾਈ ਜੋ ਸੁਭ ਕਰਤਵ ਹੈ ਸਭ ਕੀ ਆਗਿਆ ਹੈ ਪੁਨਾ ਸਭੇ ਕਰਨੇ ਜੋਗ ਹੈ। ਸੋ ਕਬ ਤੀਕ ਜਬ ਤੀਕ ਸਰੀਰ ਮੇ ਪ੍ਰਾਣ ਹੈ ਸਭ ਸੁਭ ਕਰਤਵ ਕਟ ਬਾਂਧ ਕਰ ਪੁਰਖਾਰਤ ਕਰੇ ਇਹ ਜੀਵ। ਜਬ ਅਪਨੇ ਸੁਭਾਵ ਪਰ ਇਸਥਤ ਹੂਆ ਤਬ ਸੁਭਾਵਕ ਹੀ ਕਾਮਾ ਸਿਧੋ ਸਫਲ ਹੋ ਜਾਤਾ ਹੈ। ਜੈਸੇ ਕੰਨਯਾ ਜਬ ਕੰਵਾਰੀ ਹੋਤੀ ਹੈ ਤਬ ਗੁਡੀਆਂ ਸਾਥ ਖੇਲਕਰ ਪ੍ਰਸੰਨ ਰਹਤੀ ਹੈ। ਜਬ ਵਿਆਹੀ ਜਾਤੀ ਹੈ ਤਬ ਭਰਤਾ ਕੇ ਅਨੰਦ ਕੋ ਪਾਇ ਕਰ ਪੁਨਾ ਗੁਡੀਆਂ ਸਾਥ ਖੇਲ ਕਰ ਪ੍ਰਸੰਨ ਨਹੀਂ ਹੋਤੀ। ਤੈਸੇ ਹੀ ਏਹ ਬਾਰਤਾ ਸਮਝਨੀ, ਹੇ ਸੰਤੋ। ਪੁਨਾ ਰਾਪੀ ਕਰਨੇ ਪਰ ਏਕ ਬਾਰਤਾ ਭੀ ਹੈ ਜੋ ਏਕ ਮਾਈ ਪ੍ਰਿਯਾ ਸੀ ਬਾਬੇ ਸਾਹਿਬ ਕੇ ਰਾਪੀ ਕਰਦੀ ਸੀ ਪ੍ਰੇਮ ਸਿਓਂ। ਕਈ ਬੇਰ ਖੇਲਤੇ ਖੇਲਤੇ ਤਿਸਕੀ ਗੋਦੀ ਮੇ ਭੀ ਜਾਇ ਐਸੇ ਪ੍ਰੇਮ ਸਿਓ ਆਪ ਜਾਂ ਤੇ ਭਾਵ ਗਰਾਹਕ ਹੈ। ਅਥਵਾ ਕੋਊ ਉਸ ਕੋ ਸੇਵਾ ਕਾ ਫਲ ਦੇਨਾ ਹੂਆ। ਸੋ ਉਸ ਕੀ ਗਤੀ ਓਹੀ ਜਾਣੈ, ਗੁਰੂ ਸੁਆਮੀ। ਅਥਵਾ ਪੁਤ੍ਰ ਭਾਵਨਾ ਉਸ ਕੋ ਫੁਰੀ ਹੈ ਸੋ ਉਸੀ ਮੇ ਭੁਗਤਾ ਦੇਨਾ ਹੂਆ, ਜਾਂਆਂ ਕਾ ਅਰਥ। ਜਾਂਤੇ ਮਨ ਕਾਮਨਾ ਦੇਨ ਕਉ ਸੁਰਤਰ ਜੋ ਹੂਏ ਸਤਗੁਰ। ਪੁਨਾ ਸ੍ਰੀ ਬਾਬੇ ਕੇ ਜੋਤੀਜੋਤ ਸਮਾਵਣੇ ਸਮੇ ਪਾਸ ਨਹੀਂ ਸੀ ਸੋ ਮਾਈ। ਜਬ ਤਿਸ ਨੇ ਸੁਣਿਆ ਸੀਘਰ ਹੀ ਦੌੜ ਕਰ ਰੁਦਨ ਕਰਤੀ ਜਹਾਂ ਮ੍ਰਿਤਕਾ ਕਾ ਦੇਹੁਰਾ ਸਥਾਪਨ ਗੁਰੂ ਹਰਿ ਗੋਬਿੰਦ ਜੀ ਕੀਆ ਹੈ ਅਪਨੇ ਹਾਥੋਂ ਸੇ, ਬਹੁਤੇ ਵਰ ਦੇ ਕਰ। ਤਬ ਸੋ ਪੀਰ। ਮਾਈ ਆਈ ਸ੍ਰੀ ਦੇਹੁਰੇ ਅਲਪ ਹੋ ਕੀਨ ਲਾਵਤੀ ਹੈ ਰੁਦਨ ਕਰਤੀ ਪੁਨਾ ਰਾਪੀ ਕਰਤੀ ਹੈ। ਤਬ ਬੀਚ ਸੇ ਅਵਾਜ ਆਈ ਜੋ ਹੇ ਮਾਈ ਸਹਜ ਸਾਥ ਆਨੂੰ ਰਾਪੀ ਕਰ। ਤਬ ਕੇਤੇ ਔਰ ਭੀ ਸਰੀਰ ਸੁਣਤੇ ਸੇ ਸੋ ਨਿਸਚੇ ਕਰਤੇ ਭਏ ਜੋ ਸੇਵਾ ਰਾਪੀ ਕੀ ਹਜੂਰ ਪਹੁਚੀ ਹੈ; ਤਉ ਸਬਦ ਹੂਆ ਹੈ ਤਾਂ ਤੇ ਏਹ ਕਰਨੀ ਜੋਗ ਹੈ। ਆਲੀ ਸਿਧਾਂਤ ਇਹ ਹੈ ਜੋ ਹੰਕਾਰ ਤਿਆਗ ਕੇ ਗੁਰੂ ਸੰਤਾਂ ਕੀ ਸੇਵਾ ਕਰੇ ਇਹ ਸਿਖਿਆ ਹੈ ਪ੍ਰਮਪਰਾ ਪੁਨਾ ਸੋ ਪ੍ਰੀਤਮਾਨ ਕੌਰਤਾ ਭਯਾ ਜੀ ਬਾਲ ਅਵਸਥਾ ਮੇ ਕੈਸੇ ਸਰੀਰ ਤਿਆਗਿਆ

ਸ੍ਰੀ ਬਾਬੇ ਸਾਹਿਬ ਜੀ ਨੇ। ਤਬ ਮੀਤ ਜੀ ਕਹਤ ਭਏ ਜੋ ਏਕ ਬਾਲਕ ਸਾਥ ਏਟੀ ਡੰਡਾ ਕੀ
ਖੇੜ ਖੇਡੀ। ਜਬ ਸ੍ਰੀ ਬਾਬਾ ਜੀ ਕੀ ਬਾਰੀ ਆਈ। ਤਬ ਰਾਤ ਪੈ ਗਈ। ਤਬ ਹਾਥ
ਜੋੜ ਕਰ ਕਹਤ ਭਯਾ ਬਾਲਕ ਮੋਹਨ ਸਾਹੁ ਪੁਤ੍ਰ ਜੀ। ਮੈ ਸੰਵੇਰੇ ਇਹੁਬਾਜੀ ਆਪ ਕਉ ਦੇਵਾਂਗਾ।
ਸੋ ਘਰ ਕੋ ਜਾਤਾ ਭਯਾਨੇਤ ਸੇ ਰਾਤ ਕਉ ਨਾਗ ਲੜਿਆ ਤਿਸ ਕਰ ਸੋ ਮ੍ਰਿਤੂ ਭਯਾ। ਤਬ ਸਵੇਰੇ
ਸ੍ਰੀ ਬਾਬੇ ਜੀ ਨੇ ਜਾਇ ਖੂੰਡੀ ਛੁਹਾਈ ਜੋ ਅਸਾਡੀ ਬਾਜੀਦੇ ਤਬ ਸੋ ਉਠ ਕਰ ਬਾਲਕ ਪੁਨਾ
ਖੇਲਤ ਭਯਾ ਸਾਹਿਬ ਜੀ ਕੇ ਸਾਥ। ਬਡਾਂ ਅਨੰਦ ਹੂਆ ਸਬੰਧੀ ਲੋਕੋਂ ਮੈ। ਤਬ ਗੁਰੂ ਜੀ ਸਰਵਨ ਕਰ
ਕੇ ਕੋਪ ਕਰ ਉਪਰ ਸੇ ਕਹਤ ਭਏ ਜੋ ਤੁਸੀਂ ਦੇਹ ਰਖੋ ਨਹੀ। ਅਸੀਂ ਰਖਣੇ ਹਾਂ ਤਬ ਤੁਰਤ ਹੀ
ਦਸਮ ਦੁਆਰ ਤੋੜ ਕਰ ਇਸ ਬਨ ਮੋ ਪ੍ਰਮ ਧਾਮ ਜਾਤੇ ਭਏ। ਐਸੇ ਏਹ ਕਥਾ ਹੈ ਸੋ
ਬਹੁਤ ਗਰੰਥੋ ਮੈ ਲਿਖਦਰੀ ਹੈ ਸੁਜਾਨਵਾਨੋ ਨੇ ਸਾਸਤ੍ਰ ਕਾਰੇ ਨੇ ਤਾਂ ਤੇ ਵਿਸਥਾਰ ਨਹੀਂ ਕੀਆ ਇਸ
ਕਥਾ ਕਾ। ਧੰਨ ਗੁਰੂ ਬਾਬਾ ਸਾਹਿਬ ਜੀ। ਜੈਸੇ ਸ੍ਰੀ ਰਾਮਚੰਦ ਨੇ ਆਗਿਆ ਮੰਨੀ ਹੈ ਪਿਤਾ ਕੀ
ਤੈਸੇ ਪਿਤਾ ਗੁਰੂ ਕੀ ਆਗਿਆ ਇਨਹੋ ਪ੍ਰਵਾਨ ਕਰੀਹੈ। ਤਾਂ ਤੇ ਇਹ ਧੰਨ ਹੈ ਪੁਨਾ ਭੀ ਧੰਨ ਹੈ
ਗੁਰੂ ਬਾਬਾ ਅਟਲ ਜੀ ਸਾਹਿਬ। ਸਰਬ ਜੀਵਾਂ ਕਾ ਅਧਾਰ ਭੂਤ ਹੈ ਸ੍ਰੂਪਾਤਮਾ ਗੁਰੂ ਵਾਸਤਵ ਤੇ ਨਾ
ਇਨ ਕੋ ਜਨਮ ਹੈ ਨਾ ਮ੍ਰਨ ਹੈ ਸਦਾ ਸੁਯੰ ਪ੍ਰਕਾਸ ਜੋਤਿ ਸ੍ਰੂਪ ਹੈ। ਐਸੇ ਸੁਨ ਕਰ ਸਭੀ ਸਾਧ
ਪੁਨਾ ਪੁਨਾ ਬੰਦਨਾ ਕਰਤੇ ਹੈ ਜੋ ਧੰਨ ਸ੍ਰੀ ਬਾਬਾ ਸਾਹਿਬ ਜੀ। ਪੁਨਾ ਸ੍ਰੀ ਭਾਈ ਜੀ ਸੁੰਦਰ ਪ੍ਰਸਾਦ
ਪਕਵਾਇਕਰ ਬਡੀ ਰੋਟੀਆਂ ਉਪਰ ਖਿਚੜੀ ਪਾਇਕਰ ਸ੍ਰੀ ਬਾਬਾ ਜੀ ਕੀ ਭੇਟਾ ਕਰਕੇ ਪੁਨਾ
ਅੰਤਰ ਬਾਹਰ ਵਰਤਾਵਤੇ ਭਏ ਸਾਧੂ। ਇਤ ਸ੍ਰੀ ਪ੍ਰੇਮ ਸੁਧਾ ਸਿੰਧੂ ਗਰੰਥੇ ਤ੍ਰੈਤ੍ਰਾਧੇਸੁਧਾ ਸਰ
ਬੀੜ ਬਾਬੇ ਅਟਲ ਰਾਏ ਜੀ ਕਾ ਪ੍ਰਸੰਗ ਉਤਰਨੰ ਏਕਸਮੋ ਹੁਲਾਸਾ। ੨੦। ਪੁਨਾ ਸ੍ਰੀ ਭਾਈ
ਸਾਹਿਬ ਜੀ ਬਾਬੇ ਹਰੇ ਜੀ ਕੇ ਜਾਇ ਨਮਸਕਾਰ ਕਰੀ, ਸਾਧ ਸਹਤ। ਤਬ ਪ੍ਰੀਤਵਾਨ ਕਹਤ ਭਏ
ਜੋ ਜੀ ਬਾਬਾ ਹਰਿਆ ਜੀ ਕਵਨ ਭਏ ਹੈ। ਕਥਾ ਬਾਬੇ ਹਰੇ ਕੀ। ਹਰਜਨੋ ਵਾਚ। ਹੇ ਸਾਧੋ,
ਜਬ ਭਾਨਣ ਉਦੇ ਹੋਨ ਨੂੰ ਆਵਤਾ ਹੈ ਤਾ ਪ੍ਰਿਥਮ ਹੀ ਕਿਰਨ ਉਜਲੇ ਕੇ ਭਾਸ ਆਵਤੇ ਹੈ, ਅਕਾਸ ਮੇ।
ਤੈਸੇ ਹੀ ਜਹਾਂ ਆਤਮਾ ਸਾਖਯਾਤ ਕਾਰ ਹੋਣ ਨੂੰ ਆਵਤਾ ਹੈ। ਸੋ ਤਿਨ ਪੁਰਸੋਂ ਕੇ ਸੁਭਾਵ ਭਾਵਤ
ਪ੍ਰੇਮਾਧੀਨ ਹੋ ਜਾਤੇ ਹੈ। ਭਾਵ ਇਹ ਕਿ ਸੰਸਾਰੀਆਂ ਕੀ ਪ੍ਰੀਤ ਰੀਤ ਕਾ ਚਿਹਨ ਨਹੀਂ ਰਹਤਾ
ਉਨਕਾ। ਸੋ ਬਾਬੇ ਹਰੇ ਜੀ ਕਾ ਬਾਲ ਅਵਸਥਾ ਤੇ ਹੀ ਅਤਿ ਤ੍ਰਿਸਿਆ ਵਾਲਾ ਸੁਭਾਵ ਸੀ।
ਭਾਵਤ ਪ੍ਰੇਮ ਜਿਉ ਹਿਰਦਾ ਨਿਰਭਰ ਕਿਆ ਪੂਰਨ ਰਹਤਾ ਸੀ ਦੇਵੀ ਸੰਪਦਾ ਦੇ ਗੁਨਨ ਕੇ ਸਾਗਰ
ਨਾਜਕ ਤੇ ਕੋਮਲ ਸੁਭਾਵ ਸੇ। ਭਜਨ ਸਮੇਂ ਬੈਠਿਆਂ ਜਬ ਨੇਤ੍ਰਾਂ ਮੇ ਨੀਂਦ ਆਵੇ ਤਬ ਮਿਰਚਾਂ
ਪੀਸ ਕਰ ਲਾਵਣੀਆਂ ਜੋ ਕਿਵੇਂ ਨਿੰਦਰਾ ਨਾ ਆਵੈ ਭਜਨ ਕੀ ਵਿਘਨਕਾਰੀ ਜਾਨ ਕਰ। ਤੇ ਇੰਦ੍ਰੀ
ਨੂੰ ਸੂਈਆਂ ਚੋਭਨੀਆਂ ਜੋ ਕਿਵੇਂ ਕਾਮ ਪੀੜਾ ਨਾ ਹੋਵੇ। ਏਕ ਸਮੇਂ ਸ੍ਰੀ ਸੁਖਮਨੀ ਕੀ ਪ੍ਰਿਥਮ ਅਸਟਪਦੀ
ਕੀ ਸੰਤ ਕੀ ਪਉੜੀ ਜਬ ਸੁਣੀ "ਹਰਿ ਸਿਮ੍ਰਨ ਕਰ ਭਗਤਿ ਪ੍ਰਗਟਾਏ। ਹਰਿ ਸਿਮ੍ਰਨ ਲਗ
ਬੇਦ ਉਪਾਏ। ਹਰਿ ਸਿਮ੍ਰਨ ਭਏ ਸਿਧ ਜਤੀ ਦਾਤੇ। ਹਰਿ ਸਿਮ੍ਰਨ ਨੀਚ ਚਹੁ ਕੁੰਟ ਜਾਤੇ।

ਹਰਿ ਸਿਮਰਨ ਲਾਗੀ ਸਭ ਧਰਨਾ। ਸਿਮਰ ਸਿਮਰ ਹਰਿ ਕਾਰਨ ਕਰਨਾ। ਹਰਿ ਸਿਮਰਨ ਕੀਓ ਸਗਲ ਅਕਾਰਾ। ਹਰਿ ਸਿਮਰਨ ਮੈ ਆਪ ਨਿਰੰਕਾਰਾ। ਕਰਿ ਕ੍ਰਿਪਾ ਜਿਸ ਆਪ ਬੁਝਾਇਆ। ਨਾਨਕ ਗੁਰਮੁਖ ਹਰਿ ਸਿਮਰਨ ਤਿਨ ਪਾਇਆ। ਐਸੇ ਸੁਨ ਕਰ, ਸ੍ਰਵਣ ਕਰ, ਕਹਿਨ ਲਗੇ ਧੰਨ ਹਰ ਕਾ ਨਾਮ, ਧੰਨ ਹਰਿ ਕਾ ਨਾਮ, ਧੰਨ ਹਰਿ ਕਾ ਨਾਮ, ਧੰਨ ਹਰਿ ਕਾਨਾਮ, ਧੰਨ ਹਰਿ ਕਾ ਨਾਮ, ਧੰਨ ਹਰਿ ਕਾ ਨਾਮ। ਐਸੇ ਹੀ ਕਹਿਤਿਆਂ ਸਮਾਧੀ ਲਗ ਜਾਵੇ ਜਹਾਂ ਬੈਠੇ ਖਲੋਵੇਂ ਐਸੇ ਹੀ ਭਜਨ ਕਰਤੇ ਭਏ ਤਾਂ ਤੇ ਨਾਮ ਹੀ ਬਾਬਾ ਹਰਾ ਹੋ ਗਿਆ। ਪੁਨਾ ਬਹੁਤ ਸਮੇ ਪੀਛੇ ਸ੍ਰੀਰ ਕਾ ਸਮਾਪਿਨ ਕਟਿ ਜਾਨ ਕਰ ਬਾਬਾ ਕੇਸਰੇ ਸਿੰਘ ਕੇ ਬੁੰਗੇ ਮੇ ਆਇ ਨਿਵਾਸ ਕਰਤੇ ਭਏ। ਆਗੇ ਜਹਾਂ ਪੜੇ ਰਹੇ ਤਹਾਂ ਹੀ ਪੜੇ ਰਹੇ। ਪੁਨਾ ਤ੍ਰਿਤਾਲੀ ਦਿਨ ਬਿਨ ਅਸਨ ਹੀ ਰਹਿਤੇ ਭਏ। ਤਿਨੋ ਦਿਨਾ ਮੇ ਰਣਜੀਤ ਸਿੰਘ ਨੇ ਸ੍ਰੀ ਅੰਮ੍ਰਿਤਸਰ ਨਹੀਂ ਸੀ ਲੀਆ। ਔਰ ਸਮੇ ਅਰਧ ਰਾਤ ਵੇਲੇ ਸਰਦਾਰ ਕਮਲੀ ਓੜ ਕੇ ਵੇਸ ਵਟਾਇ ਕਰ ਸਾਰ ਭੀਗੀ ਹਾਜ ਕਰਦੇ ਸੇ। ਔਰ ਸਿੰਘ ਭੀ ਜਾੜੇ ਏਹਾਂ ਅਨੇਕ ਸਰਕਾਰ ਸੀ। ਸੋ ਬਾਬੇ ਹਰੇ ਕੇ ਆਇ ਚਰਨੋ ਪਰ ਮਸਤਕ ਟੇਕਿਆ। ਸਰਕਾਰ ਨੇ ਦਾਨੇ ਰਾਇ ਸਾਹ ਕੋ ਸਾਥ ਲੇ ਕਰ ਜਿਸਕੇ ਵਿਸਨ ਦਾਸ ਤੇ ਸੁਲੱਖਣ ਪੁਤ੍ਰ ਹੈ। ਦਾਨੇ ਰਾਇ ਸੰਤ ਬਾਬੇ ਹਰੇ ਕੀ ਬਹੁਤ ਸੇਵਾ ਕਰਤੇ ਥੇ। ਤੇ ਸਰਕਾਰ ਤਿਸ ਕੋ ਸਾਹ ਜੀ ਕਹਿ ਕਰ ਬੁਲਾਵਤੀ ਸੀ। ਤਾਂ ਤੇ ਤਿਸ ਨੇ ਸਰਕਾਰ ਤੋ ਮਸਤਕ ਆਨ ਟਿਕਾਇਆ ਤੇ ਹਾਥ ਜੋੜ ਕਰ ਰਣਜੀਤ ਸਿੰਘ ਨੇ ਕਹਾ ਮੁਝੇ ਸ੍ਰੀ ਅੰਮ੍ਰਿਤਸਰ ਕੀ ਸੇਵਾ ਬਖਸ਼ੋ ਜੋ ਸੰਤੋ ਕੇ ਹਾਥ ਸਭ ਕਿਛ ਹੈ। ਤਾਂ ਆਪ ਕਹਤੇ ਭਏ ਜਾ ਤੈਨੂੰ ਗੁਰੂ ਰਾਮ ਦਾਸ ਸਭ ਕਿਛ ਬਖਸਿਆ। ਤੁਸੀਂ ਦਰਸਨੀ ਦਰਵਾਜੇ ਅਗੇ ਹਾਥ ਜੋੜੋ। ਤੇਰੀਆਂ ਸਭ ਕਾਮਨਾ ਗੁਰੂ ਪੂਰੀਆਂ ਕਰੇਗਾ। ਤਾਂ ਤੇ ਉਹ ਪੂਰਨ ਪ੍ਰਮਾਤਮਾ ਸਤਿਗੁਰੂ ਭਰਨ ਘੜਨ ਜੋਗ ਹੈ ਭਾਈ। ਸੋ ਇਹ ਬਾਰਤਾ ਤੈਸੇ ਹੀ ਹੋਤ ਭਈ ਜਥਾ ਸੰਤੋ ਆਖੀ ਸੀ। ਪੁਨਾ ਪੀਛੇ ਦੇਹ ਕਾ ਤਿਆਗਨ ਕਰਤੇ ਭਏ ਬਾਬਾ ਹਰਿਆ ਜੀ। ਸ੍ਰੀ ਬਾਬਾ ਅਟਲ ਰਾਇ ਜੀ ਕੇ ਚਰਨਾ ਨਿਕਟਿ ਚਿਤਾ ਬਨਾਇ ਕਰ ਦੇਹ ਭਸਮ ਕਰਤੇ ਭਏ। ਤਿਸ ਕਾਲ ਮੇ ਭਾਈ ਰਾਮ ਦਿਆਲ ਅਭਣ ਸਾਹੀ ਸੰਤ ਮਹਾਂ ਸਿੱਧ ਸੋ ਆਪਨੇ ਸੇਵਕ ਕੋ ਭੇਜਤੇ ਭਏ। ਜੋ ਉਹਾਂ ਕਿਆ ਕੌਤਕ ਹੋਤਾ ਹੈ ਅਰਧ ਰਾਤ ਸਮੇਂ। ਸੋ ਪੁਰਸ ਕਿਆ ਦੇਖਤਾ ਹੈ ਜੋ ਦੇਵਤਾ ਬਾਜੇ ਬਜਾਵਤੇ ਹੂਏ ਮੰਗਲ ਗੀਤ ਗਾਇਨ ਕਰਤੇ ਭਏ ਬਾਬੇ ਹਰੇ ਕੋ ਲੈ ਚਲੇ ਹੈਂ, ਪਰਮ ਧਾਮ ਕੋ ਬਿਮਾਨ ਪਰ ਚੜ੍ਹਾਇ ਕਰ, ਪਰ ਸਾਥ ਉਨ ਕੇ ਹੀ ਜਿਨ ਪ੍ਰਿਤਕੋ ਕਉ ਪ੍ਰੇਮ ਲਗਾ ਹੈ ਸੰਤ ਕੀ ਸਿਖ੍ਯਾ ਕਾ। ਸੋ ਉਨੀ ਪੀਛੇ ਸੁਰਗ ਲੋਕ ਕੋ ਚਲੇ ਹੈ, ਇਤਿ ਪ੍ਰਸਾਦਿ। ਭਾਈ ਅਤਰ ਸਿੰਘ ਸਿਧ ਜੋ ਬਾਬੇ ਹਰੇ ਕੇ ਜਗਿਆਸੀ ਭਏ ਹੈ। ਦੂਜੇ ਲਾਲ ਬਾਂਕੇ ਭੀ ਇਹ ਭੀ ਬੜੇ ਸੰਤ ਮਸਤਾਨੇ ਸੀ, ਨਾਮ ਰੰਗ ਕਰ ਰੰਗੇ ਪਏ। ਸੋ ਇਹ ਬਾਬੇ ਹਰੇ ਕੀ ਸਮਾਧਿ ਹੈ ਸੰਤ ਲੋਕੋ। ਐਸੇ ਨਮਸਕਾਰ ਕਰ ਕੇ ਪੁਨਾ ਆਗੇ ਚਲਤੇ ਭਏ ਸ੍ਰੀ ਸੰਤ ਜੀ ਸ੍ਰੀ ਕੌਵਲ ਸਰ ਕੇ ਕੰਢੇ ਪਰ। ਔਰ ਦੇਵੀ ਦੇਵਤਿਆਂ ਕੇ ਸਥਾਨ ਦੇਖ ਕਰ, ਪੁਨਾ ਰਾਮ ਦਿਆਲ ਸੰਤ ਕੀ ਸਮਾਧਿ ਦੇਖ ਕਰ ਮਸਤਕ ਟੇਕਤ ਭਏ।

ਸੰਤ ਜੀ। ਤਬ ਔਰ ਸਾਧੂ ਭੀ ਨਮਸਕਾਰ ਕਰਤੇ ਹੈਂ ਔਰ ਪੂਛਤੇ ਹੈ ਹੇ ਭਗਵਨ ਇਹ ਕਿਸ ਕੀ ਸਮਾਧਿ ਹੈ। ਹਰਿ ਜਨੋ ਵਾਚ। ਸ੍ਰੀ ਕਵਲ ਸਰ ਕੇ ਤੀਰਥ ਕੇ ਕੰਠੇ ਪਰ ਜਿਨ ਕੀ ਦੇਹੁਰੀ ਹੈ ਸੋ ਇਹ ਆਤਣ ਸਾਹੀ ਬ੍ਰਹਮਨ ਸਿਧ ਹੂਏ ਹੈ ਭਾਈ ਰਾਮ ਦਿਆਲ ਜੀ ਸਦਾ ਸਿਵ ਜੀਵਤ ਜੋ ਈਹਾਂ ਧਿਆਨ ਪਰਾਇਣ ਹੋਏ ਸੇ। ਸੋ ਇਨ ਕੀ ਕੌਨ ਕੌਨ ਸਕਤੀ ਕਹੀਏ ਸਿੰਧ ਕੀ ਲਹਰਾਂਵਤ। ਜਿਸ ਤੇ ਆਗੇ ਸਾਖੀਆਂ ਇਨ ਕੀਆਂ ਸੁਜਾਨੋ ਨੇ ਗ੍ਰੰਥੋਂ ਬੀਚ ਲਿਖ ਧਰੀਆਂ ਹੈਂ। ਪਹਿਲੀ ਭਾਈ ਸਹਿਜ ਰਾਮ ਜੀ ਪਤਰੀਆਂ ਸੇ ਲਿਖ ਧਰੀ ਹੈਂ। ਫੇਰ ਭਾਈ ਲਾਲ ਚੰਦ ਰਾਗੀ ਨੇ ਲਿਖ ਰਖੀਆਂ ਹੈ, ਹੇ ਗ੍ਰਿਧ ਸੰਤ, ਰਤਨ ਮਾਲਾ ਮੇ। ਪੁਨਾ ਭਾਈ ਸੋਭਾ ਰਾਮ ਸੰਤ ਮੁਕਟ ਮਨੀ ਜੀ ਨੇ ਸੰਤ ਮਾਲਾ ਮੇ ਲਿਖ ਧਰੀਆਂ ਹੈ। ਇਨ ਕੀ ਅੰਤਰਜਾਮਤਾ ਜੈਸੇ ਖੇਲ ਦਿਖਲਾਇਆ ਭਾਈ ਸੁੰਦਰ ਵੈਰਾਗ ਕੇ ਅਭਮਾਨ ਕਰ। ਤੈਸੇ ਦਿਖਾਲੀ ਅਪਨੀ ਮੋਹ ਸਨੀ ਭਾਈ। ਐਸੇ ਅਨੇਕ ਸੁਕਤੀ ਸਾਖੀ ਸ੍ਰੀ ਰਾਮ ਰਾਇ ਵਤ ਤਿਨ ਕੀ ਬਰਨਨ ਕੀਤੀ ਹੈ। ਤਾਂ ਤੇ ਮੈ ਤੁਛ ਮਤਿ ਨੇ ਕਿਆ ਕਿਛ ਬਰਨਨ ਕਰ ਸਕਨਾ ਹੈ। ਪੁਨ੍ਹ ਮਨ ਪਵਿਤ੍ ਅਰਥ ਜਦ ਕਿੰਰਤ ਕਹਤਾ ਹੂੰ ਪੁਨਾ ਗ੍ਰੰਥ ਪ੍ਰੇਮ ਸੁਧਾ ਸਿੰਧੂ ਕੀ ਸਫਲਤਾ ਕੇ ਹੇਤੁ। ਜੈਸੇ ਗੁਰੂ ਦਸਮੇ ਪਾਤਸਾਹ ਕਾ ਦਰਸਨ ਭਇਆ ਇਨ ਕੋ। ਭਾਂਵੇ ਬ੍ਰਹਮਾ ਦ੍ਰਿਕ ਸੇ, ਕਿਆ ਸਾਰੇ ਬ੍ਰਹਮ, ਹੀ ਦੇਖਤੇ ਸੇ। ਤਉ ਭੀ ਨੇਤ੍ਰਾਂ ਦੁਆਰਿਕੈ ਜੋ ਦਿਸ ਦੇਖਿਆ ਭੀਤਰ ਰਿਦੇ ਕੇ ਜਾਣੀ ਹੈ। ਇਸ ਕੇ ਕਰਦੇ ਦਿਨੇ ਬਹੁਤ; ਸ੍ਰੀ ਦਰਬਾਰ ਸਾਹਿਬ ਜੀ ਨਹੀਂ ਜਾਂਦੇ ਸੇ। ਪਿਛਲੀ ਰਾਤ ਕਉ ਜਾਤੇ ਸੇ ਜਬ ਮੌਜ ਆਵੇ। ਪੁਨਾ ਕਿਸੀ ਦੀਪਮਾਲਾ ਕੀ ਰਾਤ ਕਉ ਜਾਤੇ ਭਏ ਦਰਸਨ ਲੀਏ ਸਤਿਗੁਰਾਂ ਦੇ ਕਉ। ਜੋ ਇਨਾਂ ਸੰਤੋਂ ਨੇ ਸੁਨੀ ਬਾਰਤਾ ਨਿਸਰੇ ਹੀ ਜੋ ਦੀਪ ਵਾਲੀ ਮੇ ਗੁਰੂ ਗੋਬਿੰਦ ਸਿੰਘ ਜੀ ਕਾ ਦਰਸਨ ਹੋਤਾ ਹੈ, ਸ੍ਰੀ ਅੰਮ੍ਰਿਤਸਰ ਮੇਂ। ਸੋ ਜਾਇ ਕਰ ਸ੍ਰੀ ਦਰਬਾਰ ਸਾਹਿਬ ਮਸਤਕ ਟੇਕਿਆ। ਜਹਾਂ ਸਾਧ ਸੰਗਤ ਕੀ ਭੀੜ ਕਹੀਏ ਮਹਾਂ ਸਘਨਤਾ ਹੋ ਰਹੀ ਹੈ। ਪੁਨਾ ਦੀਪਕ ਐਸੇ ਪ੍ਰਕਾਸਤੇ ਹੈ ਅੰਦਰ ਬਾਹਰ ਜੈਸੇ ਦੇਵੀ ਸੰਪਦਾ ਕੇ ਗੁਣ ਸ਼ੁਨ ਉਤਮ ਜਗਿਆਸੂ ਸੋ ਸੋਭਾ ਦੇਤੇ ਹੈ। ਤਬ ਭਾਈ ਰਾਮ ਦਿਆਲ ਜੀ ਦਖਨ ਤਰਫ ਜੋ ਸ੍ਰੀ ਦਰਬਾਰ ਸਾਹਿਬ ਕਾ ਦਰਵਾਜਾ ਹੈ ਤਿਸ ਕੇ ਬਾਹਰ ਖਲੋਇ ਕਰ, ਪੁਨਾ ਪਾਕ ਪਦਮ ਆਪਨੇ ਊਚੇ ਕਰਕਰ ਭੀਤਰ ਨਜਰ ਪਸਾਰ ਕਰ ਭੀ ਪੁਨਾ ਪੁਨਾ ਦਰਸਨ ਕਰਤੇ ਹੈ। ਐਸੇ ਹੀ ਕੇਤਾ ਚਿਰ ਦਰਸਨ ਕਰਕੇ ਪੁਨਾ ਹਿਰਦੇ ਮੇ ਸੈ ਧਿਆਨ ਧਰ ਕੇ ਮਸਤਕ ਟੇਕ ਕੇ ਆਪਨੇ ਆਸਨ ਪਰ ਆਵਤੇ ਭਏ। ਤਬ ਕੋਈ ਪ੍ਰੀਤਵਾਨ ਪੂਛਤ ਭਯਾ ਹਾਥ ਜੋੜ ਕਰ ਜੋ ਹੇ ਸੁਆਮੀ ਜੀ ਆਪ ਉਚੇ ਪਾਉ ਕਰਕਰ ਕੇ ਕੀ ਦੇਖਤੇ ਥੇ, ਭੀਤਰ ਸ੍ਰੀ ਦਰਬਾਰ ਸਾਹਿਬ ਕੇ। ਤਾਂ ਤੇ ਆਪ ਭੀੜ ਮੇ ਤੋ ਕਬੀ ਜਾਤੇ ਨਹੀਂ ਸੇ। ਐਸੇ ਸੁਣ ਕਰ ਸੰਤ ਭਾਈ ਰਾਮ ਦਿਆਲ ਜੀ ਬਰਨਨ ਕਰਤੇ ਭਏ ਜੋ ਗੁਰੂ ਗੋਬਿੰਦ ਸਿੰਘ ਜੀ ਬੈਠੇ ਸੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਕੇ ਪਾਸ। ਭਾਈ ਚੰਚਲ ਸਿੰਘ ਗ੍ਰੰਥੀ ਕੇ ਆਗੇ ਸਿਸ ਕੋ ਦਰਸਨ ਨਹੀਂ ਹੋਤ। ਪੂਜਾ ਕੇ ਲੈਣ ਦੇਣ ਕਰ। ਤਾਂ ਤੇ ਕੋਊ ਚਿਤ ਵਿਖਪਤ ਪੁਰਸ ਹੋਵੈ ਤਿਸ ਕੋ ਭਾਨ ਨਹੀ ਹੋਤਾ। ਦੇਵਤਾ ਸਾਮ੍ਹਣੇ ਭੁਕੇ ਨਿਕਟ ਭੀ ਕਿਉ ਨ ਹੋਵੈ। [illegible]

ਸੰਤੋਖ ਕਰ ਰਿਦੇ ਉਸ ਕਾ ਪੂਰਨ ਪੁਨਾ ਇਸੀ ਸਰੂਪ ਕਾ ਧਿਆਨ ਵਾਲਾ। ਇਕੰ ਸੋਈ ਦੇਖਤਾ ਸੀ, ਰਸ ਭਿਨੇ ਨੈਨੋ ਕਰ। ਦੂਜਾ ਗੁਰ ਪ੍ਰਸਾਦਿ ਇਹੁ ਰਾਮ ਦਿਆਲ ਦੇਖਤਾ ਸੀ। ਅਵਰ ਕੋਊ ਨਹੀਂ ਸੀ ਦੇਖ ਸਕਤਾ, ਹੇ ਭਾਈ। ਸ੍ਰੀ ਭਾਈ ਰਾਮ ਸਿੰਘ ਜੀ ਕਹਤੇ ਹੈ ਪ੍ਰੀਤਵਾਨ ਕੋ ਜੋ ਐਸੇ ਭਾਈ ਰਾਮ ਦਿਆਲ ਜੀ ਹੂਏ ਹੈ, ਹੇ ਭਾਈ। ਏਕ ਸਮੇ ਸੀ ਰਾਮ ਦਾਸ ਪੁਰ ਤੇ ਬਾਹਰ ਬੈਠੇ ਸੇ ਦੂਰ ਇਕੰਤ। ਇਕ ਸੇਵਕ ਭੀ ਪਾਸ ਹੈ ਸੀ; ਤਿਸ ਜੋ ਸੰਤ ਕਹਤ ਭਏ: ਚਲ ਤੇਊ ਅਚਮ . ਸਾਹੀ ਦਿਖਾਈਏ। ਸੋ ਕਹਤ ਭਯਾ ਜੀ ਕਿਥੇ। ਤਾਂ ਸੰਤ ਜੀ ਕਹਤ ਭਏ ਅੰਮਕੇ ਚਨਾਰ ਕੇ ਘਰ ਸੋ ਮਾਖੀ ਕੇ ਪੇਟੋਂ ਸੰਢਾ ਰੂਪ ਹੋ ਕਰ ਜਨਮਿਆ ਹੈ, ਮਾਥੇ ਜਿਸ ਕੇ ਸਵੇਦ ਫੂਲ ਹੈ। ਜਬ ਆਇ ਕਰ ਦੇਖਾ ਤਿਸ ਕੋ ਸਾਹ ਕੇ ਘਰ ਮੇ ਤਬ ਮੂਆ ਹੂਆ ਨਿਕਸਿਆ, ਮਹਿੰ ਕੇ ਪੇਟੋਂ। ਤਾਂ ਆਪ ਕਹਤ ਭਏ ਜੋ ਇਹ ਪਾਪੀ ਨਰਕ ਭੋਗ ਕਰ ਆਇਆ ਸੀ ਸੋ ਧਰਮ ਰਾਇ ਦੀ ਆਗਿਆ ਕਰ। ਜੋ ਸ੍ਰੀ ਰਾਮ ਦਾਸ ਪੁਰੇ ਜਾਕੇ ਕੂਪੋਂ ਸਾਥ ਸਹਕੇ ਖੇਤੋਂ ਕੇ ਜਲ ਸਿੰਚੇਗਾ। ਪੁਨਾ ਪਸ਼ੂ ਪੰਖੀ ਭੀ ਪਾਨ ਕਰਹਿਗੇ ਪਾਨੀ ਮੇਰਾ ਨਿਕਾਲਿਆ ਹੂਆ। ਤੇ ਮਤ ਕੋਊ ਸਾਧ ਸਿਖ ਸੰਤ ਹੀ ਫਿਰ ਕਰ ਹਾਥ ਹੀ ਧੋਵੇਗਾ। ਇਸੀ ਹੀ ਕਰ ਮਤਿ ਮੈ ਬਖਸਿਆ ਜਾਵਾਂ ਜੋ ਗੁਰੂ ਰਾਮ ਦਾਸ ਸਾਹਿਬ ਜੀ ਮੇਰੀ ਖਤਾ ਮਾਫ ਕਰੇ। ਇਹ ਦਲੀਲ ਕਰ ਆਇਆ ਸੀ। ਸੋ ਗੁਰੂ ਰਾਮ ਦਾਸ ਜੀ ਢੋਈ ਨਹੀਂ ਦਿਤੀ, ਤਿਸ ਕੋ ਜੀਆਂ ਦਾ ਦੁਖ ਦਾਈ ਜਾਨ ਕੇ। ਸ੍ਰੀ ਸੁਧਾਸਰ ਕੀ ਇਸ ਪਾਪੀ ਨੇ ਬੇਅਦਬੀ ਕੀਤੀ ਸੀ। ਯਾ ਤੇ ਗਰਭ ਮੋਹ ਹੀ ਗਲ ਕਰ ਫੇਰ ਦੋਜਕਾਂ ਨੂੰ ਚਲ ਗਿਆ ਹੈ ਆਪ ਕਰਮੋ ਕਾ ਚਲਾਇ ਹੂਆ। ਜਿਨਾ ਸ੍ਰੀ ਦਰਬਾਰ ਸਾਹਿਬ ਦੀ ਬੇਅਦਬੀ ਕੀਤੀ ਹੈ ਤਿਨ ਕੋ ਲੋਕ ਪ੍ਰਲੋਕ ਢੋਈ ਨਹੀਂ ਇਸ ਨੀਰ ਫੇਰ ਸੋ ਬਾਰੰ ਬਾਰ ਗਰਭ ਮੇ ਗਲਤੇ ਹੈ। ਤਾਂ ਜੋ ਇਹ ਪ੍ਰਾਣੀ ਕਿਸੀ ਕਾ ਭੀ ਵਿਗਾੜ ਨ ਸਕੇ। ਜੇ ਕਰੇਗਾ ਤਾਂ ਆਪ ਉਹ ਵਿਗੜ ਜਾਵੇਗਾ। ਇਸੀ ਤੇ ਇਹ ਪ੍ਰਮਾਨ ਹੈ। ਜੋ ਔਰ ਕਉ ਫਲ ਦੇਵੇਗਾ ਸੋ ਆਪ ਭੀ ਫਲ ਪਾਵੇਗਾ। ਗੇਹੂੰ ਸੇ ਗੇਹੂੰ। ਜੈਸੇ ਜੋ ਚਾਵਲ ਸੇ ਚਾਵਲ ਪਾਵੇਗਾ। ਕਲ ਦੇਵੇਗਾ ਕਲ ਪਾਵੇਗਾ। ਕਲ ਪਾਵੇਗਾ, ਕਲ ਪਾਵੇਗਾ। ਕਲਪੇਗਾ। ਕਲਿ ਜੁਗ ਨਹੀਂ ਕਾਯੁਗ ਹੈ ਇਸ ਹੱਥ ਦੇਇ ਇਸ ਹੱਥ ਲੈਇ। ਕਿਆ ਖੂਬ ਸੌਦਾ ਨਕਦ ਹੈ ਜਹਾਂ ਦਿਨ ਕੋ ਦੇਹਿ ਅਰ ਰਾਤ ਕਉ ਲੈ। ਇਸੀ ਤੇ ਗੁਰਮੁਖ ਸੁਭ ਗੁਣੋ ਕਾ ਹੀ ਖੇਤ ਬੀਜਦੇ ਹਾਂ ਰਾਜੇ ਦਲੀਪਵਤ, ਰਾਜੇ ਹਰੀ ਚੰਦ ਵਤ, ਰਾਜੇ ਭਰਥਰੀ ਵਤ, ਰਾਜੇ ਭਗੀਰਥ ਵਤ, ਰਾਜੇ ਬਿਕ੍ਰਮਜੀਤ ਵਤ। ਇਹ ਪ੍ਰਸੰਗ ਪੂਰਨ। ਮਾਤਾ ਕੌਲਾ ਗੁਰੂ ਹਰਿ ਗੋਬਿੰਦ ਸਹਤ ਤਿਸ ਕੋ ਮਸਤਕ ਟੇਕ ਕੇ ਪੁਨਾ ਸ੍ਰੀ ਭਾਈ ਰਾਮ ਸਿੰਘ ਜੀ ਗੁਰੂ ਕੇ ਬਾਗ ਮੇ ਗੁਰੂ ਅਸਥਾਨੋ ਕਉ ਪਰਸ ਕਰ ਫੇਰ ਸ੍ਰੀ ਸੁਧਾਸਰ ਅਠਸਠ ਤੀਰਥ ਤੇ ਸ੍ਰੀ ਦੁਖ ਭੰਜਨੀ ਤਹਾਂ ਸਨਾਨ ਪਾਨ ਕਰਤੇ ਭਏ। ਪੁਨਾ ਪ੍ਰਕਰਮਾ ਕਰਕੇ ਸ੍ਰੀ ਅਕਾਲ ਤਖਤ ਸਾਹਿਬ ਮਸਤਕ ਟੇਕਿਆ ਸ੍ਰੀ ਮੰਡਲ ਗੁਰੂ ਕੇ ਮਸਤਕ ਟੇਕ ਕਰ ਪੁਨਾ ਸ੍ਰੀ ਝੰਡੇ ਸਾਹਿਬ ਜੀ ਕੀ ਪ੍ਰਕਰਮਾ ਕਰਕੇ ਮਸਤਕ ਟੇਕਤ ਭਏ ਪ੍ਰਸਾਦਿ ਅਸੀ ਧਰ। ਪੁਨਾ ਧਰਮ ਧਾਮ ਸੱਤ ਏਕ ਸ੍ਰੀ ਦਰਬਾਰ ਸਾਹਿਬ ਤਿਸ ਕਾ ਦਰਸਨ ਕਰਤੇ ਭਏ ਪਰਮ ਭਾਵ ਸੇ।

ਇਤਿ ਸ੍ਰੀ ਪ੍ਰੇਮਸੁਧਾ ਸਿੰਧੂ ਗ੍ਰੰਥੇ ਉਤ੍ਰਾਰਧੇ ਸੁਧਾਸਰ ਖੰਡ ਯਾਤ੍ਰਾ ਕਾ ਪ੍ਰਸੰਗ ਬਰਨਨੰ ਇਕੀਸਮੋ ਹੁਲਾਸ। ੨੧ । ਸ੍ਰੀ ਹਰਿ ਭਗਤਿ ਪ੍ਰੇਮ ਪ੍ਰਕਾਸ ਗ੍ਰੰਥ ਕਾ ਜੋ ਉਤ੍ਰਾਰਧ ਹੈ ਪ੍ਰੇਮ ਸੁਧਾ ਸਿੰਧੂ ਜਿਨ ਕਾ ਨਾਮ ਲਿਖਿਆ ਹੈ। ਤਿਸ ਮੈ ਯਾਤਰਾ ਕਾ ਸੁਧਾਸਰ ਖੰਡ ਕਾ ਬਰਨਨੰ ਕਰਿਆ ਹੈ। ਜੋ ਸ੍ਰੀ ਸੁਧਾਸਰ ਖੰਡ ਕਾ ਇਹੀ ਤਾਤ ਪਰਜ ਹੈ, ਹੇ ਸੰਤੋ ਜਿਸ ਮੇ ਸ੍ਰੀ ਸੁਧਾਸਰ ਬਾਸੀ ਸੁਖ ਰਾਸੀ ਪ੍ਰੇਮੀ ਭਗਤੋਂ ਕੀ ਕਰਨੀ ਕਾ ਬਰਨਨ ਹੋਵੈ ਸਮੇ ਕੀ ਸੁਫਲਤਾ ਲੀਏ। ਤਨ ਤੇ ਮਨ ਪੁਨਾ ਧੰਨ ਚੌਥੇ ਸਮਾ, ਕਾਲ ਭੀ ਬਿਤੀਤ ਕਰਨਾ ਜਿਸ ਕੋ ਕਹਤੇ ਹੈਂ, ਪਲ ਪਲਿ ਘੜੀਆਂ ਪਹਿਰ ਘੰਟੇ। ਇਹ ਚਾਰੋਂ ਵਸਤੂਆਂ ਸ੍ਰੀ ਪ੍ਰਮੇਸਵਰ ਕੀਆਂ ਹੈ। ਐਸੇ ਜਾਣ ਕੇ ਜਿਨੋ ਗੁਰਮੁਖ, ਹਰਿ ਗੁਰ ਭਗਤੋ, ਭਗਵਤ ਭਗਤੀ ਪੁਨਾ ਭਗਤੋ ਕੀ ਭਗਤੀ ਹੀ ਕਾ ਕਰਨਾ ਕਰਿਆ ਹੈ ਤੇ ਪ੍ਰਮਾਨ ਕਰਨੇ ਫੂਲਵਤ ਸੁਗੰਧਤ ਹੋਏ ਹੈ। ਤ੍ਰਿਲੋਕੀ ਮੈ ਕੀਰਤੀ ਰੂਪੀ ਸੁਗੰਧੀ ਕਉ ਪਾਇ ਕਰ। ਤਾਂ ਤੇ ਮੈਂ ਤਾਂ ਆਪਨੇ ਤਨ ਮਨ ਤੇ ਧੰਨ ਕੀ ਤੇ ਸਮੇ ਕੀ ਸੁਫਲਤਾ ਲੀਏ ਬਰਨਨੰ ਕਰੇ ਹੈ। ਗੁਰਮੁਖੋ। ਤੁਸੀਂ ਆਪਣੀ ਸਫਲਤਾ ਲੀਏਂ ਸ੍ਰਵਣ ਜੋਗ ਕਥਾ ਸ੍ਰਵਣ ਕਰੋ ਜੋ ਸ੍ਰਵਣਾ ਕਉ ਅੰਮ੍ਰਿਤ ਰੂਪ ਹੈ। ਕਿਆ ਮਰਕਨ ਲਾਵਨੇ ਸੇ ਨੇਕ ਮਹਤ੍ਰ ਹੀ ਅਮਰ ਰੂਪ ਕਰ ਦੇਤੀ ਹੈ। ਹਰਿ ਗੁਰ ਕਥਾ । ਪੁਨਾ ਜੋ ਹਰਿ ਗੁਰ ਭਗਤੋਂ ਕੇ ਆਗੇ ਜਿਨ ਕਾ ਦਾਸਾ ਭਾਵ ਹੈ ਸੋ ਕ੍ਰਿਤੱਗ ਹੈ ਅਰ ਗੁਨ ਗ੍ਰਾਹੀਓਂ ਤੇ ਹੈ ਭ੍ਰਮਰਵਤ। ਪੁਨਾ ਜੈਸੇ ਖੇਤੇ ਪਰ ਖੰਡ ਹੋਵੈ ਗੋਨਮੇ ਤੇ ਘ੍ਰਿਤ ਹੋਵੈ ਤਮਰ ਕੁੰਭ ਮੋ ਸੋ ਸਿਆਨੇ ਪੋਕ ਤੋ ਖੰਡ ਘ੍ਰਿਤ ਭੀ ਲੈ ਲੇਤੇ ਹੈ। ਤੇ ਘਾਸ ਕੀ ਸੇਵਾ ਭੀ ਕਰਤੇ ਹੈ ਖੰਡ ਕੇ ਲਾਭ ਕਰ। ਅਰ ਕੁਪੇ ਕਉ ਭੀ ਸਾਂਭ ਰਾਖਤੇ ਹੈਂ ਘ੍ਰਿਤ ਕੀ ਪ੍ਰਾਪਤੀ ਕਾਰਨ ਤੈਸੇ ਇਹ ਹਰਿ ਗੁਰ ਭਗਤੋਂ ਕੀ ਕਥਾ ਜੋ ਹੈ ਸੋ ਖੰਡ ਘ੍ਰਿਤ ਵੰਤ ਹੈ ਤੇ ਮੇਰਾ ਸੁਭਾਵ ਖੇਤੇ ਤੇ ਕੁਪੇ ਵਤ ਹੈ। ਤਾਂ ਤੇ ਤੁਸੀ ਸੰਤ ਗੁਨ ਗ੍ਰਾਹੀ ਹੋ ਤੁਸਾਂ ਸੁਭ ਤਾਤ ਪ੍ਰਜ ਕਲਿਆਨ ਕੇ ਕਰਨੇ ਵਾਲਾ ਧਾਰ ਲੈਨਾ ਹੈ। ਮੇਰੇ ਗੁਣ ਅਵਗੁਣ ਤਰਫ ਨਹੀਂ ਦੇਖਨਾ, ਜੋ ਅਮਕਾ ਐਸਾ ਹੈ। ੧ । ਅਥ ਕਥਾ ਪ੍ਰਸੰਗ ਦੇਸ ਰਾਜ ਪ੍ਰਤੀ ਸੁਧਾ ਸਰਬਾਸੀ ਕੀ ਹਰਿ ਓਂ ਤਤੱਸਤਿ ਬ੍ਰਹਮ। ਸ੍ਰੀ ਗੁਰ ਚਰਨ ਕਮਲੇਭ੍ਯੋ ਨਮ: ਦੇਸ ਰਾਜ ਕੀ ਕਰਨੀ ਕਾ ਲਿਖਣਾ ਲਿਖਣੇ ਕਰ ਮੁਝ ਕੋ ਅਗਮ ਭਾਸਤਾ ਹੈ ਜਾਂ ਤੇ ਉਸ ਕਾ ਹਿਰਦਾ ਤ੍ਰਿਗੁਨ ਅਤੀਤ ਪ੍ਰਮਾਤਮਾ ਮੇ ਜੋ ਲੀਨ ਭਯਾ। ਤਾਂ ਤੇ ਸੋਈ ਮੇਰੇ ਹਿਰਦੇ ਸਾਰਨਾ ਮੈ ਨਿਵਾਸ ਕਰ ਉਚਾਰਨ ਕਰਵਾਏਗੀ ਸੂਤ੍ਰਧਾਰ ਕੀ ਪੁਤਲੀ ਵਤ ਮੇਰੇ ਕਲਿਆਣ ਲੀਏ। ਸ੍ਰੀ ਸੁਧਾ ਸਰਵਾਸੀ ਸੁਖਰਾਸੀ ਇਕ ਦੇਸ ਰਾਜ ਜੀ ਭਏ ਹੈਂ ਸ੍ਰੀ ਗੁਰੂ ਦਸਮੇ ਪਾਤ੍ਰਿਸਾਹ ਤੇ ਪੀਛੇ। ਗ੍ਰਿਸਤੀ ਘਰ ਧਨ ਬਹੁਤ ਪਰ ਸੰਤਾਨ ਨਹੀਂ। ਦਾਨ ਪੁਨਿ ਭੀ ਬਹੁਤ ਕਰੇਂ, ਤੇ ਮਤਿ ਉਚੀ ਤੇ ਮਨ ਨੀਵਾਂ ਤਿਸ ਕਾ, ਸਤਿਗੁਰ ਪ੍ਰਸਾਦਿ। ਏਕ ਸਮੇ ਸ੍ਰੀ ਦਰਬਾਰ ਸਾਹਿਬ ਜਾਇ ਮਸਤਕ ਟੇਕਿਆ ਚਿਤ ਰਾਜ ਕੇ ਦਿਨੋ ਮੇ। ਤਬ ਬਸੰਤ ਕੇ ਦਿਨੋ ਮੈ ਬਸੰਤ ਕਾ ਸਬਦ ਸੁਨਤੇ ਭਏ।

ਬਸੰਤ ਮਹਲਾ। ੯ ।"ਮਨ ਕਹਾਂ ਬਿਸਾਰਿਓ ਰਾਮ ਨਾਮ। ਤਨ ਬਿਨਸੈ ਜਮ ਸਿਉ ਪਰੈ ਕਾਮ। ੧ । ਰਹਾਉ। ਇਹ ਜਗੁ ਧੂਏ ਕਾ ਪਹਾਰ। ਤੈਂ ਸਾਚਾ ਮਾਨਿਆ ਕਹ ਵਿਚਾਰ। ਧਨ ਦਾਰਾ ਸੰਪਤ ਗ੍ਰਿਹ, ਕਿਛੂ ਸੰਗ ਨਾ ਚਾਲੈ ਸਮਝ ਲੇਹ। ੨ । ਇਕ ਭਗਤ ਨਾਰਾਇਣ ਹੋਇ ਸੰਗ।

ਕਹੁ ਨਾਨਕ ਭਜ ਤਿਹ ਏਕ ਰੰਗ"। ੩ । ਸ਼ਬਦ ਗੁਰੂ ਕੀ ਆਵਾਜ ਰਿਦੇ ਮੇ ਪ੍ਰਵੇਸ਼ਕਰ ਜਾਤੀ ਭਈ। ਚੰਦ੍ਰਮਾ ਕੀ ਚਾਂਦਨੀ ਤੇ ਸੀਤਲਤਾ ਵਤ। ਗੁਰ ਸ਼ਬਦ ਰੂਪ ਪੂਨਿਆ ਕਾ ਚੰਦ ਰਿਦੇ ਅਕਾਸ ਮੇ ਆਨ ਪ੍ਰਗਟਿਆ ਸ਼ੀਤਲਤਾ ਭਵ ਭੰਜਨ ਤੇ ਗਿਆਨ ਪ੍ਰਕਾਸ ਕੇ ਕਰਨੇ ਵਾਰਾ। ਤਾਂ ਮਨ ਮੇ ਬਿਬੇਕ ਕਰਤੇ ਭਏ ਤੇ ਕਹਤ ਭਏ ਜੋ ਕਰ ਧੰਨ ਦਾਰਾ ਇਕ ਨਾਲ ਚਲਨੇ ਨਾ ਹੂਏ ਤਾਂ ਫਿਰ ਅਸੀ ਇਹ ਸੰਸਾਰ ਮੇ ਤਾਣਾ ਪੇਟਾ ਕੈਸੇ ਪਸਾਰ ਰਹੇ ਹਾਂ। ਤਾਤ ਕਾਲ ਆਇ ਕਰ ਗ੍ਰਿਹ ਮੇ ਧੰਨ ਕੀ ਇਕਤ੍ਰਤਾ ਕਰਕੇ ਆਪਨੀ ਭਾਰਜਾ ਕੋ ਕਹਤ ਭਏ। ਹੇ ਭਲੀ ਲੋਕ ਤੈ ਮੇਰੇ ਸਾਥ ਨਹੀ ਚਲਣਾ ਮੈ ਤੇਰੇ ਸੰਗ ਨਹੀ ਚਲਨਾ। ਕਿਸ ਵਾਸਤੇ ਤੇ ਐਵੇ ਪਚੇ ਪੱਚ ਮਰੀਏ, ਮੂਰਖੋ ਵਤ। ਤਾਂ ਤੇ ਹੁਨ ਅਸਾਨੂੰ ਸਤਿਗੁਰਾਂ ਕੀ ਆਗਿਆ ਹੂਈ ਹੈ ਅਬ ਸੋ ਕਾਮ ਕਰੀਏ ਜਿਸ ਕਰ ਤਨ ਕੀ ਮਨ ਕੀ ਪੂਨਾ ਧੰਨ ਜੀ ਰੌਸੇ ਸਮੇ-ਸਵਾਸਾਂ ਕੀ ਪਰਮ ਸਫਲਤਾ ਹੋਵੈ। ਤਾਂ ਤੇ ਤੇਰੇ ਤਾਂਈ ਜੇਤਾ ਕਿਛੁ ਬਿਤ ਚਾਹੀਦਾ ਹੈ ਤੇਤਾ ਕਿਛੁ ਆਪਨੇ ਨਿਰਬਾਹੁ ਕੋ ਜੁਦਾ ਕਰਲੈ। ਸੋ ਹਾਥ ਜੋਰ ਕਰ ਕਹਤ ਭਈ, ਤਿਨ ਕੀ ਕਾਂਤਾ, ਹੇ ਨਾਥ ਆਪ ਕਿਧੋ ਧਾਮ ਚਾਰ ਪਰਸਨ ਚਲੇ ਹੋ, ਅਥਵਾ ਤੀਰਥੋ ਕੇ ਸਨਾਨ ਕਉ ਚਲਤੇ ਹੋ ਵਾ ਬੇਦੋ ਕੇ ਸੁਨਨੇ ਪੜਨੇ ਲੀਏ ਕਾਂਸ਼ੀ ਨਿਵਾਸ ਲੀਆ ਚਾਹੁਤੇ ਹੋ, ਕਿਧੋ ਬਨ ਮੇ ਜਾਇਕਰ ਤਪਸਿਆ ਕਰਨੇ ਕਾ ਆਪ ਕਾਤਾਖ ਪ੍ਰਹੈ, ਰਿਖੀਓ ਕੇ ਅਸਰ੍ਮੋ ਮੇ ਨਿਵਾਸ ਕਰਕੇ। ਤਾਂ ਆਪ ਸ੍ਰੀ ਦੇਸ ਰਾਜ ਜੀ ਬਚਨ ਬੋਲਤੇ ਭਏ। ਸੁੰਦਰ ਬਦਨ ਤੇ ਸਮੇ ਅਨੁਸਾਰ ਬਬੇਕ ਸਹਤ। ਤੇਰਾ ਕਿਸ ਤਰਫ ਧਿਆਨ ਗਿਆ ਹੈ। ਭਗਵਾਨ ਮੂਰਤੀ ਸ੍ਰੀ ਗੁਰੂ ਰਾਮ ਦਾਸ ਜੀ ਅੰਤਰ ਬਾਹਰ ਬਿਆਪਕ ਬ੍ਰਹਮ ਗੁਰੂ ਕੇ ਚਰਨ ਕਮਲ ਤਿਆਗ ਕਰ ਕੌਨ ਖਾਤਿਆਂ ਮੇ ਜਾਇ ਪੜੀ ਹੈ। ਮੇਰੇ ਤੋ ਤੀਰਥਾਂ ਦਾ ਤੇ ਬੇਦੋਂ ਦਾ ਪੁਨਾ ਧਾਮਾ ਕੇ ਪਰਸਨੇ ਕਾ ਅਰ ਜਗਾਂ ਤਪਾਂ ਦਾਨਾਂ ਕਾ ਪੁਨਾ ਪੁਰਬੀਆਂ ਕੇ ਸਨਾਨਾ ਕਾ ਆਸਰਾ ਨਿਚੋੜ ਇਹ ਫਲ ਹੈ ਸ੍ਰੀ ਗੁਰੂ ਰਾਮ ਦਾਸ ਕੀ ਸੇਵਾ। ਤਾਂ ਤੇ ਮੇਰੇ ਸਭੀ ਮਨਬਾਂਛਤ ਅਰਥ ਸਿਧ ਹੋ ਗਏ ਹੈ। ਅਬ ਕਿਸੀ ਦੇਵੀ ਦੇਵਤਾ ਕੇ ਨਿਕਟਿ ਜਾਣ ਕੀ ਅਪੇਛਾ ਨਹੀ ਮੈਨੂੰ, ਗੁਰ ਕ੍ਰਿਪਾ ਤੇ, ਜਾਂ ਤੇ ਮੇਰਾ ਮਨ ਪਰਮ ਨਿਵਾਸ ਹੋ ਕਰ ਨਿਰਮਾਨ ਹੂਆ ਹੈ। ਜੇ ਤੂੰ ਕਹੇ ਤੈਨੂੰ ਕਿਸ ਨਿਰਵਾਨ ਕਰਿਆ ਹੈ ਐਸਾ। ਤਾਂ ਕੇ ਸ੍ਰਵਣ ਕਰ ਮੈਨੂੰ ਗੁਰੂ ਰਾਮ ਦਾਸ ਆਪ ਬਚਨ ਕੀਤਾ ਹੈ। ਹੇ ਪੁਰਸ਼ਾ ਸਾਡੀ ਇਕ ਬਾਰਤਾ ਸੁਣ ਲੈ ਧੰਨ ਦਾਰਾ ਪੁਤ੍ਰਾਦਿਕ ਸੁਖਦਾਈ ਨਹੀ ਤਾਂ ਤੇ ਇਨ ਕੀ ਵਾਸਨਾਕਰ ਕਿਉਂ ਵਿਰਅਰਥ ਜਨਮ ਗਵਾਵਦਾ ਹੈ, ਤਾਂ ਮੈ ਕਹਿਆ ਹੇ ਜਗਤ ਗੁਰੂ, ਜਗਨ ਨਾਥ ਗੁਰੂ, ਭਗਵਾਨ ਜੀ, ਸਦਾ ਸੰਗੀ ਤੇ ਸੁਖਦਾਈ ਕੌਨ ਹੈ, ਸੋ ਕਹੋ ਜੀ ਗੁਰੂ ਮੇਰੇ ਭਲੇ ਵਾਸਤੇ। ਤਬ ਸ੍ਰੀ ਗੁਰਦੇਵ ਜੀ ਬਚਨ ਬੋਲਤੇ ਭਏ ਬੇਦ ਕਾ ਸਿਧਾਂਤ ਰੂਪ। ਹੇ ਭਾਈ ਸਦਾ ਸੰਗੀ ਤੇ ਸਹਾਇਕ ਕੋਈ ਨਹੀ, ਕੇਵਲ ਇਕ ਪਰਮਾਤਮਾ ਸੰਗੀ ਹੈ। ਜੇ ਕਹੇ ਉਹ ਕਿਥੇ ਹੈ, ਹੇ ਗੁਰੋ। ਤਾਂ ਉਹ ਅੰਤਰ ਬਾਹਰ ਬਿਆਪਕ ਹੈ। ਕੈਸੇ ਜੈਸੇ ਫੂਲ ਕੀ ਬਾਸਨਾ ਤਿਸ ਕੇ ਅੰਤਰ ਬਾਹਰ ਬਿਆਪਕ ਹੋਤੀ ਹੈ। ਤੈਸੇ ਉਹ ਸਰਬਰੂਪ, ਸਰਬ ਕਾਲ ਨਿਵਾਸੀ, ਸਭ ਘਟ ਵਾਸੀ, ਸੁਖ ਰਾਸੀ ਹੋਈ ਪ੍ਰਾਪਤ ਰੂਪ, ਤੇਰੇ ਮੇਰੇ ਮੈ। ਐਸੇ ਸ੍ਰਵਣ ਕਰ ਚਰਨ ਗੁਰਾਂ ਦੇ ਹੇ ਦੇਵੀ, ਮੈਨੂੰ ਦੇਹ ਆਦਿਕੋ ਪਦਾਰਥੋਂ ਕਾ ਝੂਠਾ ਜਾਣਕਰ ਇਨ ਕਾ ਅਭਿਮਾਨ ਅਰ

ਰਿਦੈ ਤੇ ਦੂਰ ਕੀਆ ਹੈ। ਗੁਰ ਕ੍ਰਿਪਾ ਤੇ। ਅਬ ਗੁਰ ਕ੍ਰਿਪਾ ਤੇ ਮੇਰੇ ਰਿਦੇ ਅਕਾਸ਼ ਮੇ
ਗਿਆਨ ਰੂਪ ਚੰਦ੍ਰਮਾ ਆਇ ਉਦੈ ਹੋਇਆ ਹੈ ਤਾਂ ਤੇ ਤ੍ਰਿਸ਼ਨਾ ਰੂਪ ਤਾਪ ਪਾਪ ਨ੍ਹਿੰਜਨ ਹੋ ਗਿਆ ਹੈ।
ਨਿਰਜਤਨ ਹੀ ਘਰ ਬੈਠਿਆਂ। ਅਰ ਸੱਤ ਅਸੱਤ ਕਉ ਜਾਨਕਰ ਮੈ ਗ੍ਰਹਿਣ ਤਿਆਗ ਕਰਿਆ ਹੈ।
ਅਬਿ ਤਿਸ ਕਾ ਅਭਿਮਾਨ ਭੀ ਦੂਰ ਹੋਇਆ ਹੈ। ਗ੍ਰਹਨ ਤਿਆਗ ਕਾ ਤਾਂਤੇ ਕਹੋ ਅਬ ਮੈ
ਗੁਰੂ ਰਾਮਦਾਸ ਜੀ ਤਿਆਗ ਕਰ ਕੌਨ ਤੀਰਥ ਸੇਵੈ। ਤਾਂ ਤੇ ਅਬ ਮੇਰੀ ਪ੍ਰਿਆਗ ਤਨ ਮਨ
ਧਨ ਦੇ ਪਾਵਨ ਕਰਨੇ ਵਾਰਾ ਇਹੀ ਸ੍ਰੀ ਸੁਧਾਸਰ ਈ ਹੈ, ਮਹਾਂ ਤੀਰਥੰ। ਤਾਂ ਤੇ ਹੁਣ ਮੈ ਇਸ
ਕੀ ਸੇਵਾ ਕਰਤਾ ਹੋ। ਕਹੋ ਤੇਰੀ ਕੀ ਮਰਜੀ ਹੈ। ਐਸੇ ਸੁਣ ਕਰ ਬਚਨ ਹਾਥ ਜੋਰ ਕਰ
ਕਹਤ ਭਈ ਸੋ ਸਵਾਧਵੀ: ਆਪਨੇ ਸੁਆਮੀ ਕਉ। ਹੇ ਨਾਥ ਕਹੂੰ ਦੇਹ ਕਾ ਪ੍ਰਿਛਾਵਾਂ ਦੇਹ ਤੇ ਤਿਆਗ
ਕਰ ਭਿੰਨ ਨਹੀ ਹੋਤਾ। ਤਾਂ ਤੇ ਮੈਨੂੰ ਧੰਨ ਕਾ ਲੋਭ ਦੇਕਰ ਕੈਸੇ ਜੁਦਾ ਕਰਤੇ ਹੋ ਮੈ ਤਾਂ
ਆਪ ਕੇ ਚਰਨਾ ਕੀ ਦਾਸੀ ਹੂਈ। ਆਪ ਕੇ ਚਰਨੋ ਕੀ ਸੇਵਾ ਤਿਆਗ ਕਰ ਵਿਭਚਾਰਨੀ
ਇਸਤ੍ਰੀਆ ਵਤ ਮੈ ਨਾਹੀ ਧੰਨ ਕੋ ਗ੍ਰਹਨ ਕਰਤੀ, ਸੁਆਮੀ ਜੀ। ਜੋ ਆਪ ਕਾ ਹਵਾਲ ਸੋਈ ਮੇਰਾ
ਹਵਾਲ। ਆਪ ਕਾ ਸੁਖ ਅਸਵਾ ਦੁਖ ਸੋਈ ਮੇਰੇ ਸੀਸ ਪਰ ਮੈਨੂੰ ਪ੍ਰਮਾਨ ਹੈ, ਪਤਿਬ੍ਰਤਾ ਸਹੁਤ।
ਜੈਸੇ ਆਪ ਕੀ ਮਰਜੀ ਹੋਵੈ ਤੈਸੇ ਆਪ ਕਰੋ। ਸ੍ਰੀ ਗੁਰੂ ਰਾਮ ਦਾਸ ਜੀ ਕੀ ਸੇਵਾ ਤੇ ਪਰੇ
ਔਰ ਕੌਨ ਪਰਮ ਮੰਗਲ ਰੂਪ ਹੈ। ਤਾਂ ਤੇ ਇਹ ਪਰਮ ਮੰਗਲ ਤੇ ਕਲਿਆਨ ਦੇ ਦੇਣ ਹਾਰੀ ਸ੍ਰੀ
ਸਤਿਗੁਰ ਕੀ ਸੇਵਾ ਹੈ, ਜੋ ਆਪ ਕੀਤੀ ਚਾਹੁਤੇ ਹੋ। ਜਾਂ ਤੇ ਆਪ ਪ੍ਰੇਮ ਸੁਜਾਨ ਹੋ, ਹੇ
ਸੁਆਮੀ ਜੀ। ਇਸੀ ਤੇ ਆਪ ਧੰਨ ਹੋ ਪੁਨਾ ਭੀ ਧੰਨ ਹੋ, ਕ੍ਰਿਤ ਕ੍ਰਿਤ ਸਰੂਪ ਹੋ । ਤੁਮਾਰੇ
ਪ੍ਰਸਾਦਿ ਕਰ ਮੈਂ ਭੀ ਪਵਿਤ੍ਰ ਹੋਈਆਂ ਤਨ ਮਨ ਕਰ ਸੰਸਾਰ ਕੀ ਵਾਸਨਾ ਤਿਆਗ ਕੇ।
ਤਾਂ ਤੇ ਹੇ ਨਾਥ ਜੋ ਆਪ ਕੋ ਭਲਾ ਲਗੀ ਸੋ ਕਰਤਵ ਕਰੀ। ਤਾਂ ਆਪ ਕਹਿਤ ਭਏ ਸੋਈ ਸਾਰਤਾ
ਜੋ ਮੈਨੂੰ ਗੁਰੂ ਰਾਮ ਦਾਸ ਜੀ ਕੀ ਸੇਵਾ ਹੀ ਨੀਕੀ ਲਾਗਤ ਹੈ। ਅਤੇ ਸਰਬ ਸਾਧਨੋ ਤੇ ਜਹਾਂ ਕਰਾਤੀ
ਰੂਪ ਇਨ ਕੀ ਮਾਤਾ ਹੈ ਤਹਾਂ ਹੀ ਸਰਬ ਸਾਧਨ ਹੈ ਸਮਦਮ ਆਦੀ। ਤਾਂ ਤੇ ਅਬ ਮੈ ਸੋ ਕਰਤਵ
ਕਰਤਾ ਹੋਂ ਜਿਸ ਤੇ ਕਰਨੇ ਤੇ ਫੇਰ ਕਿਸੇ ਕਰਤਵ ਕਰਨੇ ਕੀ ਅਪੇਖ੍ਯਾ ਨਾ ਰਹੇ। ਤੇ ਸੁਕਾਲ।
ਐਸੇ ਕਹ ਕਰ ਲੱਖ ਰੁਪਈਏ ਕਾ ਏਕ ਢੇਰ ਲਾਇ ਕਰ ਪੁਨਾ ਔਰ ਭੀ ਜਹਾ ਜਹਾਂ ਜਮਾ ਸੀ
ਧਨ ਮਾਲ ਮਿਲਖ ਮੰਦਰੋ ਸਹਿਤ, ਭੂਖਨ ਬਸਤ੍ਰੋ ਸਹਤ, ਸਭ ਕੀ ਇਕਤ੍ਰਤਾ ਕਰਕੇ ਕਹਤ ਭਏ। ਹੇ
ਸਤਿ ਗੁਰੋ ਇਹ ਸਭ ਪਦਾਰਸ਼ ਆਪ ਕਾ ਹੈ। ਜਾਂ ਤੇ ਆਪ ਤ੍ਰਿਲੋਕੀ ਨਾਥ ਹੋ, ਹੇ ਗੁਰੂ ਰਾਮ ਦਾਸ
ਜੀ। ਐਸੇ ਕਹਿਤਆਂ ਭੀ ਮੁਝ ਕੋ ਬੜੀ ਲਾਜ ਆਵਤੀ ਹੈ ਕਾਹੇ ਤੇ ਹੇ ਦੇਵ। ਜੋ ਪ੍ਰਥਮੇ
ਤੋ ਪਦਾਰਸ਼ ਹੋਇਆ ਝੂਠਾ, ਪੁਨਾ ਹੋਇਆ ਆਪ ਕਾ, ਤੋ ਮੈ ਝੂਠੀ ਸੰਗਤਾ ਕਹਿ ਗਿਆ [illegible] ਜੋ ਮੈਨੋ
ਕੇ ਦੀਆ। ਤਾਂ ਮੈ ਤੇਰੀ ਸਰਨ ਹਾਂ, ਹੇ ਸੁਆਮੀ ਜੀ। ਤਬ ਸੇਵਕ ਹੋਇ ਕਰ ਗੁਰ ਸੇਵਾ ਕਰ
ਅਰੰਭ ਕਰਤੇ ਕਰਾਵਤੇ ਭਏ ਸ੍ਰੀ ਸੁਧਾ ਸਰ ਕੀ ਉਸ ਪ੍ਰਕਰਮਾ ਕਾ। ਜਿਸ ਕਾਲ ਤਬ ਸਗੀ
ਪ੍ਰਕਰਮਾ ਨਹੀ ਬਨੀ ਸੀ ਤਾਤ ਕਾਲ ਬੜੇ ਬੜੇ ਕਾਰੀਗਰ ਰਾਜ ਮਜੂਰੋ ਕੋ ਬੁਲਾਏ ਕਰ ਚਨੀਆਂ ਚੂਨੇ

ਕੀਆਂ ਧਰਾ ਦੇਤੇ ਭਏ। ਪ੍ਰਿਥਮੇ ਪਰਮ ਧਾਮ ਕਾ ਭੂਜਨ ਕਰਕੇ ਗੁਰ ਗਣੋ ਕਉ ਮਨਾਇ ਕਰ ਪਰਮ ਪ੍ਰੇਮ ਸਹਿਤ ਦ੍ਰਿਧਾਮ੍ਰਿਤ ਕਾ ਕਰਵਾਇ ਕਰ ਜਹਾਂ ਉਤਮ ਭੂਮੀ ਅਰ ਚਿਕਨੀ ਹੈ ਤਹਾਂ ਸੇ ਇਟਾਂ ਬਨਵਾਇ ਕਰ ਪੁਨਾ ਆਵ੍ਰਿਆਂ ਮੈ ਪਰਪਕ ਕਰਵਾਇਕਰ ਲਿਆਵਤ ਭਏ। ਅੰਬਾਰ ਲਾਇ ਦੀਏ। ਰੋਜ ਕੇ ਰੋਜ ਸਿਕੜੇ ਥੈਲੀਆਂ ਕੇ ਮੁਖ ਖੋਲ ਕਰ ਰਾਜ ਮਜੂਰੋ ਕੋ ਬਾਂਟਤੇ ਹੈ, ਤੇ ਨਾਮ ਜਪਤੇ ਹੈ, ਸ੍ਰੀ ਦੇਸ ਰਾਜ ਜੀ ਭਗਤ ਰਾਜ। ਆਪ ਦਾਸ ਤਿਨ ਕੇ ਮਜੂਰੋਂ ਵਤ ਕਮਾਵਤੇ ਹੈ। ਬਾਣੀ ਕਰ ਰਸਨਾ ਤਿਸ ਕੀ ਸਫਲਤਾ ਕਰਤੇ ਹੈ, ਨਾਮ ਜਪ ਕਰ ਤੇ ਧੰਨ ਕੀ ਸਫਲਤਾ ਸੇਵਾ ਕਰ। ਪੁਨਾ ਮਨ ਕੀ ਸਫਲਤਾ ਅਦਵੈਤ ਨਿਸਰੈ ਗੁਰ ਮੂਰਤੀ ਕੇ ਧਿਆਨ ਧਰ।

ਧੰਨ ਕੀ ਥੈਲੀਆਂ ਕੇ ਮੁਖ ਖੋਲ ਕਰਜੋ ਦੈਤੇ ਹੈ, ਗੋਬਿੰਦ ਅਰਸ। ਜੋ ਪ੍ਰੇਮ ਸਿਉ ਸੇਵਾ ਕਰਤੇ ਹੈ ਮਜੂਰੋ ਰਾਜੋ ਬੀਚ ਹੋ ਕੇਸਤਿਰੂਰਾ ਦੀ ਤਿਨ ਕੋ ਉਤਮ ਭੋਜਨ ਅੰਮ੍ਰਿਤ ਮੇ ਬਨਾਇ ਕਰ ਦੇਵੀ ਅਚਵਾਵਤੀ ਹੈ ਸੁਆਮੀ ਕੀ ਆਗਯਾਕਾਰ। ਪੁਨਾ ਜੋ ਛਾਦਨ ਕੀ ਲੋੜ ਵਾਲਾ ਦੇਖਤੇ ਹੈ ਤਿਨ ਕੇ ਬਸਤਰ ਗੁਪਤ ਦੇਵਤੇ ਹੈ ਜਾਂ ਤੇ ਲੋਕ ਦਿਖਾਲਾ ਰੂਪ ਭੈਸਾ ਸੁਭ ਗੁਣੋਂ ਰੂਪ ਖੇਤਰ ਕਉ ਨਾਸ ਨਾ ਕਰਦੇਵੈ। ਪੁਨਾ ਹੰਕਾਰ ਰੂਪ ਗੜੇ ਥੀ ਵੀ ਡਰਤੇ ਹੈ। ਤੇਂ ਉਤਮ ਪ੍ਰਮਾਨਤਾ ਤੇ ਸ੍ਰੀ ਸਤਿਗੁਰਦੇਵ ਜੀ ਕੀ ਸਰਨ ਪਰਤੇ ਹੈ ਤੇ ਕਹਤੇ ਹੈ: ਹੇ ਨਾਥ, ਸਭ ਕਿਛ ਤੇਰਾ ਹੈ। ਮੈ ਤੋ ਕਿਛੁ ਨਹੀ ਸਭ ਕਿਛੁ ਤੁਮ ਹੀ ਤੁਮ ਹੋ। ਪੁਨਾ ਏਕ ਕਾਲ ਮੇ ਵਰਖਾ ਬਹੁਤ ਹੋਈ। ਤਬ ਭੋਜਨ ਸਾਲਾ ਚੋਇ ਪੜੀ ਕਹੂੰ। ਤਬ ਦੇਵੀ ਆਨ ਬੇਨਤੀ ਕਰਤ ਭਈ ਜੋ ਹੇ ਸੁਆਮੀ ਜੀ ਏਕ ਤਗਾਰੀ ਚੂਨੇ ਕੀ ਅਮਕੇ ਸਥਾਨ ਕੋ ਚਾਹੀਤੀ ਹੈ। ਜੋ ਊਹਾ ਜਲ ਬਰਖਾ ਕਾ ਗਿਰਤਾ ਹੈ ਸੀਰੇ ਤਾਂ ਆਪ ਬਚਨ ਕਰਤ ਭਏ:, ਭਗਤ ਰਾਜ ਜੀ, ਜੋ ਗ੍ਰਹ ਰਖਨਾ ਹਈਕਿ ਨਾਸ ਕਰਣਾ ਹਈ ਇਕੋ ਚੂਨਾ ਲਵਾਇ ਕਰ। ਸਭ ਧੰਨ ਇਟਾਂ ਚੂਨਾ ਇਹ ਤਾ ਹੋਇਆ ਸ੍ਰੀ ਜਗਨ ਨਾਥ ਸ੍ਰੀ ਗੁਰ ਦੇਵ ਜੀ ਕਾ ਮੇਰਾ ਤਾਂ ਹੋਇਆ ਨਾ ਤਾਂ ਸੇਵਕ ਕੀ ਕਿਆ ਕੁਦਰਤ ਹੈ। ਜੋ ਕਹੈ ਇਸੋ ਲੈ ਲਵੋ। ਕਦਾਚਿਤ ਗ੍ਰਹ ਗਿਰ ਪੜੇ ਤਾਂ ਭੋਜਨ ਕਹੂੰ ਆਨ ਸਥਾਨ ਕਰ ਲੇਣਾ। ਜੇ ਕਰ ਜਰੂਰ ਤੇਰੀ ਮਰਜੀ ਹੈ ਉਸ ਮੇ ਤੇਰਾ ਮੋਹ ਹੈ, ਤਾਂ ਈਹਾਂ ਚੂਨੇ ਕੀ ਮੰਕੀ ਪੀਸ ਤੂੰ ਆਪ ਮਜੂਰੋ ਵਤ। ਤਿਸ ਕੀ ਜੋ ਮੇਹਨਤ ਹੋਵੈ ਤਿਸ ਕਾ ਚੂਨਾ ਲੇ ਕਰ ਜਾਇ ਲਵਾਇ। ਤਾਂ ਤੇ ਜਾਇ ਪ੍ਰੇਮੀਆਂ ਵਾਸਤੇ ਸੁਭ ਪ੍ਰਸ਼ਾਦਿ ਬਨਾਇ ਇਸ ਕੂੜੇ ਧੰਧੇ ਕੀ ਚਿੰਤਾ ਤਿਆਗ ਕੇ ਸ੍ਰੀ ਵਾਹਿਗੁਰੂ ਜੀ ਕੇ ਨਾਮ ਕਾ ਸਿਮਰਨ ਕਰ। ਸੋ ਮਸਤਕ ਟੇਕ ਕੇ ਸੁਆਮੀ ਕੇ ਐਸੇ ਨਿਦੇਸ ਸੁਨ ਕਰ ਵਾਹਿਗੁਰੂ ਨਾਮ ਜਪਤੀ ਹੂਈ ਹਰਖ ਸੋਗ ਤੇ ਰਹਤ ਹੋ ਕਰ। ਆਪਣੇ ਭਵਨ ਕੋ ਗਵਨ ਕਰਤ ਭਈ ਸੁਆਮੀ ਕੀ ਸੇਵਾ ਲੀਏ ਇਹ ਦੇਖੋ ਸ੍ਰੀ ਦੇਸ ਰਾਜ ਕੀ ਅਵਸਥਾ ਕਾ ਬਰਨਨ ਗੁਰਸੇਵਾ ਕੇ ਪ੍ਰਤਾਪ ਕਰ। ਤਾਂ ਤੇ ਮੈ ਇਨ ਕੋ ਭਗਤ ਰਾਜ ਸੰਬੋਧਨ ਦੀਆ ਹੈ, ਐਸੀ ਸਹਿਜ ਅਵਸਥਾ ਕਰ। ਜੈਸੇ ਕਹਿਆ ਹੈ ਸ੍ਰੀ ਗੁਰਦੇਵ ਜੀ ਨੇ। "ਜਿਹ ਗ੍ਰਹ ਬਨ ਸਮਸਰ ਕੀਏ ਤੇ ਪੂਰੇ ਪਰਵਾਨ।" ਪੁਨਾ ਸ੍ਰੀ ਗੁਰੂ ਦਸਵੇ ਪਾਤਸਾਹ ਜੀ ਕਾ ਬਚਨ ਹੈ। ਰਾਮ ਕਲੀ ਪਾਦਸਾਹੀ ਦਸਵੀ। ੧੦ ।

"ਰੇ ਮਨ ਐਸੋ ਕਰ ਸੰਨਿਆਸਾ। ਬਨ ਸੇ ਸਦਨ ਸਬੈ ਕਰ ਸਮਝਹੁ ਮਨ ਹੀ ਮਾਹਿ ਉਦਾਸਾ। ੧ ।

ਰਹਾਉ।ਜਤ ਕੀ ਜਟਾ ਜੋਗ ਕੋ ਮਜ਼ਨ ਨੇਮ ਕੋ ਲਖਨ ਬਢਾਓ। ਗਿਆਨ ਗੁਰੂ ਆਤਮ ਉਪਦੇਸਹੁ ਨਾਮ ਬਿਭੂਤ ਲਗਾਇਓ। ੧ । ਅਲਪ ਅਹਾਰ ਸੁਲਪ ਸੀ ਨਿੰਦਰਾ ਦਿਯਾ ਛਿਮਾ ਤਨ ਪ੍ਰੀਤ। ਸੀਲ ਸੰਤੋਖ ਸਦਾ ਨਿਰਬਾਹਿਬੋ ਹਵੈਬੋ ਤ੍ਰੈ ਗੁਣ ਅਤੀਤ। ੨ । ਕਾਮ ਕਰੋਧ ਹੰਕਾਰ ਲੋਭ ਹਠ ਮੋਹ ਨ ਮਨ ਮੋ ਲਿਆਵੈ। ਤਬ ਹੀ ਆਤਮ ਤੁਤ ਕੇ ਦਰਸੈ ਪਰਮ ਪੁਰਖ ਕਹਿਪਾਵੈ"। ੩ । ਐਸੇ ਏਹ ਸਨਿਆਸੀ ਭਏ ਹੈ ਜੈਸੇ ਸ੍ਰੀ ਗੁਰੂ ਜੀ ਨੇ ਕਹਾ ਹੈ, ਸ੍ਰੀ ਦੇਸ ਰਾਜ ਜੀ। ਤਬ ਗੁਰੂ ਪੂਰਨ ਕੀ ਕਿਰਪਾ ਤੇ ਪਰਕਰਮਾ ਪੂਰਨ ਭਈ ਪ੍ਰੇਮ ਸੁੰਦਰ ਕੁਨੇਗਜ। ਪੁਨਾ ਤਿਨ ਕੇ ਸਰੀਰ ਕਾ ਭੀ ਅੰਤ ਆਵਤਾ ਭਯਾ ਕੋਈ ਸਮੇ ਪੀਛੇ। ਤਾਂ ਸਾਖਿਆਤ ਨਾਰਾਇਣ ਮਹਾ ਵਿਸਨ ਜੋ ਸ੍ਰੀ ਗੁਰੂ ਰਾਮਦਾਸ ਹੈ ਤਿਨ ਕਾ ਦਰਸ਼ਨ ਭਯਾ। ਸੋ ਜੋਤਿ ਮਹਿ ਲੀਨ ਹੋ ਗਈ ਜੋਤ ਤਿਸ ਕੀ। ਕੈਸੇ ਜੈਸੇ ਸ੍ਰੀ ਗੁਰਦੇਵ ਕਾ ਬਚਨ ਹੈ। "ਜਿਉ ਜਲ ਮਹਿ ਜਲ ਆਇ ਖਟਾਨਾ।ਤਿਓ ਜੋਤੀ ਸੰਗਿ ਜੋਤ ਸਮਾਨਾ। ਮਿਟ ਗਏ ਗਵਨ ਪਾਏ ਬਿਸਰਾਮ। ਨਾਨਕ ਪ੍ਰਭ ਕੇ ਸਦ ਕੁਰਬਾਨ"। ਸੋ ਐਸੇ ਤਿਨ ਕੀ ਗਤੀ ਭਈ ਤਿਸ ਕੋ ਦੇਖਕਰ ਇੰਦਰ ਵਰਣ ਕੁਮੇਰ ਸੂਰ ਚੰਦਰਾਦੀ ਭੀ ਸਿਹਾਵਤੇ ਭਏ ਜੋ ਐਸੇ ਤੋ ਹਮ ਹੋਤੇ ਤੋ ਭਲਾ ਸੀ। ਸੋ ਚਤਰ ਭੁਜ ਹੋ ਕਰ ਨਾਰਾਇਣ ਕੇ ਨਿਕਟ ਪਾਰਖਦ ਹੋ ਕਰ ਨਿਵਾਸ ਕਰਤੇ ਭਏ ਪੀਛੇ ਕਾਂਤਾ ਤਿਨਕੀ ਸੋ ਭੀ ਤਨ ਤਜ ਕਰ ਪ੍ਰੇਮਧਾਮ ਕੋ ਜਾਇ ਪ੍ਰਾਪਤ ਭਈ, ਆਗਿਆ ਮੰਨਣੇ ਕੇ ਪ੍ਰਤਾਪ ਕਰ। ਇਤਿ ਸ੍ਰੀ ਪ੍ਰੇਮ ਸੁਧਾ ਸਿਧੂ ਗਰੰਥੇ ਉਤਰਾਰਧੇ ਸੁਧਾਸਰ ਉਤੇ ਦੇਸ ਰਾਜ ਸੇਵਾ ਪ੍ਰਸੰਗ ਬਰਨੰਨ ਨਾਮ ਦੋਐਬਿਤਸ ਹੁਲਾਸਾ। ੨੨ । ਜੈ ਸ੍ਰੀ ਗੁਰੂ ਗਰੰਥ ਸਾਹਿਬ ਜੀ ਕੀ ਪ੍ਰੇਮ ਧਾਮ ਕੀ ਜੈ। ੧ਓ ਸਤਿ ਗੁਰ ਪ੍ਰਸਾਦ। ਅਬ ਕਥਾ ਬਾਵਾ ਵਣਖੰਡੀ ਸਿਧ ਕੀ ਅਤੇ ਬਾਵਾ ਪਰੀਤਮਦਾਸ ਜੀ ਕੀ। ਜੰਗਲ ਕੀ ਤਟਪੁਰ ਜੋ ਨਪਾਲ ਕੀ ਝਾੜੀ ਭੀ ਕਹਲਾਵਤੀ ਹੈ। ਸੋ ਕੈਸਾ ਬਨ ਹੈ ਜਹਾਂ ਸੂਰਜ ਅਰ ਚੰਦ ਕਾ ਪ੍ਰਕਾਸ ਭੀ ਕਠਨ ਦਿਰਸਟੀ ਮੈ ਆਵਤਾ ਹੈ। ਐਸਾ ਸਘਨ ਘਨ ਘਟਾ ਵਤ ਹੈ। ਜਹਾਂ ਉਹੇ ਬਟ ਸਾਲ ਬ੍ਰਿਛ ਹੈ। ਤਹਾਂ ਬਾਵਾ ਵਣਖੰਡੀ ਜੀ ਰਹੇ ਹੈ ਬਡੀ ਸਿਧੱਤਾ ਸਹਤ। ਅਰ ਦੋ ਇਨ ਕੇ ਬਾਲਕੇ ਚੇਲੇ ਸੀਸੋ ਕਹਤ ਭਏ ਹੇ ਸੁਆਮੀ ਜੀ ਹਮ ਕੋ ਅੰਬ ਦੇਵੋ ਜੋ ਹਮ ਖਾਏ ਹੈ। ਤਬ ਬਾਵਾ ਵਣਖੰਡੀ ਜੀ ਸੇ ਆਗੇ ਤੀਨ ਕੋਸ ਬਾਵਾ ਗੁਸਾਈ ਰਹਤੇ ਸੇ ਤਿਨਕੇ ਆਂਬੋ ਕਾ ਬਾਗ ਸੀ ਬਡਾ। ਇਨਕੇ ਕੋਈ ਨਹੀ ਸੀ, ਇਹ ਬਨਵਾਸੀ ਥੇ। ਤਬ ਬਾਵਾ ਜੀ ਜੋਰਾ ਤੇ ਭੋਰਾ ਬਾਲਕਿਆਂ ਕੋ ਕਹਤ ਭਏ ਜੋ ਜਾਵੋ ਗੁਸਾਈਆਂ ਤੇ ਆਂਬ ਤੁਮ ਭੀ ਖਾਇ ਆਵੋ ਉਨੋ ਕੀ ਆਗਿਆ ਲੇਕਰ। ਤਬ ਜੋਰਾ ਤੇ ਭੋਰਾ ਬਾਲਕ ਜਾਇ ਕੇ ਕਹਤ ਭਏ। ਸੋ ਗੁਸਾਈ ਕਹਤ ਭਯਾ ਤੁਮਰਾ ਜੋ ਗੁਰੂ ਵਣਖੰਡੀ ਸਿਧ ਕਹਲਾਵਤਾ ਹੈ ਸੋ ਤੁਮ ਕੋ ਆਂਬ ਨਹੀ ਖਵਾਵਤਾ ਕਿਆ। ਐਸੇ ਸੁਨਕਰ ਬਾਲਕ ਆਪਨੇ ਗੁਰੂ ਕੋ ਕਹਤ ਭਏ, ਸੋ ਬਾਰਤਾ। ਤਬ ਵਣਖੰਡੀ ਬਾਵਾ ਜੀ ਏਕ ਸਾਟਕਾ ਦੇਤੇ ਭਏ ਜੋਰਾ ਭੋਰਾ ਕਉ। ਤੇ ਕਹਤ ਭਏ ਸਤਿ ਨਾਮ ਕਹਕਰ ਜਿਸ ਸਾਲ ਕੇ ਪੇੜ ਮੋ ਛੁਹਾਵੋਗੇ ਸੋਈ ਆਮ ਹੋਇਗਾ, ਗੁਰੂ ਨਾਨਕ ਕੀ ਕ੍ਰਿਪਾ ਸੇ। ਸੋ ਬਾਲਕੇ ਜਬ ਜਾਇ ਛੁਹਾਵਤੇ ਭਏ ਸਤਿਨਾਮ ਕਹ ਕਰ ਸੋ ਤਾਤ ਕਾਲ ਅੰਬ ਹੋਇ ਜਾਵੈ ਸਿਤ ਬਰਨਤੇ।

ਸੋ ਕੈਸੇ ਜੈਸੇ ਚੋਰ ਤੇ ਸਾਧ ਹੋਇ ਜਾਤੇ ਹੈ, ਤੇ ਕਾਮੀਆਂ ਤੇ ਜਤੀ ਹੋਤੇ ਹੈ, ਪੁਨਾ ਲੋਕੀਆਂ ਤੇ ਸੰਤੋਖਵਾਨ ਹੋਤੇ ਹੈ ਅਰ ਮੂਰਖ ਤੇ ਪੰਡਤ ਹੋਤੇ ਹੈ; ਕਰੀਰ ਪਾਾਹ ਤੇ ਤਾਾ ਅੰਬ ਹੋਤੇ ਭਏ ਸੰਤ ਚਰਨ ਤੇ ਸਾਲ ਬ੍ਰਿਛੋ ਤੇ ਆਂਬ ਹੋਤੇ ਭਏ ਕੈਸੇ ਪੁਨੀਤ। ਅਬ ਭੀ ਲਾਗਤੇ ਹੈ ਜੋ ਸੰਤ ਦੇਖ ਆਏ ਹੈ। ਤਿਨੋ ਕਹਿਆ ਹੈ। ਤਬ ਸੰਨਿਆਸੀ ਸਿਧ ਇਨ ਪਰ ਕੋਪ ਕਰ ਸਰਾਪ ਦੀਆ ਜੋ ਤੁਮਾਰੀ ਗਦੀ ਪਰ ਬੈਠੇਗਾ ਸੋ ਤੁਰਤ ਹੀ ਮਰ ਜਾਏਗਾ। ਤਬ ਵਣਖੰਡੀ ਜੀ ਕਹਤ ਭਏ ਹਮ ਏਕ ਲੜਕਾ ਮਹੰਤ ਕਰੇਂਗੇ । ਸੋ ਅਬ ਭੀ ਊਹਾਂ ਊਨਕੇ ਏਕ ਖੰਭਾ ਮਹੰਤ ਹੈ ਉਸ ਕਾ ਪੂਜਨ ਕਰਤੇ ਹੈ। ਫੇਰ ਵਣਖੰਡੀ ਜੀ ਨੇ ਕਹਾ ਗੁਸਾਂਈ ਕੋ ਜੋ ਬਾਰਾਂ ਬਰਸ ਪੀਛੇ ਤੁਮਰਾ ਮਹੰਤ ਜੋ ਗਦੀ ਪਰ ਬੈਠੇਗਾ ਸੋ ਕੁਸਟੀ ਹੋਵੈਗਾ। ਸੋ ਸੰਨਿਆਸੀ ਬਾਰਾਂ ਬਰਸ ਪੀਛੇ ਮਹੰਤ ਬਦਲਾ ਦੇਤੇ ਹੈ ਅਪਨੇ ਸਸਾਨ ਪਰ। ਹੋਰ ਵਣਖੰਡੀ ਕਾ ਚੇਲਾ ਛਾਰੇ ਬੰਗਾਲ ਥਨ ਤਿਸ ਕੋ ਇਕ ਸਿੱਧ ਸੇਰ ਕੀ ਸਵਾਰੀ ਅਰ ਸਰਪ ਕਾ ਕੋਰੜਾਂ ਹਾਥ ਮੇ ਲੇ ਕਰ ਮਿਲਨੇ ਕੋ ਚਲਾ ਆਵਤਾ ਥਾ। ਤਬ ਇਹ ਕੰਧ ਦੁੜਾਇ ਕਰ ਤਿਸ ਕੋ ਜਾਇ ਮਿਲੇ ਸੋ ਦੇਖ ਕਰ ਐਸੀ ਸਕਤੀ ਮਾਤਰ ਟੇਕਤ ਭਯਾ। ਗਰੰਥਾਕਾਰ ਕਥਨੰ। ਐਸੀ ਐਸੀ ਸਕਤ ਅਨੇਕ ਦੇਖੀ ਸੁਨੀ ਹੈ ਪਰ ਏਕ ਸਕਤੀ ਕਹੂ ਦੇਖੀ ਸੁਨੀ ਨਹੀ। ਅਣਹੋਦਾ ਅਵਿਦਯਾ ਰੂਪ ਜੋ ਮਲਨ ਹੰਕਾਰ ਹੈ ਪੁਨਿ ਜੋ ਕਿਸੇਸਕਤੀ ਕਰ ਦੂਰ ਕਰ ਦਿਤਾ ਹੋਵੈ ਅਪਨਾ ਅਥਵਾ ਕਿਸੀ ਕਾ। ਸੋ ਅਤ ਦੁਰਵਿਗੇ ਵਾਰਤਾ ਹੈ। ਅਥਵਾ ਹਰਿਭਜਨ ਭਗਤੀ ਬਿਨਾ ਚੌਰਾਸੀ ਲਖ ਜੋਨੀ ਕੇ ਜੋ ਖੇਦ ਹੈ ਜਨਮ ਮਰਨ ਰੂਪਾ ਸੋ ਕਿਸੇ ਦੂਰ ਕੀਤੇ ਹੋਵਨ ਸੋ ਭੀ ਨਹੀ। ਤਾਂਤੇ ਇਹ ਸਿੱਧਤਾ ਸਕਤੀ ਕੀ ਅਭਿਲਾਖਾ ਗੁਰ ਸਿਖ ਗਿਆਨਵਾਨ ਨਹੀ ਕਰਦੇ, ਝੂਠਾ ਧੰਧਾ ਜਾਨਕਰ। ਏਕ ਟੇਕ ਜਿਨਕੇ ਰਿਦੇ ਮੇ ਹੈ ਗੁਰ ਪ੍ਰਮਾਤਮਾ ਕੀ ਤਾਂ ਤੇਤਿਨ ਕੋ ਇਤਨੇ ਮੇ ਪ੍ਰਾਪਤਿਤਾ ਹੈ। ਗੁਰਚਰਨ ਕਵਲ ਧੂਰੀ ਮਾਤਕ ਲਾਵਣੀ ਤੇ ਸਤਿਨਾਮ ਕਾ ਸਿਮਰਣ ਕਰਨਾ ਬਾਰੰਬਾਰ ਜਾਤ ਪਾਤ ਦੇ ਅਭਿਮਾਨ ਕਉ ਤਿਆਗ ਕਰ ਪੁਨਾ ਪੂਰਬ ਪਰਸੰਗ। ਬਾਵਾ ਵਣਖੰਡੀ ਉਦਾਸੀ ਜੀ ਸ੍ਰੀ ਨਾਨਕ ਮਤੇ ਕੇ ਸਾਧ ਹੋਏ ਹੈ ਜਹਾਂ ਕਮਲੀਆ ਸਿਧਿ ਕੋ ਇਸਨਿਸ਼ਤ ਕੀਤਾ ਹੈ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ। ਪ੍ਰਸੰਗ ਮੇ ਸ੍ਰੀ ਸੰਗ ਸੇ ਸ੍ਰੀ ਕਮਲੀਏ ਕੀ ਬਾਰਤਾ ਥੋੜੀ ਸੁਨੋ ਹੇ ਸੰਤੋ। ਜੋ ਕਮਲੀਆ ਖਤ੍ਰੀ ਜੀ ਸ੍ਰੀ ਸੁਧਾਸਰ ਸ੍ਰੀ ਗੁਰੂ ਹਰਿ ਗੋਬਿੰਦ ਜੀ ਨਿਕਟ ਰਹਤੇ ਸੇ। ਮਹਾਂ ਬੀਰ ਜੋ ਰਣਧੀਰ ਗੁਰੂ ਹਰਿ ਗੋਬਿੰਦ ਸਾਹਿਬ ਹੈ ਤਿਨ ਕੋ ਬਾਲਪਨ ਮੇ ਖਿਡਾਵਤੇ ਹੀਸਾਵਤੇ ਥੇ। ਇਕ ਦਿਨ ਗੁਰੂ ਹਰਿ ਗੋਬਿੰਦ ਸਾਹਿਬ ਜੀ ਕੋ ਪਗਤ੍ਰਾਨ ਹੈ ਪਨਹੀ, ਜੋ ਪੂਜਾ ਕਰ, ਤਿਸ ਕੋ ਮਾਤਕ ਪਰ ਲਾਇਆ। ਤਬ ਸਿ ਪ੍ਰੇਮ ਜਿਦਾਤਾ ਹੋਈ। ਜਬ ਬ੍ਰਿਪ ਮੋਹਰੇ ਕੀ ਕਟੋਰੀ ਭਰ ਲੇ ਚਲਾ ਸ੍ਰੀ ਬਾਲ ਗੁਰੂ ਕੋ ਪਿਲਾਵਣ ਤਬ ਮਾਰਗ ਮੇ ਕਮਲੀਆ ਖਸੋਟ ਕਰ ਪਾਨ ਕਰਤ ਭਯਾ। ਤਬ ਸੋ ਦਿਜਾਧਮ ਦੂਜੀ ਕਟੋਰੀ ਲਿਆਇਆ ਮੋਹਰੇ ਕੀ ਧਨ ਪ੍ਰਾਪਤੀ ਕੇ ਲਾਲਚਕਰ ਤਬ ਭੀ ਸੋ ਪਾਨ ਕਰਤ ਭਯਾ। ਤਬ ਜੋ ਨੀਚ ਤੀਜੀ ਬੇਰ ਲਿਆਇਆ ਤਬ ਕਹਤ ਭਏ ਕਮਲੀਆ ਜੀ ਅਬ ਜਾ। ਤੇ ਗੁਰੂ ਭੀ ਤ ਅੰਤ੍ਰਜਾਮੀ ਹੈ ਪਰਤਖ ਹੈ। ਤਬ ਬਾਲ ਮੁਕੰਦ ਕੋ ਗੁਰੂ ਕਹਤ ਭਏ ਹੇ ਦਿਜਨੀਚ ਦੋ ਕਨੇ ਕਹਾਂ ਗਏ।

ਇਹ ਤੋ ਤੀਜੀ ਕਟੋਰੀ ਹੈ। ਸੋ ਪਾਪੀ ਦਿਜ ਧਾਮ ਕਹਤ ਭਯਾ ਜੀ ਕਮਲੀਏ ਪੀਤੇ ਹੈ।
ਤਬ ਸ੍ਰੀ ਗੁਰਦੇਵ ਜੀ ਕਹਤ ਭਏ ਹੇ ਕਮਲੀਏ ਏਹੀ ਸਕਤ ਤੈਂ ਕਹਾਂ ਤੇ ਪਾਈ। ਤਾਂ ਕਮਲੀਏ ਹਾਥ ਜੋਰ ਕੇ ਕਹਾ ਹੇ ਸਚੇ ਪਾਤਸਾਹ ਤੁਸਾਡੀ ਪਗਤ੍ਰਾਣ ਕੇ ਪੂੰਛਨੇ ਸੇ ਪਾਈ ਹੇ ਗੁਰੋ, ਆਪ ਕੀ ਕਿਰਪਾ ਤੇ ਆਪ ਕਾ ਸਦਕਾ। ਤਬ ਸ੍ਰੀ ਗੁਰਦੇਵ ਜੀ ਪ੍ਰਸੰਨ ਹੋਕਰ ਕਹਾ ਤੁਮਸੇ ਸਭੀ ਸਾਸ ਸਿਧ ਹੋਇਗੇ। ਹੁਣ ਤੈਨੂੰ ਕਰਤਵ ਕੁਝ ਨਹੀ ਰਹਾ। ਜੀਵਨ ਮੁਕਤ ਹੋਕਰ ਵਿਚਰ। ਤਾਂ ਹਾਥ ਜੋੜ ਕਰ ਕਹਤ ਭਏ ਹੇ ਨਾਥ ਜਹਾਂ ਹੁਕਮ ਹੋਵੈ ਤਹਾਂ ਜਾਇ ਰਹੋ। ਤਬ ਸ੍ਰੀ ਗੁਰ ਬਚਨ ਕਰਤ ਭਏ। ਸ੍ਰੀ ਨਾਨਕ ਮਤੇ ਜਾਇ ਨਿਵਾਸ ਕਰੋ। ਸੰਪ੍ਰਦਾ ਤੁਮਾਰੀ ਘਰ ਪ੍ਰਤਾਪ ਸ੍ਰੀ ਗੁਰੂ ਨਾਨਕ ਕੀ ਕਿਰਪਾ ਸੇ ਬਹੁਤ ਹੋਸੀ। ਸੋ ਏਹੀ ਬਾਬੇ ਗੁਰਦਿੱਤੇ ਸਾਹਿਬ ਕੇ ਚੇਲੇ ਭਏ ਹੈ ਅਲਮਸਤ ਜੀ ਕਮਲੀਏ ਤੇ ਨਾਮ ਭਯਾ ਹੈ। ੨ । ਦੂਜੇ ਚੇਲੇ ਬਾਲੂ ਹਸਨਾ ਜੀ। ੩ ਤੀਜੇ ਚੇਲੇ ਸ੍ਰੀ ਫੂਲ ਜੀ। ੪ । ਚਤਰਥ ਚੇਲੇ ਸੀ ਗੋਬਿੰਦ ਜੀ। ਉਦਾਸੀਓਂ ਮੇ ਏਹ ਚਾਰ ਧੂਏ ਕਹਲਾਵਤੇ ਹੈ ਸ੍ਰੀ ਗੁਰੂ ਬਾਬੇ ਗੁਰਦਿਤੇ ਜੀ ਕੇ ਏਹ ਚੇਲੇ ਚਾਰ। ਸ੍ਰੀ ਬਾਬਾ ਗੁਰਦਿੱਤਾ ਜੀ ਸਾਹਿਬ ਗੁਰੂ ਹਰਿ ਗੋਬਿੰਦ ਜੀ ਕੇ ਬੇਟੇ ਸੋ ਚੇਲੇ ਸ੍ਰੀ ਚੰਦ ਜੀ ਕੇ ਭਏ ਹੈ। ਸ੍ਰੀ ਚੰਦ ਜੀ ਸ੍ਰੀ ਗੁਰੂ ਨਾਨਕ ਜੀ ਕੇ ਚੇਲਾ ਗੁਰੂ ਨਾਨਕ ਸ੍ਰੀ ਵਿਸਨ ਹੈ। ਵਿਸਨ ਸਿਵਰੂਪ ਸਿਵ ਪਦ ਆਪੇ ਆਪ। ਕੋਟਾਨ ਕੋਟ ਬ੍ਰਹਮਾ ਬਿਸਨ ਮਹੇਸ ਜਿਸ ਸਿਵ ਪਦ ਕੇ ਟਹਲੂਹੈ ਹੈ। ਭਾਈ ਫੇਰੂ ਜੋ ਸ੍ਰੀ ਸੰਗਤ ਸਾਹਿਬ ਜੀ ਹੈ। ਭਾਈ ਪ੍ਰੇਮਦਾ ਜੀ। ਭਾਈ ਕਨਈਆ ਰਾਮ ਜੀ। ਹੋਰ ਅਨੰਤ ਏਹ ਸਭੀ ਬਖਸੀਸਾਂ ਕੇ ਹੈ। ਤਾਂ ਤੇ ਸ੍ਰੀ ਅਲਮਸਤ ਜੀ ਕੀ ਸੰਪ੍ਰਦਾਇ ਮੇ ਬਾਵਾ ਵਣਖੰਡੀ ਭੀ ਸਿਧਿ ਭਏ ਹੈ। ਹੋਰ ਬਹੁਤ ਕੋਨ ਕੋਨ ਨਾਮ ਕਹੀਏ। ਫੇਰ ਇਨਹੀ ਕੇ ਨਿਪਾਲ ਕੀ ਝਾੜੀਓਂ ਮੇ ਬਾਵਾ ਪ੍ਰੀਤਮ ਦਾਸ ਜੀ ਜਾਇ ਮਿਲੇ ਹੈ ਪ੍ਰਥਮ ਬਾਵਾ ਵਣਖੰਡੀ ਕੇ ਸਰੀਰ ਪਰ ਭਭੂਤ ਚਾੜੀ ਭਈ ਤੇ ਸੀਸ ਤੇ ਜਟਾ ਮੁਕਟ ਆਗੇ ਧੂਣੀ ਧੁਖੇ। ਪੁਨਾ ਕਟ, ਸੰਗਿਲ, ਬੈਰਾਗਣ, ਚਿਮਟਾ, ਝੋਲੀ ਧਰੀ ਭਈ ਮਾਨੋ ਸਿਵਜੀ ਆਨ ਇਸਥਤ ਭਏ ਹੈ ਭੂਮੀ ਪਰ, ਐਸੀ ਸਮਾਧ ਲਗੀ ਭਾਈ ਬਾਵਾ ਜੀ ਕੀ। ਤਬ ਵਿਚਰਤੇ ਵਿਚਰਤੇ ਬਾਵਾ ਪ੍ਰੀਤਮ ਦਾਸ ਜੀ ਜਬ ਇਨ ਕੋ ਦੇਖਾ ਤਬ ਚਿਤ ਬਹੁਤ ਪ੍ਰਸੰਨ ਹੂਆ ਅਰ ਉਨਕੀ ਸੇਵਾ ਮੇ ਤਤਪਰ ਹੂਏ। ਸਾਸਨਾ ਤੇ ਤਾੜਨਾ ਉਨ ਕੀ ਸਹਾਰ ਸਹਾਰ ਪ੍ਰੇਮ ਸਿਉ ਸੇਵਾ ਕਰਤ ਭਏ ਬਹੁਤ ਕਾਲ। ਤਬ ਕਹੇ ਸੇ ਫਲ ਜੈਸੇ ਸਮੇਂਰਤ ਪਰਪਕ ਹੋਤਾ ਹੈ ਮੀਠਾ ਮਹੀਰਹੁ ਸਾਥ ਤਹਾ ਏਹ ਹੋਤ ਭਏ। ਤਬ ਉਹ ਵਰ ਦੇਤੇ ਭਏ ਜੈਸੇ ਹਮ ਐਸੇ ਤੁਮ। ਤਬ ਪ੍ਰਮੰ ਸਿਧੰਤਾ ਤੇ ਪ੍ਰਮ ਭਗਤ ਭੀ ਪੁਨਾ ਪ੍ਰਮ ਗਿਆਨ ਤੇ ਪ੍ਰਮ ਗਿਆਨ ਪ੍ਰਮ ਵਿਚਾਰ ਸਹਤ ਹੋਤੇ ਭਏ ਸੇਵਾ ਤੇ ਨਾਮ ਕੀ ਪ੍ਰੀਤੀ ਧਾਰ ਕਰ। ਅਰ ਵੈਸੇ ਹੀ ਜਟਾ ਅਰਭਭੂਤੀ ਧਾਰਤ ਭਏ ਸੰਗਲ ਆਦੀ ਚਿੰਨ। ਆਗੇ ਵਿਸੇਸ ਨਹੀਂ ਜੀ ਕੋਈ ਧਾਰਦਾ ਬਾਵਾ ਵਣਖੰਡੀ ਤੇ ਬਾਵਾ ਪ੍ਰੀਤਮਦਾਸ ਤੇ ਚਲੀ ਹੈ ਰੀਤੀ ਸੰਗਲ ਧੂਣੀ ਕੀ। ਐਸੇ ਦੇਖ ਕਰ ਸੰਨਿਆਸ ਸੁਗਰਤੇ ਭਏ ਆਏ ਕਰ ਜੋ ਇਹ ਚਿਹਨ ਹਮਾਰੇ ਹੈ ਭਭੂਤੀ ਆਦ ਤੁਮ ਮਤ ਪਹਿਣੋ।

ਤਬ ਬਾਵਾ ਵਣਖੰਡੀ ਜੀ ਤੇ ਬਾਵਾ ਪ੍ਰੀਤਮ ਦਾਸ ਜੀ ਤਿਨੋ ਦਾਸ ਇਹ ਬਚਨ ਬੋਲਤ ਭਏ ਜਿਨ ਕੋ ਸ੍ਰੀ ਗੰਗਾ ਜੀ ਦੇਵੇ ਸੋ ਪਹਿਰੇ। ਤਾਂਤੇ ਹਮ ਤੁਮ ਲਾਇ ਕਰ ਬਿਭੂਤੀ ਸ੍ਰੀ ਗੰਗਾ ਜੀ ਸਨਾਨ ਕਰੇ। ਹਮ ਤੁਮ ਕੋ ਮਲ ਲਿਵਾਵੇ ਤੁਮ ਹਮ ਕੋ ਮਲ ਲਵਾਵੋ। ਤਬ ਐਸੇ ਹੀ ਕਰਤ ਭਏ ਜਬ ਸਨਿਆਸੀਆਂ ਕੋ ... ਗੰਗਾ ਮੇ ਪ੍ਰਵੇਸ ਕਰਤਿਆਂ ਹੀ ਉਤ੍ਰ ਜਾਤੀ ਭਈ ਜਿਨਾ ਸਰੀਰ ਕੇ ਮਲੀ। ਜੋ ਸੰਨਿਆਸੀ ਈਰਖਾ ਕਰਕੇ ਉਦਾਸੀਆਂ ਕੀ ਦੇਹ ਮਲ ਰਹੇ ਸੋ ਜਿਵੇ ਉਤ੍ਰੇ ਸੋ ਨਾ ਉਤਰਤੀ ਭਈ ਗੁਰੂ ਨਾਨਕ ਗੰਗਾ ਕੇ ਪ੍ਰਸਾਦਿ ਦਰੋਪਤੀ ਚੀਰਵਤ। "ਜਿਨ ਕਾ ਪੱਖ ਕਰੇ ਤੂੰ ਸੁਆਮੀ ਤਿਨ ਕੀ ਊਪਰ ਗਲ ਤੇ ਆਣੀ ਹੈ।" ਸ੍ਰੀ ਕਿਸਨ ਭਗਵਾਨ ਜੀ ਕਹਿਆ ਸ੍ਰੀ ਗੀਤਾ ਮੇ ਜਿਸ ਤ੍ਰਫ ਜੈ ਹੈ ਤਿਸ ਤ੍ਰਫ ਮੈ ਹੋ। ਤਾਤ ਪ੍ਰਜ ਏਹ ਜੋ ਆਪ ਬੀਚ ਪਖ ਕਰਤਾ ਹੈ ਤਉ ਜੈ ਹੋਤੀ ਹੈ ਜਿਸਾਨ ਪਾਂਡਵੋਵਤ ਨਹੀ ਤੋ ਨਹੀ ਹੋਤੀ ਭਾਵੇ ਦੁਰਯੋਧਨ ਵਤ ਸਿਦਾ ਹੋਵੈ। ਤਬ ਬੜਾ ਜੈਕਾਰ ਭਯਾ ਗੁਰੂ ਨਾਨਕ ਸਾਹਿਬ ਜੀ ਕੀ ਕਿਰਪਾ ਤੇ। ਤਬ ਸੰਨਿਆਸੀ ਸਰਮਿੰਦੇ ਭਏ ਖਟਦਰਸਨੋ ਮੇ। ਫੇਰ ਕਬੀ ਸੰਨਿਆਸੀ ਬਾਵਾ ਪ੍ਰੀਤਮ ਦਾਸ ਕੋ ਏਕਲਾ ਦੇਖ ਕਰ ਕਹਤ ਭਏ। ਜੋ ਸ਼ਿਗਲ ਹਮਾਰੇ ਹੈ ਤੁਮ ਕਿਉ ਪਹਿਰੇ ਹੈ। ਤਬ ਨਿਰਬਾਨ ਜੀ ਨੇ ਕਟ ਸੋ ਸ਼ਿਗਲ ਉਤਾਰ ਕਰ ਪ੍ਰਿਥੀ ਪਰ ਫੈਂਕ ਦੀਆ, ਤੇ ਕਹਤ ਭਏ: ਹੇ ਸਰਬ ਬਿਆਪੀ ਜੀ, ਜਿਸ ਕਾ ਹੈ ਸੋ ਪਹਿਰ ਲੇਵੈ। ਜਬ ਸੰਨਿਆਸੀ ਤਿਸ ਕੋ ਹਾਥ ਲਗਾਵਹਿ ਤਬ ਫਨੀਅਰ ਸਰਪ ਹੋ ਕਰ ਤਿਨ ਕੋ ਫੂਕਾਰ ਕਰ ਉਛਲੇ ਡੰਗ ਮਾਰਨ ਕਉ। ਜਬ ਬਾਵਾ ਜੀ ਹਾਥ ਲਾਏ ਤਬ ਸ਼ਿਗਲ ਹੋ ਜਾਏ। ਸੋ ਐਸੇ ਜੈਸੇ ਕਰਮਹੀਨ ਸੋਨੇ ਨੂੰ ਹਥ ਪਾਂਵਦਾ ਹੈ ਤਬ ਮਾਟੀ ਹੋ ਜਾਤੀ ਹੈ। ਜੋ ਭਾਗਵੰਤ ਮਾਟੀ ਕੋ ਕਰ ਛੁਹਾਵਤਾ ਹੈ ਤਬ ਕੰਚਨ ਹੋ ਜਾਤਾ ਹੈ। ਤਬ ਸੰਨਿਆਸੀਆਂ ਨੇ ਮਥਾ ਟੇਕਿਆ ਤੇ ਕਹਾ ਤੁਮਕੋ ਸ੍ਰੀ ਗੁਰੂ ਨਾਨਕ ਸ੍ਰੀ ਚੰਦ ਕੀ ਬਖਸ਼ੀਸ ਹੈ, ਤਾਂ ਤੇ ਇਹੁ ਵਸਤੁ ਤੁਮਾਰੀ ਹੈ, ਹਮ ਭੂਲੇ ਹੈ, ਤੁਮ ਖੁਸੀ ਸੇ ਪਹਿਰੋ ਹੋਰ ਕਉ ਦੇਵੋ। ਫੇਰ ਕਿਸੀ ਕਾਲ ਸਨਿਆਸੀ ਸ਼ਿਗਲ ਲੀਏ ਝਗੜਤੇ ਭਏ ਨਿਰਬਾਨ ਜੀ ਸਾਥ ਜਾਂ ਤੇ ਬਾਦੀ ਪੁਰਸਾਂ ਕਉ ਝਗੜਾ ਹੀ ਪ੍ਰੇਇ ਲਗੇ ਹੈ, ਤਮੋ ਗੁਣ ਕੀ ਅਧਕਤਾ ਕਰਿ। ਤਬ ਸ੍ਰੀ ਪ੍ਰੀਤਮ ਦਾਸ ਜੀ ਨੇ ਧੂਣੀ ਸੇ ਪਰਸ਼ ਤਪਾਇਆ ਲਾਲ ਕੀਆ ਅੰਗਾਰੇ ਵੱਤ। ਤੇ ਕਹਾ ਸਰਬ ਬਿਆਪੀ ਤੂਹੀ ਪਹਿਰ ਲੇਵੋ। ਤਬ ਕੌਣ ਪਹਿਰੇ ਫੇਰ ਆਪ ਉਠ ਕਰ ਸਤਿਨਾਮ ਮੰਤਰ ਪੜ੍ਹ ਕਰ,ਸ੍ਰੀ ਗੁਰੂ ਨਾਨਕ ਜੀ ਕੋ ਮਾਸਤਕ ਟੇਕ ਕਰ, ਪਹਿਰੇ ਲੇਤੇ ਭਏ। ਇਸੀ ਪ੍ਰਕਾਰ ਗੁਰੂ ਨਾਨਕ ਜੀ ਕੇ ਪ੍ਰਸਾਦਿ ਕਾਂਸੀ ਆਦਿਕੋ ਮੇ. ਅਖਾੜੇ ਬਾਂਧ ਕਰ ਤਹਾਂ ਨਿਵਾਸ ਕਰਤ ਭਏ। ਪੁਨਾ ਕਿਸੀ ਕਾਲ ਕਾਂਸੀ ਖੰਡ ਕਾ ਮਹਾਤਮਾ ਸੁਣਤੇ ਭਏ ਪੰਡਤ ਕੇ ਮੁਖ ਸੇ। ਜੋ ਕੈਸਾ ਮਹਾਤਮ ਹੈ। ਜਹਾਂ ਕੂਹੇ ਕਿਤੇ ਰਾਵੰਡਾ ਚਰਵੀ ਚਰਵਾ ਖਗ ਆਦਿ ਸ਼ਿਵਲੋਕ ਕਉ ਪ੍ਰਾਪਤਿ ਹੋਤੇ ਹੈ, ਮਤ ਕਰ। ਪਰ ਸ੍ਰੀ ਰਾਮ ਨਾਮ ਮੇ ਮੰਤ੍ਰ ਕੇ ਪ੍ਰਤਾਪ ਕਿਵ ਤਾਰਕ ਮੰਤ੍ਰ ਜਬ ਸ਼ਿਵਜੀ ਦੇਤੇ ਹੈ ਮਰਤੀ ਬਾਰ ਤਬ ਸ਼ਿਵ ਲੋਕ ਕਉ ਪ੍ਰਾਪਤਿ ਹੋਤੇ ਹੈਂ ਚੌਰਾਸੀ ਖਾਣਕੇ ਜੀਵ ਕੋ ਮਨੁਖ ਕੀ ਕਿਆ ਭਾਰਤਾ ਕਰਨੀ ਹੈ ਸਾਨ। ਜੇਹੜੇ ਜੀਵ ਕੇ ਕਰਮ ਹੋਤੇ ਹੈ ਤਿਨ ਕਾ ਲੇਖਾ ਭੈਰਉ ਕੀ ਲਾਠ ਕਰ ਲੇਤੇ ਹੈ।

ਜਬ ਜੀਵ ਕੇ ਕਾਲ ਬੀਰ ਨਾਠ ਪ੍ਰਵੇਸ਼ ਕਰਤੀ ਹੈ ਤਬ ਉਸ ਪੀੜਾ ਕੋ ਜੁਗੋਂ ਪ੍ਰਯੰਤ ਜੀਵ ਅਨਭਵ ਕਰਤਾ ਹੈ ਅਰ ਮਹਾਂ ਕਸ਼ਟ ਪਾਵਤਾ ਹੈ ਜਹਾਂ ਇਹ ਹੈ ਤਹਾਂ ਹੀ ਜੇ ਕਰ ਰਾਮ ਨਾਮ ਕੋ ਸਿਮਰੇ ਗੁਰੋ ਦੁਆਰਿਓ ਹੋ ਕੇ ਸੁਭ ਕਰਤਵ ਸਰੀਰ ਕਰ ਕਰਨ ਵਾਲੇ ਤਿਸ ਕੋ ਤਹਾਂ ਹੀ ਕਾਸ਼ੀ ਹੈ। ਜੋ ਪ੍ਰਮਾਨ ਮੁਕਤ ਰੂਪ ਹੈ। ਤਾਂ ਸ੍ਰੀ ਨਿਰਬਾਣ ਸਾਹਿਬ ਮਨ ਮੈ ਬਿਚਾਰ ਕਰਦੇ ਹੈ ਜੋ ਸਿਵ ਹੋਇਆ ਤਾਂ ਕਿਆ ਭਯਾ। ਜੋ ਬਲਦ ਚੜੇ ਡੌਰੂ ਡਮਕਾਵੈ ਇਹ ਭਯਾ ਅੰਤ ਨੂੰ। ਤਾਂ ਤੇ ਐਸੀ ਮੁਕਤੀ ਕਿਆ ਕਰਨੀ ਹੈ ਅਸੀ ਗੁਰੂ ਕੇ ਸਿਖ ਹੋ ਕਰ। ਇਹੁ ਮੁਕਤੀਆਂ ਤੋ ਗੁਰੂ ਨਾਨਕ ਗੁਰੂ ਰਾਮ ਦਾਸ ਜੀ ਕੇ ਦਰਬਾਰ ਪਰ ਧੂਰੀ ਸੋ ਪੜੀ ਰੁਲਤੀ ਹੈ। ਜੈਸੇ ਸ੍ਰੀ ਕਬੀਰ ਜੀ ਕਾ ਬਚਨ ਹੈ। "ਜੋ ਤਨ ਕਾਂਸ਼ੀ ਤਜੈ ਕਬੀਰਾ ਰਮਈਐ ਕਹਾਂ ਨਿਹੋਰਾ"। ਜੈਸੇ ਸ੍ਰੀ ਕਬੀਰ ਜੀ ਨੇ ਕਹਾ ਹੈ ਜੋ ਕਾਂਸ਼ੀ ਤਨ ਤਜੋ ਤਾਂ ਰਾਮ ਨਾਮ ਕੋ ਮੈਨੇ ਸਿਮਰ ਕਰ ਕਿਆ ਫਲ ਪਾਇਆ। ਤ੍ਰੈਸੇ ਗੁਰੂਅਕਾਲ ਪੁਰਖ ਆਸਾੜੇ ਨਾ ਕਾਮ ਆਏ ਤੋ ਕਿਆ ਸਿਵਰਿਆ ਤਾਂ ਤੇ ਮੁਕਤ ਅਸਾਂ ਨੂੰ ਗੁਰੂ ਕਰਣਾ ਹੈ। ਪੁਨਾ ਕਹਿਆ ਹੈ ਜਿਨ ਕੋ ਪ੍ਰਮਾਤਮਾ ਕੀ ਪਰਮ ਗਿਆਤ ਹੂਈ ਹੈ ਗੁਰਾਂ ਦੁਆਰਿਓ ਤਿਨਕੀ ਬਾਰਤਾ। ਮੁਕਤ ਬਪੁੜੀ ਭੀ ਗਿਆਨੀ ਤਿਆਗੇ। ਪੁਨਾ ਬਾਕਯੰ। "ਦਰ ਦਰਸਨ ਕਾ ਪ੍ਰੀਤਮ ਹੋਵੈ ਮੁਕਤ ਬੈਕੁੰਠੈ ਕਰੇ ਕਿਆ"। ਜੈਸੇ ਸ੍ਰੀ/ਹਨੂਮਾਨ ਜੀ ਤਿਆਗੀ ਹੈ ਮੁਕਤ। ਜੋ ਏਕ ਬੇਰ ਗੰਧਮਾਧਨ ਨਾਮਾ ਪਰਬਤ ਕੀ ਕੰਦਰਾ ਸੇ ਭੀਤਰ ਰਾਮ ਨਾਮ ਕਾ ਸਿਮਰਨ ਕਰਤੇ ਥੇ, ਇਕੰਤ ਜਾਨ ਕਰ। ਤਬ ਚਾਰੋ ਮੁਕਤੀ ਪ੍ਰਤ ਸਾਮੇ ਮੇ ਆਇ ਬਾਰ ਸੇ ਮੋਹਨੀ ਦੇਤੀ ਭਈ। ਤਬ ਹਨਵੰਤ ਜੀ ਦੇਖ ਕਰ ਕਹਤ ਭਏ ਕੇ ਤੁਸੀ ਕਵਨ ਹੋ। ਤਿਨੋ ਕਹਾ ਕਰ ਜੋਰ ਕਰ ਜੀ ਬੈਕੁੰਠ ਕੀ ਮਾਲਕਤੀ ਹੈ ਹਮ ਚਾਰੋ। ਭਗਵਾਨ ਕੀ ਆਗਿਆ ਸੇ ਹਮ ਤੁਮ ਕੋ ਵਰਨੇ ਕੋ ਆਈ ਹੈ। ਸੋ ਸੁਣ ਕਰ ਸਿਰ ਕੋ ਪਾਇ ਕਰ ਕ੍ਰੋਧਿਤ ਭਏ ਮੁਕਤ ਪੁਰਸੋ ਵਾਲਾ ਉੱਤਰ। ਜੋ ਜਾਹਾਂ ਜਿਸ ਕੋ ਲੋੜ ਹੋਵੈ ਤੁਮਰੀ ਤਹਾਂ ਆਪ ਜਾਵੋ, ਹੇ ਦੇਵੀ, ਮੁਝ ਕੋ ਲੋੜ ਨਹੀ ਮੈਨੂੰ ਰਾਮ ਨਾਮ ਕੀ ਲੋੜ ਹੈ ਸੋ ਈਹਾਂ ਸੈਨਾ ਸਿਮਰਨਾ ਹਾਂ। ਜੋ ਬਾਵਾ ਜੀ ਮਨ ਮੇ ਕਹਤੇ ਹੈ, ਈਹਾਂ ਕਾਂਸੀ ਭੀ ਜੈਸੇ ਕਰਮ ਹੋਤੇ ਹੈ ਤਿਦੇ ਕੀ ਭਾਵਨਾ ਕਰ ਤਥਾ ਗਤੀ ਹੋਤੀ ਹੈ। ਜੋ ਪਦਮ ਪੁਰਾਣ ਆਦਿਕੋ ਮੇ ਕਹਾ ਹੈ। ਕਾਂਸੀ ਕੇ ਭੂਤ ਅਰ ਪ੍ਰੇਤ ਚਿਰੰਕਾਲ ਅਨੰਤ ਸਹੰਸਰ ਬਰਖੋ ਕੀ ਪੰਗਤੀ ਬੀਤ ਜਾਇ ਤਉ ਉਨ ਕੀ ਗਤੀ ਹੋਤੀ ਹੈ। ਸੋ ਭੀ ਕਰਤਾਰ ਜਾਣੈ ਜੋ ਕਹੂੰ ਅਨ ਅਸਥਾਨ ਚਲਾ ਜਾਏ ਤਉ ਭੀ ਕੈਸੇ ਮੁਕਤੀ ਹੋਵੈ। ਇਸ ਪਰ ਏਕ ਦ੍ਰਿਸਟਾਂਤ ਬ੍ਰਹਮਨ ਕੀ ਕੰਨਿਆ ਕਾ। ਕਾਂਸੀ ਮੇ ਨਿਵਾਸ ਕਰ ਏਕ ਪੰਡਤ ਸਾਥ ਤਿਸ ਕੀ ਪ੍ਰੀਤ ਭਈ ਜਾਨ ਕਰ ਤਿਸ ਕਾ ਪਿਤਾ ਪੁਤ੍ਰੀ ਕੋ ਪ੍ਰਤੱਖ ਦ੍ਰਿਸਟਾਂਤ ਦਿਖਾਵਤ ਭਯਾ। ਬੇ ਪੁਤ੍ਰੀ ਵਿਚਾਰੀ ਇਸਤ੍ਰੀ ਹੋਵੈ ਸਿਵ ਤੇ ਹੋਤਾ ਹੈ ਪੰਤੂ ਇਹੁ ਵੇਖ ਇਕਨਾ ਸਿਵਾ ਤੇ ਕੁਤੇ ਪੈ ਮੂਤਰ ਦੇਨੀ ਤੇ ਸੂਰ ਵਿਸਟਾ ਖਾਇ ਸੁ ਕਰ ਮੁਖ ਅਪਨਾ ਉਨਾ ਸਿਵਾਂ ਸਾਥ ਪੂੰਝ ਦੇਨੀ। ਤਾਂ ਤੇ ਇਹੁ ਭੀ ਸਿਵ ਹੈ। ਹੋਰ ਦੇਖ ਇਕਨਾ ਕੇ ਸੈਂਕੜੇ ਲਗ ਕਰ ਸਿਵਾਂ ਕੇ ਮੰਦਰ ਬਨੇਨੀ। ਇਕਨਾ ਕੇ ਹਜਾਰੋ ਰੁਪਏ ਲਗਾ ਕਰ ਮੰਦਰ ਬਨੇਲੀ ਸਿਵਾਂ ਦੇ। ਇਕਨਾ ਕੇ ਲਾਖੋ ਰੁਪਏ ਲਗ ਕਰ ਮੰਦਰ ਬਨੇ ਨੀ ਆਰਤੀਆਂ ਘੰਟੇ ਛੈਨੇ ਤਾਲ ਮ੍ਰਿਦੰਗ ਬਾਜਤੇ ਹੈ। ਅਰ ਧੂਪ ਦੀਪ ਹੋਤੇ ਹੈ। ਇਕਨਾ ਕੇ ਕੋਈ ਭੇ[illegible] ਪੁਨਾ ਕੀਗਾ

ਚੜ੍ਹਤੀ ਹੈ ਪੁਨਾ ਗੰਗਾ ਕੀ ਧਾਰਾ ਤਿਨ ਪਰ ਚਲ ਰਹੀ ਹੈ। ਹੋਰ ਇਹੁ ਦੇਖ ਸਿਵ ਜੋ ਵਿਸ਼ਮੋ ਪਰ ਰੁਲਤੇ ਹੈ ਇਕਨਾ ਕੇ ਕਛਾਂ ਹੀ ਤੇ ਮੰਦਰ ਬਨੇ ਹੈ ਕਾਂਸੀ ਮੈ ਨਿਵਾਸ ਕੀਤੇ ਖੋਟੇ ਕਰਮ। ਪੁਨਾ ਮਰ ਕਰ ਦੁਖ ਮਹਾਂ ਪਾਇਆ ਜੁਗੋ ਪ੍ਰਯੰਤ। ਤਥਾ ਪ੍ਰਮਾਣ। "ਮਨੋ ਕਠੋਰ ਮਰੈ ਬਨਾਰਸ ਨਰਕ ਨਾ ਬਾਚਿਆ ਜਾਈ। ਹਰਿ ਕਾ ਸੰਤ ਮਰੈ ਹਾੜੰਬੈ ਤਾਂ ਸਗਲੀ ਸੈਨ ਤਰਾਈ।" ਪੁਨਾ ਸਿਵ ਮਾਤ੍ਰ ਤਾਂ ਹੋਇਆ ਇਹ ਵੇਖ ਲੈ ਤਉ ਭੀ ਕਰਮ ਗਤੀ ਨਹੀ ਮਿਟਦੀ ਹੇ ਪੁਤਰੀ। "ਜੇਹੇ ਕਰਮ ਕਮਾਵਦੇ ਤੇਹੇ ਆਵਨ ਪੇਸ। ਬਸ ਕਰ ਕਾਸੀ ਮੈ ਜਬੈ ਮਰ ਕਰ ਬਨੈ ਮਹੇਸ"। ਐਸੇ ਸੁਨ ਕਰ ਦੇਖ ਕਰ ਕੰਨਿਆ ਕੰਪਾਇਮਾਨ ਭਈ ਤੇ ਪਾਪ ਕ੍ਰਿਆ ਤਿਸ ਤਿਆਗ ਦੀਨੀ। ਤਾਂ ਸ੍ਰੀ ਬਾਵਾ ਜੀ ਮਨ ਮੈ ਵਿਚਾਰਤੇ ਹੈ। ਅਸਾਂ ਨੂੰ ਏਹਾਂ ਕੀ ਮੁਕਤੀ ਲੈਣੀ ਕੀ ਚੰਗੀ ਨਹੀ। ਭਿਖਾਰੀਓ ਵਤ ਕੈਸੇ ਜੈਸੇ ਕੋੜਾ ਪਤੀ ਸਾਹ ਕਾ ਪੁਤ੍ਰ ਹੋ ਕਰ ਕਿਸੀ ਹੋਰ ਸਾਹ ਕੀ ਦਿਸਾਂਤਰ ਮੋ ਸਰਨ ਜਾਇ ਲੇਵੇ ਪਿਤਾ ਕੋ ਤਿਆਗ ਕਰ। ਅਰ ਉਸ ਕੇ ਸਦਾ ਬੂਤ ਕਾ ਸੇਰ ਚੂਨ ਲੇ ਕਰ ਸੋ ਭੁੰਚੇ। ਤਬ ਸੋ ਪੁਤ੍ਰ ਪਿਤਾ ਕੇ ਲੋਪ ਕਾ ਪਾਤ੍ਰ ਹੋਤਾ ਹੈ, ਪ੍ਰੀਤਿ ਕਾ ਨਹੀ ਹੋਤਾ। ਨਾਲਾਇਕੋ ਮੈ ਨਾਮ ਤਿਸ ਕਾ ਲਿਖਿਆ ਜਾਤਾ ਹੈ। ਪੰਚੋ ਮੋ ਸੋ ਮੁਖ ਨਹੀ ਜੋੜਤਾ ਹੈ, ਜਗਤ ਭਰ ਮੋ। ਪ੍ਰਮਾਣ। "ਜੇ ਘਰਿ ਹੋਦੇ ਮੰਗਣ ਜਾਈਐ ਫੇਰ ਉਲਾਮਾ ਮਿਲੈ ਤਹੀਂ"। ਜੋ ਪਿਤਾ ਕੀ ਸਰਨ ਰਹਤਾ ਤਉ ਸਭ ਸੁਭ ਗੁਣਾ ਕਾ ਸੋ ਪਾਤ੍ਰ ਸੀ। ਤੇ ਬਖਸੀਸਾ ਭੀ ਭਿਖਾਰਿਊ ਕੋ ਮਨ ਭਾਵਤੀਆਂ ਦੇਤਾ। ਤੇ ਉਸ ਕੀ ਬਖਸੀਸ ਪਾਵਣੀ ਮੰਗਤਿਆਂ ਕਾ ਕਾਮ ਹੈ। ਤੇ ਸਭ ਜਗਤ ਕੀ ਧਿਕਾਰ ਮੰਗਤੇ ਕੋ ਪ੍ਰਾਪਤ ਹੋਤੀ ਹੈ। ਪੁਨਾ ਗੁਰੂ ਪ੍ਰਮਾਤਮਾ ਕੀ ਜੋ ਅਸੀ ਉਪਾਸਨਾ ਕਰਤੇ ਹਾਂ ਸੋ ਤਿਸ ਕਾ ਫਲ ਹਮ ਕਿਆ ਜਾਨਾਂਗੇ। ਜੋ ਅਸੀ ਜੀਵਦਿਆਂ ਹੀ ਨਾ ਮੁਕਤ ਹੂਏ। ਜੈਸੇ ਸ੍ਰੀ ਕਬੀਰ ਕਾਂਸੀ ਤਿਆਗੀ ਹੈ ਰਾਮ ਨਾਮ ਕੇ ਪ੍ਰਤਾਪ ਕਰਿ ਮਗੇਰ ਧਰਤੀ ਮੈ ਪਰਮ ਧਾਮ ਕਉ ਪਹੁੰਚੇ ਹੈ ਸੋ। ਪੁਨਾ ਮੈ ਤੋ ਕਾਂਸੀ ਤਜ ਕਰ ਜੀਵਤੇ ਹੀ ਸ੍ਰੀ ਅੰਮ੍ਰਿਤਸਰ ਚਲਤਾ ਹੋ, ਤਾਂ ਤੇ ਮੇਰਾ ਤਸ ਮਾਤ ਭਲਾ ਹੈ। ਜਾਂ ਤੇ ਗੁਰ ਇਸਟ ਅਸਥਾਨ ਕਾਂਸੀ ਤੇ ਕੋਟ ਗੁਣਾਂ ਅਧਕ ਹੈ ਸੋਈ ਗੁਰਧਾਮ ਹੀ ਮਹਾਂ ਕਾਸੀ ਹੈ। ਜਾਂ ਤੇ ਗੁਰ ਇਸਟ ਅਸਥਾਨੇ ਕ੍ਰਾਂਸੀ ਤੈਂ ਕੋਟ ਗੁਣਾਂ ਅਧਿਕ। ਐਸੇ ਵਿਚਾਰ ਕਰ ਸਭ ਪਦਾਰਥੋ ਕੀ ਮਮਤਾ ਤਿਆਗ ਦੇਤੇ ਭਏ। ਅਰ ਤਿਆਰੀ ਜਾਣੇ ਕੀ ਸ੍ਰੀ ਅੰਮ੍ਰਿਤਸਰ ਕੀ ਕਰਤੇ ਭਏ, ਦ੍ਰਿੜ ਨਿਸਚੇ ਕਰਿ। ਤਬ ਮੀਤ ਅਸੋ ਕੇ ਜੋ ਨਹੀ ਛੋਡਦੀ ਸੋ ਕਹਤ ਭਏ ਜੋ ਹੇ ਬਾਵਾ ਜੀ ਕਾਂਸੀ ਤਿਆਗੇ ਸੇ ਲੋਕ ਤੁਮਾਰੀ ਨਿੰਦਾ ਕਰੇਂਗੇ। ਜੋ ਬਿਰਧਾਪਨ ਮੇ ਮੁਕਤ ਅਸਥਾਨ ਇਨੋ ਤਿਆਗਿਆ ਹੈ, ਸਾਮਰਥਵੰਤ ਹੋ ਕਰ। ਤਬ ਮੀਤ ਜੀ ਕਹਤ ਭਏ ਲੋਕੋ ਕੀ ਉਸਤਤੀ ਸੋ ਤੇ ਨਿੰਦਾ ਦੋਨੋ ਕੀ ਭੈ ਅਭਲਾਖਾ ਰੂਪ ਤ੍ਰਿਣ ਹਮੋ ਤੋਰ ਦੀਆ ਹੈ ਗੁਰੂ ਨਾਨਕ ਜੀ ਕੀ ਕ੍ਰਿਪਾ ਤੇ, ਹੇ ਸਰਬ ਬਿਆਪੀ। ਤਥਾ ਸ੍ਰੀ ਗੁਰੂ ਬਚੰਨ। "ਦੇਵ ਗੰਧਾਰੀ ਮਹਲਾ। ੪ । ਅਬ ਹਮ ਚਲੀ ਠਾਕੁਰ ਪੈ ਹਾਰ। ਜਬ ਹਮ ਸਰਣਿ ਪ੍ਰਭੂ ਕੀ ਆਈ ਰਾਖੁ ਪ੍ਰਭੂ ਭਾਵੈ ਮਾਰ। ੧ । ਰਹਾਉ। ਲੋਕਨ ਕੀ ਚਤੁਰਾਈ ਉਪਮਾ ਤੇ ਬੈਸੰਤਰ ਜਾਰਿ। ਕੋਈ ਭਲਾ ਕਹਉ ਭਾਵੈ ਬੁਰਾ ਕਹਉ ਹਮ ਤਨ ਦੀਓ ਹੈ ਢਾਰਿ। ੧ । ਜੋ ਆਵਤ ਸਰਣ ਠਾਕੁਰ ਪ੍ਰਭੁ ਤੁਮਰੀ ਤਿਸੁ ਰਾਖਹੁ ਕ੍ਰਿਪਾ ਧਾਰ।

ਜਨ ਨਾਨਕ ਸਰਣ ਤੁਮਾਰੀ ਹਰਿ ਜੀਉ ਰਾਖਹੁ ਲਾਜ ਮੁਰਾਰ।੨ । ਐਸੇ ਕਹਿ ਕਰ ਤੁਰਕੇ ਮਾਰਗ ਉਲੰਘ ਕੇ ਸ੍ਰੀ ਅੰਮ੍ਰਿਤਸਰ ਜੀ ਕਾ ਸਨਾਨ ਆਇ ਕੀਆ। ਸ੍ਰੀ ਦਰਬਾਰ ਸਾਹਿਬ ਕਾ ਦਰਸ਼ਨ, ਭੇਟਾ ਪ੍ਰਸਾਦਿ ਦੇਕਰ, ਮਸਤਕ ਟੇਕਿਆ, ਚਰਨ ਧੂਰੀ ਮਸਤਕ ਪਰ ਲਾਵੰਤੇ ਭਏ, ਪਰਮ ਪ੍ਰਸੰਨ ਭਏ। ਪੁਨਾ ਹਾਥ ਜੋੜ ਕਰ ਕਹਤ ਭਏ: ਹੇ ਗੁਰੂ ਰਾਮਦਾਸ ਜੀ, ਪਿਛਲੀ ਭੂਲ ਦਾਸ ਦੀ ਮਾਫ ਕਰਨੀ ਅਗੇ ਦਾਸ ਕੋ ਵਿਛੋੜਨਾ ਨਹੀ। ਅਪਨੇ ਚਰਨਾ ਤੇ ਹੇ ਗੁਰ ਗੋਬਿੰਦ। ਤਬ ਸਬਦ ਕੀ ਅਵਾਜ਼ ਆਈ। "ਗੁਰ ਨਾਨਕ ਤੁਠਾ ਮੇਰੇ ਪਿਆਰੇ ਮੇਲੇ ਹਰੇ। ਭਗਤ ਜਨਾ ਕੋ ਹਰਿ ਕਿਰਪਾਧਾਰੀ। ਗੁਰ ਨਾਨਕ ਤੁਠਾ ਮਿਲਿਆ ਬਨਵਾਰੀ"। ਐਸੇ ਸੁਨ ਕਰ ਪ੍ਰੇਮ ਪ੍ਰਸੰਨਿ ਹੂਏ, ਸਤਿ ਜੀ। ਐਸੇ ਹੀ ਸਾਧੋ ਸਹਤ ਸ੍ਰੀ ਅਕਾਲ ਤਖਤ ਸ੍ਰੀ ਝੰਡੇ ਸਾਹਿਬ ਸ੍ਰੀ ਥੜੇ ਸਾਹਿਬ ਮਸਤਕ ਆਨ ਟੇਕਿਆ, ਪ੍ਰਸਾਦ ਭੇਟਾ ਦੇਕਰ ਪੁਨਾ ਪ੍ਰਕਰਮਾ ਦੁਆਰੇ ਬਾਬੇ ਸਾਹਿਬ ਕੀ ਯਾਤ੍ਰਾ ਕਰਕੇ ਭਾਈ ਸਾਲੋ ਆਦਕ ਗੁਰ ਅਸਥਾਨ ਪਰਸਨ ਕਰਤ ਭਏ। ਪੁਨਾ ਨਿਕਟ ਹੀ ਨਿਵਾਸ ਲੀਏ ਅਪਨਾ ਅਖਾੜਾ ਰਚਾਵਤੇ ਭਏ ਦਿਬ । ਰੋਜ਼ ਸਨਾਨ ਤੀਰਥ ਕਾ ਤੇ ਦਰਸਨ ਗੁਰੂ ਕਾ ਕਰਤੇ ਹੈ। ਸਭ ਕੋ ਸੁਹਿਰਦ ਬੋਲਨਾ, ਆਓ ਸਰਬ ਬਿਆਪੀ। ਸਿਖ ਕੋ ਗੁਰ ਭਾਈ ਸਿਖ ਜੀਵਾ ਸਤਿ ਸਿਖ ਜੀ ਅਥਵਾ ਗੁਰਦੇਵ ਸਿਖ ਜੀ ਹਸਤੀ ਚੀਨੀ ਤ੍ਰਿਣ ਲੌ ਆਦੀ। ਏਕ ਅਖੰਡਤ ਬ੍ਰਹਮ ਅਨੰਦ ਮੇ। ਸਰਬ ਮੈ ਪੂਰਨ ਭਗਵਾਨ ਦੇਖਤ ਭਏ, ਜੀਵਨ ਮੁਕਤ ਹੋਕਰ, ਸ੍ਰੀ ਸੁਧਾਸਰ ਮੈ ਨਿਵਾਸ ਕਰਤ ਭਏ ਅਤੇ ਕਿਰਪਾਲ ਮੂਰਤੀ ਜੋ ਸ੍ਰੀ ਨਿਰਬਾਣ ਸਾਹਿਬ ਜੀ ਹੈ। ਐਸੀਆਂ ਸਤਿ ਜਨੋ ਕੀ ਧੂਰ ਚਰਨੋ ਕੀ ਮੇਰੇ ਸੁਖ ਨੈਣੋ ਪਰ ਭੀ ਲਾਗੇ ਜੋ ਤੇਰੀ ਕਿਰਪਾ ਹੋਇ, ਤਾਂ ਗੁਰੂ ਰਾਮਦਾਸ ਸਾਹਿਬ ਜੀ। ਹੇ ਗੁਰੂ ਭਗਵਾਨ ਤੇਰੀ ਕਿਰਪਾ ਬਿਨਾ ਨਾ ਵਿਹਾਰ ਸਿਧ ਹੋਤਾ ਹੈ ਨਾ ਪ੍ਰਮਾਰਥ ਜੀਵ ਕਾ ਸਿਧ ਹੋਤਾ ਹੈ। "ਤੇਰੇ ਹੁਕਮ ਪਾਵੈ ਨੀਸਾਨ ਤੌ ਕਰੇ ਸਾਹਿਬ ਕੀ ਸੇਵਾ"।ਪੁਨਾ। "ਤੂੰ ਹੀ ਦਰੀਆ ਤੂੰ ਹੀ ਕਰੀਆ ਤੁਝੈ ਤੇ ਨਿਸਤਾਰ"। ਦਰੀਆ ਸੰਸਾਰ ਜਿਸਤੇ ਕਰੀਆ ਕਿਆ ਤਾਰਨੇ ਵਾਲਾ ਮਲਾਹ ਤੂੰ ਹੀ ਹੈ, ਔਰ ਦੂਜਾ ਨਾਹੀ ਕੋਊ। ਤਾਂ ਤੇ ਐਸੇ ਸੰਤ ਜਨੋ ਕਾ ਮੇਲ ਕਰਵਾਇ ਕਰ ਹੇ ਸੁਆਮੀ ਸੰਸਾਰ ਸਿੰਧ ਤੇ ਆਪਨੂੰ ਤਾਰ ਲੇ, ਨਾਮ ਜਹਾਜ ਦੇ ਕਰ। ਇਤਿ ਸ੍ਰੀ ਪ੍ਰੇਮ ਸੁਧਾ ਸਿੰਧੂ ਗ੍ਰੰਥ ਉਤਾਰਧੇ ਸੁਧਾਸਰ ਖੰਡੇ ਬਾਵਾ ਪ੍ਰੀਤਮ ਦਾਸ ਉਦਾਸੀਨ ਕਾਸੀਓ ਸ੍ਰੀ ਸੁਧਾਸਰ ਆਗਮਨ ਪ੍ਰਸੰਗ ਪ੍ਰਰਨੀਏ ਤ੍ਰਿਬਿਸਤ ਹੁਲਾਸ। ੨੩ । ਸ੍ਰੀ ਪ੍ਰੀਤਮ ਦਾਸ ਸੰਤ ਅਤਿ ਕ੍ਰਿਪਾਲ ਮੂਰਤੀ ਹੋਏ ਹੈ ਸਭੀ ਸਾਥ ਪ੍ਰੇਰਨਾ ਕਰਨਾ ਸਰਬ ਮੈਂ ਪੂਰਨ ਪ੍ਰਮਾਤਮਾ ਜਾਨ ਕੇ ਪ੍ਰਸ਼ਾ ਬਰਨ ਬੋਲਣਾ। ਪੁਨਾ ਪ੍ਰੇਮ ਸੀਲ ਅਰ ਸਾਰ ਗਿਰਾਹੀ ਦੇਹ ਆਦਿਕ ਅਭਿਮਾਨ ਅਸਾਰ ਜਾਨ ਕੇ ਜਿਨਾਂ ਤਿਆਗਿਆ ਸਭ ਕਾ ਸਾਰ ਰੂਪ ਪ੍ਰਾਤਮ ਜਿਨੇ ਨਿਸਚੇ ਕੀਆ ਹੈ ਪੁਨਾ ਜਪ ਤੇ ਦੁਆਰ ਸਦਾ ਜਿਨ ਕਾ ਹਿਰਦਾ ਸੰਸਾਰ ਕੀ ਕਾਮਨਾ ਤੇ ਰਹਤ। ਭੇ ਪ੍ਰੇਮ ਕੋਮਲ ਸੁਭਾਓ ਤੇ ਸ੍ਰਬ ਸਾਊ ਉਪਕਾਰ ਹੀ ਕਰਨਾ। ਅਰ ਕਥਾ ਤੇ ਕੀਰਤਨ ਭਗਵਾਨ ਭਜਨ ਮੇ ਲੀਨ ਰਹਿਨਾ। ਪੁਨਾ ਕੇਤੀ ਬਾਰ ਲਡੂਆਂ ਕਾ ਯਗ ਕਰਤੇ ਭਏ। ਪ੍ਰਥਮ ਗੁਰਅਸਥਾਨ ਪ੍ਰੇਮ ਪੂਜਨ ਕਰ ਪੁਨਾ ਸਭ ਕੋ ਬਾਂਟਤੇ ਭਏ। ਗੁਰੂ ਕੇ ਪ੍ਰਤਾਪ ਕਰ ਤੋਟਾ ਨਾ ਆਵਤ ਭਯਾ। ਪ੍ਰੇਮ ਸਤਿ ਭਾਈ ਸ੍ਰੀ ਸੁਧਾਸਰ ਪੁਰੀ ਮੈ ਤਿਸ ਕਾਲ ਬਡੇ ਬਡੇ ਸਿਧ ਭਏ ਹੈ ਭਗਤ ਅਵਤਾਰ। ਬਾਵਾ ਸੰਤੋਖ ਦਾਸ ਸੇ ਆਦ ਲੇਕਰ ਸ੍ਰੀ ਪ੍ਰਕਰਮਾ ਕੀ ਕੋਣ ਮੇ ਪੂਰਬ ਕੀ ਤਰਫ

ਜਿਨਾ ਕਾ ਅਖਾੜਾ ਹੈ। ਸੋ ਪ੍ਰਥਮ ਊਹਾਂ ਤਪ ਕਰਤੇ ਥੇ। ਸੋ ਆਪਸ ਮੇ ਮਿਲ ਕਰ ਸ੍ਰੀ ਅਕਾਲ ਬੁੰਗੇ ਦੇਵਾਨ ਵੇਲੇ ਆਵਦੇ ਸੇ ਰਹਿਰਾਸ ਸਮੈ। ਏਕ ਸਮੇ ਬਾਵਾ ਪ੍ਰੀਤਮ ਦਾਸ ਜੀ ਬਾਵਾ ਸੰਤੋਖ ਦਾਸ ਜੀ ਪੁਨਾ ਚਿਟੇ ਅਖਾੜੇ ਵਾਲੇ ਮਹੰਤ ਸ੍ਰੀ ਸੰਤ ਦਾਸ ਜੀ ਇਨਹੋ ਭੀ ਕਾਂਸੀ ਨਿਵਾਸ ਤਜ ਕਰ ਸ੍ਰੀ ਸੁਧਾਸਰ ਮੈ ਨਿਵਾਸ ਕੀਆ ਹੈ, ਪ੍ਰੇਮ ਸਿਉ। ਹੋਰ ਭੀ ਸਿਖ ਸੰਗਤ ਸਰਦਾਰ ਉਤਮ ਗੁਰਮੁਖ ਲੋਕ ਮਿਲਕਰ ਸਲਾਹ ਕਰੇ ਹੰਸਲੀ ਕਾ ਪੁਨਾ ਖਨਵਾਇਕਰ ਬੀਚ ਸ੍ਰੀ ਸੁਧਾਸਰ ਕੇ ਪਾਵਣ ਲੀਏ ਪਠਾਨਕੋਟੋ ਐਰਾਪਤ ਨਦੀ ਸੇ ਲੈ ਆਵਤ ਭਏ। ਜਿਸ ਸਰਕਾਰ ਕੀ ਜਮੀਨ ਬੀਚ ਆਵਤੀ ਹੈ ਹੰਸਲੀ ਕੇ ਹੰਸ ਹੰਸ ਸਮ ਹੈ ਚਾਲ ਜਿਸਕੀ ਸੋ ਲੋਗ ਪ੍ਰੇਮ ਭਾਗ ਮਾਨ ਕਰ ਸਾਥ ਮਿਲ ਕਰ ਸੇਵਾ ਕਰਤੇ ਹੈ ਔਰ ਮਜੂਰੋਂ ਕੋ ਸੁੰਦਰ ਭੋਜਨ ਦੇਣੇ ਪਕਾ। ਐਸੇ ਖਨਤੇ ਖਨਤੇ ਕਨਯੇ ਸਰਦਾਰ ਕੀ ਜੀਮੀਨ ਮੇ ਜਬ ਆਏ ਸੋ ਨਾ ਖਨਨੇ ਦੇਵੇ। ਜਾਂ ਤੇ ਸਤਿਗੁਰੂ ਸੇਵਾ ਦੇ ਮਹਾਤਮ ਤੇ ਪ੍ਰਮੂਢ ਸੇ। ਤਬ ਬਾਵਾ ਪ੍ਰੀਤਮ ਦਾਸ ਜੀ ਤਿਨ ਕੇ ਬੂਹੇ ਪਰ ਧੂਣੀ ਲਾਇ ਕਰ ਸਤਿਨਾਮ ਕਹਿਕਰ ਬੈਠ ਜਾਤੇ ਭਏ। ਤੇ ਸੰਤ ਰਾਜ ਕਹਤੇ ਭਏ ਵਾਹ ਵਾਹ ਸਰਬ ਬਿਆਪੀ ਜੀ ਜੈਸੇ ਤੁਮਾਰੀ ਮਰਜੀ ਹੈ ਤਥਾ ਸਹੀ। ਤਬ ਉਹ ਚਰਨੀ ਆਇ ਭਏ ਭੇਟਾ ਦੇ ਕਰ ਕੇ ਤੇ ਸੌ ਰੁਪਈਆ ਪੁਨਾ ਸੰਗਤਾਂ ਕਾ ਪ੍ਰਸਾਦ ਕੀਆ ਪਰ ਘਰ ਮੈ ਤੇ ਸਾਥ ਮਿਲਕਰ ਸੇਵਾ ਕਰਤੇ ਭਏ ਹੰਸਲੀ ਕੀ। ਪੁਨਾ ਹੰਸਲੀ ਸ੍ਰੀ ਸੁਧਾਸਰ ਬੀਚ ਆਇ ਮਿਲੀ ਕੈਸੇ ਜੈਸੇ ਚਤੁਰਾਟੇ ਸਪੰਨ ਜੋ ਉਤਮ ਜਗਿਆਸੂ ਹੈ ਗੁਰ ਉਪਦੇਸ ਦੁਆਰਾ ਤਿਸ ਕੀ ਬ੍ਰਿਤੀ ਪ੍ਰਮਾਤਮਾ ਮੈ ਅਭੇਦ ਹੋ ਜਾਤੀ ਹੈ। ਤੈਸੇ ਹੰਸਲੀ ਸੰਗਤ ਕਰਖਨੀ ਗਈ ਸ੍ਰੀ ਸੁਧਾਸਰ ਬੀਚ ਆਇ ਅਭੇਦ ਹੂਈ, ਪਵਿੱਤ੍ਰਾਤਸ਼ਾ। ਸ੍ਰੀ ਦਰਬਾਰ ਸਾਹਿਬ ਸ੍ਰੀ ਸੁਧਾਸਰ ਸਾਹਿਬ ਸਾਥ ਅਭੇਦ ਹੋਕਰ ਨਦੀ ਐਰਾਵਤੀ ਪ੍ਰੇਮ ਪ੍ਰਸੰਨ ਭਈ। ਜੋ ਅਬ ਮੈ ਕ੍ਰਿਤ ਕਿਰਤ ਰੂਪਾ ਭਈ ਹੈਂ ਅਰ ਬੜੀ ਬਡਿਆਈ ਕੋ ਪ੍ਰਾਪਤ ਭਈ ਹੈ। ਕਰ ਬਾਵਨ ਜਿਉਂ ਲਾਟਕਾ। ਜੈਸੇ ਸ੍ਰੀ ਭਗਵਾਨ ਬਾਵਨ ਕੇ ਹਾਥ ਮੈ ਕਿਸੀ ਬ੍ਰਿਛ ਕੀ ਲਾਠੀ ਆਈ। ਜਬ ਸੋ ਬ੍ਰਿਛ ਸਭ ਬਨਸਪਤੀ ਸੇ ਉਤਮ ਹੋ ਜਾਤ ਭਯਾ, ਤੇ ਸਬਕਤ ਹੂਆ ਤੈਸੇ ਇਹ ਨਦੀ ਜਾਨੋ ਪੁਨਾ ਜੈਸੇ ਸ੍ਰੀ ਗੰਗਾ ਜੀ ਹਰਿ ਦੁਆਰ ਮੈ ਮਿਲ ਕਰ ਪ੍ਰਸੰਨ ਹੂਈ ਹੈ ਤੈਸੇ ਸ੍ਰੀ ਸੁਧਾਸਰ ਪੇ ਅਭੇਦ ਹੋਕਰ ਪ੍ਰੇਮ ਪ੍ਰਸੰਨ ਭਈ। ਤਿਸ ਕਾਲ ਬਡੇ ਮੰਗਲਾਚਾਰ ਹੂਏ, ਬਾਜੰਤ੍ਰ ਬਾਜਤੇ ਭਏ ਤੇ ਦੇਵਤਾ ਅਕਾਸ ਸੇ ਫੂਲਨ ਕੀ ਬ੍ਰੱਖਾ ਕਰਤ ਭਏ; ਜੈ ਜੈ ਸਬਦ ਕਾ, ਜੈ ਜੈ ਗੁਰੂ ਰਾਮਦਾਸ ਸਾਹਿਬ ਕੀ, ਜੈ ਜੈ ਤੀਰ ਰਾਜ ਮਹਾਂ ਰਾਜ ਸ੍ਰੀ ਸੁਧਾਸਰ ਜੀ ਕੀ। ਪੁਨਾ ਤਿਸ ਸਮੇ ਪੱਕ ਪ੍ਰਸਾਦ ਲਡੂ ਪੂੜਾ ਤੇ ਕੜਾਹ ਪ੍ਰਸਾਦ ਹੂਏ। ਸ੍ਰੀ ਗੁਰੂ ਗਰੰਥ ਸਾਹਿਬ ਕੇ ਪਾਠ ਸਮਾਪਤ ਭਏ। ਕੀਰਤਨ ਪਾਠ ਪੁਰਾਣ, ਦੇਵੀ ਜੀ ਕੇ ਪਾਠ ਭਏ, ਸੂਬ੍ਰ ਦੇਵਤਿਆਂ ਕਾ ਯਥਾ ਜੋਗ ਪੂਜਨ ਹੂਆ। ਸਰਬ ਦੇਵਨ ਕੇ ਦੇਵ ਸ੍ਰੀ ਗੁਰੂ ਗਰੰਥ ਸਾਹਿਬ, ਸ੍ਰੀ ਗੁਰੂ ਰਾਮ ਦਾਸ ਸਾਹਿਬ, ਸ੍ਰੀ ਦਰਬਾਰ ਸਾਹਿਬ ਤਿਨਾ ਮੁਖ ਪੂਜਨ ਹੂਆ। ਸ੍ਰੀ ਰਾਮਦਾਸ ਪੁਰੇ ਮੇ ਅਨੰਦ ਮੰਗਲਾਚਾਰ ਕੀ ਧੁਨੀ ਕਰ ਪੂਰਨ ਹੋ ਰਹਾ ਜਹਾਂ ਕਹਾਂ। ਜੈਸੇ ਜਿਸ ਕੋ ਸਾਖਯਾਤ ਕਾਰੀ ਹੈ ਤਿਸ ਕੇ ਬ੍ਰਹਮਾਨੰਦ ਪੂਰਨ ਹੋ ਰਹਤਾ ਹੈ ਅੰਤ੍ਰ ਬਾਹਰ। ਐਸੇ ਹੀ ਸ੍ਰੀ ਅੰਮ੍ਰਿਤਸਰ ਪੁਰੀ ਕੇ ਮੰਗਲੋ ਕੀ ਧੁਨੀ ਕਰ ਪੂਰਨ ਹੋ ਰਹਾ। ਇਸ ਕੋ ਜੋ ਸੁਣਨਗੇ ਅਥਵਾ ਕਸਨ

ਕਰਨਗੇ ਸਤ ਭਾਵ ਕਰ ਪ੍ਰੇਮ ਪੂਰਬਕ ਤਿਨ ਪੁਸ਼ਪੋ ਕੀ ਬ੍ਰਿਸ਼ਟ ਰੂਪ ਹੀਸਲੀ ਖਿਰੀ ਹੂਈ ਸਾਧ ਸੰਗਤ ਰੂਪ ਸੁਧਾਸਰ ਮੇ ਜਾਇ ਮਿਲੇਗੀ। ਜਹਾਂ ਗੁਰੂ ਕਾ ਧਿਆਨ ਰੂਪ ਦਰਬਾਰ ਸਾਹਿਬ ਜੀ ਹੈ। ਪੁਨਾ ਸਰਬ ਮੰਗਲ ਤਿਨ ਕੋ ਪ੍ਰਾਪਤ ਹੋਵਣਗੇ। ਗੁਰੂ ਰਾਮਦਾਸ ਜੀ ਕੇ ਪ੍ਰਤਾਪ ਕਰ। ਪੁਨਾ ਬਾਵਾ ਪ੍ਰੀਤਮ ਦਾਸ ਜੀ ਝੰਡੇ ਸਾਹਿਬ ਕੋ ਉਤਮ ਕਰਤੇ ਭਏ ਗੁਰੂ ਕੇ ਪ੍ਰਤਾਪ ਕਰ। ਸੋ ਜਹਾਂ ਬੜੇ ਬਨ ਹੈ ਨਿਰਜਨ ਸਾਲ ਤੇ ਤਮਾਲ ਤੇ ਰਸਾਲ ਪੁਨਾ ਤਾਲ ਨਾਮਾ ਬੜੇ ਊਚੇ ਮਹੀਰੁਹੁ ਕਿਆ ਬ੍ਰਿਖ ਹੈ। ਜਿਨ ਪਰ ਸੁਐਤ ਬੂਰ ਵਾ ਫੂਲ ਉਪਰ ਹੈ ਸੋ ਕੈਸੇ ਭਾਸਤਾ ਹੈ ਮਾਨੋ ਸੂਰਜ ਕੇ ਘੋੜਿਆਂ ਕੇ ਚਲਤਿਆਂ ਕੇ ਮੁਖੋ ਝਗ ਗਿਰੇ ਭਏ ਹੈ। ਤਿਨ ਊਪਰ ਜਿਨ ਕਰੋਂ ਕੇ ਤਰ ਦੇਖੇ ਸੋ ਸੂਰ ਸਸੀ ਕੀ ਗਤੀ ਆਦਰੋ ਕੀ ਚਾਲ ਮੰਦ ਭਾਸਤੀ ਹੈ। ਸੋ ਘਰਬਰ ਬਨਘੋਰ ਮੌਜਾਇ ਕਰ ਸਤਿਨਾਮ ਲੈ ਕਰ ਜਿਨ ਬ੍ਰਿਛੋ ਕੇ ਬਡੇ ਭਾਗ ਜਾਗੇ ਸੋ ਤਿਨ ਬ੍ਰਿਛਨ ਕੋ ਉਠਾਇ ਕਰ ਮੂਲ ਤੇ ਪੁਨਾ ਗਾਡਿਆਂ ਮੇ ਪਵਾਇ ਕਰ ਸ੍ਰੀ ਦਰਬਾਰ ਸਾਹਿਬ ਕੇ ਦਰਸਾਨੀ ਦਰ ਆਗੇ ਸੁਕ ਬਨਵਾਇ ਕਰ ਸੁਭਾਇਮਾਨ ਕਰ ਝੁਲਾਵਤੇ ਭਏ ਉਚੇ। ਤਿਸਕਰ ਭੀ ਅਨੰਤ ਕੜਾਹ ਪ੍ਰਸਾਦ ਹੂਏ ਸਬਦ ਕੀਰਤਨ ਜੈ ਜੈ ਕਾਰ ਦੇਵਤਾ ਭੀ ਕਹਤ ਭਏ। ਸਿਧ ਸਾਧਕ, ਰਿਖੀ ਮੁਨੀ , ਦੇਵੀ ਦੇਵਤਾ, ਸਿਵਗਨੇਸ ਮਹੇਸ, ਸ੍ਰਿਸ਼ਟੀ ਕੇ ਈਸਵਰ, ਵਰਣ, ਕੁਬੇਰ, ਸੂਰ, ਸਸੀ ਅਪਨੇ ਪਵਿਤ੍ਰਾਰਥ ਕੇ ਲੀਏ ਆਇਦਰਸਨ ਕਰਤ ਭਏ। ਨਗਰ ਕੇ ਨਰ ਨਾਰੀ ਸੁਭ ਮੰਗਲ ਮੈ ਵੇਸ ਬਨਾਇਕਰ ਆਏ ਬੜੇ ਉਤਸਾਹ ਕਰ ਦੇਸੋਂ ਦੇਸੋਂ ਕੀ ਸੰਗਤ ਗੁਨ ਗਾਵਤੀ ਆਇ ਇਕਤ੍ਰ ਭਈ। ਆ ਕੇ ਦਾਨ ਸਨਾਨ ਪਾਠ ਪੂਜਾ ਬੇਦੋ ਕੀ ਧੁਨੀ, ਮੁਨੀ, ਗੁਨੀ ਸੁਨਤੇ ਸਨਾਵਤੇ ਭਏ। ਪੂੜੀ ਪੂੜਾ ਲਡੂ ਤੇ ਪੰਚਾਮ੍ਰਿਤ ਅਨੰਤ ਭਯਾ। ਤਿਸਕਰ ਵਿਸਨਾਦਕ ਦੇਵਤਾ ਭੀ ਦਸੋ ਪਾਤਿਸਾਹੀਆਂ ਭੀ ਤ੍ਰਿਪਤ ਭਈਆਂ ਕੇਵਲ ਭਾਵਨਾ ਕਰ। ਪੁਨਾ ਸਭ ਸੰਗਤ ਲੋਕ ਅਤਿਤ ਮੰਗਤਾ ਭੀ ਤ੍ਰਿਪਤ ਭਏ। ਜਹਾਂ ਆਪ ਸ੍ਰੀ ਕਮਲਾਕੰਤ ਸ੍ਰੀ ਗੁਰੂ ਰਾਮ ਦਾਸ ਜੀ ਹੂਏ ਤਹਾਂ ਕੌਨ ਕਮੀ ਹੈ। ਸਭ ਤੇ ਪ੍ਰਥਮ ਸ੍ਰੀ ਝੰਡੇ ਸਾਹਿਬ ਕਾ ਪੂਜਨ ਕਰਤੇ ਭਏ ਕੁੰਕਮ ਚੰਦਨ ਧੂਪ ਦੀਪ ਫੂਲਨ ਕੀ ਮਾਲਾ ਕਰਿ ਆਰਤੀ ਕਰਤ ਭਏ, ਪ੍ਰਸਾਦ ਭੇਟਾ ਧਰ ਕਰ, ਬਾਵਾ ਪ੍ਰੀਤਮ ਦਾਸ ਜੀ, ਪੁਨਾ ਬਾਵਾ ਸੰਤੋਖਦਾਸ ਜੀ ਸਭੀ ਸੰਗਤ ਸਹਿਤ ਅਰਦਾਸੇ ਕਰਵਾਇ ਕਰ। ਦਾਸ ਅਰ ਦਾਸੀਓ ਜੀ। ਫੇਰ ਨਿਰਬਾਣ ਸਤਿ ਜੀ ਸ੍ਰੀ ਦਰਬਾਰ ਸਾਹਿਬ ਗੁਰੂ ਰਾਮ ਦਾਸ ਜੀ ਆਗੇ ਬੇਨਤੀ ਕਰਤ ਭਏ ਦੋ ਕਰ, ਹਾਥ, ਜੋੜ ਕਰ ਕੇ, ਗਰ ਮੇ ਅੰਚਰਾ ਪਾਇ ਕਰ। ਹੇ ਦੇਵ ਦੇਵਨ ਕੇ ਦੇਵ, ਮੇਰੇ ਤੇ ਕਿਛ ਨਾਹੀ ਬਨਤਾ ਸੇਵਾ ਕਾ ਬਨਾਉ। ਤੇਰੀ ਸੇਵਾ ਤੁਝ ਤੇ ਹੋਵੈ ਅਵਰ ਨ ਦੂਜਾ ਕਰਤਾ ਹੈ ਸ੍ਰਬ ਬਿਆਪੀ "ਤੇਰਾ ਕੀਆ ਤੁਝੈ ਕਿਆ ਅਰਪੋ"। ਜੋ ਕੁਛ ਹੈ ਸੋ ਤੁਹੀ ਤੁਹੀ ਅੰਤ੍ਰ ਬਾਹਰ ਤਾਂਤੇ ਮੈ ਤੇਰੀ ਸਰਨ ਹਾਂ, ਸਰਨ ਹਾਂ, ਸਰਨ ਹਾਂ, ਹੇ ਗੁਰੂ ਗੋਬਿੰਦ। ਇਹ ਕਥਾ ਜੋ ਪੜਨਗੇ ਸੁਣਨਗੇ ਵਾ ਲਿਖਣਗੇ ਪ੍ਰੇਮ ਸਹਤ ਤਿਨ ਕੇ ਜਸੁ ਰੂਪ ਝੰਡੇ ਦੇਵ ਲੋਕ ਤਕ ਝੂਲਨਗੇ ਤਾਤ ਪ੍ਰਜ ਇਹੁ ਲੋਕ ਪ੍ਰਲੋਕ ਉਨ ਕੀ ਕੀਰਤੀ ਹੋਵੈਗੀ। "ਹਰਿ ਕਥਾ ਸੁਣਹਿ ਸੇ ਧੰਨਵੰਤ ਦਿਸਹਿ ਜਗ ਮਾਹੀ। ਤਿਨ ਕੋ ਸਭ ਨਿਵੇ ਅਨਦਿਨ ਪੂਜ ਕਰਾਈ"। ਬਾਵਾ ਪ੍ਰੀਤਮਦਾਸ ਜੋ ਸ੍ਰੀ ਗੁਰੂ ਨਾਨਕ ਦੇਵ ਪ੍ਰਮ ਪ੍ਰੀਤਮ ਹੈ, ਦਾਸ ਰੂਪ ਤਿਨ ਕੀ ਸੇਵਾ ਕੀ ਕਥਾ ਇਹੁ ਪੂਰੀ ਭਈ ਹੈ ਸ੍ਰੀ ਪੂਰਨ ਪ੍ਰਮਾਤਮਾ ਕੀ ਕਿਰਪਾ ਕਰ। ਨਿਜਿ

ਰੂਪ ਜੀ ਬਾਵਾ ਜੀ ਕੇ ਚੇਲੇ ਸੇ ਸੋ ਤਿਨ ਕੀ ਪ੍ਰਮਸ਼ੁਭ ਸ਼੍ਰਿਤੀਲੇਖ ਕਰ ਨਿਰਬਾਣ ਜੀ ਬਚਨ ਕਰਤੇ ਭਏ ਜੋ ਤੁਸੀ ਇਛਾ ਅਧੀਨ ਹੋ ਕਰ ਇਸ ਕੀ ਪ੍ਰਾਪਤੀ ਲੀਏ ਪ੍ਰਯਤਨ ਕਰੋਗੇ। ਪੁਨਾ ਐਸੇ ਕਹ ਕਰ ਸਮਾ ਪਾਇ ਕੇ ਆਪ ਦੇਹਤੇ ਵਿਦੇਹ ਰੂਪ ਭਏ ਕਿਆ ਗੁਰੂ ਪ੍ਰਮਾਤਮ ਮੇ ਲੀਨ ਹੂਏ ਤੇ ਮਹੰਤ ਔਰ ਚੇਲਾ ਹੂਆ ਤਬ ਇਨਹੋ ਇਛਾ ਰੂਪ ਪਿਸਾਚਨੀ ਆਇ ਚਿਮੜੀ ਨਿਜ ਰੂਪ ਕੋ ਸਤਿ ਬਚਨ ਕਰ। ਤਬ ਨਿਜ ਰੂਪ ਜੀ ਅਪਨੀ ਵੈਰਾਗ ਤਿਆਗ ਬੁਧੁ ਕੋ ਧਿਰਕਾਰ ਕਰਕੇ ਕਹਤ ਭਏ। ਅਹੋ ਮੈ ਮੂਰਖ ਨੇ ਕਿਆ ਕਰਿਆ, ਜੋ ਐਸੀ ਮਹੰਤੀ ਬੜੇ ਮਾਨ ਸਾਥ ਗੁਰੂ ਆਪ ਦੇਵੇ, ਸੋ ਮੈ ਨਾ ਲਈ ਧਿਕਾਰ ਹੈ ਮੇਰੀ ਮਤ ਕਉ। ਭੀਤਬਚਨ ਜਿਨੋ ਨੇ ਸ੍ਰੀ ਗੁਰਦੇਵ ਕੀ ਆਗਿਆ ਸਤ ਭਾਵਨਾ ਸਹਤ ਨਹੀ ਪ੍ਰਮਾਨ ਕਰੀ ਤਿਨਾ ਪੁਰਸ਼ਾਂ ਜਨਮ ਜਨਮ ਮਹਾਂ ਕਸ਼ਟ ਤੇ ਪ੍ਰਮ ਪਸਚਤਾਪ ਸਿਰ ਧੁਨ ਧੁਨ ਕਰ ਕਿਆ ਹੈ। ਭਾਂਵੇ ਸਿਵ ਬ੍ਰਹਮਾ ਜੈਸਾ ਉਨ ਕਾ ਪ੍ਰਤਾਪ ਤੇ ਸਿਧਤਾ ਭੀ ਜਗਤ ਮੇ ਹੋਵੈ ਤੋ ਭੀ ਮਹਾਂ ਕਸ਼ਟ ਪਾਇਗੇ ਤਥਾ ਬਚਨ। ਸ੍ਰੀ ਕਿਰਸ਼ਨ ਚੰਦ ਜੀ ਇਕਾਦਸਮੇ ਸਿਆਏ ਮੇ ਕਹਾ ਹੈ। "ਹੇ ਉਧਵ ਜੇ ਕਰ ਮੇਰੀ ਭਗਤੀ ਬਿਨਾ ਬ੍ਰਹਮਾ ਹੈ ਸੋਭੀ ਮੇਰੇ ਮੇ ਠੌਰ ਨਹੀ ਪਾਵਤਾ ਔਰ ਕੀ ਕਿਆ ਕਥਾ ਕਹਿਣੀ ਹੈ"। ਤਾਂ ਤੇ ਭਗਤੀ ਕਾ ਮੂਲ ਹੈ ਗੁਰਾਂ ਅਗੇ ਸਤ ਬਚਨ ਬੋਲਨਾ, ਕਪਟ ਤਿਆਗ ਕਰ, ਭਾਵ ਇਹ ਆਪ ਸਿਆਣਾ ਨਾ ਬਣੇ ਗੁਰਾਂ ਅਗੇ। ਫਿਰ ਇਹ ਸਮਾ ਗੁਰ ਸੇਵਾ ਕਾ ਉਨ ਕੇ ਹਾਥ ਨਹੀ ਆਵਤਾ। ਤਾਂ ਤੇ ਜਿਸ ਜਗਿਆਸੂ ਕੋ ਕਲਿਆਨ ਕੀ ਇਛਿਆ ਹੈ। ਸੋ ਗੁਰੋ ਸੰਤੋ ਆਗੇ ਅਪਨੇ ਕਿਸੀ ਗੁਨ ਵਿਦਿਆ ਅਭਿਮਾਨ ਕੋ ਨਾ ਜਨਾਏ। ਪੁਨਾ ਬਾਣੀ ਕੀ ਸ਼ੁਧ ਬੋਲੇ ਗੁਰੋ ਆਗੇ। ਪੁਨਾ ਪੂਰਬ ਪ੍ਰਸੰਗ। ਨਿਜ ਰੂਪ ਸੰਤ ਜੀ ਜਬ ਸ੍ਰੀ ਅਕਾਲ ਤਖਤ ਜੀ ਕੇ ਦਿਵਾਨ ਮੇ ਆਇ ਬੈਠਦੇ ਸੇ ਤੋ ਕੈਸੇ ਅਪਨੇ ਪੁੰਨ ਜਪ ਤਪ ਪ੍ਰਕਾਸ਼ ਕਰ ਪ੍ਰਕਾਸ਼ਤੇ ਸੇ ਮਾਨੋ ਸ਼ਿਵਜੀ ਬੈਠੇ ਹੈ। ਸੁੰਦਰ ਸ਼ਿਆਮ ਸੂਰਤੀ ਸਮਧਰ ਗੌਰਾਤ ਸਹਿਤ ਉਪਰ ਸਰੀਰ ਕੇ ਭਭੂਤੀ ਲਗੀ ਹੋਈ ਤੇ ਸੀਸ ਪਰ ਜਟਾ ਮੁਕਟ ਸੁੰਦਰ ਕਮਲ ਪਤ੍ਰਵਤ ਨੇਤ੍ਰ। ਜਿਸ ਨੇ ਮਸਤਕ ਦੇਖਨਾ ਤਿਸਕੋ ਕਹਨਾ ਆਪ ਸਰਬ ਬਿਆਪੀ। ਸਿਖਿ ਕੋ ਸੰਤ ਜੀ ਕਹਨਾ ਵਾ ਗੁਰ ਭਾਈ ਸਿਖਿ ਵਾ ਗੁਰਦੇਵ ਸਿਖ ਪੁਰਮ ਸੁਭ ਨੇਸਟਾ ਅੰਤਰ ਬਾਹਰ। ਜੈਸੇ ਸ੍ਰੀ ਨਿਰਬਾਣ ਸਾਹਿਬ ਕੀ ਬ੍ਰਿਤੀ ਤਥਾ ਉਨ ਕੀ। ਪੁਨਾ ਫਰਕ ਇਤਨਾ ਹੀ ਹੂਆ ਜੋ ਉਨਾ ਨੇ ਅਪਨੇ ਸੰਤੋ ਆਗੇ ਅਭਿਮਾਨ ਸਹਤ ਬਚਨ ਬੋਲਿਆ ਹੈ। ਤੇ ਹਾਥ ਜੋੜ ਕਰ ਨਿਰ ਅਭਿਮਾਨ ਹੋ ਕੇ ਜੋ ਸੱਤ ਬਚਨ ਨਹੀ ਬੋਲਿਆ ਹੈ। ਇਸੀ ਕਰ ਪੁਨਾ ਇਛਾ ਰੂਪੀ ਪਿਸਾਚਨੀ ਕਰ ਗ੍ਰਸੇ ਗਏ। ਤਾਂ ਤੇ ਮਤ ਕੋਈ ਅਪਨੇ ਗੁਨ ਗੁਣੋ ਕਾ ਅਭਿਮਾਨ ਕਰੇ ਜੋ ਗੁਣ ਮੇਰੇ ਹੈ ਵੈਰਾਗ ਆਦੀ, ਵਾ ਜਪ ਤਪ ਆਦੀ। ਗੁਣ ਜੋ ਹੈ ਸੋ ਸਤਿਗੁਰ ਕੇ ਹੈ ਜੈਸੇ ਧਨ ਧਨੀ ਸਾਹ ਕਾ ਹੈ ਇਹ ਸਾਹ ਦੁਆਰਿਓ ਰਾਮ ਨਾਮ ਕੋ ਵਣਜ ਮੁਕਤੀ ਰੂਪ ਆਪਣਾ ਕਾਰਜ ਕਰ ਲੈਣਾ ਹੈ। ਜੇ ਕਰ ਮਾਲਕ ਸਾਥ ਬਰਾਬਰੀ ਕਰੈਗਾ ਤਬ ਇਹੁ ਫਲ ਪਾਵੇਗਾ ਦੋਨੋ ਲੋਕ ਬ੍ਰਿਜਕੇ ਪਭ੍ਰਸ਼ਟ ਹੋ ਜਾਵੇਗੇ। ਤਥਾ ਸ੍ਰੀ ਗੁਰ ਬਾਕਯੰ। "ਖਸਮੈ ਕਰੈ ਬਰਾਬੀ ਫਿਰ ਗੈਰਤ ਅੰਦਰ ਪਾਇ। ਵਜਹੁ ਗਵਾਏ ਅਗਲਾ ਮੂਹੇ ਮੂਹਿ ਪਾਣਾ ਖਾਇ। " ਜੇ ਕਰੇ ਫੇਰ ਸ਼ਰਨ ਲੈ ਲੇਵੇ, ਪੁਨਾ ਸ਼ਖਸ਼ਿਆ ਕੀ ਜਾਤਾ ਹੈ ਜਾ ਤੇ ਸਤਿ ਗੁਰੂ ਦੀਨ ਦਿਆਲ ਪਤਿਤ ਪਾਵਨ ਹੈ, ਅਰ ਦੁਖ ਕਟਨ ਹਾਰ ਹੈ। ਤਬ ਨਿਜ ਰੂਪ

ਜੀ ਮਹੰਤੀ ਦੇ ਵਾਸਤੇ ਬੜੀ ਦੀਨਤਾ ਕਰਤੇ ਭਏ ਸ੍ਰੀ ਅਕਾਲ ਬੁੰਗੇ ਆਗੇ ਸ੍ਰੀ ਦਰਬਾਰ ਸਾਹਿਬ ਜੀ ਆਦਿ ਜੋ ਹੇ ਸਰਬ ਬਿਆਪੀ ਇਹੁ ਮੈਨੂੰ ਮਿਲੇ ਮਹੰਤੀ। ਤਬ ਸਰਕਾਰ ਦੁਆਰਿਓਂ ਹੋ ਕਰ ਸ੍ਰੀ ਤਖਤ ਸਾਹਿਬ ਜੀ ਆਗੇ ਕੁੰਭ ਬੀਚ ਦੋ ਚਿਠੀਆਂ ਪਾਇ ਕਰ ਤਿਨ ਕੋ ਕਹਾ ਜੋ ਤੁਮ ਆਪਨੇ ਹਾਥੁ ਜਿਓ ਨਿਕਾਸ ਕਰ ਦੇਖੋ ਜੋਈ ਆਵੈ ਚਿਠੀ ਸੋਈ ਤੁਮਾਰੀ ਹੂਏ। ਇਹੁ ਗੁਰੂ ਆਗੇ ਨਿਆਇ ਨਿਆਇਹੂਆ। ਤਬ ਨਿਜ ਰੂਪ ਜੀ ਗੁਰ ਦਾ ਧਿਆਨ ਕਰ ਜਬ ਬੀਚ ਹਾਥ ਪਾਇਆ। ਤਬ ਇਨ ਕੋ ਮਹੰਤੀ ਦੀ ਆਈ ਆਗਯਾ ਤੇ ਉਨ ਕੋ ਜਗੀਰ ਪ੍ਰਾਪਤ ਹੂਈ ਦੂਜੇ ਗੁਰ ਭਾਈਆਂ ਕੋ। ਐਸੇ ਜੈਕਾਰ ਭਯਾ ਤਬ ਨਿਜ ਰੂਪ ਜੀ ਆਪਨੇ ਗੁਰੋ ਕੋ ਮਸਤਕ ਟੇਕ ਕਰ ਆਸਨ ਪਰ ਬੈਠੇ ਤਬ ਹੀ ਚਿਤ ਕੋ ਸਾਂਤ ਆਇ ਗਈ। ਜੈਸੇ ਭਾਈ ਬੁਧੂ ਜੀ ਕੋ ਫ਼ੇਰਹਰੇ ਮੇ ਸ੍ਰੀ ਭਾਈ ਦੁਖ ਭੰਜਨ ਸਾਹਿਬ ਜੀ ਕਹਿਆ ਹੈ ਜੋ ਹੇ ਭਾਈ ਬੁਧੂ ਜੀ ਜੋ ਇਸ ਧਰਮਸਾਲਾ ਕੀ ਸੇਵਾ ਤੁਮ ਕਰੋ ਮੁਖੀਆ ਸੇਵਕ ਹੋ ਕਰ। ਤਬ ਕਹਤ ਭਏ ਜੀ ਇਹ ਜੰਜਾਲ ਮੇਰੇ ਸੇ ਨਹੀ ਸੰਭਾਲਿਆ ਜਾਤਾ। ਤਬ ਭਾਈ ਦੁਖ ਭੰਜਨ ਜੀ ਬਚਨ ਬੋਲਤ ਭਏ ਜੋ ਤੇਰੀ ਮਰਜੀ ।, ਹੇ ਭਾਈ। ਇਸ ਮੇ ਮਰਜੀ ਕਾ ਸਿਧਾਂਤ ਇਹ ਜੋ ਗੁਰ ਸਿਖ ਕਾ ਸਨਿਬੰਧ ਸੱਤ ਬਚਨ ਕਾ ਹੈ। ਜੋ ਕਰ ਕਪਟ ਤਿਆਗ ਕੇ ਸੱਤ ਬਚਨ ਹੂਆ ਗੁਰੋ ਆਗੇ ਤੋ ਸਿਖ ਕਾ ਸਨਿਬੰਧ ਗੁਰੋ ਸਾਥ ਪੁਨਾ ਗੁਰੋਂ ਕਾ ਸੰਜੋਗ ਸਿਖ ਸਾਥ। ਜੇ ਨਾ ਹੂਆ ਸਤ ਬਚਨ ਤੋ ਕੋਈ ਨਾ ਸਬੰਧ, ਸਿਖ ਕਾ ਗੁਰਾਂ ਸਾਥ। ਉਹ ਸਿੱਖ ਤਨ, ਮਨ, ਧਨ ਗੁਰਾਂ ਸੇ ਚੁਰਾਇ ਕਰ ਉਲਟਾ ਚੋਰ ਹੂਆ। ਤਬ ਭਾਈ ਬੁਧੂ ਕੇ ਮਨ ਮੇ ਅਰਾਮ ਨਾ ਆਵੈ। ਚਿਤ ਕਲਪਨਾ ਮੇ ਰਹੇ। ਤਾਂ ਅਪਨਾ ਅਵਗੁਨ ਜਾਨ ਕਰ ਫੇਰ ਸੰਤੋ ਆਗੇ ਭੂਲ ਖਿਮਾ ਕਰਵਾਈ ਤੇ ਮਹੰਤੀ ਸੇਵਾ ਕੀ ਅੰਗੀਕਾਰ ਕਰ, ਧਰਮ ਮੰਦਰ ਕੀ ਸੱਤ ਬਚਨ ਕਹਿ ਕਰ, ਪੁਨਾ ਚਿਤ ਕਉ ਭੀ ਸਾਂਤ ਆਇ ਗਈ ਨਿਰਜਤਨ ਹੀ ਜਾਂ ਤੇ ਸਰਬ ਸੁਖ ਗੁਰੋ ਕੀ ਪ੍ਰਸੰਨਤਾ ਮੇ ਧਰੇ ਹੈ ਕਰਤਾਰ ਨੇ। ਤਥਾ ਬਚਨ ਸ੍ਰੀ ਗੁਰ ਗ੍ਰੰਥ ਸਾਹਿਬ। "ਤਬ ਇਹੁ ਮਨ ਗੁਰਮੁਖ ਤਤ ਕਾਲ ਵਸ ਆਵੈ"। ਜੈਸੇ ਸਾਹ ਜੀਵਨੇ ਮੇ ਧਰਮਸਾਲ ਕੀ ਮੁਖਤਾ ਸੇਵਾ ਕੀ ਭਾਈ ਦੂਲੇ ਸਾਧ ਕੋ ਕਹ ਰਹੇ। ਸ੍ਰੀ ਭਾਈ ਧਰਮ ਦਾਸ ਜੀ ਤਾਂ ਭਾਈ ਦੂਲ ਜੀ ਕਹਤ ਭਏ: ਜੀ, ਇਹ ਪੰਡ ਭਾਰੀ ਹੈ ਮੇਰੇ ਤੇ ਨਹੀ ਉਠਾਈ ਜਾਤੀ। ਮੈ ਸ੍ਰੀ ਸੁਧਾਸਰ ਜਾਤਾ ਹਾਂ ਮਹੰਤੀ ਕੇ ਭੈ ਕਰ। ਤਬ ਭਾਈ ਧਰਮ ਦਾਸ ਜੀ ਕਹਤ ਭਏ ਜੋ ਤੂੰ ਸ੍ਰੀ ਸੁਧਾ ਸਰ ਮੈ ਇਸ ਸੇ ਭੀ ਭਾਰੀ ਪੰਡ ਉਠਾਏਗਾ, ਹੇ ਭਾਈ। ਜੋ ਸਰਕਾਰ ਕੀ ਮਰਜੀ ਹੈ ਪੰਡ ਸੀਸ ਦੇਣੇ ਕੀ ਤੌ ਪਾਂਡੀ ਕੀ ਕਿਆ ਕੁਦ੍ਰਤ ਹੈ ਨਾਹ ਕਰਨੇ ਕੀ। ਸੋਈ ਬਾਰਤਾ ਭਈ। ਜੋ ਸ੍ਰੀ ਭਾਈ ਪਰਸ ਰਾਮ ਜੀ ਅਸਥਾਨ ਮੇ ਪੀਛੇ ਤਿਨ ਸੋ ਇਹ ਮਹੰਤ ਬਣੇ। ਸਿਧਾਂਤ। ਸੇਵਕ ਹੋਕਰ ਸੇਵਾ ਕਰੈ ਗੁਰ ਸੰਤੋ ਕੀ ਅਥਵਾ ਗੋਬਿੰਦ ਭਾਵਨਾ ਕਰਿ ਇਤਰ ਜੀਵਾਂ ਕੀ ਭੀ ਪ੍ਰਸੰਨਤਾ ਲਵੈ। ਅੰਨ ਜਲ ਅਸਥਾਨ ਚਾਪੀ ਪੰਖੇਕਰ ਰਿਦਿਓਂ ਹੰਕਾਰ ਕੇ ਬੀਜ ਕੋ ਅਭਾਵ ਕਰ। ਤਬ ਸੋਈ ਸੇਵਕ ਸੇਵਾ ਕਰਿ ਸਾਹਿਬ ਹੋ ਜਾਤਾ ਹੈ। ਤਥਾ ਗੁਰੂ ਬਾਕਿਯੰ। "ਸੇਵਕ ਤੇ ਸਾਹਿਬ ਸਾਹਿਬ ਤੇ ਸੇਵਕ ਕਿਆ ਕੋ ਕਹੈ ਬਹਾਲਾ"। ਪੁਨਹ। "ਗੁਰ ਸਿਖ ਸਿਖ ਗੁਰੂ ਹੈ ਨਾਨਕ ਭੇਦ ਨਾ ਭਾਈ"। ਆਵੈ ਜਾਵੈ ਨਾਰਦ ਕਾ ਤਬ ਇਸ ਕੋ ਦੋਨੋ ਲੋਕੋ ਕਾ ਸੁਖ

ਪ੍ਰਾਪਤ ਹੋਤਾ ਹੈ। ਏਕ ਰਾਜਾ ਕਾ ਦ੍ਰਿਸਟਾਂਤ ਹੈ ਸੋ ਸੁਨੋ, ਹੇ ਗੁਰ ਮੁਖੇ, ਜਾਂ ਤੇ ਇਸੀ ਧਾਰਨਾਸੇ। ਅੰਤ ਨੂੰ ਸੁਖ ਹੋਵਣਾ ਹੈ। ਸ੍ਰੀ ਨਾਰਦ ਜੀ ਏਕ ਰਾਜਾ ਨੇ ਦਰਸਨ ਦੇਤੇ ਭਏ। ਹਰਿ ਇਛਾ ਸੇ ਤਬ ਸੋ ਨਾਰਦ ਜੀ ਕੇ ਬਚਨ ਸੁਨ ਕਰ ਵੈਰਾਗ ਰੂਪ ਕੇ ਪ੍ਰੇਮਾ ਭਗਤੀ ਕਾ ਸਰੂਪ ਦੇਖ ਕਰ ਵੈਰਾਗ ਮੂਰਤੀ ਸ੍ਰੀ ਨਾਰਦ ਕੀ ਦੇਖ ਕਰ ਰਾਜਾ ਕੋ ਭੀ ਨਿਰਵੇਦ ਹਿਦੇ ਮੇ ਭਇਆ ਪਦਾਰਥੋ ਸੇ। ਜਬ ਨਾਰਦ ਜੀ ਚਲਨੇ ਲਗੇ ਹਰਿ ਇਛਾ ਸੇ। ਤਬ ਸੋ ਨਰਪਤੀ ਖਿੰਥਾ ਓਢ ਕੇ ਸਾਥ ਹੀ ਤੁਰ ਪੜਾ, ਸਰਬ ਪਦਾਰਥੋਂ ਕੀ ਪ੍ਰੀਤ ਤਿਆਗ ਕਰਿ, ਦਰਾਨ੍ਹ ਪ੍ਰਜਾ ਪੌਤ ਪੁਤ੍ਰੋਵਤ। ਤਬ ਮੰਤ੍ਰੀ ਦੀਵਾਨ ਨਗਰਜਨ ਸ੍ਰੀ ਨਾਰਦ ਜੀ ਕੇ ਚਰਨੀ ਆਇ ਗਿਰੇ ਗਰ ਅੰਚਰ ਪਾਇ ਕਰ। ਜੋ ਹੇ ਭਗਵਾਨ ਇਹੁ ਰਾਜਾ ਨਹੀ ਆਪ ਲੈ ਚਲੇ ਕਿਧੋ ਇਹ ਸਰਬ ਜੀਵਾਂ ਕਾ ਸੁਖ ਰਾਜਾ ਰੂਪ ਥਾ ਧਰਮਾਤਮਾ ਸੋ ਤੁਮ ਲੈ ਚਲੇ ਹੋ। ਹੇ ਕ੍ਰਿਪਾ ਨਾਥ ਜੇ ਜੀਵਾਂ ਨੇ ਦੁਖੀ ਕਰ ਮਾਰਨਾ ਹੈ ਆਪ ਤੋ ਤੁਮ ਲੈ ਜਾਵੋ। ਜੇ ਕਹਿ ਸਤਿ ਸਭ ਕੇ ਸੁਖਦਾਈ ਹੈਂ ਤੋ ਆਪ ਇਹੋ ਈਹਾਂ ਤਿਆਗ ਜਾਵੋ। ਤਬ ਨਾਰਦ ਜੀ ਨੇ ਇਕੰਤ ਲੇ ਜਾਇ ਕਰ ਤਿਸ ਕੋ ਰਾਮ ਨਾਮ ਕਾ ਉਪਦੇਸ ਦੀਆ ਪੁਨਾ ਕਹਾ ਹੇ ਰਾਜਾ ਇਹੀ ਰਾਮ ਸੰਪੂਰਨ ਭੂਤੋ ਮੇ ਰਮਿਆ ਹੋਇਆ ਜਾਨੋ। ਤੇਰੇ ਮੇ ਸਭੀ ਮੇ ਇਹੁ ਭਾਵਨਾ ਹਿਦੇ ਮੇ ਤੁਮ ਧਾਰੋ, ਇਹੀ ਮੇਰਾ ਉਪਦੇਸ ਹੈ। ਸੋ ਰਾਜਾ ਸੁਨ ਕਰ ਧਾਰਤ ਭਯਾ, ਕੈਸੇ, ਜੈਸੇ ਸੁਧ ਆਰਸੀ ਸੰਘਰ ਪ੍ਰਤਿਬਿੰਬ ਕੋ ਧਾਰਤੀ ਹੈ। ਤਥਾ ਉਪਦੇਸ ਨਾਰਦ ਕਾ ਰਾਜਾ ਧਾਰਤ ਭਯਾ। ਤਬ ਰਾਜਾ ਕਹਤ ਭਯਾ: ਹੇ ਸੁਆਮੀ ਜੀ, ਆਪ ਮੇਰੇ ਸਤਿਗੁਰ ਹੋ ਤੇ ਮੈ ਆਪ ਕਾ ਚੇਲਾ, ਸਿਖ, ਹੋ। ਇਹ ਤਨ ਮਨ ਧਨ ਰਾਜ ਸਮੁਦਾਇ ਸਭੀ ਆਪ ਕਾ ਹੈ ਚਾਹੇ ਕਿਸੀ ਕੋ ਦੇਵੋ ਮੈ ਆਪ ਕੇ ਪਾਦ ਪਦਮ ਸਾਥ ਰਹ ਕਰ ਆਪ ਕੀ ਸੇਵਾ ਕਰੂੰਗਾ, ਹੇ ਦੇਵ। ਤਬ ਸ੍ਰੀ ਨਾਰਦ ਜੀ ਕਹਤ ਭਏ: ਹੇ ਭਾਈ, ਅਸਾਡੇ ਪਾਸ ਰਹਕਰ ਅਸਾਡੀ ਆਗਿਆ ਹੀ ਤੈ ਮਾਨਨੀ ਹੈ,ਸੇਵਾ ਕੀ। ਪ੍ਰਿਥਮ ਅਸਾਂ ਨੂੰ ਤੂੰ ਗੁਰ ਦਖਣਾ ਦੇ ਪਿਆਰੇ। ਸੋ ਕਹਤ ਭਯਾ ਇਹੁ ਸਰਬੰਸ ਆਪ ਕਾ ਹੀ ਹੈ। ਤਬ ਨਾਰਦ ਜੀ ਕਹਾ ਇਹ ਰਾਜ ਅਸਾਡਾ ਹੂਆ ਤੇ ਇਹ ਅਸਾਡੀ ਤੂੰ ਸੇਵਾ ਕਰ। ਇਸ ਰਾਜ ਗਿਆਨ ਪਰ ਇਸਥਤ ਹੋਇ ਕਰ ਪੂਰਬਵਤ ਰਾਜ ਸਾਜ ਕਉ ਚਲਾਇ ਕੋਊ ਪਦਾਰਥ ਆਵੇ ਅਥਵਾ ਜਾਵੇ ਸੋ ਮੇਰੇ ਗੁਰੂ ਨਾਰਦ ਜੀ ਕਾ ਹੈ। ਮੇਰਾ ਕਿਛੂ ਵਾਸਤਾ ਨਹੀ। ਮੈ ਤੋ ਉਨ ਕੀ ਸੇਵਾ ਆਗਿਆ ਮਾਨਨੀ ਹੈ। ਕਿਉਂ ਜੋ ਸੇਵਕ ਜੋ ਹੂਆ ਉਨ ਕਾ। ਹੋਰ ਆਵੇ ਜਾਵੇ ਨਾਰਦ ਕਾ। ਐਸੇ ਸਮਝ ਕਰ ਹਰਖਸੋਗ ਤੇ ਰਹਿਤ ਜੀਵਨ ਮੁਕਤ ਹੋਏ ਕਰ ਇਸਥਤ ਹੋਤਾ ਭਯਾ। ਦੋਹਾਂ ਲੋਕਾਂ ਮੇ ਸੁਕਤ ਰੂਪ। ਤਾਂ ਤੇ ਗੁਰੋ ਕੀ ਆਗਯਾ ਮਾਨਣੇ ਕਰ ਪ੍ਰਮ ਸੁਖ ਪ੍ਰਾਪਤ ਹੋਵੇ ਹੈ। ਇਤਿ ਸ੍ਰੀ ਪ੍ਰੇਮ ਸੁਧਾ ਸਿੰਧੂ ਸੁਧਾਸਰ ਖੰਡੇ ਉਤ੍ਰਾਰਧੇ ਗੁਰ ਸੇਵਾ ਪ੍ਰਸੰਗ ਬਰਨਨੰ ਬਾਵਾ ਪ੍ਰੀਤਮ ਦਾਸ ਕੀ ਕ੍ਰਿਤਾ ਸਮਾਪਤਮ ਚਤਰਬਿੰਸਤ ਹੁਲਾਸ। ੨੪ ।

ਸਾਖੀ ਭਾਈ ਵਸਤੀ ਰਾਮ ਜੀ ਕੀ। ਜਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਖਣ ਦਿਸਾ ਕੋ ਜਾਤੇ ਸੇ। ਤਾ ਏਕ ਸਿਖ ਸਾਧ ਸੀ ਬੁਲਾਕਾ ਸਿੰਘ ਨਾਮ ਤੇ ਬਿਰਧ ਹੈ ਅਵਸਥਾ ਜਿਸ ਕੀ। ਤਿਸ ਪਰ ਸਤਿਗੁਰ ਦੇਵ ਜੀ ਕਹਤ ਭਏ: ਭਾਈ ਬੁਲਾਕਾ ਸਿੰਘ ਜੀ, ਤੁਸੀ ਲਹੌਰ ਜਾਵੋ ਤੇ ਗ੍ਰਿਹਸਤ ਕਰੋ ਜਾਏ ਕੇ, ਮੇਰਾ ਵਰ ਹੂਆ ਤੁਸੀ ਕਮਲ ਵਤ ਰਹੋਗੇ ਨਿਰਲੇਪ ਮੋ ਭੀ। ਪੁਨਾ ਤੇਰੇ ਘਰ ਦੋ ਗੁਰੂ ਕੇ ਲਾਲ ਹੋਣਗੇ, ਹੋਣੇ ਹੈ। ਭਾਈ ਵਸਤੀ ਰਾਮ ਤੇ ਭਾਈ ਸਹਾਈ ਰਾਮ। ਸੋ ਸਰਵਣ ਕਰ, ਕਰ ਜੋੜ ਕਰ, ਬੇਨਤੀ ਕਰਤ ਭਯਾ: ਹੇ ਕਰਤਾ ਪੁਰਖ ਜੀ, ਇਸ ਬਿਰਧ ਅਵਸਥਾ ਮੇ ਕਵਨ ਕੰਨਯਾ ਦੇਤਾ ਹੈ। ਤਾਂ ਆਪ ਕਹਤ ਭਏ ਏਕ ਸਿਖ ਨੇ ਪ੍ਰਿਥਮ ਸੰਤਤ (ਸੰਤਾਨ) ਮੈਨੂੰ ਮੰਨੀ ਸੀ। ਸੋ ਤਿਸ ਕੇ ਘਰ ਮੇ ਕੰਨਯਾ ਹੀ ਹੂਈ । ਸੋ ਕਹਤਾ ਹੈ ਹੇ ਗੁਰੋ ਲੇਵੋ। ਤਾਂ ਤੇ ਤੁਸੀ ਜਾਵੋ। ਤਬ ਹੁਕਮ ਮੰਨਿਕੇ ਜਬ ਗਏ ਤਬ ਗੁਰਾਂ ਨੇ ਸੁਵਪਨ ਮੋ ਕਹ ਦੀਆ ਜੋ ਇਹ ਸਿੰਘ ਬਿਧ ਅਵਸਥਾ ਵਾਲਾ ਬੁਲਾਕਾ ਸਿੰਘ ਮੇਰਾ ਹੀ ਸਰੂਪ ਜਾਣ ਕੇ ਇਸ ਕੋ ਮਸਤਕ ਟੇਕਦੇ ਮਾਨ ਸਹਤ। ਸੋ ਭੇਟਾ ਮੈਨੂੰ ਹੀ ਪਹੁੰਚੀ ਹੈ, ਹੇ ਗੁਰਸਿਖ। ਸੋ ਐਸੇ ਹੀ ਹੂਆ ਜਬ, ਤਬ ਸੰਤ ਸਜਨ ਮਹਾਤਮਾ ਕੋ ਪ੍ਰਸਾਦ ਛਕਾ ਕੇ ਅਰ ਸ੍ਰੀ ਅਨੰਦ ਸਾਹਿਬ ਕੀਆਂ ਪੰਜ ਪੌੜੀਆਂ ਪੜ੍ਹ ਕਰ ਵਿਵਹਾਰ ਕਰ ਦੀਆ। ਸਿੰਘਾਂ ਕੇ ਕਾਰਜ ਸਾਰਾ ਸਬਦ। ਤਬ ਭਾਈ ਵਸਤੀ ਰਾਮ ਜੀ ਜਨਮ ਧਾਰਤ ਭਏ ਅਰ ਕ੍ਰਮ ਕਰ ਬਡੇ ਹੂਏ। ਤਤਰਵ ਜਿਨ ਕਾ ਯਥਾ ਸਾਸਤ੍ਰ ਪ੍ਰੇਮ ਉਪਕਾਰੀ, ਪਿਆਰੀ ਬਾਣੀ ਭਨਨਵਾਲੇ, ਨਾਮ ਕੇ ਰਸੀਆ। ਉਪਕਾਰ ਲੀਏ ਯਦਿ ਕਿੰਚਿਤ ਫੋੜੇ ਕੀ ਦਵਾਈ ਭੀ ਰਖਦੇ ਸੀ। ਕਬੀ ਤਿਸ ਕਰ ਏਕ ਪਸਾਰਨੀ ਕਾ ਅਸਹਨ ਅਰੋਗਤਾ ਲੀਏ ਚੂਸ ਸੁਟਿਆ ਸੁਖ ਕੀਆਂ ਪਰਕਾਰੀਆਂ ਭਰ ਭਰ ਕਰ। ਤਬ ਰਾਤ ਕਾਲ ਤਿਸ ਪਸਾਰਨੀ ਕੋ ਸੁਖਅਰਾਮ ਆ ਗਿਆ। ਪੁਨਾ ਸਮਾ ਪਾਇ ਕਰ ਜਖਮ ਭੀ ਮਿਲ ਗਿਆ। ਅਰ ਇਨ ਕੋ ਤਿਸੀ ਖਿਨ ਸਾਂਤ ਆ ਗਈ। ਅਰ ਸੂਭ ਮਹਤ੍ਵ- ਗੁਣ, ਅੰਤ੍ਰਜਾਮਤਾ, ਸਹਤ ਹੋ ਆਏ। ਤਾਂ ਤੇ ਪਰਉਪਕਾਰ । ਕੀ ਮਹਿਮਾ ਬੇਅੰਤ ਹੈ। । ਉਪਰ ਭੂਰਾ ਭਾਈ ਵਸਤੀ ਰਾਮ ਜੀ ਰਖਦੇ ਸੇ, ਜਾਂ ਤੇ ਵਡਭਾਗੀ ਵੈਰਾਗੀਆਂ ਕੇ ਰੂਪ ਮੇ ਜੋ ਰਹਤੇ ਸੇ, ਅੰਤ੍ਰ ਬਾਹਰ। ਇਸੀ ਤੇ ਸ੍ਰੀ ਗੁਰੂ ਦੇਵ ਜੀ ਕਾ ਬਚਨ ਹੈ। "ਜਿਹ ਬਿਖਿਆ ਸਗਲੀ ਤਜੀ ਲੀਓ ਭੇਖ ਬੈਰਾਗ ਕਹੁ ਨਾਨਕ ਸੁਨ ਰੇ ਮਨਾ ਤਿਹ ਨਰ ਮਾਥੇ ਭਾਗ।" ਮਾਨੋ ਪਰਕਾ ਕਾਰਨ ਏਹੀ ਹੈ ਜੋ ਸਤੇ ਲਾਗ। ਸੋ ਲੋਕ, ਗੋਬਿੰਦ ਸਬੰਧੀ ਜੋ ਕਰਮ ਧਰਮ ਕੀ ਧਾਰਨਾ ਨਿਸ਼ਕਾਮ, ਪੁਰਾਤਨੇ ਧਾਰੀ ਹੈ ਗੁਰ ਦੁਆਰਿਓ। ਸੋਈ ਧਾਰਨਾ ਤਪ ਤੇ ਤਿਖਆ ਕੀ ਧਾਰ ਕਰ ਸ੍ਰੀ ਭਾਈ ਵਸਤੀ ਰਾਮ ਜੀ ਇਕੰਤ ਸੁਵਛ ਅਸਥਾਨੋ ਮੇ ਹਰਿ ਸਿਮ੍ਰਣ ਲੀਏ ਵਿਚਰਦੇ ਸੇ। ਸ੍ਰੀ ਰਾਮ ਦਾਸ ਪੁਰੇ ਕੇ ਉਦਾਲੇ ਕਿਸੀ ਸਰਦਾਰ ਕੇ ਬਾਗ ਮੇ ਭੀ ਇਕੰਤ ਜਾਇ ਬੈਠਦੇ ਸੇ, ਸੁੰਦਰ ਸਬ ਜਾਈ ਤੇ ਇਕੰਤ ਜਾਨ ਕਰ। ਸੋ ਬਾਗਵਾਨ ਕਹੂ ਫਲ ਟੂਟੈ ਲੂਟੇ ਜਾਣਕਰ। ਤਿਸ ਮਨ ਮੈ ਜਾਣਿਆ। ਜੋ ਇਹੀ ਭੂਰੇ ਵਾਲਾ ਹੀ ਚੋਰ ਹੈ। ਫਲੋਂ ਕੋ ਚੁਰਾਇ ਕਰ ਕਹੂ ਬੇਚਤਾ ਹੈ, ਪੁਰ ਮੈ। ਤੇ ਫਲ ਲੈ ਜਾਵਹਿ ਹੋਰ ਚੋਰ ਚੁਰਾਇਕਰ। ਐਸੇ ਉਨਮਾਨ ਬੇਈਮਾਨ ਨਿਸਚੇ ਕਰਤ ਭਯਾ। ਪੁਨਾ ਸ੍ਰੀ ਰਾਮ ਰਮਣ ਰੂਪ ਨੇ ਭੀ ਅਪਨੀ

ਕਸ਼ਟ ਰੂਪੀ ਕਸੌਟੀ ਪਰ ਲਾਇਕਰ ਵੇਖਣਾ ਹੂਆ ਜੋ ਏਹ ਅਤੀਤ ਕਚਾ ਹੈ ਵਾ ਪਕਾ ਹੈ। ਤੇ ਸਹਨ ਸੀਲ ਸੁਭਾਵੋ ਕਰ ਹੀ ਜੀਵ ਕਾ ਭਲਾ ਹੋਨਾ ਹੂਆ। ਜੋ ਬਾਗਮਾਨ ਤਿਨ ਕੋ ਪਨਹੀ ਕਰ ਪ੍ਰੇਮ ਤਾੜਨਾ ਕੀਆ, ਜੋ ਮਾਰ ਮਾਰ ਕਰ ਆਪ ਹੀ ਥਕਤ ਹੋ ਕੇ ਤਿਆਗਤ ਭਯਾ। ਤੇ ਭਾਈ ਜੀ ਸਿਰ ਨੀਵਾਂ ਕਰ ਬੈਠੇ ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ, ਕਰਤੇ ਰਹੇ ਜਬ ਚੁਪ ਕਰ ਕੇ ਬਾਗ ਕਾ ਬੂਹਾ ਲੰਘਦੇ ਸੀ ਜੋ ਸਰਕਾਰ ਬਾਗ ਕਾ ਸੁਆਮੀ, ਸੋ ਦੇਖ ਕੇ ਚਰਨਾਂ ਪੁਰ ਮਸਤਕ ਟੇਕ ਕੇ ਕਹਤ ਭਯਾ, ਕਰ ਜੋੜ ਕੇ ਹੇ ਭਗਵਾਨ, ਇਸ ਬਾਗ ਕੇ ਧੰਨ ਭਾਗ ਹਨ ਜਹਾਂ ਤੁਸਾਂ ਨੇ ਚਰਨ ਧਾਰੇ ਹੈ। ਤਾਂ ਤੇ ਕਿਰਪਾ ਕਰ ਕੋਊ ਮੋਕੋ ਸੇਵਾ ਬਤਾਵੋ। ਤਾਂ ਸੰਤ ਜੀ ਸਾਂਤ ਆਤਮਾ ਬਚਨ ਕਰਤ ਭਏ। ਜੇਤੀ ਤੁਮ ਇਸ ਬਾਗਵਾਨ ਕੋ ਨੌਕਰੀ ਦੇਤੇ ਹੋ ਤਿਸ ਤੇ ਇਨ ਕੀ ਦੁਗਨੀ ਕਰਦੇ ਵੋ ਏਹੀ ਹਮਾਰੀ ਸੇਵਾ ਹੈ। ਤੇ ਬਾਗ ਬਾਨ ਥਰ ਥਰ ਕਾਂਪੇ ਨਿਕਟ ਖਲੋਇਆ ਹੂਆ, ਖਬਰ ਨਹੀ ਜੋ ਮੇਰੇ ਮਾਰਨ ਕਉ ਹੁਣ ਕੀ ਹੁਕਮ ਸਰਕਾਰ ਕਾ ਹੋਤਾ ਹੈ। ਇਨ ਕੇ ਕਹਣੇ ਕੀ ਦੇਰੀ ਹੈ ਇਹੋ ਮੈਨੂੰ ਫਾਂਸੀ ਦੇਵਨਗੇ, ਵ ਤੋਪ ਅਗੇ ਉਡਾਵਨਗੇ, ਵ ਧਰਤੀ ਮੇ ਗਾਡ ਕਰ ਤੀਰੋ ਕੀ ਚੋਟ ਕਰ ਮਾਰਨਗੇ। ਤਬ ਜੋ ਨਰਪਤ ਬਾਗਬਾਨ ਕੋ ਕਹਤ ਭਯਾ। ਸਾਚ ਕਹੋ ਤੁਮਾਰੇ ਪਰ ਪ੍ਰਸੰਨ ਨਹੀ ਜੈਸੇ ਤੇਰੇ ਪਰ ਰਾਜੀ ਹੈਂ। ਤਬ ਸੋ ਹਾਥ ਜੋੜ ਕਰ ਕਹਤ ਭਯਾ। ਜੀ ਭਾਂਵੇ ਮਾਰੋ ਭਾਂਵੇ ਰਖੋ ਹੇ ਦੁਨੀਆ ਕੇ ਮਾਲਕ। ਫਲ ਟੂਟੇ ਦੇਖ ਕਰ ਚੋਰ ਕੇ ਭੁਲੇਖੇ ਮੈ ਇਨ ਕੋ ਮਾਰਾ ਹੈ। ਤਬ ਰਾਜ;,ਕੋਪ ਕਰ, ਮੀਤ ਕੋ ਕਹਤ ਭਯਾ ਜੋ ਹੇ ਸੁਆਮੀ ਜੀ, ਜੀ ਅਬ ਐਸ ਮੈਨੂੰ ਆਪ ਹੁਕਮ ਨਾ ਕਰ। ਇਹੀ ਹੁਕਮ ਦੇਹੋ ਜੋ ਇਸ ਕੋ ਕੌਨ ਕੁਮੌਤ ਮਾਰਾ, ਜਾਂਤੇ ਇਹ ਆਪ ਕਾ ਤਕਸੀਰੀ ਹੈ। ਸੋ ਸੰਤ ਜੀ ਕਹਤ ਭਏ ਹੇ ਰਾਜਨ ਤੁਮ ਤੋ ਮੇਰੇ ਸੇ ਸੇਵਾ ਪੂਛਤੇ ਥੇ ਹੁਣ ਆਪ ਹੀ ਤਾਰੀ ਹੁਕਮ ਅਵਰ ਕਰ... ਚਾਹੁਤੇ ਹੋ। ਤਾਂ ਤੇ ਤੇਰੀ ਮੇਰੀ ਕੈਸੇ ਬਨ ਆਵੈ। ਤਬ ਰਾਜਾ ਡਰ ਕਰ ਕਹਤ ਭਯਾ। ਜੀ ਮੈ ਭੁਲਾ ਹੋ, ਜੈਸੇ ਆਪ ਕੀ ਰਜਾਇ ਤਥਾ ਮੇਰੇ ਸੀਸ ਪਰ, ਹੇ ਸੁਆਮੀ ਜੀ। ਤਬ ਤਿਸ ਕੀ ਦੁਗਨੀ ਕਰ ਦੇਨੀ ਨੌਕਰੀ, ਨਰਪਤ ਨੇ, ਮੀਤ ਆਗਿਆ ਸੇ ਪੁਨਾ ਸੀਸ ਧਰ ਕਰ ਸੰਤ ਚਰਨ ਪਰ ਗੁਨ ਗਾ... ਹੂਆ ਸੋਭਾ ਸਹਤ ਨਰਿੰਦਰ ਘਰ ਗਿਆ। ਹੇ ਮੀਤ ਜਨੋ, ਦੇਖੋ ਏਹ ਸੰਤਿ ਕੀ ਸਹਨਸੀਲਤਾ ਹੈ। ਜੈਸੇ ਬੁਧਮਾਨੋ ਨੇ ਇਸੀ ਤੇ ਕਹਾ ਹੈ। ਦੋਹਰਾ। "ਭਲੋ ਭਲਪਨ ਨਹ ਤਜੈ ਜੋ ਦੁਖ ਦੀਜੈ ਤਾਸ ਜਿਉ ਜਿਉ ਧਰੀਏ ਅਗਨ ਪਰ ਤਿਉ ਤਿਉ ਅਗਰ ਸੁਬਾਸ"। ।ਏਕ ਸਮੇ ਅਪਨੀ ਧਰਮਸਾਲ ਮੇ ਰਾਮ ਨਾਮ ਰੰਗ ਮੇ ਬੈਠੇ ਜੋ ਸ੍ਰੀ ਭਾਈ ਵਸਤੀ ਰਾਮ ਜੀ। ਤਬ ਬਾਲ ਅਵਸਥਾ ਮੇ ਭਾਈ ਰਾਊ, ਹਾਥ ਮੈ ਦੁਤਾਰਾ ਲੀਆ ਹੂਆ ਹੈ, ਜੋ ਕਹੂ ਚੌਕੀ ਪ੍ਰਭਾਤੀ ਕਰੀਏ, ਕਿਸੀ ਹਾਟ ਪਰ ਵ ਧਰਮਸਾਲਾ ਮੇ। ਕਹੂ ਜੋ ਕੁਛ ਪ੍ਰਾਪਤ ਹੋਵੈਗਾ। ਤਾਂ ਸਹਜ ਸੁਭਾਏ ਆਇ ਨਿਕਸੋ ਸ੍ਰੀ ਭਾਈ ਵਸਤੀ ਰਾਮ ਜੀ ਕੇ ਪਾਸ। ਤਬ ਦੂਰੋ ਹੀ ਭਾਈ ਵਸਤੀ ਰਾਮ ਜੀ ਬਾਲਕ ਆਵਤੇ ਦੇਖ ਕਰ ਬਚਨ ਬੋਲਿਆ। ਆ ਭਾਈ ਮਰਦਾਨਾ ਅਸਾਂ ਨੂੰ ਭੀ ਸਬਦ ਸੁਣਾਇ। ਤਾਂ ਹਾਥ ਜੋੜ ਕਰ ਬਾਲਕ ਬੋਲਿਆ ਜੀ ਮੈ ਤਾਂ ਭਾਈ ਮਰਦਾਨੇ ਦੇ ਕੁਤਿਆਂ ਵਰਗਾ ਭੀ ਨਾਹੀ। ਤਾਂ ਸੰਤ ਰਾਜ ਕਹਤ ਭਏ ਨਹੀ ਨਹੀ।

ਤੂੰ ਸਹੀ ਸਚ ਮਰਦਾਨਾ ਹੈ, ਹੇ ਭਾਈ ਰਾਊ। ਸ੍ਰੀ ਗੁਰੂ ਰਾਮ ਦਾਸ ਸ੍ਰੀ ਗੁਰੂ ਨਾਨਕ ਜੀ ਹੈ। ਹੁਣ ਤੂੰ ਅਸਾਂ ਨੂੰ ਬੈਠ ਕੇ ਸਬਦ ਸੁਣਾਇ। ਤਬ ਸੁਰ ਬਨਾਇਕੇ ਸੁਰ ਸੁਆਦ ਕਰ ਸਬਦ ਸੁਣਾਇਆ। ਤਾਂ ਸੁਣ ਕਰ ਸਬਦ ਭਾਈ ਵਸਤੀ ਰਾਮ ਜੀ ਕਹਤੇ ਭਏ ਜਾਂ ਤੇਰਾ ਨਾਮ ਸ੍ਰੀ ਦਰਬਾਰ ਸਾਹਿਬ ਕੇ ਦਫਤ੍ਰ ਮੇ ਲਿਖ ਦੀਆ ਹੈ। ਪੁਨਾ ਅੰਤ ਨੂੰ ਤੇਰੀ ਗਤੀ ਭੀ ਭਾਈ ਮਰਦਾਨੇ ਮੇ ਹੋਈ, ਕਿਆਂ ਮੁਕਤ ਹੋਵੇਗਾ। ਐਸੇ ਪੀਰ ਦੀਨ ਦਿਆਲ ਹੈ। ਜੋ ਐਸਾ ਦਾਨੀ ਦੀਨਾ ਪਰ ਕੋਈ ਦੇਵੀ ਦੇਵਤਾ ਭੀ ਨਾਹੀ ਸੁਰਲੋਕ ਆਦਕੋ ਮੇ ਕੀ। ੩ । ਤਬ ਮਹਮਾ ਬਿਅੰਤ ਭਈ ਭਾਈ ਵਸਤੀ ਰਾਮ ਜੀ ਕੀ। ਤਬ ਕੋਈ ਪੁਰਸ ਕਹਤ ਭਯਾ ਜੋ ਆਜ ਤੋ ਸ੍ਰੀ ਭਾਈ ਵਸਤੀ ਰਾਮ ਜੀ ਪ੍ਰਮੇਸਵਰ ਮੂਰਤੀ ਹੈ। ਏਕ ਸਿੱਧ ਬਾਬਾ ਮਲੰਗਾ ਸੇ, ਤੇ ਸੁਭਾਵਕ ਪ੍ਰੇਮ ਨਿਰੰਗ ਸੇ, ਸੋ ਸੁਨ ਕਰ ਕਹਤ ਭਏ: ਹੇ ਸੁਸਰੇ, ਤਿਸ ਗਿਰਸਤੀ ਕੀ ਹਮਾਰੇ ਪਾਸ ਕਿਆ ਉਸਤਤ ਕਰਤਾ ਹੈ, ਹਮ ਨਹੀ ਜਾਨਤੇ। ਜਾਂ ਤੇ ਬਾਬਾ ਮਲੰਗਾ ਭੀ ਬਡੀ ਸਕਤੀ ਰਾਖਤੇ ਸੇ। ਤਾਂ ਬਾਬਾ ਜੀ ਕਹਤ ਭਏ ਜੇ ਅਸਾਡੀ ਪ੍ਰੀਖਿਆ ਤੇ ਪੂਰਾ ਉਤ੍ਰਿਆ ਤਉ ਹਮ ਪੂਰਨ ਜਾਨਗੇ। ਤਬ ਵਿਸਟਾ ਕਾ ਏਕ ਡੂਨਾ ਭਰ ਕਰ ਏਕ ਸੇਵਕ ਕੇ ਹਾਥ ਭੇਜਾ, ਭਾਈ ਵਸਤੀ ਰਾਮ ਜੀ ਪਾਸ। ਤਬ ਤਿਸ ਪੁਰਸ਼ ਨੇ ਭਾਈ ਵਸਤੀ ਰਾਮ ਜੀ ਅਗੇ ਆਨ ਮਸਤਕ ਟੇਕਿਆ ਡੋਨਾ ਮਲ ਕਾ ਤੇ ਕਹਤਿ ਭਯਾ ਮੁਖੋ: ਭਾਈ ਸਾਹਿਬ ਜੀ, ਇਹੁ ਬਾਬਾ ਮਲੰਗਾ ਜੀ ਦੀਆ, ਆਪ ਕੋ। ਤਬ ਭਾਈ ਵਸਤੀ ਰਾਮ ਜੀ ਪ੍ਰਸੰਨ ਹੂਏ ਦੇਖ ਕਰ, ਤੇ ਕਹਾ: ਸੰਤਾਂ ਨੇ ਬੱਡੀ ਦਿਆ ਕਰੀ ਹੈ, ਜਾਂ ਤੇ ਯਾਦ ਤੋ ਕੀਆ ਹੈ। ਛੋਟੇ ਭਾਈ ਸਹਾਈ ਰਾਮ ਜੀ ਸੋ ਕੈਸੇ ਸੇ ਆਗਿਆ ਕਾਰੀ ਸ੍ਰੀ ਭਾਈ ਜੀ ਕੇ ਜੈਸੇ ਸ੍ਰੀ ਰਾਮ ਚੰਦ੍ਰ ਜੀ ਕੇ ਲਖਸਮਨ ਅਰ ਭਰਤ ਆਦਿ ਭਏ ਤਥਾ ਆਗਿਆ ਕਾਰੀ ਸੇ ਭਾਈ ਵਸਤੀ ਰਾਮ ਜੀ ਕੇ ਅਨੁਜ ਭਾਈ ਸਹਾਈ ਰਾਮ ਜੀ। ਤਿਨ ਪ੍ਰਤੀ ਕਹਾ: ਭਾਈ ਸਹਾਈ ਰਾਮ ਜੀ, ਇਹੁ ਪ੍ਰਸਾਦ ਯਥਾ ਅਧਿਕਾਰ ਵਰਤਾਇ ਆਵੋ। ਤਬ ਤਥਾ ਸਤੁ ਕਹ ਕਰ, ਕਰ ਜੋੜ ਕੇ ਸੋ ਡੋਨਾ ਲੈ ਕਰ ਮੈਦਾਨੋ ਕੇ ਬੂਟੇ ਬੂਟੇ ਕੇ ਮੂਲ ਮੇ ਧਰ ਕਰ ਸਿਲ ਸ਼ਨਾਨ ਆਦੀ ਕਰਕੇ ਪੁਨਾ ਆਇ ਮਸਤਕ ਟੇਕਿਆ ਕੀਤਾ ਆਗੇ। ਤਬ ਆਪ ਕਹਤ ਭਏ ਜੋ ਇਨ ਕੋ ਵਿਦਾ ਕਰੋ ਪ੍ਰਸਾਦ ਦੇ ਕਰ। ਤਬ ਸਹਾਈ ਰਾਮ ਜੀ ਨੁਕਤੀ ਕੀ ਥਾਲੀ ਭਰ ਦੀਨੀ ਸੋ ਸੇਵਕ ਕੈ ਹਾਥ ਮੇ। ਪੁਨਾ ਭਾਈ ਵਸਤੀ ਰਾਮ ਜੀ ਕਹਤ ਭਏ: ਹਾਥ ਜੋੜ ਕੇ ਜੋ ਅਸਾਡੀ ਤਰਫੋ ਬਾਬਾ ਜੀ ਕੋ ਮਸਤਕ ਟੇਕਨਾ, ਤੇ ਕਹਿਨਾ ਇਸ ਯਾਦਗੀਰੀ ਆਪ ਕੀ ਕਰ ਕੇ ਭਰੋਸਾ ਹੂਆ ਹੈ ਅਸਾਂ ਨੂੰ ਜੋ ਆਪ ਪ੍ਰਲੋਕ ਭੀ ਸਹਾਇਤਾ ਕਰੋਗੇ। ਤਬ ਭਾਈ ਵਸਤੀ ਰਾਮ ਜੀ ਕਾ ਧੀਰਜ ਧਰਮ ਦੇਖ ਸੁਨ ਕਰ ਬਾਬਾ ਮਲੰਗਾ ਜੀ ਕਹਤ ਭਏ: ਜੋ ਹਾਇ ਹਾਇ ਗਿਰਸਤੀ ਨੇ ਮੈਨੂੰ ਲੂਟ ਲੂਟ ਲੀਆ। ਮੇਰਾ ਫੱਕਾ ਭੀ ਰਹਣੇ ਨਹੀ ਦੀਆ। ਜੋ ਕੇਤੀ ਮੇਰੀ ਸਕਤੀ ਥੀ ਸਭੀ ਖਿੱਚ ਲਈ ਹੈ। ਤਬ ਬਾਬਾ ਮਲੰਗਾ ਜੀ ਨਗਨ ਚਰਨੀ ਦੌੜ ਕਰ, ਭਾਈ ਵਸਤੀ ਰਾਮ ਜੀ ਕੇ ਪਾਦ ਪਦਮੋ ਮੇ ਆਇ ਗਿਰੇ, ਅਰ ਅਪਨੀ ਭੂਲ ਖਿਮਾ ਕਰਵਾਈ। ਤਥਾ ਦ੍ਰਿਸਟਾਂਤ । ਐਸੇ ਹੀ ਕਿਸੀ ਦੁਸ਼ਟ ਮਾਨੁਖ ਨੇ ਬਟੇ ਬਾਂਧ ਕਰ ਰੂਮਾਲ ਸਮੇਤ ਭਾਈ ਅੰਡਨ ਸਾਹਿਬ ਕੇ ਆਗੇ ਆਇ ਧਰੇ ਕਥਾ ਬੀਚ। ਤਬ ਸ੍ਰੀ ਭਾਈ ਸਾਹਿਬ ਜੀ

ਰੋਰੀ ਰਾਮ ਕੋ ਨੈਨ ਕੀ ਸੈਨ ਸੋ ਕਹਾ। ਤਬ, ਸੋ, ਰੁਰੀ ਰਾਮ ਨੇ, ਛੱਟੇ ਪਾਖਾਨੇ ਮੇ ਧਰ ਦੀਏ ਸੋ ਰੁਮਾਲ, ਪੁਨਾ ਧੋਇ ਸੁਕਾਇ ਕਰ, ਤਿਸ ਮੇ ਲਡੂ ਬਾਂਧ ਕਰ, ਨਿਮ੍ਰਤਾ ਸਹਤ ਤਿਸ ਪੁਰਸ ਕੋ ਅਰਪਨ ਕੀਏ। ਪੁਨਾ ਕਹਾ ਜੋ ਜਿਸ ਵਸਤੂ ਦੀ ਲੋੜ ਸੀ ਸੋ ਆਪ ਨੇ ਕਿਰਪਾ ਕਰ ਲਿਆ ਪਹੁਚਾਈ ਹੈ। ਆਪ ਨੂੰ ਖੇਚਲ ਹੂਈ ਤਾਂ ਤੇ ਧੰਨ ਹੋ ਉਪਕਾਰੀ ਸੰਤ। ਸੋ ਐਸੇ ਦੇਖ ਸੁਣ ਕਰ ਚਰਨੀ ਗਿਰ ਕਰ ਸਿਖ ਬਣਿਆ ਉਪਦੇਸ ਪਾਇ ਕਰ। ੪ । ਪ੍ਰਸੰਗ ਮਿਲਨੇ ਸੇ, ਬੀਚ ਇਹੁ ਕਥਾ ਕਥਨ ਕਰਤੇ ਹੈ ਭਾਈ ਵਸਤੀ ਰਾਮ ਕੀ ਕਥਾ ਮੇ ਪੁਨਾ ਪ੍ਰਸੰਗ। ਏਕ ਸਮੇ ਸ੍ਰੀ ਭਾਈ ਵਸਤੀ ਰਾਮ ਜੀ ਨੇ ਅਰਕ ਧਰਿਆ ਨਿਕਾਸਨੇ ਵਾਸਤੇ। ਅਰ ਆਪ ਹੇਠਾਂ ਤਖਤ ਪੋਸ ਪਰ ਆਇ ਬੈਠੇ। ਬ੍ਰਿਤੀ ਸਿਆਇਣ ਪਰੈਣ ਹੋ ਗਈ ਐਸੀ ਜੋ ਜਿਸ ਔਕੜੀ ਕਾ ਅਰਕ ਨਿਕਾਸਨਾ ਧਰਿਆ ਸੋ ਸਭ ਸੜ ਬਲ ਗਈ। ਜਬ ਨੇਤ੍ਰ ਖੁਲੇ ਅਰਕ ਕੀ ਸਭ ਸਾਮਗਰੀ ਖਰਾਬ ਹੋ ਗਈ ਦੇਖੀ ਜਾਇਕੇ। ਤਬ ਮਨ ਕੀ ਬ੍ਰਿਤ ਏਕ ਸਮ ਹੀ ਰਹੀ। ਅਪਣੀ ਇਕ ਰਸ ਬ੍ਰਿਤੀ ਦੇਖ ਕਰ ਪ੍ਰਸੰਨ ਭਏ ਚਿਤ ਮੇ, ਸ੍ਰੀ ਭਾਈ ਵਸਤੀ ਰਾਮ ਜੀ, ਅਰ ਭਜਨ ਵਿਖੇ ਪੁਨਾ ਜੁੜ ਜਾਤੇ ਭਏ। ਅਰਕ ਸਾਧਨ ਕਾ ਜੋ ਯਤਨ ਨਿਸਫਲ ਭਯਾ ਅਰ ਸਭ ਵਸਤੂ ਵੈਅਰਥ ਗਈ ਉਸਦਾ ਸੋਕ ਮਾਤ੍ਰ ਨਹੀ ਕੀਤਾ। ਜਾਂ ਤੇ ਹਰਖ ਸੋਕ ਵਿਖੇ ਬ੍ਰਿਤੀ ਸਮਾਨ ਸੀ। ਐਸੇ ਗਿਆਨ ਵਾਨ ਸੇ ਸੰਤ ਭਾਈ ਵਸਤੀ ਰਾਮ ਜੀ। ੫ । ਏਕ ਭਾਈ ਸੇਵਾ ਸਿੰਘ ਜੋ ਸ੍ਰੀ ਪ੍ਰਮੇਸਵਰ ਕੇ ਪਿਆਰੇ ਭਏ ਸ੍ਰੀ ਸੁਧਾਸਰ ਮੇ। ਜੋ ਵੈਰਾਗ ਕਰ ਸ੍ਰੀ ਭਗਵਤ ਕੀ ਪ੍ਰਾਪਤੀ ਵਾਸਤੇ ਕਿਸੀ ਮੀਤ ਕੋ ਢੂੰਢਤੇ ਫਿਰਨ ਕਿਸੀ ਦੇਸਾਂਤ੍ਰ ਮੇ। ਏਕ ਯਮਨ ਸਿਧਿ ਮਿਲਿਆ। ਸੋ ਦੂਰੋ ਆਵਤੇ ਸੇਵਾ ਸਿੰਘ ਕੋ ਦੇਖ ਕੇ ਕਹਤ ਭਯਾ ਆਵਤੇ ਲਹਿਣੇ। ਤਿਸ ਕੀ ਅੰਤ੍ਰਜਾਮਤਾ ਸਮਝ ਕਰ ਇਹ ਬਚਨ ਬੋਲਤ ਭਏ, ਜੋ ਤੁਸੀ ਬਾਬਾ ਨਾਨਕ ਸਾਹਿਬ ਬਣੋ ਤਾਂ ਮੈ ਲਹਿਣਾ ਬਣਾ, ਹੇ ਸਿਧ ਜੀ। ਸੋ ਅਉਲੀਆ ਮੁਸਲਮਾਨ ਹਸ ਕਰ ਕਹਤ ਭਯਾ। ਜੋ ਮੈ ਤਾਂ ਬਾਬਾ ਨਾਨਕ ਦੇ ਕੁਤਿਆਂ ਦੇ ਕਦਮਾਂ ਦੀ ਖਾਕ ਜੇਹਾ ਭੀ ਨਹੀ । ਪਰ ਮੈ ਤੇਰੇ ਯੁਕਤ ਪੂਰਬ ਬੋਲਨੇ ਸੇ ਖੁਸ਼ੀ ਹੋਇਆ ਹਾਂ। ਜੋ ਸਹੀ ਸਚ ਭਗਵੰਤ ਦਾ ਤੂੰ ਪ੍ਰੀਤਵਾਨ ਹੈ। ਤਾਂ ਤੇ ਬਾਬੇ ਨਾਨਕ ਕਾ ਜੋ ਸਰੂਪ ਹੈ ਆਜ ਸੋ ਮੈ ਤੈਨੂੰ ਦਸਦਾ ਹਾਂ। ਸ੍ਰੀ ਅਮ੍ਰਿਤਸਰ ਮੇ ਭਾਈ ਵਸਤੀ ਰਾਮ ਜੀ ਹੈ ਤਿਨਾ ਨੂੰ ਤੂੰ ਜਾਇ ਮਿਲਿ ਤੇਰਾ ਕਾਰਜ ਚੰਗਾ ਹੋਵੈਗਾ। ਜੈਸੇ ਬਾਬੇ ਨਾਨਕ ਜੀ ਕਾ ਬਚਨ ਹੈ। " ਸੋ ਮੁਕਤ ਨਾਨਕ ਜਿਸ ਸਤਿਗੁਰ ਚੰਗਾ"। ਤਬ ਭਾਈ ਸੇਵਾ ਸਿੰਘ ਜੀ ਆਇ ਮਿਲੇ ਸ੍ਰੀ ਭਾਈ ਜੀ ਕੋ ਸ੍ਰੀ ਸੁਧਾਸਰ ਮੈ। ਤਬ ਮਨ ਮੇ ਗਿਲਾਨ ਆਈ। ਜੋ ਇਹ ਤਾਂ ਗਿਰਸਤੀ ਹੈ। ਇਨ ਸੇ ਮੇਰਾ ਕਬ ਕਲਿਆਣ ਹੋਨਾ ਹੈ। ਤਾਂ ਤੇ ਸ੍ਰੀ ਸੁਧਾਸਰ ਮੇ ਸਰੀਰ ਤਿਆਗ ਦੇਵੇਂ । ਜਬ ਇਹ ਜਾਂਦੇ ਭਏ ਤਬ ਭਾਈ ਜੀ ਕਹਤ ਭਏ ਜੋ ਜਲ ਮੈ ਡੂਬਿਆਂ ਤੇ ਪ੍ਰਮੇਸਵਰ ਨਹੀ ਪਾਈਤਾ, ਹੇ ਭਾਈ। ਤਬ ਚਿਤ ਮੇ ਜਾਨੇ ਜੋ ਜਿਨਾ ਮੇਰੇ ਹਿਰਦੇ ਦੀ ਬੂਝੀ ਹੈ ਬਾਰਤਾ, ਤਾਂ ਤੇ ਏਹ ਮਹਾਂ ਪੁਰਖ ਹੈ, ਗਿਆਨ ਵਾਨ। ਫੇਰ ਮਨ ਮੇ ਕਬੀ ਆਈ ਜੋ ਗੁਰੂ ਆਸਾੜਾ ਮੋਨਾ ਹੈ। ਤਬ ਭਾਈ ਜੀ ਸੁਰਨ ਕਹਤ ਭਏ ਕਿ ... ਸੇਵਾ ਸਿੰਘ ਦਹੀ ਲੈ ਆਵੇ ਜੋ ਅਸੀ ਕੇਸ ਹਰੇ ਕਰੀਏ। ਤਬ ਸੇਵਾ ਸਿੰਘ ਜੀ ਕੇਸ ਹਰੇ ਕਰ ਲਾਗੇ ਦਹੀ ਨਾਲ। ਸੋ ਕਿਆ ਦੇਖਤੇ ਭਏ ਜੋ ਸਵਾ ਗਜ ਕੇ ਕੇਸ ਜੋ ਸ੍ਰੀ ਭਾਈ ਜੀ ਕੇ ਸੰਗ ਰਸ ਮੀਰ ਜੀ ਕਹਤ ਭਏ। ਜੋ ਤੁਰਕਾਂ ਦਾੜਾਂ ਕੇ ਕਤ ਕਰ ਜੋ ਬੇਅਦਬੀ

ਇਸ ਵਾਸਤੇ ਕੇਸ ਅਸੀ ਭੀੜਤ ਰਖੇ ਹੂਏ ਹੈ, ਹੇ ਭਾਈ। ਤੁਸੀ ਕਹਤੇ ਹੋ ਜੋਂ ਏਹ ਵਾਸਤੀ ਰਾਮ ਸਹਜਧਾਰੀ ਹੈ ਮੋਨਾ। ਅਸੀ ਤਾਂ ਅਨੇਕ ਜਨਮਾਂ ਦੇ ਸਤਿ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਕੇ ਸਿੰਘ ਹੀ ਚਲੇ ਆਵਤੇ ਹੈ। ਤਬ ਸੇਵਾ ਸਿੰਘ ਚਰਨੀ ਗਿਰ ਪੜੇ ਤੇ ਦਰਿੜ ਨਿਸਚਾ ਹੂਆ। ਸ੍ਰੀ ਰਾਮ ਦਾਸ ਪੁਰੇ ਕੇ ਡਗਰ ਬਗਰ ਬੀਬੀਆਂ ਬਾਜਾਰੋ ਮੇ, ਨੰਦੀਗਨੋ ਸਾਹਨ ਬਹੁਤ ਫਿਰੇ, ਅਰ ਭਿੜੇਂ ਆਪਸ ਮੇ, ਤੇ ਫੁਕਾਰੇ ਮਾਰਨ। ਨਰ ਨਾਰਿਓ ਕੋ ਭੀ ਅਟਕਾਵੈ ਆਵਨ ਜਾਵਨ ਤੇ। ਐਸੇ ਮਿਹਰਵਾਨ ਸੰਤ ਸੁਖਦਾਈ ਬਚਨ ਕਹਤ ਭਏ। ਹੇ ਭਾਈ ਸੇਵਾ ਸਿੰਘ, ਇਨ ਬ੍ਰਿਖਤਾਂ ਕੋ ਗਡਿਆਂ ਸਾਥ ਜੋਇਕਰ ਅੰਨ ਸਾਦਾਂ ਕੇ ਭਰ ਭਰ ਕਰ ਜਹਾਂ ਸਤਿਾਂ ਸਿਖਾਂ ਕੇ ਲੰਗਰ ਹੋਤੇ ਹੈ ਤਹਾਂ ਪੁਚਾਵੋ। ਪੁਨਾ ਕੂਪ ਸਾਥ ਜੋਇ ਕਰ ਖੇਤ੍ਰ ਸੀਚੋ, ਜਲ ਕਰ, ਨਰ ਨਾਰੀ ਪਸ਼ੂ ਪੰਖੀ ਭੀ ਸੁਖ ਪਾਏਗੇ। ਤੁਸੀ ਇਹ ਸੇਵਾ ਕਰੋ। ਸੋ ਕਹਤ ਭਏ ਜੋ ਖਤ੍ਰੀ ਬ੍ਰਹਮਣ ਇਨ ਕੋ ਤਿਆਗਤੇ ਹੈ ਸੁਖ ਲੀਏ। ਅਸੀ ਇਨ ਕੋ ਦੁਖ ਕੈਸੇ ਦੇਈਏ ਹੇ ਗੁਰੋ, ਪੁਨਾ ਪਕੜੇ ਹੀ ਨਹੀ ਜਾਤੇ। ਨੀਤ ਬਚਨ। ਫਾਰਸੀ ਮੇ ਕਹਾ ਹੈ ਜੋ ਉਸਤਾਦਿ ਦਾ ਹੁਕਮ ਸੁਨ ਕਰ ਸਾਗਿਰਦ ਫੇਰ ਦਿਲ ਮੇ ਦਲੀਲ ਦੌੜਾਂਵਦਾ ਹੈ ਜੋ ਇਹੁ ਕੰਮ ਮੈ ਕਰਾਂ ਕਿ ਨ ਕਰਾਂ, ਸੋ ਇਹੁ ਉਸ ਮੇ ਭਾਰੀ ਖਤਾ ਹੈ। ਉਹ ਕਦੇ ਨਾ ਦਾਨਸਵੰਦ ਹੋਵੈਗਾ। ਜੋ ਉਸਤਾਦਿ ਦੀ ਕਹਾਵਤ ਸੱਤ ਕਰ ਲੈਂਦਾ ਹੈ ਸੋਈ ਇਲਮੰਵਰ ਹੈ। ਐਸੇ ਸੁਨ ਕਰ ਉੱਤਰ ਸ੍ਰੀ ਭਾਈ ਵਸਤੀਰਾਮ ਜੀ ਚੁਪ ਕਰ ਰਹੇ ਜਾਂ ਤੇ ਸੰਤ ਪਰਮ ਗੰਭੀਰ ਸੀਰ ਹੈ। ਭਾਈ ਰੂਹਮਾ ਸਿੰਘ ਜੀ ਬ੍ਰਹਮਣ ਸਿੰਘ ਪਰਮ ਨਿਰਵੈਰੰਤ। ਸੋ ਸੁਨ ਕਰ ਇਸੀ ਸੇਵਾ ਮੇ ਤਤਪਰ ਭਏ। ਪੁਨਾ ਸੇਵਾ ਸਿੰਘ ਕੋ ਰਾਤ ਨੂੰ ~~ਸਿਆਰ~~ ਸਿੱਖਾਂ ਆਇ ਮਾਰਨ ਲਾਗੇ। ਸੋ ਨੰਦੀਗਨ ਜਹਾਂ ਭਾਗ ਕਰ ਜਾਏ ਤਹਾਂ ਪੀਛੇ ਆਏ ਮਾਰੇ ਸੰਗ ਸੀਸ ਕਰ ਬੈਲ। ਤਾਂ ਸੇਵਾ ਸਿੰਘ ਕਹਤ ਭਯਾ ਕਿਵੇਂ ਮੈਨੂੰ ਨਾ ਭੀ ਮਾਰੋ। ਤਬ ਬ੍ਰਿਖਤ ਕਹਤ ਭਏ ਜੋ ਤੈਨੂੰ ਜੁ ਗੁਰਾਂ ਕਾ ਹੁਕਮ ਹੋਇਆ ਸੀ ਅਸਾਂ ਤੇ ਟਹਿਲ ਲੈਣੇ ਕਾ ਸੋ ਤੂੰ ਕਿਉਂ ਨਹੀ ਲੈਂਦਾ ਜਾਂ ਤੇ ਅਸੀ ਮਸ਼ਕਤ ਹੋਏ ਅਬ ਭੀ ਜੇਕਰ ਅਸਾਂ ਤੇ ਟਹਿਲ ਲੇਵੇ ਤਾਂ ਤੈਨੂੰ ਛਡਦੇ ਹਾਂ, ਨਹੀਂ ਮਾਰਾਂਗੇ ਤੈਨੂੰ। ਜੋ ਤੈ ਗੁਰਾਂ ਦਾ ਹੁਕਮ ਮੋੜਿਆ ਹੈ। ਪੁਨਾ ਸਾਡੀ ਭੀ ਖਤਾਵੰਦ ਹੈ। ਤਬ ਕਹਤ ਭਏ ਜੋ ਭਾਈ ਜੀ, ਮੈ ਤੁਸਾਡੇ ਨਾਲ ਮੇ ਨਹੇਲਾ ਪਾਇਕਾ ਲੈਵਾਂਗਾ। ਤਬ ਛਾਡ ਦੇਤੇ ਭਏ। ਤਬ ਬਾਸਰੇ ਕੋ ਸੰਤ ਆਗੇ ਇਹ ਬਿਰਤੰਤ ਕੀਤਾ ਰੈਨ ਕੇ ਸਵਪਨ ਕਾ। ਤਬ ਸੰਤ ਰਾਜ ਕਹਤ ਭਏ। ਇਹ ਪਿਛਲੇ ਜਨਮ ਕੇ ਪਾਖੰਡੀ ਹੈ, ਕੜਾਹ ਗੰਗੀਬ ਅਨਾਥੋ ਕੋ ਨਗਾਨ ਦੇਦੇ ਆਪ ਚੁਰਾਇ ਕਰ ਖਾਤੇ ਸੇ। ਪੁਨਾ ਜੋ ਪਾਖੰਡ ਧਾਰ ਕੇ ਲੋਕਾਂ ਦੀ ਪੂਜਾ ਇਕਤ ਪੂਜਾ ਖਾਤੇ ਸੇ, ਪਾਖੰਡੀ ਸਿਖ ਸਾਧ ਕਹਾਇ ਕਰ, ਨਾਮ ਵਿਮੁਖ। ਤਾਂ ਤੇ ਇਨ ਕੇ ਭਲੇ ਵਾਸਤੇ ਆਪਾਂ ਨੂੰ ਸ੍ਰੀ ਗੁਰੂ ਰਾਮ ਦਾਸ ਸਾਹਿਬ ਕਾ ਹੁਕਮ ਹੋਇਆ ਹੈ ਜੋ ਇਨ ਸੇ ਟਹਿਲ ਲੇਵੋ। ਤਾਂ ਤੇ ਜਬ ਕਬ ਟਹਲ ਹੀ ਕਰ ਜੀਵ ਕਾ ਭਲਾ ਹੈ। ਜਿਨਾ ਗੁਰਮੁਖਾਂ ਮਨੁਖ ਦੇਹ ਕਰ ਗੁਰਾਂ ਸਿਤਾਂ ਗਰੀਬਾਂ ਅਨਾਥਾਂ ਪਸ਼ੂ ਪੰਖੀ ਕੋ ਸੇਵਿਆ ਹੈ ਤੇ ਨਾਮ ਜਪਿਆ ਹੈ। ਹੇ ਭਾਈ ਸੇਵਾ ਸਿੰਘ, ਸੋ ਫੇਰ ਕਿਸੀ ਪੰਖੀ ਪਸ਼ੂ ਜਨਮ ਮੈ ਨਹੀ ਆਤੇ। ਜੋ ਕਰ ਨਿਸਕਾਮ ਸੇਵਿਆ ਹੈ ਗੁਰਾਂ ਸੰਤਾਂ ਕੋ ... ਬ੍ਰਹਮ ਲੋਕ ਆਦਿਕੋ ਕਉ ਪ੍ਰਾਪਤਿ ਹੋਤਾ ਹੈ ਨਰਕ ਤੇ ਬਚਕਰ। ਤਾਂ ਤੇ ਤੁਸੀ ਇਨ ਸੇ ਟਹਲ ਲੇ...

ਤੁਸਾਂ ਨੂੰ ਗੁਰਬਚਨ ਕਰ ਕੋਈ ਪਾਪ ਨਹੀ। ਤਬ ਭਾਈ ਰੂਹਮਾ ਸਿੰਘ ਜੀ ਸਾਥ ਭਾਈ ਸੇਵਾ ਸਿੰਘ ਜੀ ਭੀ ਲਗੇ ਇਹੀ ਸੇਵਾ ਕਰਨੇ। ੧ । ਭਾਈ ਸੇਵਾ ਸਿੰਘ ਤੇ ਭਾਈ ਰੂਹਮਾ ਸਿੰਘ ਜੀ ਸਰਕਾਰ ਦਾ ਧੰਨ ਨਹੀ ਜਨ ਆਪ ਵਰਤਦੇ। ਤਬ ਪ੍ਰੀਖਿਆ ਵਾਸਤੇ ਲਾਖ ਰੁਪਿਆ ਭੇਜਿਆ ਸਰਕਾਰ ਨੇ। ਤਬ ਭਾਈ ਜੀ ਨੇ ਸਭੀ ਦਾਨ ਗਰੀਬਾਂ ਕੋ ਪੁਨਾ ਲੰਗਰ ਕਰਵਾਇ ਦੀਆ। ਆਪਨੇ ਸਾਧਨ ਤੇ ਭਾਂਡੇ ਲੰਗਰ ਕੇ ਸੋ ਭੀ ਮਾਟੀ ਹੀ ਕੇ ਬਨੇ ਰਹੇ। ਐਸੇ ਆਪ ਮਾਇਆ ਤੇ ਅਤੀਤ। ਜੋ ਮਾਇਆ ਨਾ ਗ੍ਰਹਨ ਕਰਤੇ ਭਏ। ਤਬ ਸਰਕਾਰ ਸੁਨ ਦੇਖ ਕਰ ਆਸਚਰਜ ਭਈ ਜੋ ਇਹੁ ਮਾਇਆ ਕੋ ਬਾਹਿਰ ਬਾਂਟ ਕਰਨ ਵਾਲੇ ਸੰਤ ਹੈ। ਬਾਕੀ ਟੁਕੜੇ ਵ ਮਾਇਆ ਕੋ ਭੀ ਅਪਦਾ ਪਾਇ ਦੇਨੇ ਵਾਲੇ ਹੈ। ਸ੍ਰੀ ਭਾਈ ਵਸਤੀ ਰਾਮ ਜੀ ਕੇ ਹੀ ਸਿਖ ਹੂਏ ਭਾਈ ਰੂਹਮਾ ਸਿੰਘ ਦਿਜਬਰ ਪਰਮ ਸਿਧ। ਜੋ ਬਿਖਮ ਚਾਲੀ ਸਿਖੀ ਕੀ ਜੋ ਕੌਨ ,ਜਿਸੇ ਆਪਾ, ਭਾਵ ਹੰਕਾਰ, ਮੈ ਮੇਰੀ, ਨ ਰਹਣੀ। ਸੋ ਤਿਸ ਰਹਣੀ ਪਰ ਕ੍ਰਿਪਾ ਗੁਰ ਸਤਿ ਜੀ ਤੇ ਚਲਤੇ ਭਏ ਆਪ ਭੀ। ਪੁਨਾ ਜਿਸ ਪਰ ਕ੍ਰਿਪਾ ਦ੍ਰਿਸਟ ਸੰਤ ਕੀ ਹੋਈ ਸੋ ਭੀ ਕੋਈ ਇਕ। ਅੰਨ ਕੀ ਦੇਗ ਤੇ ਸੂਖੇ ਕੀ ਦੇਗ ਸੋ ਪਰਮ ਨਿਪੁੰਨ ਹੂਏ। ਆਲਸ ਆਦੀ ਜੋ ਸਰੀਰ ਕੇ ਸੁਖ ਕੇ ਸੁਭਾਵ ਹੈ ਹੋਦੀਆਂ ਲਾਇ ਬਹਿਨਾ ਸੋ ਇਹ ਸਭੀ ਤਿਆਗ ਕਰ। ਮ੍ਰਿਤ ਕਾ ਸਰੀਰ ਰੂਪ ਕਰ ਦੀਆ। ਭੂਸਰ ਆਪਨੇ ਖਾਨ ਪਾਨ ਕਾ ਸੁਖ ਮਾਨੋ ਸਮੁੰਦਰ ਤੇ ਪਾਰ ਛੋਡ ਆਏ ਹੈ। ਜਿਨੋ ਸ੍ਰੀ ਭਾਈ ਵਸਤੀ ਰਾਮ ਜੀ ਗੁਰ ਗੋਰ ਮੈ ਮੁਰਦਾ ਰੂਪ ਮੁਰੀਦ ਹੋ ਕਰ ਸੁਖੇਨ ਹੀ ਸਮਾਇ ਜਾਤੇ ਭਏ। ਰਾਜ ਰੋਗਾ ਵਾਲਿਆਂ ਪਾਤਕ ਮੈ ਪੁਰਸਾਂ ਕੋ ਸੇਵਾ ਮੈ ਲਾਇ ਕਰ ਤਿਸ ਪਾਪ ਰੋਗ ਦਰਦ ਕਰ ਦੇਨਾ ਇਹ ਜਿਨ ਮੇ ਸਕਤੀ ਭਈ ਪ੍ਰਤੱਖ। ਪੁਨਾ ਬਡੇ ਬਡੇ ਮਾਲ੍ਹੀ ਪਕੜ ਕਰ, ਮਾਨੋ ਜੋ ਹਟਾਏ ਆਪਨੇ ਅਨੁਸਾਰ ਕਰ, ਰੂਪਾਦਿ ਪੀਲੀਆਂ ਕੇ ਸੀਚਣ ਮੋ ਲਾਇ ਦੇਣਾ। ਅਰ ਅਨੰਤ ਧਰਮਸਾਲਾ ਬਨਾਵਾਵਤੇ ਭਏ ਧਰਮ ਕੀ ਬ੍ਰਿਧਤਾ ਲੀਏ। ਏਕ ਸਮੇ ਸਰਕਾਰ ਰਣਜੀਤ ਸਿੰਘ ਜੀ ਆਨ ਮਸਤਕ ਟੇਕਿਆ ਪੁਨਾ ਪ੍ਰੀਖਿਆ ਲੀਏ ਬਚਨ ਕਹਾ। ਮਹਾਰਾਜ ਬਚਨ। ਹੇ ਭਾਈ ਸਾਹਿਬ ਜੀ, ਮੈ ਕੌਨ ਹਾਂ ਜੋ ਕਈ ਮੋਕੋ ਨੌਰੰਗੇਕਾ ਅਵਤਾਰ ਕਹਤੇ ਹੈ ਕਈ ਯਗ ਕਰਾਵਨ ਹਾਰੇ ਪੰਡਤ ਕਾ ਕਹਤੇ ਹੈ। ਲਖਮੀ ਕੀ ਬਹੁਲਤਾ ਕਰ ਕੋਈ ਇੰਦਰ ਕਾ ਕਹਤੇ ਹੈ। ਜਯੰਤਾ ਕਾ ਜੋ ਪਿਤਾ ਹੈ। ਹੋਰ ਭੀ ਕਈ ਕਲਪਨਾ ਕਰਤੇ ਹੈ। ਆਪ ਅੰਤ੍ਰਯਾਮੀ ਹੋ ਤਾਂ ਤੇ ਕਹੋ ਜੋ ਮੈ ਕਵਨ ਹਾਂ ਜਾਂ ਤੇ ਮੇਰੇ ਜਿਦੇ ਕਾ ਭਰਮ ਦੂਰ ਹੋਵੈ, ਆਪ ਕੀ ਕਿਰਪਾ ਕਰ। ਹਰਿਜਨ ਬਾਚ ਨਰਿੰਦਰ ਪ੍ਰਤਿ। ਹੈ ਰਾਜਨ ਮੈ ਤੋ ਆਪ ਕੋ ਗੁਰੂ ਕਾ ਸਿਖ ਜਾਣਦਾ ਹੋ। ਜਬ ਨਰਿੰਦਰ ਬਚਨ ਕਹਾ ਹਾਥ ਜੋੜ ਕਰ, ਜੀ ਕੌਣ ਲਖਣ ਕਰ ਮੋ ਕੋ ਸਿਖ ਆਪ ਜਾਨਤੇ ਹੋ। ਪੁਨਾ ਭਾਈ ਰੂਹਮਾ ਸਿੰਘ ਜੀ ਕਹਤ ਭਏ। ਸੁਨੋ ਹੇ ਰਾਜਿੰਦਰ ਜਿਸ ਕਾਲ ਮੇਂ ਸ੍ਰੀ ਗੁਰੂ ਪ੍ਰਮਾਤਮਾ ਸ੍ਰੀ ਗੁਰੂ ਅਰਜਨ ਦੇਵ ਜੀ ਸ੍ਰੀ ਤਰਨ ਤਾਰਨ ਕੀ ਸੇਵਾ ਲੀਏ ਆਵੇ ਇਟਾਂ ਕੇ ਚੜ੍ਹਾਏ ਜੋ। ਤਬ ਸੋ ਆਵੈ ਇਟਾ ਪਰਪਰ ਸੰਗ ਸੁਪੈਦ ਤੇ ਲਾਲ ਗੁਲਾਲ ਵਤ ਦੇਖ ਕਰ ਪਾਪੀ ਦੂਰ ਦੀਨ ਮਲੇਛ ਸੂਬਾ ਜੁਲਮੀ ਕਰ ਸਤਿਗੁਰਾਂ ਤੇ ਖਸੋਟ ਲੇਤਾ ਭਯਾ। ਤਬ ਸ੍ਰੀ ਗੁਰਦੇਵ ਬਚਨ ਕਹਤ ਭਏ। "ਜਾ ਹਮਾਰਾ ਸਿਖ ਹੋਵੇਗਾ ਸੋ ਇਹੀ ਇਟਾਂ ਸਰਾਇ ਲੀਆਂ

ਸਿਖੋਂ ਕੇ ਹਾਥੋਂ ਕਰ ਜਿਨ ਕੀ ਸੇਵਾ ਭਈ ਹੈ, ਸੋ ਸਰਾਇ ਤੇ ਢਾਇ ਕਰ ਪੁਨਾ ਇਸ ਤੀਰਥ ਰਾਜ ਪਰ ਲਵਾਏਗਾ। ਸ੍ਰੀ ਤਰਨ ਤਾਰਨ ਕੀ ਸੇਵਾ ਕਰਾਵਾਏਗੇ। ਸੋ ਸੇਵਾ ਸਤਿਗੁਰ ਨੇ ਜੋ ਤੁਸਾਂ ਤੇ ਲਈ ਹੈ ਤਾਂ ਤੇ ਅਸੀ ਤੈਨੂੰ ਨਿਸਚੇ ਕਰ ਗੁਰੂ ਕਾ ਸਿਖ ਜਾਨਤੇ ਹੈ। ਐਸੇ ਸੁਨ ਕਰ ਰਾਜਿੰਦਰ ਬਹੁਤ ਪ੍ਰਸੰਨ ਹੂਏ। ਜੋ ਸੰਤਾਂ ਕੇ ਮੁਖੋ ਬਚਨ ਤਾਂ ਹੂਆ ਹੈ। ਮੋ ਕੋ ਗੁਰ ਸਿਖ ਕਾ ਤਾਂ ਤੇ ਮੇਰੇ ਬਡੇ ਭਾਗ ਹੈ। ਪੁਨਾ ਮਸਤਕ ਟੇਕ ਕਰ ਚਰਨੋ ਪਰ ਕਹਤ ਭਈ ਸਰਕਾਰ: ਹੇ ਸ੍ਰੀ ਭਾਈ ਸਾਹਿਬ ਜੀ, ਤੁਸੀ ਧੰਨ ਹੋ ਮੈ ਨਿਸਚੈ ਜਾਨਿਆ ਹੈ। ਜੋ ਤੁਸੀ ਪੂਰਨ ਪੁਰਖ ਹੋ। ਮੈ ਡੁਬੇ ਹੋਏ ਜਾਂਦੇ ਨੂੰ ਤੁਸਾਂ ਬਚਨ ਰੂਪ ਬੇੜਾ ਦੀਆ ਹੈ, ਹੇ ਗੁਰੋ। ਜੋ ਇਸ ਭਰੋਸੇ ਕਰ ਮੈ ਨਿਸਚੇ ਕੀਆ ਜੋ ਕਬੀ ਤਾਂ ਮੇਰੀ ਭੀ ਸੁਰਤ ਮੁਕਤ ਕੀ ਲੇਵੇਗਾ, ਸ੍ਰੀ ਗੁਰੂ ਰਾਮ ਦਾਸ ਜੀ। ਪੁਨਾ ਮਸਤਕ ਟੇਕ ਕਰ ਵਿਦਾ ਹੂਏ। ਇਨ ਕੇ ਸਿਖ ਚਾਟੜੇ ਭਾਈ ਦਯਾ ਸਿੰਘ ਜੀ ਦਿਲਬਰ ਹੋਤ ਭਏ। ਸੋ ਭੀ ਸਦਾ ਹੀ ਜਾਨਣੇ ਸੇਵਾ ਬੰਦਗੀ ਪ੍ਰਾਇਣ। ਭਗਵੰਤ ਕੀ ਸੋਕ ਕਰ ਇਹ ਸੇਵਾਂ ਗਾਖੜੀ ਜਿਨਾ ਗੁਰਦੁਆਰਿਓ ਲਈ ਹੈ। ਪ੍ਰਿਥਮ ਕਾਲ ਘੋੜ ਚੜਿਓ ਮੈ ਸੇ ਕੰਚਨ ਕੰਕਨ ਹਾਥੋ ਮੈਂ ਸੇ ਜਿਨ ਕੇ ਸੋ ਉਤਾਰ ਕਰ ਪੁਨਾ ਅਵਰ ਸੰਪਦਾ ਭੀ ਭਾਈ ਨੂਹਮਾ ਸਿੰਘ ਜੀ ਆਗੇ ਧਰ ਕਰ ਮਸਤਕ ਟੇਕਿਆ। ਚਰਨੋਂ ਪਰ। ਸੋ ਤਿਸ ਕਾ ਅੰਨ ਜਲ ਲੇਕਰ ਪਰਪਕ ਗਰੀਬੋ ਆਦਿ ਕੋ ਭੁਗਵਾਇ ਦੇਤੇ ਭਏ। ਪੁਨਾ ਪੀਛੇ ਸੰਤਾਂ ਨਉ ਇਹ ਬਾਰਤਾ ਭਈਂ। ਏਕ ਸਮੇ ਭਾਈ ਦਯਾ ਸਿੰਘ ਕਾ ਪੁਤ੍ਰ ਜੋ ਹੈਸੀ ਸੋ ਕਿਸੀ ਕਰਮ ਗਤੀ ਕਰ ਸੰਗ ਕੁਸੰਗ ਸੇ ਕਿਸੀ ਮਾਨੁਖ ਕਾ ਖੂਨ ਤਿਸ ਕੇ ਹਥੋ ਨਿਕਾਸਿਆ। ਤਬ ਸਾਹਿਬ ਲੋਕ ਕਹਤ ਭਏ: ਹੇ ਬਾਬੇ ਦਯਾ ਸਿੰਘ ਜੀ, ਤੁਮਰੇ ਪੁਤ੍ਰ ਕੋ ਫਾਂਸੀ ਹੀ ਸਜਾਇ ਆਵਤੀ ਹੈ, ਨਿਆਇ ਕਰ। ਆਗੇ ਜੋ ਤੁਮ ਕਹੋ ਸੋ ਹਮ ਕਰੈ। ਤਬ ਭਾਈ ਦਯਾ ਸਿੰਘ ਬਚਨ ਕਰਤ ਭਏ: ਜੈਸੇ ਤੁਮਰੇ ਨਿਆਉ ਮੇ ਆਵੈ ਤੈਸੇ ਕਰੋ, ਮੇਰੇ ਲੀਏ ਮਨ ਮੇ ਨਾ ਧਰੋ। ਤਬ ਫਾਂਸੀ ਦੇ ਦੀਨੀ। ਸ੍ਰੀ ਭਾਈ ਜੀ ਨੇ ਮਨ ਮੇ ਸਤਿਗੁਰਾਂ ਕਾ ਭਾਣਾ ਹੀ ਮੀਠਾ ਲਾਗਾ। ਪੁਤ੍ਰ ਕਾ ਮੋਹ ਨ ਮਨ ਮੈ ਆਇਆ, ਸਿਤ ਕ੍ਰਿਪਾ ਤੇ। ਜਾਂ ਤੇ ਹੰਗਤਾ ਕਾ ਜੋ ਪ੍ਰਿਥਮ ਹੀ ਗੁਰਾਂ ਨੇ ਅਭਾਵ ਕਰ ਦੀਆ। ਤਬ ਅਪਨੀ ਨੂਖਾ ਕੋ ਬੁਲਾਇ ਕਰ ਸੰਗ ਮੋ ਤਿਸ ਪ੍ਰਤੀ ਬਚਨ ਕਰਤ ਭਏ। ਜੋ ਹੇ ਪੁਤ੍ਰੀ ਤੇਰੇ ਸੁਆਮੀ ਕੀ ਤੋ ਇਹ ਦਸਾ ਭਈ ਹੈ। ਅਬ ਤੇਰੀ ਕੀ ਮਰਜੀ ਹੈ, ਕਹੋ। ਜੇ ਕਰ ਤੈਨੇ ਕੋਈ ਡਿਠਾ ਕਰ ਲੈਣਾ ਹੋਵੇਂ ਤਬ ਸੂਹਿਦ ਸਾਹਨ ਹੋ ਕਰ, ਜੈਸੇ ਤੇਰੀ ਮਰਜੀ ਹੋਵੈ ਖੋਰੋ, ਅਜੇ ਤੇਰਾ ਬਾਲਪਨ ਹੈ। ਜੇ ਕਰ ਆਸਾੜੇ ਪਾਸ ਰਹਿਣਾ ਹੋਵੈ ਤਬ ਘੂੰਘਟ ਖੋਲ ਕਰ ਲੰਗਰ ਕੀ ਸੇਵਾ ਕਰੇ, ਕੈਸੇ, ਪੀਸੇ ਤੇ ਪਕਾਵੇ, ਦਾਸਾ ਸੰਗਤ ਕੋ ਭੋਜਨ ਭੁਚਾਵੇ। ਐਸੇ ਸੰਤ ਕੇ ਬਚਨ ਸੁਨ ਕਰ ਸੋ ਭੀ ਨਿਰਮੋਹ ਹੋ ਕਰ ਘੂੰਘਟ ਖੋਲ ਕਰ ਲੰਗਰ ਕੀ ਸੇਵਾ ਮੋ ਤਤਪਰ ਭਈ। ਗੁਰਬਾਣੀ ਮੋ ਪਰਮ ਪ੍ਰੇਮ, ਚੱਕੀ ਪੀਸਨੀ, ਪੁਨਾ ਲੰਗਰ ਕੀ ਸੇਵਾ ਪਰਾਇਣ ਹੋ ਕਰ ਜਨਮ ਆਪਨਾ ਸੁਫਲ ਕਰਤ ਭਈ। ਜੈਸੇ ਜਲਨ ਜਟ ਸੰਤ ਭੀ ਐਸੇ ਹੀ ਆਪਨੀ ਨੋਖਾ ਕੋ ਕਹਿਆ ਸੀ। ਜੇ ਕਰ ਖਾਇੰਗੀ ਦੂਧ ਮਲਾਈ ਤੋ ਮੇਰਾ ਕਿਛੁ ਬਸ ਨਾਹੀ। ਜੇ ਕਰ ਪਿਛੈ ਹੋਵੈ ਲੰਧ ਤੇ ਅਗੇ ਹੋਵੈ ਚਰਖਾ। ਅਰ ਰੁਖਾ ਮਿਸਾ ਖਾਇੰਗੀ ਤੋ ਤੈਨੂੰ ਕਿਛੁ ਡਰ ਨਾਹੀ। ਤਿਸ ਤੇ ਭੀ ਵਧੀਕ ਭਈ ਭਾਈ ਦਯਾ ਸਿੰਘ ਜੀ ਕੀ ਗੁਰਬਾਣੀ ਤੇ ਸੰਤ ਸੇਵਾ

ਭਾਈ ਜੀ ਕੀ ਨੁਖਾ ਗੁਰਬਾਣੀ ਤੇ ਸੰਤ ਸੇਵਾ ਮੋ ਪ੍ਰੇਮ ਭਯਾ ਜਿਸ ਕਾ। ਅਹੋ ਅਸਚਰਜ ਹੈ ਸੰਤੋ ਭਾਈ ਦਯਾ ਸਿੰਘ ਕਾ ਮੋਹ ਕੈਸਾ ਨਿਰਮੂਲ ਹੋਇਆ, ਗੁਰ ਕ੍ਰਿਪਾ ਤੇ। ਇਤਿ ਸ੍ਰੀ ਪ੍ਰੇਮ ਸੁਧਾ ਸਿੰਧੂ ਗ੍ਰੰਥੇ ਉਤ੍ਰਾਰਧੇ ਸੁਧਾ ਸਰ ਖੰਡੇ ਭਾਈ ਵਸਤੀ ਰਾਮ ਜੀ ਕੇ ਪ੍ਰਸੰਗ ਬਰਨਨੰ ਸਿੱਖ ਸਾਖਾਂ ਸਹਤ ਪੰਚ ਬਿਸੰਤ ਹੁਲਾਸਾ। ੨੫। ਬਾਬਾ ਮਲੰਗਾ ਸਿੰਘ ਕੈਸੇ ਥੇ ਜੋ ਸਰਕਾਰ ਉਨ ਕੇ ਰੋਜ਼ ਮਿਲਨੇ ਆਵਤੀ ਸੀ। ਏਕ ਦਿਨ ਸੰਤੋ ਕੀ ਡੇਵਢੀ ਮੋ ਦੁਸਮਨੋ ਨੇ ਦਸ ਹਜਾਰ ਰੁਪਏਓਂਕਾ ਕਰ ਏਕ ਮਨੁਖ ਕੋ ਸਰਕਾਰ ਕੋ ਮਾਰਨ ਕੋ ਖਲਵਾਇਆ। ਸੰਤ ਉਪਰ ਸੇ ਬੈਠੇ ਝਰੋਖੇ ਬੀਚ। ਜਬ ਸਰਕਾਰ ਬੀਚ ਬੂਹੇ ਕੇ ਪ੍ਰਵੇਸ ਕਰਨ ਲਗੀ ਤਬ ਬੁਲਾਇ ਕੇ ਝਰੋਖੇ ਬੀਚ ਸੇ ਸਰਕਾਰ ਕੀ ਭੁਜਾ ਪਕੜ ਲੇਤੇ ਭਏ। ਹਾਥੀ ਕੀ ਅੰਬਾਰੀ ਬੀਚ ਸੇ। ਅਰ ਆਪਣੇ ਪਾਸ ਬਿਠਾਇ ਕਰ ਪਵੜੀ ਬੀਚ ਸੇ ਸੋ ਮਾਨੁਖ ਕੋ ਬੁਲਾਇ ਕਰ ਕਿਹਾ ਰੇ ਨੀਚ ਤੇਰਾ ਤਾਂ ਸੀਸ ਕਾਟਿਆ ਜਾਤਾ ਜੇ ਤੂੰ ਸਰਕਾਰ ਕੋ ਮਾਰਤਾ। ਸੋ ਰੁਪਈਏ ਤੇਰੇ ਕਿਸ ਕਾਮ ਆਵਤੇ। ਉਹ ਅਸਚਰਜ ਹੈਂ ਅਗਿਆਨੀ ਜੀਵ ਜੋ ਕਾਮ ਕਰਤੇ ਹੈ ਸੋ ਸਭ ਜੜ੍ਹ ਤੇ ਮੂਹੜਤਾ ਕਰ ਕਰਤੇ ਹੈ। ਜਿਸ ਕਾ ਫਲ ਕੇਵਲ ਦੁਖ ਹੀ ਦੁਖ ਹੈ। ਤਊ ਭੀ ਐਸੇ ਪਾਪੀ ਕੋ ਭੀ ਸੰਤਾਂ ਸਰਕਾਰ ਸੋ ਨ ਮਾਰਨ ਦੀਆ। ਜਾਂ ਤੇ ਮੇਰੀ ਤਾਂ ਗੁਰੂ ਨੇ ਰਖਿਆ ਕੀਤੀ ਹੈ ਤਾਂ ਤੇ ਇਹ ਕਿਉਂ ਮਰੇ। ਸੋ ਐਸੇ ਸਿੰਘ ਅੰਤ੍ਰਜਾਮੀ ਸੇ ਤਪ ਜਪ ਕੇ ਪ੍ਰਤਾਪ ਕਰ। ਕਹਾ ਬਹੁਰੰਗੀ ਸੰਨਿਆਸੀ। ਸ੍ਰੀ ਸੁਧਾ ਸਰ ਬਾਸੀ ਕੀ। ਸ੍ਰੀ ਬਹੁਧਾਰੰਗੀ ਸੰਨਿਆਸੀ ਦਾਮ ਦੁਆਰ ਬਾਸੀ ਹੋਤ ਭਏ। ਯੋਗੀ ਪੁਨਾ ਸੰਨਿਆਸੀ ਕਹੁ ਭਗਵਤ ਚਰਨਾਰ ਬਿੰਦੋ ਕਾ ਪ੍ਰੇਮ ਹੋਵਨਾ ਇਹੁ ਭੀ ਦੁਰਲੰਭ ਹੈ। ਸੋ ਗੁਰੂ ਕੀ ਕ੍ਰਿਪਾ ਤੇ ਤਿਨ ਕਉ ਪ੍ਰੇਮ ਪ੍ਰਾਪਤ ਹੂਆ। ਇਸੀ ਕਰ ਸ੍ਰੀ ਅੰਮ੍ਰਿਤਸਰ ਹੀ ਉਲਾਸ ਕਰਤ ਭਏ। ਪਰਮ ਨਿਸਚੇ ਕਰਿ। ਪਰਮ ਮਸਤ ਅਵਸਥਾ ਪੁਨਾ ਗਲੀਆਂ ਬਾਜਾਰਾਂ ਮੋ ਜੋ ਕਭੀ ਚਲੇ ਭੀ ਸਹਜ ਤਬ ਇਹੁ ਪਦ ਗਾਵਤਿਆਂ ਫਿਰਨਾ। ਤਥਾ ਪਦ। "ਮਾਈ ਮੋ ਅੰਮ੍ਰਿਤਸਰ ਲਗਦਾ ਪਿਆਰਾ। ਆਸ ਪਾਸ ਬੁੰਗੇ ਕੇ ਸ਼ੋਹਰ ਬੀਚ ਸੋਹੈ ਦਰਬਾਰਾ। ਹਿਰ ਮੰਦਰ ਮੋ ਹਰੀ ਬਿਰਾਜੈ ਗੁਰੂਰੰਗ ਅਵਤਾਰਾ। ਗ੍ਰਿਹ ਪੋਥੀਆਂ ਬਹੁਤ ਬਨਾਈ ਹਰਿ ਹਰਿ ਸਿਮ੍ਰਨ ਧਾਰਾ"। ਪੁਨਾ ਕਬੀ ਕਿਦੇ ਰੂਪ ਸਿੰਘ ਮੇ ਇਹ ਕਹਤ ਕਿਨਸੀ ਮੁਖ ਦੁਆਰੇ। ਮਜ਼੍ਹਬੇ ਗੋਬਿੰਦ ਸਿੰਘ ਮਜ਼੍ਹਬੇ ਗੋਬਿੰਦ ਸਿੰਘ। ਐਸੇ ਸਦਾ ਸਾਰਸਬਦ ਉਚਾਰਨਾ। ਪਰਮ ਸਿਧੌਤਾ ਸਹਤ ਹੂਏ, ਸੋ ਕੈਸੇ ਏਕ ਬਾਲਕ ਪਰਮ ਸੁੰਦਰ ਸੀ ਧਨ ਵੰਤ ਕਾ ਬੇਟਾ ਹੈ ਜਿਸ ਕੇ ਮਾਤਾ ਪਿਤਾ ਸੋ ਸੰਤਾ ਆਗੇ ਆਇ ਮਸਤਕ ਟੇਕਹਿ ਸੇਵਾ ਕਰਹਿ। ਤਾਂ ਤੇ ਸੋ ਸੁੰਦਰ ਕੁਮਾਰ ਭੀ ਬਹੁਤ ਬੇਰ ਪ੍ਰੇਮ ਕਰਿ ਬੈਠਾ ਰਹੈ ਨਿਕਟ। ਏਕ ਦਿਨ ਅਵੇਰ ਜੋ ਆਇਆ ਤਬ ਸੰਤੋ ਕਹਾ ਤੂੰ ਅਵੇਰ ਆਇਆ ਹੈ, ਹੇ ਬਾਲਕ। ਸੋ ਹਾਥ ਜੋੜ ਕਰ ਕਹਤ ਭਯਾ ਜੀਵਨ ਦਾਸ ਹੇ ਸੁਆਮੀ ਜੀ, ਮੇਰੀ ਨਾਨੀ ਕੋ ਬੜਾ ਤਾਪ ਨੇ ਦੁਖ ਦੀਆ ਹੈ। ਤਬ ਆਪ ਕਹਤ ਭਏ ਜੀਵਨ ਦਾਸ, ਤੂੰ ਨਾਨੀ ਕੇ ਊਪਰ ਮੂਤ ਦੇ, ਤਪ ਦੂਰ ਹੋ ਜਾਵੇਗਾ। ਪੁਨਾ ਕਹਤ ਭਏ ਤੈ ਨੇ ਮੂਤਨਾ ਤੋ ਨਹੀ ਜਲ ਕਾ ਗੜਵਾ ਊਪਰ ਪਾਇ ਦੇਵੇ ਜਾਇ ਕਰ। ਸੋ ਜਾਇ ਕਰ ਜਬ ਜਲ ਕਾ ਗੜਵਾ ਪਾਇਆ ਤਿਸੀ ਖਿਣ ਤਪ ਦੂਰ ਹੋ ਗਿਆ, ਸੰਤ ਬਚਨ ਤੇ। । ਏਕ ਸਮੇ ਮਹਾਰਾਜਾ ਖੜਕ ਸਿੰਘ ਜੀ ਸਰਕਾਰ ਕੇ ਬੇਟੇ ਸ੍ਰੀ ਸੁਆਮੀ ਜੀ ਸੇ ਜੋਗ ਕਲਾ ਸਿਖਤੇ ਭਏ। ਕੈਸੇ ਹੈ ਸ੍ਰੀ ਖੜਕ ਸਿੰਘ ਜੀ ...

ਜਨਮ ਹੀ ਕੇ ਜੋਗ ਭ੍ਰਸ਼ਟੀ ਜੋ ਤਾਤ ਕਾਲ ਜੋਗ ਕਲਾ ਸਿਧ ਕਰ ਲੇਤੇ ਭਏ। ਜੋ ਰਾਜ ਕੀ ਵਾ ਭੋਗੋ ਕੀ ਕਿਛੁ ਖਬਰ ਨਹੀ ਜਿਨਕੋ। ਪੁਨਾ ਪਰਮ ਭੋਲੇ ਮਹਾਂਦੇਵ ਜੋ ਸੰਸਾਰ ਕੀ ਚਤੁਰਾਈ ਸਿਰੋ ਤੇ ਸਦਾ ਭੂਮੀ ਸੈਨ ਕਰਤੇ ਸੇ। ਬਡੀ ਰਾਤ ਤਕ ਜਾਗ੍ਰਤ ਕਰਨਾ। ਸਨਾਨ ਆਦੀ ਨਿਤ ਕ੍ਰਿਆ ਕਰਕੇ ਸ੍ਰੀ ਜਪ ਜਾਪ ਤੋ ਆਦਿ ਲੈਕੇ ਗੁਰਬਾਣੀ ਕਾ ਪਠਨ ਕਰਨਾ ਚਿਤ ਇਕਾਗਰ ਕਰ। ਪੁਨਾ ਸ੍ਰੀ ਆਸਾ ਦੀ ਵਾਰ ਸੁਣਨੀ ਰਾਗੀਆਂ ਸੇ। ਭਾਈ ਗੁਰਦਿਤ ਸਿੰਘ ਰਾਗੀਆਂ ਮੇਂ ਮੁੱਖੀ ਸੀ, ਤੰਬੂਰਾ ਜਿਸ ਕੇ ਹਾਥ ਸੇ। ਪੁਨਾ ਕਿਸੀ ਸੇਵਕ ਗੁਲਾਮ ਕੋ ਧਿਕਾਰ ਆਦਿਕ ਕੁਬਚਨ ਮੁਖ ਸੇ ਨ ਕਹਣਾ। ਸਮੋਹ ਕਰ ਵਰਤਨਾ। ਕੇਵਲ ਆਪ ਹੀ ਕੋ ਬਡ਼ਾ ਨ ਸਮਝਣਾ। ਸੋ ਕੈਸੇ ਜੋ ਏਕ ਸਮੇ ਕਿਸੀ ਸੇਵਕ ਤੇ ਕਈ ਵੇਰ . ਭਈ ਚੋਰੀ ਕੀ, ਸੋ ਦੇਖ ਅਦੇਖਾ ਕਈ ਬਾਰ ਕੀਤਾ। ਜਬ ਫੇਰ ਫੇਰ ਸੋਈ ਕਾਮ ਸੋ ਮੂਰਖ ਕਰਤ ਭਯਾ। ਤਬ ਕਹਤ ਭਏ। ਐਸਾ ਕੰਮ ਨਾਹੀ ਯੋਗ ਤੁਸਾਡੇ ਅਸਾਡੇ ਇਕਤ੍ਰ ਹੋਣੇਂ ਕਾ ਇਹੁ ਫਲੁ ਨਾਹ। ਤਾਂ ਤੇ ਇਕ ਸਰਕਾਰ ਤੈਨੂੰ ਰਖੇ ਇਕੇ ਮੈਨੂੰ ਰਖੇ ਐਸੀ ਇਕਤ੍ਰਤਾਈ ਕਰ ਖੇਚ ਹੋਤਾ ਹੈ, ਪ੍ਰੇਮੇਸਵਰ ਕੇ ਪਿਆਰੇ। ਇਕੇ ਤੂੰ ਚਲਿਆ ਜਾਇ ਇਕੇ ਮੈ ਚਲਿਆ ਜਾਨਾ ਹਾਂ। ਭਾਵੇ ਉਸ ਕਾ ਬੰਦ ਬੰਦ ਜੁਦਾ ਕਰਾਇ ਦੇਤੇ ਤੌ ਭੀ ਆਪ ਖੁਦ ਮਾਲਕ ਸੇ। ਪਰ ਚਿਤ ਮੇ ਇਹੀ ਨਿਸਚੇ ਕਰ ਨਿਰੰਹਕਾਰਤਾ ਹੈ ਜੋ ਇਹ ਸਰਕਾਰ ਕਾ ਨੌਕਰ ਹੈ ਤੈਸੇ ਮੈ ਭੀ ਨੌਕਰ ਰਹਉ। ਸ੍ਰੀ ਸਾਹਜਾਦਾ ਖੜਕ ਸਿੰਘ ਐਸੇ ਗੁਰੂ ਕੇ ਪਿਆਰੇ ਸੇ। ਕਿਤਨਿਆਂ ਬਰਸਾਂ ਪੀਛੇ ਜਬ ਬਹੁਰੰਗੀ ਜੀ ਕੋ ਮਿਲੇ ਭੇਟਾ ਧਰ ਕਰ ਜਬ ਮਸਤਕ ਟੇਕ ਕਰ ਬੈਠੇ ਨਿਕਟ। ਤਬ ਸ੍ਰੀ ਸੁਆਮੀ ਜੀ ਬਚਨ ਕਰਤ ਭਏ ਸਿੰਘ ਤਰਫ ਦੇਖ ਕੇ। ਉਹ ਨਢਿਆ, ਉਹ ਜੋਗ ਕਲਾ ਆਪੀ ਕਰਤਾ ਹੈ ਵਾ ਨਹੀ। ਤਬ ਮਹਾਰਾਜਾ ਜੀ ਹਾਥ ਜੋੜ ਕਰ ਕਹਤ ਭਏ ਜੀ ਅਬ ਤੋ ਨਹੀ ਹੋਤੀ। ਜਾਂ ਤੇ ਸਰਕਾਰ ਸਾਹਿਬ ਨੇ ਬਹੁਤ ਰਾਜ ਕੇ ਕਾਰਜ ਸੌਂਪੇ ਹੈਨ ਉਨ ਸੇ ਵੇਹਲ ਨਹੀ ਹੋਤਾ। ਹੇ ਸੁਆਮੀ ਜੀ। ਤਬ ਆਪ ਬਚਨ ਕਰਤ ਭਏ ਜੋ ਹਮ ਨੇ ਪ੍ਰਿਥਮ ਹੀ ਜਾਣੀ ਸੀ ਜੋ ਅਬ ਜੋਗ ਕਬਹੂ ਆਇ ਨਾ ਸੇ ਜੋ ਪ੍ਰਿਥਮ ਹੂਆ ਸੋ ਹੂਆ। ਏਕ ਸਮੇ ਸਰਕਾਰ ਕਾ ਸ੍ਰੀਰ ਮਾਂਦਾ ਭਯਾ। ਤਬ ਬਹੁਰੰਗੀ ਕਉ ਸਦਾਇਆ ਚਾਹਿਨ ਗੁਰ ਸੇਵਕ ਭੇਜ ਕਰਿ। ਤਸ ਸ੍ਰੀ ਬਹੁਰੰਗੀ ਜੁ ਆਏ ਉਠ ਕਰ ਸਰਕਾਰ ਨੇ ਮਸਤਕ ਟੇਕਿਆ ਤਾਂ ਕਹਤ ਭਏ ਜੋ ਗੁਰੂ ਭਲਾ ਕਰੈ, ਹੇ ਭਾਈ ਸਿਖਾ। ਤਬ ਸਰਕਾਰ ਨੇ ਇਕੋਤ੍ਰ ਸੌ ਦਾਮ ਰੋਜ ਕਾ ਹਾਸਦ ਕਰ ਦੀਆ ਸੁਆਮੀ ਜੀ ਕਉ। ਸੋ ਕਾਗਜ਼ ਸਹਜਾਦੇ ਕੇ ਹਾਥ ਮੋੜਾਦੇ ਦੀਆ ਸੁਆਮੀ ਜੀ ਨੇ। ਤਾਂ ਬਹੁਰੰਗੀ ਜੀ ਸ੍ਰੀ ਦੁਖਭੰਜਨੀ ਜੀ ਕਾ ਅੰਮ੍ਰਿਤ ਜਲ ਮੰਗਵਾਇ ਕਰ ਸਰਕਾਰ ਕਉ ਜਬ ਦੀਆ ਸੋ ਪਾਨ ਕਰ ਮਨ ਤਨ ਪ੍ਰਸੰਨਿ ਹੋ ਗਿਆ, ਸਰਕਾਰ ਜੀ ਕਾ। ਪੁਨਾ ਜਤੀਜੀ ਤਾਤਕਾਲ ਸ੍ਰੀ ਸੁਧਾਸਰ ਜੀ ਆਵਤ ਭਏ ਤੇ ਸ੍ਰੀ ਦਰਬਾਰ ਸਾਹਿਬ ਆਗੇ ਮਸਤਕ ਟੇਕ ਕਰ ਕਹਤ ਭਏ ਹਾਥ ਜੋੜ ਕਰ। ਗੁਰੂ ਭਗਵਾਨ ਸ੍ਰੀ ਗੁਰੂ ਰਾਮਦਾਸ ਆਪ ਅੰਤਰ ਜਾਮੀ ਹੋ ਅਰ ਅਖਲੰਤਰ ਆਤਮਾ ਮੇਰੀ ਕਿਦਿਓ ਪ੍ਰੀਤ ਨਾਹੀ ਮਾਇਆ ਧਾਰੀਓ ਕੇ ਮਿਲਣ ਕੀ ਤਾਂ ਤੇ ਮੇਰੇ ਪਰ ਕੋਪ ਨਹੀ ਕਰਨਾ, ਹੇ ਦੇਵ। ਪੁਨਾ ਕਿਤਨਾ ਕਾਲ ਪੀਛੇ ਸਾਹਜਾਦਾ ਜੀ ਆਇ ਦਰਸਨ ਕਰਤ ਭਏ ਬਹੁਰੰਗੀ ਸਿਧ ਕਾ ਤੇ ਕਹਤ ਭਏ। ਜੀ ਆਪ ਕੇ ਰੁਪਏ ਬਹੁਤ ਹੋ ਗਏ ਹੈ ਸੋ ਆਪ ਲੇਵੀਏ, ਕ੍ਰਿਪਾ ਕਰਕੇ। ਜੋ ਇਕ ਬਰਸ ਕਾ ਦਾਮ

ਛੈਰੀ ਹਜਾਰ ਹੋ ਊਪਰ ਆਪ ਕਾ ਨਿਰਸਤਾ ਹੈ। ਤਾਂ ਬਹੁਰੰਗੀ ਜੀ ਕਹਤ ਭਏ ਉਹ ਕਾਗਜਾਤ ਕਹਾਂ ਹੈ। ਤਾਂ ਸੁਨਕਰ ਰਾਜਾ ਜੀ ਨੇ ਸੋ ਕਾਗਜ਼ ਆਗੇ ਧਰ ਦੀਆ, ਜਤੀ ਜੀ ਕੇ। ਸੋ ਕਾਗਦ ਸ੍ਰੀ ਦੁਖ ਭੰਜਨੀ ਬੀਚ ਡਾਰ ਦੇਤੇ ਭਏ ਤਹਾਂ ਹੀ ਰੋਹੇ ਸੇ ਤਿਸ ਕਾਲ ਮੋ। ਅਰ ਕਹਤ ਭਏ ਜੋ ਸਰਕਾਰ ਕਾ ਦੁਖ ਤੋ ਸ੍ਰੀ ਦੁਖ ਭੰਜਨੀ ਜੀ ਨੇ ਦੂਰ ਕੀਆ ਹੈ। ਕੋਈ ਹਮ ਤੋ ਦੂਰ ਨਾਹੀ ਕੀਆ। ਤਾਂ ਤੇ ਇਹੁ ਕਾਗਦ ਦਾਮੋ ਕਾ ਸ੍ਰੀ ਦੁਖ ਭੁੰਜਨੀ ਹੀ ਕੋ ਅਰਪਣ ਕੀਆ ਹੈ। ਤਾਂ ਤੇ ਹੇ ਨਫ਼ੇ, ਹਮ ਸੋਨਾ ਚਾਂਦੀ ਕਿਆ ਕਰੇਂਗੇ ' ' ਕਿੰਚਨ ਸਾਧੂ ਹੋਇ ਕਰ। ਸੋ ਕੁਛ ਕੰਚਨ ਸਰਬ ਜੀਵਾਂ ਕੇ ਮਨ ਕੋ ਮੋਹਤ ਕਰ ਰਹੇ ਹੈ ਸੋ ਸੰਤ ਜੀ ਕਨਕ ਕਾਮਨੀ ਸੂਕੇ ਤਿਣ ਵਤ ਤਿਆਗ ਦੇਤੇ ਭਏ। ਜੈਸੇ ਸ੍ਰੀ ਕਰਖਕ ਕਾ ਬਚਨ ਹੈ। ਵੁਹੀ ਬਡਭਾਗੇ ਹੈ ਜਿਨ ਪਾਇਓ ਦੁਬ ਤਿਆਗੇ ਹੈ। ਇਸੀ ਪਰ ਪ੍ਰਮਾਣ ਸੁਣੋ। ਕਿਸੇ ਰਾਜੇ ਨੇ ਸੁਣਿਆ ਜੋ ਬਾਹਿਰ ਜੰਗਲ ਮੇ ਬੜੇ ਸੰਤ ਮਹਾਤਮਾ ਰਹਿੰਦੇ ਹਨ। ਰਾਜੇ ਨੂੰ ਦਰਸ਼ਨ ਦੀ ਇਛਾ ਹੋਈ। ਸੋ ਵਜੀਰ ਕੋ ਵਾਹਿਨ ਸਹਿਤ ਸੰਤਾਂ ਕੇ ਲੈਣੇ ਕੋ ਭੇਜਿਆ। ਸੋ ਵਜ਼ੀਰ ਨੇ ਹਾਜਰ ਹੋ ਕਰ ਰਾਜੇ ਵਲੋਂ,ਸੰਤਾਂ ਪਾਸ ਬੇਨਤੀ ਕੀਤੀ। ਸੁਣ ਕਰ ਸੰਤਾਂ ਨੇ ਪ੍ਰਿਥਮੇ ਆਪਨਾ ਮੂੰਹ ਤਵੇ ਕੀ ਸਿਆਹੀ ਨਾਲ ਕਾਲਾ ਕਰ ਲਿਆ, ਪੁਨਾ ਆਪਨੀ ਗੋਦੜੀ ਸਾਥ ਲਾਇ ਲੀਤੀ,ਅਰ ਵਾਹਿਨ ਜੋ ਵਜੀਰ ਲਿਆਇਆ ਸੀ ਉਸ ਪਰ ਸਵਾਰ ਨਾ ਹੂਏ। ਅਰ ਚਰਨੀ ਚਲ ਕੇ ਰਾਜੈ ਪਾਸ ਆਏ। ਆਗੇ ਰਾਜੇ ਨੇ ਆਦਰ ਪੂਰਬਕ ਉਠ ਕੇ ਆਸਣ ਪਰ ਬੈਠਣ ਨੂੰ ਕਿਹਾ। ਪਰ ਸੰਤ ਜੀ ਰਾਜੇ ਦੇ ਆਸਣ ਤੇ ਨਾ ਬੈਠੇ। ਅਰ ਆਪਨੀ ਗੋਦੜੀ ਤੇ ਬੈਠੇ ਤੇ ਕਹਿਤ ਭਏ: ਹੇ ਰਾਜਾ ਸਾਨੂੰ ਕਿਉਂ ਬੁਲਾਇਆ ਹੈ। ਰਾਜੋਵਾਚ। ਹੇ ਸੰਤ ਜੀ, ਪਹਿਲੇ ਆਪ ਦੋ ਗਲਾਂ ਦਾ ਉਤੱਰ ਦੇਵੋ। ਇਕ ਤਾਂ ਆਪ ਨੇਮੂੰਹ ਕਾਲਾ ਕਿਉਂ ਕੀਤਾ ਹੈ ਦੂਜੇ ਆਪ ਮੇਰੇ ਆਸਣ ਪਰ ਕਿਉਂ ਨਹੀ ਬੈਠੇ। ਸੰਤ ਜੀ ਵਾਚ। ਹੇ ਰਾਜਾ, ਜੋ ਅਭਿਯਾਗਤ ਤਿਆਗੀ ਫੱਕੋਰ ਮਾਇਆ ਧਾਰੀਓਂ ਕੇ ਪਾਸ ਜਾਤਾ ਹੈ। ਉਸ ਕਾ ਪ੍ਰਲੋਕ ਮੇ ਮੂੰਹ ਕਾਲਾ ਕਰਤੇ ਹੈ ਸੋ ਮੈਂ ਇਹ ਸੋਚ ਕੇ ਆਪ ਹੀ ਆਪਨਾ ਮੂੰਹ ਕਾਲਾ ਕਰ ਲਿਆ ਹੈ ਜੋ ਧਰਮ ਰਾਜ ਨੂੰ ਖੇਚਲ ਨ ਹੋਵੈ। ਦੂਜੇ ਪ੍ਰਸ਼ਨ ਕਾ ਉਤੱਰ ਅਬ ਸੁਣੋ। ਜੋ ਮਾਇਆ ਧਾਰੀਓ ਕੇ ਬਸਤਰ ਹਨ ਓਹਨਾ ਪਰ ਬੈਠਨੇ ਕਰ ਮਾਇਆ ਧਾਰੀਓ ਵਾਲੀ ਬੁਧ ਹੋ ਜਾਤੀ ਹੈ। ਇਹ ਵਿਚਾਰ ਕਰ ਆਪਨੀ ਗੋਦੜੀ ਵਿਛਾਇ ਕਰ ਬੈਠਾ ਹਾਂ। ਇਹ ਉਤੱਰ ਸੁਣ ਕੇ ਰਾਜਾ ਦੀ ਨਿਸ਼ਾ ਹੋਈ। ਅਰ ਜਾਣਿਆ ਜੋ ਪੂਰੇ ਸੰਤ ਹਨ। ਤਬ ਰਾਜੇ ਨੇ ਮੋਹਰਾਂ ਕਾ ਥਾਲ ਭਰਵਾਇ ਕੇ ਆਗੇ ਆਨ ਰਖਿਆ। ਦੇਖ ਕਰ ਸੰਤ ਕਹਤ ਭਏ ਹੇ ਰਾਜਾ ਤੂੰ ਸਾਡਾ ਸੀਸ ਕਟਾਇਆ ਚਾਹੁਤਾ ਹੈ, ਚੋਰੋ ਕੋ ਖਬਰ ਹੂਈ ਜਬ ਮਾਇਆ ਕੀ ਤਬ ਜੰਗਲ ਮੇ ਜੋ ਕੁਟੀਆ ਹੈ ਉਸ ਮੋ ਆਇ ਕਰ, ਰਾਤ ਕਉ ਮਾਇਆ ਭੀ ਲੈ ਜਾਵਨਗੇ ਅਰ ਸੀਸ ਭੀ ਕਾਟ ਦੇਂਗੇ ਤਾਂ ਤੇ ਸਾਡੇ ਨਾਲ ਤੂੰ ਚੰਗਾ ਭਲਾ ਕਰਨਾ ਚਾਹੁੰਦਾ ਹੈਂ। ਇਹ ਕਹਿ ਕਰ ਸੰਤ ਵਿਦਾ ਹੋਤੇ ਭਏ। ਤੇ ਲਿਆ ਕੁਛ ਨਾਹੀ। ਚੇਲਾ ਨਾ ਅਪਨਾ ਕਊ ਬਨਾਵਤੇ ਭਏ , ਐਸੇ ਨਿਸਕਾਮ। ਇਕ ਵੇਦੀ ਕਹਤ ਭਯਾ ਜੀ ਮੈਨੂੰ ਕਰੋ ਚੇਲਾ। ਤਬ ਮੁਖ ਮੈਂ ਅੰਗੁਰੀ ਡਾਰ ਕਰ ਕਹਤ ਭਏ ਤੂੰ ਚੇਲਾ ਕਿਸੀ ਕਾ ਨ ਬਣ। ਤੂੰ ਗੁਰੂ ਨਾਨਕ ਜੀ ਕਾ ਸਿਖ ਹੋ ਵਾਹਿਗੁਰੂ ਜਪਿਆ ਕਰ ਜੋ ਤਾਰ ਕਰਤਾ ਭਯਾ। ਇੱਕ ਸਿੰਘ ਕਹਤ ਭਯਾ ਜੀ ਮੈਨੂੰ ਕਰੋ ਚੇਲਾ

ਤਾਂ ਕਹਤ ਭਏ ਤੂੰ ਸ਼ੇਰ ਹੋ ਕੇ ਕੌਨ ਖਾੜਿਆਂ ਮੇ ਪਇਆ ਚਾਹਤਾ ਹੈ। ਤਾਂ ਤੇ ਗੁਰੂ ਗੋਬਿੰਦ
ਸਿੰਘ ਜੀ ਕਾ ਧਿਆਨ ਧਰ ਸ੍ਰੀ ਵਾਹਿਗੁਰੂ ਨਾਮ ਜਪ । ਸ਼ਰੀਰ ਕੋ ਜਬ ਤਿਆਗਣੇ ਲਗੇ ਸ੍ਰੀ
ਬਹੁਰੰਗੀ ਜੀ ਪ੍ਰਾਣ ਚਢਾਇ ਕਰ। ਤੋਪ੍ਰਿਥਮ ਪੂਛਤ ਭਏ ਸੇਵਕੋ ਤੇ ਜੋ ਆਜ ਕੌਨ ਤਿਥੀ ਹੈ।
ਸੋ ਕਹਤ ਭਏ ਜੀ ਆਜ ਤੋ ਪੂਰਨਮਾ ਹੈ। ਐਸੇ ਸ੍ਰਵਣ ਕਰ ਕਹਤ ਭਏ ਆਜ ਸ਼ਰੀਰ ਨਹੀ
ਤਿਆਗਤੇ। ਜਾ ਤੇ ਹਮਾਰੇ ਗੁਰੋ ਨੇ ਇਸੀ ਤਿਥੀ ਮੇ ਦੇਹ ਤਿਆਗਿਆ ਹੈ ਤਾਂ ਤੇ ਉਨ ਕੀ
ਬਰਾਬਰੀ ਨਹੀ ਕਰਨੀ ਸੇਵਕ ਹੋ ਕਰ। ਤਬ ਏਕਮ ਕੋ ਸ੍ਰੀ ਬਹੁਰੰਗੀ ਜੀ ਤਨ ਤਿਆਗ ਕਰ
ਜੋਤੀ ਮੈ ਲੀਨ ਭਏ। ਜੈਸੇ ਜੈਸੇ ਘਟ ਫੂਟ ਕਰ ਘਟਾ ਅਕਾਸ਼ ਮੈ ਲੀਨ ਹੋ ਜਾਤਾ ਹੈ।
ਤੈਸੇ ਪ੍ਰਮਾਤਮਾ ਮੇ ਸਮਾਇ ਗਏ। ਐਸੇ ਅਨੇਕ ਪ੍ਰਸੰਗ ਹੈ ਭਾਈ ਨਰੈਣ ਸਿੰਘ ਜੀ ਕਰਤੇ ਸੇ
ਬੜੀ ਧਰਮਸਾਲ ਵਾਸੀ। ਤੇ ਪ੍ਰਿਥਮ ਕ੍ਰਾਲ ਸਪੜਿਆਂ ਕੀ ਤਰਫੋ ਪ੍ਰਸਾਦਿ ਪਹੁੰਚਾਵਤੇ ਰਹੈ ਹੈਂ।
ਆਗੇ ਕਥਾ ਭਾਈ ਆਸਾ ਸਿੰਘ ਬਾਵਲੀ ਵਾਲਿਆਂ ਕੀ। ਭਾਈ ਆਸਾ ਸਿੰਘ ਸਿਧ ਬਾਬੇ ਹਰੇ
ਕੇ ਚੇਲੇ ਹੂਏ ਹੈ। ਭਾਈ ਹੇਮਾ ਜੀ ਕਹਤ ਭਏ ਅਸਾਡੇ ਗੁਰੂ ਗਏ ਦਰਸ਼ਨ ਕੋ ਸ੍ਰੀ ਭਾਈ ਲੀਲਾ ਰਾਮ
ਜੀ, ਸਾਥ ਹੇਮੇ, ਜਾਇ ਮਸਤਕ ਟੇਕਿਆ। ਬੈਠ ਗਏ। ਆਗੇ ਭਾਈ ਆਸਾ ਸਿੰਘ ਜੀ ਖਿਚੜੀ
ਰਿਧਦੇ ਸੇ ਰਾਮ ਵਲਟੋਹੀ ਮੇ ਤੇ ਕਾਠ ਕੀਦਰਬੀ ਬੀਚਹਲਾਵਤੇ ਹੈ ਸੋ ਰੀਧ ਕਰ ਘ੍ਰਿਤ ਕਾ,
ਗਊ ਸਾਹਨਕੀ ਭੀ ਜਿਸ ਕੋ ਕਹਤੇ ਹੈ, ਸਭੀ ਖੀਚੜੀ ਤਿਸ ਬੀਚ ਪਾਇ ਦੇਤੇ ਭਏ। ਚਾਰ
ਸ਼ਰੀਰ ਸੇ। ਇਕ ਭਾਈ ਲੀਲਾ ਰਾਮ ਜੀ, ਦੂਜੇ ਹੇਮਾ, ਤੀਜੇ ਕੋਈ ਸਾਧ ਸੀ ਨਾਮ ਜਿਸ ਕਾ
ਵਿਸ੍ਰਾਮ ਸਿੰਘ, ਚੌਥੇ ਆਪ ਭਾਈ ਆਸਾ ਸਿੰਘ ਜੀ। ਬੀਚ ਘ੍ਰਿਤ ਪਾਇ ਕਰ ਤੇ ਬੀਚ ਕੁਨਾਲੀ
ਧਰ ਕਰ ਸਾਧਾਂ ਕੋ ਆਪ ਤਿਸ ਕੇ ਦੁਆਲੇ ਬੈਠ ਜਾਤੇ ਭਏ ਸਤਿ ਨਾਮ ਕਹ ਕਰ। ਸਾਧਾਂ ਨੂੰ
ਭੀ ਖਿਚੜੀ ਕੇ ਦੁਆਲੇ ਬਿਠਾਇ ਕਰ ਕਹਤ ਭਏ। ਭਾਈ ਸਾਧੋ ਖਾਵੋ ਖਾਵੋ ਆਪ ਭੀ ਤਿਸ
ਬੀਚ ਭੋਜਨ ਕਰਤ ਭਏ। ਤਬ ਸਤਿ ਆਗਿਆ ਪ੍ਰਮਾਣ ਕਰ ਹੋਰ ਸਾਧ ਭੀ ਲਗੇ ਖਾਵਨੇ।
ਹੇਮਾ ਨਾ ਖਾਏ। ਏਕ ਤੋ ਗੁਰੂ ਆਪਨ ਬੀਚਭੋਜਨ ਕਰਤੇ ਹੈ। ੧ । ਦੂਜੇ ਅੰਮ੍ਰਿਤੀਆ
ਸਿੰਘ ਸਾਧੂ ਸਾਥ ਭੋਜਨ ਜੇਵਤਾ ਹੈ। ੨ । ਤੀਜੇ ਆਪ ਭਾਈ ਆਸਾ ਸਿੰਘ ਜੀ ਭੀ ਪ੍ਰਸਾਦਿ
ਜੇਵਤੇ ਹੈ। ੩ । ਤਾਂ ਤੇ ਹੇਮਾ ਕੈਸੇ ਬਡਿਆਂ ਕਉ ਉਚਿ ਸਮਝਾਵੈ। ਤੱਬ ਭਾਈ ਆਸਾ ਸਿੰਘ
ਜੀ ਅੰਤ੍ਰਜਾਮੀ ਬਚਨ ਬੋਲਤ ਭਏ ਜੋ ਸੁਖਮਨੀ ਪੜੀ ਹੈ, ਤੈਨੇ। ਤਾਂ ਮੈ ਹਾਥ ਜੋੜਕਰ
ਆਖਿਆ ਜੀ ਤੁਸਾਡੀ ਕਿਰਪਾ ਕਰ ਪੜੀ ਹੈ। ਤਾਂ ਕਹਤ ਭਏ ਬਸ ਏਹੋ ਸਮਝਿਆ ਹੈ। ਜਿਨਾ
ਨੇ ਪੜੀ ਸੁਖਮਨੀ ਫੇਰ ਉਨਾਂ ਦੇ ਮੁਖ ਜੂਠੇ ਕਹਾਂ ਕਿਆ ਜੋ ਮੁਖ ਸੁੰਦਰ ਸਵਚੈ ਹੈ, ਹੇ ਭਾਈ
ਤਾਂ ਤੇ ਖਾਵੋ। ਤਬ ਭੋਜਨ ਮਿਲਕਰ ਸਭੀ ਸੰਤ ਕੁਨਾਲੀ ਮੇ ਜੇਵਤੇ ਭਏ। ਐਸੇ ਸੰਤ ਅਗਾਧ
ਬੋਧ ਹੈ। ੧ । ਏਕ ਸਮੇ ਪਟਫੇਰਿਆ ਕੇ ਬਾਲਕ ਮੋਹਨ ਤੇ ਭਗਾ ਕਰ ਖੇਲਤਿਆਂ ਕੋ ਸੰਧਿਆ ਪੜ
ਗਈ। ਤਬ ਮਾਤਾ ਪਿਤਾ ਕੇ ਡਰ ਸੇ ਘਰ ਕੋ ਨਾ ਜਾਤ ਭਏ ਤੇ ਭੂਖ ਕਰ ਆਤਰ ਭਏ। ਜਹਾਂ
ਬਾਵਲੀ ਮੈ ਸੰਤ ਜੀ ਸੇ ਸਿਧਤਾ ਆਏ ਮਸਤਕ ਟੇਕਿਆ ਤੇ ਕਹਾ ਹਮ ਭੂਖੇ ਹਾਂ ਦਿਨ ਕੇ ਕੀ ਤਬ
ਸ੍ਰੀ ਸੰਤਰਾਜ ਜੀ ਕਹਤ ਭਏ ਜੌ ਕਿਆ ਭੋਜਨ ਕਰੋ ਹੋ ਬਾਸਮਤੀ ਚਾਵਰ। ਸੋ ਬਾਲਕ ਕਹਤ ਭਏ।

ਭਲਾ ਜੀ ਏਹੋ ਦਿਓ। ਤਬ ਕੁੰਠੀ ਬੀਚ ਸੇ ਸੁੰਦਰ ਸੁਗੰਧਿਤ ਕਰਨੇ ਵਾਰੀ ਬਨਾਸਪਤੀ ਚਾਵਰ ਦੇਤੇ ਭਏ, ਸੋ ਬਾਲਕ ਭੋਜਨ ਕਰਤੇ ਭਏ। ਪੁਨਾ ਕਹਤ ਭਏ ਸਾਥ ਸੂਪ ਭੀ ਚਾਹੀਏ ਹੇ ਗੁਰੋ। ਤਬ ਤਿਸੀ ਕੁੰਠੀ ਬੀਚੋ ਸੂਪ ਭੀ ਨਿਕਾਸ ਦੇਤ ਭਏ ਮੂੰਗੀ ਕੀ ਕੜਛੀ ਭਰ ਭਰ ਕਰ ਹੋਤ ਜੋ ਹੋਈ ਵਸਤ ਖਾਵਣੇ ਕੀ ਮਾਂਗਤ ਭਯਾ ਸੋ ਤਿਸੀ ਬੀਚ ਸੇ ਕਾਢ ਕਰ ਦੇਤੇ ਭਏ, ਨਿਰਾਰੇ ਨਿਰਾਰੇ। ਜੈਸੇ ਜੈਸੇ ਦੁਰਪਦੀ ਸੁਤਾ ਵਲਟੋਹੀ ਬੀਚੋ ਸਭ ਪਦਾਰਥ ਨਿਕਾਸ ਦੇਤੀ ਸੀ ਜੋ ਸ੍ਰੀ ਸਵੱਤਾ ਕੀ ਕ੍ਰਿਪਾ ਕਰ ਦੀਨੀ ਭਈ ਸੀ ਪਾਂਡਵਾਂ ਕੋ। ਪਰ ਏਹ ਰਾਮ ਵਲਟੋਹੀ ਉਸ ਤੇ ਪਰਮ ਅਧਿਕ ਸੇ ਅਧਿਕ ਜਾਂ ਤੇ ਦਰੋਪਦੀ ਆਪ ਖਾ ਲੇਵੇ ਤਾਂ ਬੀਚ ਤੇ ਕਛੂ ਨਾ ਪਾਵੇ ਵਲਟੋਹੀ ਮੈ। ਤਾਂ ਇਸ ਕੁੰਭੀ ਜਗਨ ਨਾਥ ਸੋ ਆਪ ਸਤਿ ਭੋਜਨ ਕਰਤੇ ਦੇਵੇ ਅਰ ਭਾਵੇਂ ਕਿਤੀ ਸਮੇ ਦੇਵੇ ਅਤੀ ਤੇ ਨਿਖੁਟੇ ਨਾਹੀ, ਸੰਤ ਨਿਰਖਾ ਸੰਤੂ ਖੁਰਾਣਾ ਜਹ ਮਿਲੈ ਸੰਤਾ ਸਿੰਘਾਂ ਕੋ ਤਹਾਂ ਹੀ ਚਰਨ ਪਕੜ ਕਰ ਕਹੇ ਜੋ ਮੇਰੇ ਪਰ ਭੀ ਕਿਰਪਾ ਕਰੋ ਜਾਂ ਤੇ ਮੈਨੂੰ ਭੀ ਭਗਵੰਤ ਰੰਗ ਚੜੇ। ਆਗੇ ਸੰਤ ਕੇ ਰੰਗਨਾ ਵੇਲਾ ਹੋਇ। ਏਕ ਸਮੇ ਚਲਤੇ ਸੁਭਾਵਤ ਮਜੀਠ ਮੰਡੀ ਮੇ ਆਏ। ਤਬ ਸੰਤੂ ਉਠਕਰ ਮਾਥਾ ਟੇਕਿਆ। ਤੇ ਕਿਹਾ ਸ੍ਰੀ ਭਾਈ ਆਸਾ ਸਿੰਘ ਜੀ ਕੋ। ਜੀ ਕਬੀ ਤਾਂ ਮੇਰੇ ਪਰ ਕਿਰਪਾ ਕਰੋ, ਹੇ ਭਗਵਾਨ। ਤਾਂ ਕਹਤ ਭਏ ਜੋ ਲਿਆ ਦੁਧ। ਸੋ ਸੁਨ ਕਰ ਬੜਾ ਪ੍ਰਸੰਨ ਹੂਆ ਜੋ ਦੂਧ ਪੀ ਕਰ ਮੇਰੇ ਪਰ ਅਬ ਕਿਰਪਾ ਕਰਤੇ ਹੈ। ਤਬ ਤਾਤ ਕਾਲ ਹੀ ਬਾਟੀ ਮੇ ਦੂਧ ਲੇਕਰ ਮਲਾਈ ਸਹਤ ਬੀਚ ਮੇ ਚਿਟੀ ਚੀਨੀ ਮਿਲਾਇ ਕਰ ਆਗੇ ਧਰਿਆ ਆਨ ਸੰਤਾਂ ਕੇ। ਤਬ ਸ੍ਰੀ ਭਾਈ ਜੀ ਇਧਰੋ ਉਧਰੋ ਦੇਖਤ ਭਏ। ਸੰਤਾਂ ਦਾ ਸਤ ਸੰਕਲਪ ਤਹਾਂ ਇਕ ਖੋਤਾ ਖਲੋਤਾ ਹੂਆ, ਦੇਖਤ ਭਏ। ਸੋ ਕਥਾ ਰਾਸਭ ਲਾਗੇ ਕੇ ਪਾਕ ਪੌਨੀ ਵਗੇ ਜਿਸੇ ਕੋ ਛਾਕ ਮੇ ਸੀਡ ਮੁਖ ਤੀਕ ਚਲੇ। ਸੋ ਦੁਗਧ ਕੀ ਬਾਟੀ ਉਠਾਇ ਕਰ ਤਿਸ ਖੋਤੇ ਆਗੇ ਧਰ ਦੇਤੇ ਭਏ, ਸੰਤ ਜੀ। ਜਬ ਸੋ ਸਹੁਤ ਪੀ ਪੀ ਗਿਆ। ਖੋਤਾ ਸਾ ਰਹਿਤਾ ਜਾ ਬਾਟੀ ਮੇ ਤਿਸ ਆਗਓ ਉਠਾਇ ਕਰ ਸੰਤੂ ਖੁਰਾਣੇ ਕੋ ਕਹਤੇ ਭਏ ਲੈ ਪੀ, ਲੈ ਪ੍ਰਸ਼ਾਦ। ਸੋ ਬੜਾ ਚੌਧਰੀ ਲੋਕ ਸੈਂਕੜੇ ਪਰਤ ਦੇਖਨ ਇਹੁ ਤਮਾਸ਼ਾ। ਜੋ ਦੇਖੀਏ ਸੰਤ ਕੀ ਕਰਦੇ ਹੈ। ਪੁਨਾ ਪਵਿਤ੍ਰ ਰਹਿਣ ਵਾਲਾ ਸੀਸਾ ਕੀ ਬਨਾਵਟ ਯਾਥਾ ਤਿਸ ਕਾ ਜਿਦਾ ਪੂਰਨ ਇਹ ਰਾਮ ਕਸੌਟੀ, ਹੋਈ, ਸੋ ਕੈਸੇ ਸਹਾਰੇ। ਤਬ ਹੀ ਸਹਾਰੇ। ਜਬ ਹੀ ਜਾਤ ਪਾਤ ਤਨ ਮਨ ਰੂਪ ਰੰਗ ਜੋ ਲੋਕ ਬਨਾਵਟ ਹੈ ਵਟਾ ਰੋੜਾ ਤਿਸ ਪਰ ਭਲੀ ਪਰਕਾਰ ਸੁਹਾਗਾ ਫੇਰੇ। ਕਿਆ ਜੋ ਪ੍ਰਾਮੇ ਅਭਾਵ ਹੋ ਜਾਵੇ ਤਾਂ ਉਹ ਪੀ ਪੀਵੇ ਇਵੇਂ ਕੈਸੇ ਪੀਵੇ। ਸੋ ਨਾ ਪੀਤਾ ਭਯਾ। ਤਬ ਸੋ ਦੂਧ ਆਪ ਪਾਨ ਕਰ ਮੁਖੋ ਐਸੇ ਕਹ ਕਰ ਭਾਗ ਗਏ ਜੋ ਭੂਲ ਗਿਆ, ਭੁਲ ਗਿਆ, ਭੁਲ ਗਿਆ।

। ੩ । ਏਕਸਮੇ ਊਚੇ ਕੋਠੇ ਪਰ ਬੈਠੇ ਹੈ, ਤਹਾਂ ਹੀ ਸਤਿ ਭਾਈ ਲੀਲਾ ਰਾਮ ਜੀ ਆਇ ਪੈਂਹ, ਦਰਸ਼ਨ ਲੀਏ ਸੰਤ ਕਾ। ਤਬ ਭਾਈ ਲੀਲਾ ਰਾਮ ਜੀ ਕਹਤ ਭਏ, ਜੋ ਮੈਨੂੰ ਸਾਂਤ ਆਵੇ, ਜੋ ਆਪ ਕ੍ਰਿਪਾ ਕਰੋ ਤਾਂ। ਤਾਂ ਆਪ ਕਹਤ ਭਏ ਮਾਰੋ ਕੋਠੇ ਤੇ ਛਾਲ ਸੋ ਨਾ ਮਾਰਤੇ ਭਏ। ਮਨ ਮੇ ਵਿਚਾਰਤੇ ਭਏ ਜੋ ਕੌਨ ਟੰਗ ਬਾਹ ਤੁੜਾਏ ਤਾਂ ਤੇ ਸਾਥ ਹਾਂਜੀ ਕਰੇਗੇ। ਤਬ ਭਾਈ ਸਾਹਿਬ ਜੀ ਆਪ ਕੋਠੇ ਤਾ ਛਾਲ ਮਾਰ ਕਰ ਕਹਤ ਭਏ ਆਸ਼ਕ ਐਵੇ ਜਾਂਦੇ ਨੀ। ਇਸ ਮੈ ਇਹੁ ਸਿਖਾਂ

ਜੋ ਪਹਿਲੇ ਅਪਨਾ ਤਨ ਮਨ ਧਨ ਰਖਾ ਹੈ ਸੋ ਤਿਆਗੇ, ਕਿਆ ਵਾਰਨੇ ਕਰੇ ਗੁਰ ਸੰਤਾਂ ਤੇ। ਤਾਂ ਸ੍ਰੀ ਗੁਰੂ ਬਾਕਯੰ। "ਤਨ ਮਨ ਧਨ ਸਭ ਸੌਪ ਗੁਰ ਕਉ ਹੁਕਮ ਮੰਨਿਐ ਪਾਈਏ"। ਭਾਵ ਇਸ ਮੇ ਜੋ ਗੁਰ ਸੰਤੋ ਕੋ ਮਿਲ ਕਰ ਜਗਿਆਸੂ ਕਲਯਾਨ ਕੀ ਇਛਾ ਵਾਲਾ ਫਿਰ ਅਪਨਾ ਕੁਛ ਬਣਾ ਬੈਠੇ। ਜੇ ਕਰ ਕੁਛ ਬਣੇਗਾ, ਤਬ ਗੁਰਾਂ ਸੰਤਾਂ ਦੇ ਬਚਨ ਤੋ ਤਿਲਕ ਜਾਏਗਾ। ਤੋ ਕਾਰਜ ਨਾ ਹੋਵੇਗਾ। ਤਬ ਹੀ ਪ੍ਰਮਾਤਮਾ ਕੀ ਪ੍ਰਾਪਤੀ ਪਾਵੇਗਾ। ਜਬ ਸਭੰ ਕੁਹ ਕਉ ਹੰਕਾਰ ਰੂਪ ਸੀਸ ਕਾਟ ਕਰ ਗੁਰ ਆਗੇ ਭੇਟ ਧਰੇਗਾ। ਬਚਨ ਮੰਨਨਾ ਸਭ ਤੇ ਕਠਨ ਹੈ। ਤਾਂ ਤੇ ਹੇ ਸਾਧੋ ਇਹ ਨਹੀ ਕਹਿਨਾ ਜੋ ਇਨਹੋ ਨਾਹੀ ਮਾਨਾ। ਜਿਨ ਕਾ ਬ੍ਰਹਮ ਜਨਮ ਕਿਆਹੂ ਅੰਤ ਕਾ ਹੋਤਾ ਹੈ ਤਿਨਾ ਗੁਰਮੁਖਾਂ ਤੇ ਮਾਨਣਾ ਸੁਗਮ ਹੋਤਾ ਹੈ। ਸ੍ਰੀ ਗੁਰੂ ਅੰਗਦਵਤ। ੪ । ਏਕ ਸਮੇ ਬਾਜਾਰ ਮੇ ਸ੍ਰੀ ਭਾਈ ਜੀ ਦੌੜੇ ਜਾਤੇ ਹੈ ਤੇ ਬਾਲਕ ਪੀਛੇ ਲਗੇ ਹੂਏ ਹੈ। ਹਾਟ ਪਰ ਸਰਾਫ ਕਾ ਪੁੱਤਰ ਬੈਠਾ ਹੈ ਆਪ ਕਿਸੀ ਕਾਰਜ ਗਿਆ ਹੈ। ਤਬ ਇਹ ਸੰਤ ਬੁਕ ਬੁਕ ਭਰ ਭਰ ਕਰ ਲੁਟਾਇ ਦੇਤੇ ਭਏ ਸੋ ਲੜਕਾ ਨਹੀਂ ਤੁਮ ਲੇ ਜਾਹੁ। ਸੋ ਲੇ ਜਾਤੇ ਭਏ ਪੁਨਾ ਆਪ ਚਲੇ ਗਏ। ਤਬ ਇਹੁ ਕੌਤਕ ਦੇਖ ਕਰ ਪੁਤਰ ਨੇ ਪਿਤਾ ਕੋ ਜਾ ਸੁਣਾਇਆ ਰੋਇ ਕਰ ਜੋ ਹੇ ਪਿਤਾ ਸੰਤਾਂ ਨੇ ਹਾਟ ਉਜਾੜ ਦੀਨੀ। ਤਬ ਸੋ ਕਾਹਲੀ ਤਾਂ ਦੌੜਿਆ ਆਇਆ ਹਾਟ ਪਰ ਤਬ ਸਭੀ ਢੇਰ ਤੈਸੇ ਕੇ ਤੈਸੇ ਦੇਖੇ ਜੈਸੇ ਛਾਡ ਗਿਆ ਥਾ। ਜਬ ਗਿਣੇ ਦਾਮ ਤਬ ਭੀ ਪੂਰੇ ਕੇ ਪੂਰੇ ਸੋ ਪ੍ਰਸੰਨਿ ਹੂਆ। ੫ । ਹੋਰ ਸਰਕਾਰ ਕਦੀ ਜਹ ਮਿਲੇਂ ਬੀਚ ਬਾਜਾਰ ਮੇ ਤਬ ਜੋ ਕੁਛ ਦੇਵੇ ਮੁਹਰਾਂ ਰੁਪੈਏ ਸੋ ਸਭੀ ਲੁਟਾਏ ਦੇਵੈਂ, ਕਲਾ ਨਿਧਿ ਸੰਤ ਜੀ। ਪੁਨਾ ਕਿਸੀ ਦਿਨ ਬਡੀ ਧਾਤਦਾਲ ਜੋ ਸਾਧਾਂ ਕੀਆਂ ਮੇ ਚਕੂ ਮੁਗਲੀਆਂ ਹੋਵੈ ਪੀਡੀਆਂ ਪਾਈਆਂ ਤੀਕ ਸੋ ਸਭੀ ਕੂਪ ਬੀਚ ਡਾਰ ਦੀਨੇ। ਤਬ ਸ੍ਰੀ ਭਾਈ ਦੂਲੋ ਰਾਮ ਜੀ ਸੋ ਮਹੰਤ ਜੋ ਭਾਈ ਧਰਮ ਦਾਸੋ ਆਏ ਸੀ ਜੀਵਨੇ ਤੇ। ਪੁਨਾ ਸ੍ਰੀ ਭਾਈ ਗੁਰਦਿਤਾ ਰਾਮ ਜੀ ਜਾਂਗਰੀ ਸੋ ਪ੍ਰੇਮ ਸੁਹਿਰਦ ਆਤਮਾਂ ਸੁਖਦਈ। ਸੋ ਇਹ ਕੌਤਕ ਦੇਖ ਕਰ ਸਾਧ ਤੰਗ ਹੋਵਨੇ ਲਾਗੇ ਵਰਜਣੇ ਕਉ। ਤਬ ਭਾਈ ਦੂਲੋ ਰਾਮ ਜੀ ਪੁਨਾ ਭਾਈ ਗੁਰਦਿੱਤਾ ਰਾਮ ਜੀ ਸਾਧਾਂ ਕੋ ਵਰਜਤੇ ਭਏ। ਦੇਖੋ ਸਾਧੋ ਇਨ ਕੋ ਕਿਸੇ ਕੁਛ ਨਹੀ ਕਹਿਨਾ। ਸੋ ਸੰਤਾਂ ਕੀ ਮਰਜੀ ਹੋਵੈ ਸੋ ਇਹੁ ਕਰੈ। ਪੁਨਾ ਭਾਗ ਜਾਤੇ ਭਏ, ਸੰਤ ਜੀ। ਫੇਰ ਕਿਸੀ ਦਿਨ ਭਾਈ ਗੁਰਦਿਤਾ ਰਾਮ ਜੀ ਦਰਸਨ ਕੋ ਜਾਤੇ ਭਏ। ਜਬ ਮਸਤਕ ਟੇਕਿਆ ਤਬ ਏਕ ਲਕੜੀ ਕੀ ਸਕਲ ਬੈਰਾਗਨ ਰੂਪ ਸੀ ਸੋ ਲੇ ਕਰ ਕੈਹਿਤੇ ਭਏ ਮੈ ਤੈਨੂੰ ਬੈਰਾਗਨ ਦੀਨੀ, ਮਹੰਤੀ ਕੀ। ਤਬ ਭਾਈ ਗੁਰਦਿਤਾ ਜੀ ਪ੍ਰਸੰਨਿ ਹੋ ਕਰ ਲੇ ਲੇਤੇ ਭਏ, ਸੰਤ ਦਾਨ ਸਫੁਲ ਜਾਨ ਕਰ। ਮਾਨੋ ਭਵਿਖਤ ਕੀ ਬਾਰਤਾ ਕਹਿ ਦੀਨੀ ਹੈ ਸੰਤਾਂ ਨੇ। ਪੁਨਾ ਮਹੰਤੀ ਭੀ ਭਈ ਸਮਾ ਪਾਇ ਕਰ ਸੰਤ ਕਿਰਪਾ ਤੇ। ਇਹੁ ਗੁਨਾਬਾਦ ਕਥਨ ਕਰੇ ਹੈ ਸੰਤਾਂ ਕੇ। ਉਹ ਅਪਨੀ ਗਤੀ ਆਪ ਹੀ ਜਾਣੈ ਮੈ ਜਨਤ ਕਿਆ ਜਾਨੋ ਤਾਂ ਤੇ ਐਸੇ ਸੰਤਾਂ ਕੀ ਚਰਨ ਰੇਨ ਲਾਵਉ ਹੋ ਮੈ ਅਪਨੇ ਲਿਲਾਰ ਪਰ ਸੁਭ ਗਤੀ ਲੀਏ । ਇਤਿ ਸ੍ਰੀ ਪ੍ਰੇਮ ਸੁਧਾ ਸਿੰਧੂ ਗਰੰਥੇ ਉਤ੍ਰਾਰਧੇ ਸੁਧਾਸਰ ਖੰਡ ਸੰਤ ਗੁਣ ਗੀਤ ਕਥਨੰਨ ਛਬੀਸਮੋ ਹੁਲਾਸਾ। ੨੬ ।

ਸ੍ਰੀ ਭਾਈ ਪ੍ਰਮਾ ਜੀ ਸਹਜ ਸਰੂਪ ਮੇ, ਜਿਨ ਕੀ ਪਰਮ ਹੰਕਾਰ ਰਹਿਤ ਨਿਰਵਕਲਪ ਸਮਾਧੀ, ਹੂਈ ਹੈ, ਜਹਾਂ ਚਾਵਲ ਮੰਡੀ ਕੇ ਪੀਛੇ ਸੰਤਾਂ ਕੀ ਸਮਾਧਾਂ ਹੈਂ; ਤਿਸ ਧਰਮਸਾਲਾ ਮੇ ਰਹਿਤੇ ਸੇ, ਸੰਸਾਰ ਵਾਸਨਾ ਤੇ ਅਤੀਤ। ਪਰਮ ਸਤਿ, ਨਿਰਹਾ ਇਸਟ, ਅਨਿਸਟ ਸੁਖੁ ਦੁਖੁ ਮੇਂ ਸਮ ਬੁਧੀ, ਸਦਾ ਇਕਾਂਤ ਵਾਸੀ ਤੇ ਭਜਨਾਨੰਦ ਮੇ ਲੀਨ। ਕੋਈ ਕਿਰਤ ਕਾ ਬਿਯੋਗ ਭੀ ਤਨ ਕਰ ਨਾ ਕਰਨਾ, ਕੇਵਲ ਨਿਰਾਧਾਰ ਸੰਤੋਖ ਬ੍ਰਿਤੀ ਕਰ। "ਆਸਾ ਪਰਮ ਦੁਖਿਣੀ ਨਿਰਾਸਾ ਪਰਮ ਸੁਖਣੀ"। ਭਾਵੇ ਭੁਖ ਅਤਿਅੰਤ ਵਿਆਪੇ ਤੌਂ ਭੀ ਕਿਸੇ ਦੁਆਰੇ ਜਾਇ ਕਰ ਦੇਹ ਸ਼ਬਦ ਨਾ ਕਹਨਾ। ਜਉ ਕੋਉ ਲਿਆਇ ਭੀ ਦੇਵੇ ਤੌਂ ਭੀ ਤਿਆਗਣਾ। ਇਸ ਦੁਆਰਿਓ ਸਮਝਿਆ ਜੋ ਕੇਵਲ ਇਹ ਕਿਰਨ ਭਗਤ ਸੇ ਸ੍ਰੀ ਭਾਈ ਪਰਮਾ ਅਡਣ ਸਾਹੀ ਸੰਤ ਪ੍ਰਮਾ ਨੰਦ ਮੂਰਤੀ। ਪੁਨਾ ਸ੍ਰੀ ਦਰਬਾਰ ਸਾਹਿਬ ਕੀ ਪ੍ਰਕਰਮਾ ਮੇ, ਮੇਲੇ ਤੇ ਪੀਛੇ, ਜੋ ਕੋਈ ਟੁਕੜਾ ਡਿਗਿਆ ਛਠਾ ਪੜਾ ਹੋਵੇ, ਭਾਵੇਂ ਕਿਸੀ ਕਾ ਹੋਵੇ, ਸੋ ਧੋਇ ਕਰ ਪੁਨਾ ਸੁਕਾਇ ਕਰ ਤੇ ਕੁਟ ਕੇ ਧਰ ਦੇਨਾ। ਜਬ ਕਬੀ ਅਤਿਅੰਤ ਭੂਖ ਬਿਆਪੇ ਤਬ, ਚਾੜ ਕਰ ਹੰਨੀ ਮੇ, ਖਾਇ ਲੇਣੇ। ਵਾ ਸਤੂ ਆਦੀ ਜਲ ਮੇ ਭਿਗੋਇ ਕਰ ਭੋਜਨ ਕਰ ਲੈਣਾ ਅਥਵਾ ਇਵੇਂ ਸੁਕੇ ਖਾਇ ਲੇਣੇ। ਉਨ ਕੀ ਨਿਰਇਛਤਾ ਇਹੁ ਵਰਨੰਨ ਹੈ, ਹੇ ਗੁਰਮੁਖੋ। ਪੁਨਾ ਜੋ ਕੋਈ ਦਰਸ਼ਨ ਕੋ ਆਵੇ, ਸਾਧੂ, ਤਿਸ ਕੋ ਭੀ ਇਹ ਭਾਵ ਕਰਨਾ ਜਾ ਤੇ ਸਰਲ ਸੁਭਾਉ ਨਿਸਕਪਟ ਹੋ ਜਲ ਮੇ ਭਗੋਇ ਦੇਣ। ਤਨ, ਮਨ, ਧੰਨ, ਸੰਤਾਂ ਸਜਨਾ ਤੇ ਛੁਪਾਇ ਨ ਰਖਣਾ। ਪੁਨਾ ਸਾਖਿਆਤ ਕਾਰੀ ਕਰਤਾਰ ਕੀ ਜਿਨ ਕੋ ਭਈ, ਤਾਂ ਤੇ ਉਹ ਧੰਨ ਸੰਤ ਹੈ ਪੁਨਾ ਭੀ ਕ੍ਰਿਤ ਕ੍ਰਿਤ ਸਰੂਪ ਹੂਏ ਹੈਂ। ਤਾਂ ਤੇ ਮੇਰੀ ਬਾਰੰਬਾਰ ਬੰਦਨਾ ਹੈ।

੧। ਕਥਾ ਭਾਈ ਗੁਰਦਿੱਤਾ ਰਾਮ ਜੀ ਕੀ। ਸ੍ਰੀ ਭਾਈ ਪਰਸ ਰਾਮ ਜੀ ਪਰਮ ਸਿਧੰਤਾ ਸਹਤ ਹੂਏ ਹੈਂ। ਪ੍ਰਿਥਮ ਧਰਮਸਾਲਾ ਇਨ ਹੀ ਬਨਾਈ ਹੈ ਸ੍ਰੀ ਸੁਧਾਸਰ ਮੇ, ਸ੍ਰੀ ਭਾਈ ਅਡਣ ਸਾਹਿਬ ਜੀ ਕੀ ਆਗਿਆ ਕਰਕੇ। ਸੂਰ ਕਰ ਪਿੰਗਲ ਸਰੂਪ ਸੇ, ਜੈਸੇ ਸੂਰਜ ਕੇ ਰਥਵਾਈ ਅਰਣ ਜੀ ਭਏ ਹੈ। ਸੰਤਾਂ ਕੇ ਨਿਵਾਸ ਲੀਏ ਜਾਗਾ ਰੋਕਤੇ ਭਏ ਈਹਾਂ ਭੀ ਜਹਾਂ ਸਮਾਧ ਹੈ, ਏਕ ਸਰਦਾਰ ਦੇ ਲਖਾ, ਭਾਈ ਪਰਮਾ ਜੀ ਕੋ। ਇਹ ਚਾਰੋਂ ਭਾਈ ਸਾਹਦਕਿਅਉ ਆਏ ਸੇ। ਬਡੇ ਭਾਈ ਪਰਸ ਰਾਮ, ਭਾਈ ਪਰਮਾ ਜੀ, ਭਾਈ ਵਜੀਰਾ ਜੀ, ਭਾਈ ਮਿਲਣ ਜੀ। ਚਾਰੋ ਹੀ ਸਿਧ ਸਰੂਪ ਸ੍ਰੀ ਸੁਧਾਸਰ ਮੇ ਇਹੁ ਹੂਏ ਹੈਂ। ਭਿੰਨ ਭਿੰਨ ਜਗੋ ਮੇ। ਸ੍ਰੀ ਭਾਈ ਪਰਸ ਰਾਮ ਜੀ ਆਸਣ ਕੇ ਪਰਮ ਇਸਥਿਤ ਹੂਏ। ਪੁਨਾ ਜੋ ਕੋਈ ਅਰਥੀ ਆਵੇ ਆਪਨੇ ਆਸਣ ਦੇ ਨੀਚੋਂ ਹੀ ਕਢ ਕਰ ਤਿਸ ਕਾ ਜਥਾ-ਸਕਤ ਅਰਥ ਪੂਰਾ ਕਰਨਾ। ਪੁਨਾ ਭਾਈ ਦੂਲੋ ਰਾਮ ਜੀ ਭਏ ਮਹੰਤ। ਪੁਨਾ ਭਾਈ ਆਇਆ ਰਾਮ ਜੀ ਮਹੰਤ ਤਦ-ਨੰਤਰ ਭਾਈ ਗੁਰਦਿੱਤਾ ਰਾਮ ਜੀ ਜਿਨੋਂ ਮੇਂ ਸੰਤ ਮਹੰਤੋਂ ਮੇ ਸ੍ਰੀ ਮਹੰਤ। ਸਰਬ ਸੰਤਾਂ ਮੇਂ ਪਰਮ ਭਾਵ ਕਰਨਾ ਤਨ ਮਨ ਧੰਨ ਕਰ ਸੇਵਾ ਕਰਨੀ ਅਰਥੀਆਂ ਕੋ ਕਾਮਧੇਨੂ ਤੇ ਕਲਪਤੇਰੂ ਸਮਾਨ ਭਏ। ਸੰਤਾਂ ਕੀ ਕੁਟੀਆਂ ਮੇ ਗੁਪਤ ਦਾਨ ਦੇਣਾ। ਜੇਕਰ ਪ੍ਰਖ ਭੀ ਦੇਣਾ ਤਾਂ ਬਾਦੀ ਦੀ ਗੋਲੀਆਂ ਮੇ ਵਲੇਟ ਦੇਣਾ। ਏਕ ਸੰਤ

ਉਦਾਸੀਨ ਹੋ ਕਰ ਧਰਮ ਸਾਲ ਤੇ ਤੁਰਣੇ ਲਾਗਾ। ਤਾ ਤਿਸ ਕੋ ਇਕੰਤ ਹੋਇ ਕਰ ਕਹਤੇ ਭਏ: ਹੇ ਸੰਤ ਜੀ, ਕਿਸ ਦੁਖ ਕਰ ਤੁਸੀਂ ਉਦਾਸੀਨ ਹੋ। ਸੋ ਕਹਤ ਭਯਾ ਜੀ ਮੇਰੇ ਤੇ ਖ਼ੁਰ ਦੀ ਕ੍ਰਿਤ ਨਹੀਂ ਹੁੰਦੀ। ਤਬ ਭੀਤਰ ਸੇ ਰੁਪਏ ਕਾਢ ਕਰ ਤਿਸ ਕੇ ਹਾਥ ਦੀਏ। ਤੇ ਕਹਾ ਇਹ ਲਾਂਗਰੀ ਕੋ ਦੀਜੋ ਤੁਮ, ਤੇ ਕਹਨਾ ਭਾਈ ਹਮਾਰਾ ਖਰਚ ਗਿਣ ਲੈ। ਤੇ ਤੁਸੀਂ ਜਾਵੋ ਨਾ। ਸ੍ਰੀ ਅੰਮ੍ਰਿਤਸਰ ਛਾਡ ਕੇ, ਜੋ ਸ੍ਰੀ ਦਰਬਾਰ ਸਾਹਿਬ ਕਾ ਦਰਸ਼ਨ ਬਡਿਆਂ ਭਾਗਾਂ ਕਰ ਪ੍ਰਾਪਤ ਹੋਤਾ ਹੈ। ਤੇ ਭਾਈ ਤੁਸੀਂ ਸੁਖ ਸਾਥ ਦਰਸ਼ਨ ਕਰੋ ਤੇ ਨਾਮ ਸਿਮਰੋ। ਸੋ ਸਾਧੂ ਜਬ ਲਾਂਗਰੀ ਕਉ ਦਾਮ ਦੇਤ ਭਯਾ ਤਬ ਭਾਈ ਖੁਸੀਆ ਰਾਮ ਕਹਤ ਭਯਾ, ਸ੍ਰੀ ਭਾਈ ਜੀ ਕੋ, ਜੋ ਹੇ ਸੁਆਮੀ ਜੀ, ਇਹ ਰੁਪਏ ਤਾਂ ਉਹ ਹੈ ਜੋ ਮੈਂ ਨੇ ਅਪਨੀ ਹਥੀਂ ਤੁਸਾਡੇ ਭੀਤਰ ਧਰੇ ਸੇ। ਮੈਂ ਸਿਯਾਣ ਲਏ ਹਨ। ਇਸ ਸਾਧ ਕੋ ਤੁਸਾਂ ਹੀ ਦਿਤੇ ਹੈਂ। ਤਬ ਪਰਮ-ਸੁਖਦਾਈ ਸੰਤ ਬਚਨ ਕਹਤ ਭਏ: ਹੇ ਭਾਈ, ਰੁਪਏਆਂ ਜੈਸੇ ਹੋਰ ਰੁਪਏ ਕਿਧੋਂ ਨਹੀਂ ਹੋਤੇ। ਹਜਾਰੋਂ ਰੁਪਇਆਂ ਕੀ ਮੋਹਰ ਏਕ ਸਮ ਹੀ ਹੋਤੀ ਹੈ ਖਬਰ ਨਹੀ ਸਾਧ ਕੇ ਪਾਸ ਹੀ ਹੋਨਵੇ, ਅਪਨੇ! ਐਸੇ ਭਾਈ ਗੁਰਦਿੱਤਾ ਰਾਮ ਜੀ ਦੀਨ ਦਿਆਲ ਸੇ ਪਰਉਪਕਾਰੀ। ਝੂਠਾ ਤਨ ਧੰਨ ਦੇ ਕਰ, ਸਾਚ ਕੋ ਪ੍ਰਮਾਤਮਾ ਕੀ ਪ੍ਰੀਤਾ ਹੈ। ਨਿਤ ਅਬਿਨਾਸੀ ਸੁਖ ਸੋ ਜਿਨਾ ਪ੍ਰੀਦਿਆ ਹੈ ਤਾਂ ਤੇ ਪਰਮ ਚਤਰ ਭਏ ਸਰਬ ਇਲਮ ਵਾਲਿਆਂ ਸੇ। ਕਾਹੇ ਤੇ ਜੋ ਵਿੱਦਿਆ ਕੋ ਪਠ ਕਰ ਵਿਦਿਆ ਵੰਤ ਸੰਸਾਰ ਕੇ ਝੂਠੇ ਕਾਰਜੋ ਮੇਂ ਖਰਚਤੇ ਹੈ, ਤੇ ਤੇ ਸੋ ਮੂਢ ਮਤ-ਹੀਨ ਹੈਂ। ਨਿਦਾਨ ਹੈਂ। ਸ੍ਰੀ ਭਾਈ ਗੁਰਦਿੱਤਾ ਰਾਮ ਜੀ ਕਾ ਜਨਮ ਸ੍ਰੀ ਕਰਤਾਰ ਪੁਰੇ ਕਾ ਹੈਸੀ। ਤਾਂ ਭੀ ਇਨ ਕਾ ਸੰਸਕਾਰ ਸੰਤੋਂ ਮੇ ਹੀ ਰਹਤਾ ਸੀ ਸੁਭ। ਸੋ ਤਿਸ ਕਰ ਈਹਾਂ ਸ੍ਰੀ ਸੁਧਾ ਸਰ ਮੇ ਆਇ ਨਿਵਾਸ ਕਰਤੇ ਭਏ ਸੁਭ ਕਰਮ ਛਟੀ ਪਾਲ ਸੁਕਾਰੀਤਿਸ ਕੇ ਪ੍ਰੇਰਿਆ। ਸ੍ਰੀ ਭਾਈ ਦੂਲੋ ਰਾਮ ਜੀ ਕੇ ਚਰਨਾਂ ਪਾਸ ਰਹ ਕਰ ਲੰਗਰ ਕੀ ਸੇਵਾ ਕਰਤੇ ਭਏ ਪ੍ਰੇਮ ਸੋਹਨੀਕ। ਪ੍ਰੇਮ ਸਹਤ ਐਸੇ ਬਿੰਜਨ ਬਨਾਵੇ ਜਿਨ ਕੇ ਦੇਖ ਕਰ ਹੀ ਸਾਧੂ ਪ੍ਰਸੰਨ ਹੋਵਹਿ। ਜਬ ਭੋਜਨ ਕੋ ਛੁਹਹਿ। ਤਬ ਸਵਾਦੀਕ ਸਨਿਗਧ ਜੀਵ ਕਰ ਬਡੇ ਅਹਿਲਾਦ ਕੋ ਪਾਵਹਿ। ਏਕ ਭਾਈ ਗੁਰਦਿਤ ਸਿੰਘ ਜੀ ਜਾਤ ਕਾ ਖਾਦੀ, ਸਾਧ ਸਰੂਪ, ਤਿਸ ਕਾ ਜਨਮ ਭੀ ਸ੍ਰੀ ਕਰਤਾਰਪੁਰੇ ਕਾ ਸੀ ਮਹੀਤ ਕਾ ਵਤਨੀ ਤਾਂ ਤੇ ਚਰਨਾ ਪਾਸ ਹੀ ਨਿਵਾਸ ਕਰਤਾ ਸੀ। ਅਰ ਪ੍ਰੇਮ ਕਰ ਸੇਵਾ ਕਰੇ ਧਰਮ ਸਾਲ ਕੀ ਸਾਧੂਆਂ ਕੋ ਛਤ੍ਰੀ ਆਦਿਕ ਬਨਾਇ ਦੀਨੀ, ਪਾਦਕਾ ਭੀ। ਸ੍ਰੀ ਗੁਰੂ ਗ੍ਰੰਥ ਸਾਹਿਬ ਕੇ ਉੱਤਰ ਤਰਫ਼ ਕੀ ਕੰਧ ਸਾਥ ਏਕ ਦੁਸਟ ਜਨ ਕਾ ਨਿਵਾਸ ਥਾ। ਸੋ ਨੀਵ ਕੇ ਉਸਾਰਨ ਸਮੇਂ ਵਿਚਾਰ ਕਰਤ ਭਯਾ, ਤਬ ਸ੍ਰੀ ਸੰਤ ਰਾਜ ਬਚਨ ਕਰਤ ਭਏ: "ਧਰਮ ਦਲਾਲ ਪਏ ਨੀਸਾਨੁ। ਨਾਨਕ ਨਾਮ ਲਾਹਾ ਪਰਵਾਣਾ"। ਜੈਸੇ ਤੁਸਾਡੀ ਮਰਜੀ ਹੈ ਤਥਾ ਕਰੋ। ਐਸੇ ਕਹ ਕਰ ਆਪ ਤੋ ਪਾਤ ਸ੍ਰਾ ਜਾਨ ਕੇ ਸ੍ਰੀ ਦਰਬਾਰ ਸਾਹਿਬ ਜਾਤੇ ਭਏ

ਗੜ੍ਹਾ ਲੀਏ। ਪਾਛੇ ਤੇ ਸੋ ਦੁਰਜਨ ਦੁਸਟ ਜਨ ਅਪਨੀ ਤਰਫੋ ਜਗਾਹ ਵਧਾਇ ਲੇਤਾ ਭਯਾ। ਤਬ
ਤਾ ਮਰਨੇ ਉਦਰ ਸੂਲ ਕਰ। ਸਭੀ ਲੋਕ ਤਿਸ ਕੋ ਧ੍ਰਿਗ ਧ੍ਰਿਗ ਕਰਤੇ ਭਏ ਜੋ ਇਸ ਪਾਪੀ ਨੇ ਪਾਪ
ਕਾ ਫਲ ਪਾਇਆ ਹੈ। ਤਬ ਨੀਚ ਚਰਨੀ ਆਇ ਗਿਰਿਆ ਭੂਲ ਖਿਮਾ ਕਰਾਈ। ਅਬ ਸੋ ਪਾਪੀ
ਕੀ ਨਿਸਾਨੀ ਮਾਤ੍ਰ ਭੀ ਨਹੀਂ ਰਹੀ। ਤੇ ਸੰਤਾਂ ਕਾ ਡੇਰਾ ਦੂਗਨਾ ਹਰਾ ਭਰਿਆ ਵਸਤਾ ਹੈ, ਗੁਰ ਕ੍ਰਿਪਾ ਤੇ।
ਸ੍ਰੀ ਭਾਈ ਜੀ ਕੇ ਬਹੁਤ ਚੇਲੇ ਭਏ ਸਰਬ ਜਗਿਆਸੂਆਂ ਸੇ ਮੁਕਟ ਮਣੀ ਪਰਮ ਵਿਦਵਾਨ ਸੁਜਾਨ ਸ੍ਰੀ ਮਹੰਤ
ਪੀਛੇ ਸ੍ਰੀ ਭਾਈ ਸੋਭਾ ਰਾਮ ਜੀ ਹੂਏ। ਏਕ ਗੁਰ ਬਿਲਾਸ ਬਨਾਵਤੇ ਭਏ ਗੁਰਾਂ ਕੇ ਵੇਲੇ ਹੀ ਗੁਰੂ ਬਾਬੇ
ਸਾਹਿਬ ਸਿੰਘ ਜੀ ਕਾ। ਦੂਜੇ ਸੰਤ ਕਥਾ ਸੰਤ ਮਾਲ ਬਨਾਵਤੇ ਭਏ। ਤੀਜੇ ਗੁਰ ਪਰਨਾਲਕਾ।
ਸਰਬ ਸੰਤੋਂ ਸਾਥ ਪਰਮ ਭਾਵ ਕਰਤ ਭਏ। ਆਗੇ ਕਥਾ ਭਾਈ ਵਸਤੀ ਰਾਮ ਅੜਣ ਸਾਹਿਕੀ।.
ਤਿਨ ਕੇ ਚਲਾਣੇ ਸਮੇ ਅਨੰਤ ਸਾਧੂ ਗੁਪਤ ਪਰਗਟਿ ਆਏ। ਏਕ ਕਿਸੀ ਪੁਰਸ ਕਉ ਦਰਸਨ ਭਯਾ, ਕੂਪ
ਪਰ ਸੰਤ ਮੰਡਲੀ ਬੈਠੀ ਹੈ ਤੇ ਅਨਾਹਦ ਧੁਨੀ ਸੁੰਦਰ ਹੋ ਰਹੀਆ ਹੈ, ਹਰਿ ਕੀਰਤਨ ਕੀ। ਸੋ ਸਾਧੂ
ਕਹਤ ਭਯਾ ਹੋਰ ਸੰਤਾਂ ਕਉ: ਹੇ ਭਾਈ ਜਨੋ, ਇਸ ਕੂਪ ਪਰ ਜੋ ਸੰਤ ਬੈਠੇ ਹੈਂ ਤਿਨ ਕੇ ਮੁਖ ਕੀ ਲਾਲੀ
ਸੁੰਦਰ ਭਾਂਤੀ ਤੇ ਸੋਭਨੀਕ ਚੇਹਰੇ ਪੁਨਾ ਸੋਹਨੇ ਦਾਹੜੇ ਐਸੇ ਸੰਤ ਮੈ ਆਗੇ ਕਬੀ ਨਹੀਂ ਦੇਖੇ , ਹੇ ਭਾਈ।
ਤਬ ਬੁਧਮਾਨੋ ਸਮਝਿਆ ਜੋ ਹੁਣ ਨਹੀਂ ਰਹਿੰਦਾ ਸ੍ਰੀਰ ਸ੍ਰੀ ਭਾਈ ਜੀ ਕਾ। ਤਬ ਸ੍ਰੀ ਭਾਈ ਵਸਤੀ ਰਾਮ
ਜੀ ਕੇ ਨਿਕਟ, ਅੰਤ ਸਮੇਂ , ਕਿਸੀ ਸਾਧ ਨੇ ਪ੍ਰਸਨ ਕੀਆ, ਜੋ ਹੇ ਸੁਆਮੀ ਜੀ, ਅਬ ਕਿਆ ਦਸ਼ਾ ਹੈ ਚਿਤ ਕੀ
ਤਬ ਸ੍ਰੀ ਸੰਤ ਜੀ ਬਚਨ ਕਰਤ ਭਏ: ਜੋ, "ਏਕ ਸਬਦ ਮੇਰੇ ਪ੍ਰਾਣ ਵਸਤ ਹੈ ਬਹੁੜ ਜਨਮ ਨਾ ਆਵਾ"।
ਸੋ ਸੁਨ ਕਰ ਸਾਧੂ ਪ੍ਰਸੰਨ ਹੂਆ ਅਤਿਅੰਤ। ਤੇ ਕਹਤ ਭਯਾ ਜੋ ਆਪ ਧੰਨ ਹੋ, ਹੇ ਸੁਆਮੀ ਜੀ।
ਐਸੀ ਆਪ ਕੀ ਅਵਸਥਾ ਕਿਉਂ ਨ ਹੋਵੈ। ਤਾਂ ਤੇ ਆਪ ਸੰਤਾਂ ਗੁਰਾਂ ਕੇ ਪਿਆਰੇ ਹੋ। ਤਬ ਸੋ ਸੰਤਾਂ
ਕਾ ਦਰਸਨ ਹੂਆ ਜੁ ਤਬ ਸ੍ਰੀਰ ਕਾ ਤਿਆਗਨ ਕੀਆ। ਜੋ ਸੰਤ ਪ੍ਰਮ ਧਾਮ ਕੋ ਲੈ ਗਏ। ਪਰਮ
ਮੰਗਲਾਚਾਰ ਕਰ। ਤਬ ਪੀਛੇ ਵੇਦ ਵਿਰਤ ਅਨੁਸਾਰ ਕ੍ਰਿਆ ਭਾਈ ਨਰੈਣ ਸਿੰਘ ਜੋ ਕਰਤ ਭਏ।
ਪੁਨਾ ਮਹੰਤ ਭਏ। ਸੋ ਕੈਸੇ ਸ੍ਰੀ ਭਾਈ ਨਰੈਣ ਸਿੰਘ ਜੀ ਭਏ ਸੰਤ ਗੁਰਾਂ ਕੇ ਪਿਆਰੇ। ਜੋ ਫਲ ਫੂਲ
ਕਾ ਸਮਾਂ ਹੋਇ ਤਿਸ ਕਰ ਸਰਬ ਸੰਤੋ ਕੀ ਪ੍ਰੀਤਾ ਕਰਨੀ ਦੇ ਕਰ। ਤੇ ਕਟ ਬਾਂਧ ਕਰ
ਧਰਮ ਸਾਲਾ ਅਸਥਾਨ ਕੀ ਸੂਹਨੀ ਆਦਿ ਸੇਵਾ ਆਪ ਕਰਨੀ ਤੇ ਮੁਖ ਤੇ ਸ੍ਰੀ ਵਾਹਿਗੁਰੂ, ਧੰਨ ਗੁਰੂ,
ਵਾਹਿਗੁਰੂ, ਨਾਮ ਸਿਮ੍ਰਨ ਕਰ ਤਿਆਰ ਰਹਿਨਾ। ਪੁਨਾ ਲੰਗਰ ਕੀ ਸੇਵਾ ਮੇ ਸਾਵਧਾਨ। ਕਥਾ
ਕੀਰਤਨ ਮੇ ਸਾਵਧਾਨ ਤੇ ਦੋ ਵੇਰ ਸ੍ਰੀ ਅਵਚਲ ਨਗਰ ਹੋ ਆਵਤੇ ਭਏ, ਪਰਮ ਸਰਧਾ ਕਰ। ਜੋ
ਆਨ ਨਿਕਟ ਚਲ ਕੇ ਆਵੇ ਤਿਸ ਕੋ ਕਹਨਾ: ਜੀ ਆਈਏ, ਰਿਜਕ ਆਇਆ, ਭਾਗ ਆਇਆ।
ਸੁੰਦਰ ਆਸਨ ਤੇ ਬੈਠਾਇ ਕਰ ਤਿਸ ਕੋ ਕਿਸੀ ਪਦਾਰਥ ਕਰ ਪੂਜਨ ਕਰਨਾ ਸ੍ਰੀ ਭਾਈ ਨਾਰੈਣ ਸਿੰਘ
ਜੀ। ਐਸਾ ਸੁਭ ਸੁਭਾਵ। ਪੁਨਾ ਜੋੜ ਮੇਲ ਤੇ ਜਾਵਣਾ ਤੇ ਆਪ ਭੀ ਕਰਣੇ ਸਾਧ ਸੰਗਤ ਕੇ ਮੇਲਾ।
ਤੇ ਸੰਤਾਂ ਵਡਿਆਂ ਕੋ ਮਿਲ ਕਰ ਗੁਰਮਤਿ ਦੇ ਬਚਨ ਪੂਛਣੇ, ਨਿਮ੍ਰਤਾ ਸਹਤ। ਜੈਸੇ · ਸ੍ਰੀ ਭਾਈ ਗੁਰਦਾਸ
ਕਾ ਬਚਨ ਹੈ। "ਵਡਾ ਹੋਇ ਨ ਆਪ ਜਣਾਵੇ"। ਤਥਾ ਗੁਰੂ ਬਾਕਿਸ਼। "ਜੋ ਦੀਸੈ ਗੁਰ

ਸਿਖੜਾ ਤਿਸ ਨਿਵ ਨਿਵ ਲਾਗਉ ਪਾਇ ਜੀਉ। ਆਖਾਂ ਬਿਰਥਾ ਜੀਅ ਕੀ ਗੁਰ ਸਜਣ ਦੇਹੁ ਮਿਲਾਇ ਜੀਉ। ਸੋਈ ਦੱਸ ਉਪੈਸੜਾ ਮੇਰਾ ਮਨ ਅਨਤ ਨ ਕਾਹੂ ਜਾਇ ਜੀਉ"। ਐਸੇ ਅਨੇਕ ਗੁਣੋ ਸਹਿਤ ਭਏ ਚੇਲੇ ਭਾਈ ਬਾਗਾ ਰਾਮ ਜੀ ਕੇ। ਭਾਈ ਬਾਗਾ ਰਾਮ ਜੀ ਸ੍ਰੀ ਭਾਈ ਸਹਾਈ ਸਿੰਘ ਜੀ ਕੇ ਤਿਨ ਕੇ ਪੀਛੇ ਭਾਈ ਆਇਆ ਸਿੰਘ ਜੀ ਹੂਏ ਤੈਸੇ ਹੀ ਸਰਲ ਸੁਭਾਵ ਨਿਸ ਕਪਟ, ਉਦਾਰ ਚੌਕ ਕੇ ਹੀ ਗੁਰਾਂ ਕੇ ਅਰਥ ਦੇਣਾ। ਜੋ ਕੋਈ ਬਡਾ ਛੋਟਾ ਸਾਧ ਮਿਲੇ ਤਿਸ ਕੋ ਪ੍ਰਿਥਮ ਪੈਰੀ ਪਵਨਾ, ਸ੍ਰੀ ਵਾਹਿਗੁਰੂ ਜੀ ਕੀ ਫਤਹ ਆਪ ਬੁਲਾਵਣੀ, ਤੇ ਮਥਾ ਟੇਕਣਾ ਪ੍ਰੀਤ ਕਰ। ਨੇਤ ਬਚਨ। ਜੋ ਭਾਵ ਸਹਤ ਪ੍ਰਿਥਮ ਬੁਲਾਵਤਾ ਹੈ ਤਿਸ ਤਰਫ ਗੁਰਾਂ ਕਾ ਮੁਖ ਜੋ ਪੀਛੇ ਬੁਲਾਏ ਤਿਸ ਤਰਫ ਦਾਹਨਾ ਸਕੰਧ। ਜੋ ਨ ਬੁਲਾਏ ਹੰਕਾਰ ਕਰ ਤਿਸ ਤਰਫ ਪਿੱਠ ਸੋ ਅਧਰਮ ਰੂਪ ਜਾ ਤੇ ਭਗਵਾਨ ਕਾ ਭੀ ਬਚਨ ਹੈ ਅਧਰਮ ਮੇਰੀ ਪਿਠ ਹੈ। ਪੁਨਾ ਸ੍ਰੀ ਦਰਬਾਰ ਸਾਹਿਬ ਕੀ ਦੂਜੀ ਚੌਕੀ ਮੇ ਇਨ ਕਾ ਪ੍ਰੇਮ, ਨੇਮ ਸਾਥ ਪ੍ਰਕਰਮਾ ਕੀ। ਪੁਨਾ ਪਰਾਤ ਸਮੇਂ ਕੂਪ ਪਰ ਨਹਾਇ ਕੇ ਸ੍ਰੀ ਹਰਿ ਕੀ ਪਉੜੀ ਪਰਮ ਤੀਰਥ ਰਾਜ ਨਾਮ ਸਿਮਰਨ ਕਰਨਾ ਤੇ ਕਥਾ ਕੀਰਤਨ ਕਾ ਭੀ ਨੇਮ ਸ੍ਰੀ ਬਾਬੇ ਸਾਹਿਬ ਕੀ ਸੇਵਾ ਭੀ ਪ੍ਰੀਤ ਕਰਨੀ ਅਰ ਗੁਰਪੁਰਬੋ ਸੋ ਪ੍ਰੀਤ ਕਰ ਗੁਰ ਅਸਥਾਨੋ ਮੇ ਕੀਰਤਨ ਕਰਦਿਆਂ ਜਾਣਾ ਤਾਲਾਂ ਸਹਤ ਸੰਗਤ ਨੂੰ ਮੇਲ ਕਰ। ਚਰਨ ਧੂਰੀ ਲਾਇ ਕਰ ਮਸਤਕ ਟੇਕਣਾ। ਤਥਾ ਬਚਨ। "ਗੁਰ ਸਿਖੀ ਸੋ ਥਾਨ ਭਾਲਿਆ ਲੈ ਧੂੜ ਮੁਖ ਲਾਵਾ"। ਜਬ ਪ੍ਰਾਤ ਸਮੇ ਸਨਾਨ ਪ੍ਰਿਥਮੇ ਕਰਨਾ ਤਬ ਨਿਕਿਆਂ ਬਡਿਆਂ ਸਾਧਾਂ ਦਾ ਨਾਮ ਲੈਣਾ। ਐਸੀ ਉੱਤਮ ਭਾਵਨਾ ਸੰਤਾਂ ਪਰ। ਪੁਨਾ ਕੇਤੀ ਬਾਰ ਸ੍ਰੀ ਅਬਚਨ ਨਗਰ ਜਾਤੇ ਭਏ, ਪ੍ਰੀਤੀ ਕਰ। ਆਗੇ ਕਥਾ ਭਾਈ ਰਤਨ ਸਿੰਘ ਪੰਡਤ ਕੀ। ਜੈਸੇ ਸ੍ਰੀ ਰਾਮ ਚੰਦ ਭਗਵਾਨ ਮੇ ਸਰਧਾ ਉਤਕੰਠਾ ਤਥਾ ਹੀ ਸ੍ਰੀ ਗੁਰੂ ਰਾਮਦਾਸ ਜੀ ਕੇ ਚਰਨੋ ਮੇ ਪ੍ਰੀਤੀ ਭਾਈ ਰਤਨ ਸਿੰਘ ਜੀ ਕੀ। ਜੋ ਕੋਈ ਕਥਾ ਕਰਦਾ ਦੇ ਦੇਖੇ ਸੋਈ ਇਹ ਕਹੇ ਜੋ ਇਹ ਬਾਲਮੀਕੀ ਹੈ ਵਾ ਵਿਆਸ ਜੀ ਹੈ। ਆਸ਼ੂਮ ਐਸਾ ਜੈਸੇ ਪੂਰਬ ਰਿਖੀਆਂ ਕਾ ਹੋਤਾ ਹੈ। ਤੇ ਕਥਾ ਕਰਨੇ ਸਮੇਂ ਬਚਨ ਪਠਨਕਰ ਪ੍ਰੇਮ ਸੰਪਰਾਣ ਹੋਣਾ, ਕੰਠ ਗਦ ਗਦ ਤੇ ਰੁਮਾਂਚ ਖੜੇ ਹੋ ਆਵਣੇ। ਕਥਾ ਬੀਚ ਸ੍ਰੀ ਗੁਰੂ ਗ੍ਰਿੰਥ ਸਾਹਿਬ ਜੀ ਕਾ ਦ੍ਰਿੜ ਪ੍ਰੇਮ ਨੇਮ ਕਰ ਪ੍ਰਮਾਣ ਦੇਣਾ ਸਭਾ ਮੇ ਤਬ ਸਭ ਕੇ ਰੁਮਾਂਚ ਖੜੇ ਹੋ ਜਾਣੇ। ਬੈਸ਼ਨਵ ਧਰਮ ਕੋ ਦ੍ਰਿੜ ਕਰ ਧਾਰਤੇ ਭਏ। ਜੋ ਕਹਤੇ ਹੈ ਆਪ ਅਸਾਂ ਨੂੰ ਇਹੀ ਹੁਕਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਾ ਆਇਆ ਹੈ। ਤਥਾ ਬਚਨ। "ਸੰਖ ਚਕਰ ਮਾਲਾ ਤਿਲਕ ਬਿਰਾਜਤ ਦੇਖ ਪ੍ਰਤਾਪ ਜਮ ਡਰਿਓ। ਨਿਰਭਉ ਭਏ ਰਾਮ ਬਲ ਗਰਜਤ ਜਨਮ ਮਰਨ ਸੰਤਾਂ ਪਹਿਰਿਓ"। ਪ੍ਰਿਥਮ ਤੋਟਕ ਨਾਮ ਗ੍ਰਿੰਥ ਭਾਖਾ ਕਰਤ ਭਏ। ਫੇਰ ਰਾਮ ਰਹੀਸ ਪੁਨਾ ਸਤਿਯੋ ਪਖਿਆਨ ਤੇ ਰਾਮ ਨਲਾਮ ਤੇ ਸ੍ਰੀਮਤ ਭਗਵਤ ਪੂਰੀ ਪੜ੍ਹੀ। ਪੁਨਾ ਸ੍ਰੀ ਨਾਨਕ ਚੰਦ੍ਰਕਾ ਤੇ ਰਾਮ ਸਹੰਸ੍ਰ ਨਾਮ। ਪੁਨਾ ਦਸਾ ਪਾਤਸਾਹੀਆ ਕੀ ਉਸਤਤੀ ਕਬਿਤ ਅਨੌਤ੍ਰੀ ਮਾਲਾ ਬਨਾਈ ਕਵਿਤਾ ਔਰ ਗੀਤ ਪਦ ਬਹੁਤ ਬਨਾਏ। ਸੋ ਸਭੀ ਗ੍ਰਿੰਥ ਬਡੀ ਪ੍ਰਕਰਮਾ ਮੇ ਸਾਧ ਸੰਗਤ ਕੋ ਸੁਨਾਵਤੇ ਭਏ ਪ੍ਰੀਤੀ ਕਰ। ਪੁਨਾ ਸ੍ਰੀ ਦਰਬਾਰ ਸਾਹਿਬ ਜੀ ਕੋ ਮਸਤਕ ਡੰਡੌਤ ਬੰਦਨਾ ਕਰ ਕੇ ਚਰਨ

ਰੈਨ ਲਿਲਾਰ ਮੋ ਲਾਇ ਕਰ, ਪੁਨਾ ਸ੍ਰੀ ਹਰਮੰਦਰ ਸੁੰਦਰ ਭੀਤਰ ਆਰਤ ਹਰਿ ਕੀ ਆਰਤੀ ਸੁਣਨੀ। ਪੁਨਾ ਕਥਾ ਆਇ ਕਰਨੀ ਫੇਰ ਆਪਣੇ ਆਸ੍ਰਮ ਜਾਵਨਾ। ਏਕ ਸਮੇ ਬਹੁਤ ਬਾਰਸ ਜੋ ਹੂਈ ਸਰਦਖਾਨੇ ਵਾਲੇ ਮੰਦਰ ਸੀ, ਸ੍ਰੀ ਗੁਰੂ ਗ੍ਰੰਥ ਜੀ ਕਾ, ਭਾਈ ਰਤਨ ਸਿੰਘ ਜੀ ਕੇ ਆਸ੍ਰਮ ਮੋ। ਤਬ ਝਰਨਾ ਦੁਆਰਿਓ ਜਲ ਏਤਨਾ ਪ੍ਰਵੇਸ਼ ਹੂਆ ਨੇਜਾ ਭਰ। ਤਿਸ ਕਰ ਜੋ ਉਪਰ ਛਾਤ ਸੀ ਸੋ ਗਲ ਕਰ ਨੀਰੇ ਜਾਇ ਪੜੀ। ਤਹਾਂ ਹੀ ਸਾਰੀ ਬੀਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੇ ਸੋ ਭੀ ਬੀਚ ਚਲੇ ਗਏ। ਹਰਿ ਇਛਾ ਸੇ ਰਾਤ ਕਾ ਸਮਾ ਨਿਵੜ ਅੰਧਕਾਰ ਤਬ ਕਿਸੀ ਦੇਖ ਕਰ ਸਾਧੂ ਜਾਇ ਕਹਿਆ ਜੋ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮੰਦਰ ਕੇ ਗਿਰਨੇ ਕਰ ਜਲ ਖਾਤੇ ਬੀਚ ਡੂਬ ਗਏ ਹੈ। ਤਬ ਸੁਨ ਕਰ ਕਹਤ ਭਏ ਹੇ ਮੂੜ ਗੁਰੂ ਗਰੰਥ ਸਾਹਿਬ ਜੀ ਤਾਂ ਸਾਰੇ ਜੁਗਤ ਕੋ ਤਾਰਨ ਹਾਰੇ ਹੈਨ ਇਹ ਲੋਕ ਤੇ ਪ੍ਰਲੋਕ ਵਿਤਰਨੀ ਆਦਿਕੋ ਸੇ, ਸੋ ਆਪ ਕੈਸੇ ਡੂਬਤੇ ਹੈ ਤਾਂ ਤੇ ਐਸੇ ਫੇਰ ਨਹੀਂ ਕਹਨਾ। ਤਬ ਸੀਘ੍ਰ ਆਪ ਉਠ ਕਰ ਆਏ ਤਬ ਕਿਆ ਦੇਖੇ ਜੋ ਸਗੀ ਸੱਚ ਕ੍ਰਮ ਭਗਵਾਨ ਤਾਂ ਜਲ ਬੀਚ ਗਏ ਹੈ। ਪ੍ਰਕਾਸ਼ ਕਰ ਜਬ ਦੇਖਾ ਤਹਾਂ ਜਲ ਬਡਾ ਤਾਰੂ ਮਾਨੁਖ ਤਾਰੂ ਕੋਈ ਤਹਾਂ ਪਹੁੰਚ ਨਾ ਸਕੈ। ਤਬ ਹਾਥ ਜੋੜ ਕਰ ਅਰਦਾਸ ਕਰਤ ਭਏ ਟੱਕਾ ਹਾਥ ਮੋ ਲੈ ਕਰ ਤੇ ਸਵੇ ਰੁਪਏ ਕਾ ਕੜਾਹ ਪ੍ਰਸਾਦਿ ਮੰਨ ਕਰ। "ਹੇ ਸਤਿ ਗੁਰੋ ਤੁਸੀਂ ਸਾਰੇ ਜਗਤ ਕੇ ਤਾਰਨੇ ਵਾਲੇ ਹੋ ਤਾਂ ਸਾਨੂੰ ਪ੍ਰਤੱਖ ਦਰਸਨ ਦੀਜੀਏ। ਕ੍ਰਿਪਾ ਕਰ ਦਾਸਾਂ ਕੀ ਭੂਲ ਖਿਮਾ ਕਰੋ, ਹੇ ਸੁਆਮੀ ਜੀ"। ਤਬ ਤਤ ਕਾਲ ਊਪਰ ਤਰ ਆਵਤੇ ਭਏ। ਨੀਰੇ ਸਿਉ ਕੈਸੇ ਜੈਸੇ ਉਤਮ ਜਗਿਆਸੂ ਕਉ ਸਰੂਪ ਪ੍ਰਤੱਖ ਹੋਇ ਆਵੈ, ਅਗਿਆਨ ਆਵਰਣ ਤਿਆਗ ਕੇ। ਤਿਸ ਕੀ ਉਪਾਸਨਾ ਜੋ ਦ੍ਰਿੜ ਅਭਿਆਸ ਹੈ, ਤਿਸ ਕਰ। ਤਥਾ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਤਾਂ ਕੀ ਦ੍ਰਿੜ ਅਰਦਾਸ ਕਰ ਪ੍ਰਗਟਿ ਹੋ ਆਏ, ਅੰਬ ਬੀਚ ਸੇ। ਤਬ ਵਡੀ ਪ੍ਰਸੰਨਤਾ ਭਈ ਆਪਸ ਮੋ। ਰੁਮਾਲ ਭੀਗੇ ਉਪਰ ਸੇ ਪੁਨਾ ਭੀਤਰ ਸੇ ਖੁਸਕ ਤਬ ਔਰ ਰੁਮਾਲ ਪਹਿਰਾਵਤੇ ਭਏ। ਐਸੇ ਹਰੀ ਭਗਤਾਂ ਕਾ ਆਗਿਆਕਾਰੀ ਹੈ, ਹੇ ਸੰਤੋ। ਆਗੇ ਕਥਾ ਭਾਈ ਪ੍ਰੇਮ ਦਾਸ ਉਦਾਸੀ ਕੀ। ਵੈਰਾਗ ਮੂਰਤੀ ਸਿਤੋ ਸਾਧੋ ਮੋ ਜਿਨਕੀ ਸਮਤਾ। ਜੋਈ ਪਦਾਰਥ ਆਵੈ ਸੋਈ ਗਰੀਬਾਂ ਅਨਾਥਾਂ ਕਉ ਵੰਡਵਾਇ ਦੇਣਾ ਅਰ ਕਹੂ ਮੋਹ ਕੀ ਫਾਸ ਮੋ ਨ ਫਸਨਾ। ਜਬ ਸ੍ਰੀ ਦਰਬਾਰ ਸਾਹਿਬ ਜਾਣਾ ਤਬ ਆਪਣੀ ਦਾਹੜੀ ਨਾਲ ਸ੍ਰੀ ਦਰਸਨੀ ਦਰ ਆਗੇ ਝਾੜੂ ਦੇਣਾ। ਕਠੋਰ ਤਿਆਗ ਕੇ ਤਾਂ ਤੇ ਸੀਘਰ ਹੀ ਚਲਤੇ ਸੇ ਸ੍ਰੀ ਸੁਧਾਸਰ ਮੋ। ਪਰਮ ਸਕਤਵੰਤ ਸਿਧਤਾ ਸਹਤ ਭਏ ਅਨੰਤ ਲੋਕ ਸਿਖ ਭਏ ਜਿਨ ਕੇ। ਤੌ ਭੀ ਆਪਨੀ ਗਰੀਬੀ ਨਾ ਤਿਆਗਤ ਭਏ। ਤੈਸੇ ਹੀ ਤਿਨਕੇ ਸਿਖ ਸ੍ਰੀ ਭਾਈ ਸਹਾਈ ਸਿੰਘ ਜੀ ਭਏ ਤਪੋਬਨ ਮੇ, ਪਰਮ ਉਦਾਰ ਆਤਮਾ, ਸਿਧਤਾ ਸਹਤ, ਤਪ ਹੀ ਜਿਨ ਕਾ ਧਿਆਨ ਹੂਆ ਤੇ ਆਸਨ ਕੇ ਪਰਮ ਅਸ਼੍ਰਿਤ, ਸੰਤੋਂ ਮੇ ਪ੍ਰੀਤੀ, ਭਜਨਾਨੰਦ ਮੋ ਮਗਨ। ਐਸੇ ਸੰਤਾਂ ਕੋ ਮੇਰੀ ਬੰਦਨਾ ਹੋਵੈ। ਆਗੇ ਕਥਾ ਭਾਈ ਕਰਮ ਸਿੰਘ ਢੂਲੇ ਕੀ। ਭਾਈ ਹਰੀ ਸਿੰਘ ਜੀ ਕੇ ਚੇਲੇ ਭਾਈ ਕਰਮ ਸਿੰਘ ਜੀ ਪਰਉਪਕਾਰੀ ਜੋ ਸਰਬ ਆਰਬਲਾ ਮੇਂ ਪ੍ਰਦੇਸੀ ਸਿਖਾਂ ਸਾਧਾਂ ਕੀ ਸੇਵਾ ਕਰਦਿਆਂ ਬਤੀਤ ਭਈ ਹੈ। ਸ੍ਰੀ ਸੁਧਾਸਰ ਪੁਰੀ ਮੋ।

ਪਰਮ ਅਹਾਰ ਬਾਂਧ ਕਰ ਆਪ ਸੇਵਾ ਕਰਤ ਭਏ ਸਭ ਕੋ ਸੁਖ ਦੀਏ। ਪ੍ਰਸਾਦਿ ਪਕਾਇ ਦੇਣਾ ਪ੍ਰਦੇਸੀਆਂ ਕਉ, ਦਾਲ ਭਾਜੀ ਤਾੜ੍ਹ ਕਰ। ਦਧੀ ਰਿੜਕਣੀ ਤੇ ਪਾਣੀ ਭਰਨਾ। ਜਬ ਬਾਜਾਰ ਸੇ ਜੇ ਕੋਈ ਗੁਰ ਪ੍ਰਸਾਦਿ ਕਹਿ ਦੇਵੇ, ਦਾਲ, ਭਾਜੀ, ਮੂਲੀ, ਗਾਜਰ, ਗੰਨਾ। ਸੋ ਸਭ ਅਰਥੀਆਂ ਕੋ ਤਿਸ ਕਰ ਅਰ ਸਿਧ ਕਰਤੇ ਭਏ। ਸਭ ਮੇ ਸ੍ਰੀ ਵਾਹਿਗੁਰੂ ਪੂਰਨ ਜਾਣਕਰ ਰਾਤ ਦਿਨ ਸਭ ਕੋ ਸੇਵਤੇ ਭਏ। ਤੈਸੇ ਹੀ ਤਿਨ ਕੀ ਸੇਵਕ ਰੂਪ ਮਾਈ ਭ੍ਰਾਈਆਂ ਜੀ ਜਿਸ ਨੇ ਸੇਵਾ ਰੂਪ ਹਿਮਾਲੇ ਮੇ ਆਪਣਾ ਤਨ ਹੀ ਗਾਲ ਦੀਆ। ਸਦਾ ਚੂਹਲੇ ਕੇ ਨਿਕਟ ਅੰਨ ਪ੍ਰਦੇਸੀਆਂ ਕਾ ਪ੍ਰਪਕ ਸੇਵਾ ਕਰਦਿਆਂ ਸਮਾਂ ਬਤੀਤ ਭਏ। ਮਾਨੋ ਮੀਰਾ ਬਾਈ ਤੇ ਕਰਮਾ ਬਾਈ ਨੇ ਸੇਵਾ ਸਤ ਸੰਗ ਕੀ ਲੀਏ ਪੁਨਾ ਜਨਮ ਧਰਿਆ ਹੈ। ਬਾਲ ਅਵਸਥਾ ਸੇ ਹੀ ਭਰਤਾ ਬਿਨਸ ਗਿਆ। ਸੋ ਸੰਤ ਪ੍ਰਸਾਦਿ ਬਬੇਕ ਰੂਪ ਭਰਤਾ ਅਬਿਨਾਸੀ ਪਾਇ ਕਰ, ਪਰਮ ਸੁਖੀ ਭਏ। ਪੁਨਾ ਆਰਬਲਾ ਭੀ ਨਿਸ ਕਲੰਕ ਅਰੋਗਤਾ ਸਹਤ ਬੀਤੀ। ਭਾਈ ਕਰਮ ਸਿੰਘ ਸਚਿਆਰ ਕੀ ਕ੍ਰਿਪਾ ਤੇ ਸੋ ਭੀ ਪ੍ਰਮ ਪਦ ਪਾਵਤੀ ਭਈ। ਤਾਂ ਤੇ ਧੰਨ ਜਨਮ ਮਾਈ ਭ੍ਰਾਈਆਂ ਕਾ ਹੈ। ਆਗੇ ਕਥਾ ਭਾਈ ਅੰਬੀਰ ਸਿੰਘ ਜੀ ਕੀ। ਅੰਬੀਰ ਪਦ ਸੁੰਦਰ ਅਰ ਧੰਨੀ ਤੇ ਵਿਭੂਤੀ ਕਾ ਵਾਚੁਕ ਹੈ। ਤਾਂ ਤੇ ਸੋ ਵੈਰਾਗ ਅਰ ਉਪਕਾਰ ਕੇ ਗੁਰਬਾਣੀ ਸ੍ਰਵਣ ਪਠਨ ਕੇ, ਰਾਗ ਰਤਨ ਅਲਾਪ ਕਰ ਗੁਰ ਸਬਦ ਕੀਰਤਨ ਕੇ, ਪਰਮ ਧੰਨੀ ਭਏ। ਆਰਬਲਾ ਪ੍ਰਯੰਤ ਜਿਨ ਕਾ ਵੈਰਾਗ ਪੂਰਨ ਭਯਾ। ਕਛੇਹਰੇ ਤੀਕ ਬਸਤ੍ਰ ਗਠੀਲਾ ਪਹਿਰਣਾ (ਹਾਡੀਲਾ ਪਹਿਰਣਾ) ਭੂਰਾ ਆਦਿਕ ਹੋਰ ਗਰੀਬਾਂ ਅਨਾਥਾਂ ਕੋ ਸੁਰਾ ਤੇ ਨਵੀਨ ਛਾਦਨ ਦੇਣਾ ਜਿਨੋ ਨੇ। ਮਾਨੋ ਉਪਕਾਰ ਹੀ ਮੂਰਤੀ ਧਰ ਆਇਆ ਹੈ ਕਿਧੋਂ। ਤਿਨ ਕੇ ਨਿਕਟ ਕਲਜੁਗ ਨਹੀਂ ਸੀ ਆਵਤਾ ਸੋ ਕਲਜੁਗ ਕਾ ਕਿਆ ਸਰੂਪ ਹੈ। ਇਸਤ੍ਰੀ ਤੇ ਬਾਲਕ, ਸੋਨਾ ਚਾਂਦੀ, ਵਿਅਹ ਬੋਲਣਾ ਬਕਬਾਦ, ਇਹ ਕਲ ਕਾ ਸਰੂਪ ਹੈ। ਕਾਹੇ ਤੇ ਜੋ ਤਿਨ ਕੇ ਨਿਕਟ ਸ੍ਰੀ ਗੁਰੂ ਗ੍ਰਿੰਥ ਸਾਹਿਬ ਸੁਆਮੀ ਕਾ ਪਾਠ ਹੋਤਾ ਰਹਤਾ ਸੀ, ਤਾਂ ਤੇ ਕਲਜੁਗ ਨਿਕਟ ਨਹੀਂ ਸੀ ਆਵਤਾ ਪੁਨਾ ਪੋਥੀ ਸੁਨਨੀ, ਤਿਸ ਤੇ ਕੀਰਤਨ;; ਫੇਰ ਆਪ ਗੁਟਕੇ ਕਾ ਪਾਠ ਕਰਨਾ। ਸੋ ਵੈਰਾਗ ਮੂਰਤੀ ਕਾ ਸਦਾ ਅਲਪ ਅਹਾਰ ਤੇ ਸਵਲਪ ਸੀ ਨਿੰਦ੍ਰਾ ਕਰਤਿਆਂ ਬਤੀਤ ਭਯਾ। ਪੁਨਾ ਉਨ ਕੋ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਕਾ ਦਰਸਨ ਭੀ ਹੂਆ ਹੈ। ਸੋ ਕੈਸੇ ਜੋ ਆਪ ਮੁਖ ਸੇ ਕਹਤੇ ਸੋ ਕਈ ਬਾਰ ਜੋ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਕੀ ਮੋਹਨੀ ਮੂਰਤ ਹੈ। ਜੋ ਕੋਈ ਦਰਸਨ ਕਰਤਾ ਹੈ ਸੋ ਤਿਆਗ ਨਹੀਂ ਸਕਤਾ। ਜੇ ਕਰ ਅੰਨ ਜਲ ਕੇ ਬਲ ਕਰ ਕਹੂੰ ਸੋ ਪੁਰਖ ਆਵੈ ਭੀ ਤਉ ਭੀ ਤਿਸ ਕਾ ਜੀਵ ਸ੍ਰੀ ਅੰਮ੍ਰਿਤਸਰ ਮੇ ਹੀ ਰਹਤਾ ਹੈ। ਇਹੁ ਕਥ ਕਹਤੇ ਸੇ ਜਬ ਕੋਈ ਸਾਧੂ ਪੁਰਖ ਥੋੜਾ ਸਾ ਰਹਨੇ ਕੋ ਆਵੇ। ਪੁਨਾ ਤਿਸ ਕਾ ਚਿਤ ਸ੍ਰੀ ਦਰਬਾਰ ਸਾਹਿਬ ਕੇ ਵਿਯੋਗ ਕੋ ਨਾ ਚਾਹੇ ਤਿਸ ਪਰ ਇਹ ਬਰਨ ਕਰਤੇ ਸੇ। ਮੋਹਨੀ ਮੂਰਤੀ ਜੋ ਤਿਨੋ ਕਹਾ ਜੇ ਕਰ ਦਰਸਨ ਹੂਆ ਤੋ ਕਹਾ। ਜਾ ਤੇ ਅਵਰ ਤਾਂ ਐਸੇ ਕੋਊ ਨਹੀਂ ਕਹ ਸਕਤਾ। ਪ੍ਰਸ਼ਨ। ਐਸੇ ਦਰਸਨ ਸ੍ਰੀ ਗੁਰੂ ਜੀ ਕਾ ਅਨੇਕ ਲੋਕਾਂ ਕੋ ਹੋਤਾ ਹੈ। ਇਸ ਮੇ ਤਿਨ ਕੀ ਕਿਆ ਅਧਿਕਤਾ ਹੈ ਅੰਤ ਲੋਕ ਵਿਹਾਰੀ ਜਾਤੇ ਹੈ ਵਿਹਾਰ ਤਿਆਗ ਕਰ ਸੋ ਕਹਤੇ ਹੈ। ਹੇ ਮੋਤੀਆਂ ਵਾਲੇ, ਹੇ ਸੋਨੇ ਦੇ ਮੰਦਰ ਵਾਲੇ, ਗੁਰੂ ਰਾਮ ਦਾਸ ਤੇਰੀ ਜੈ ਹੋਵੇ ਵਾ ਹੇ ਜਗਤੀ ਜੋਤ ਤੇ ਕਲਗੀਆਂ ਵਾਲੇ ਹੇ ਗੁਰੂ ਰਾਮ ਦਾਸ "ਕਰ ਮੇਰਾ ਬੇੜਾ ਪਾਰ"। ਪੁਨਾ ਫਤੇਹ ਭੀ ਪਾਵਤੇ ਹੈ ਇਹ ਦਰਸਨ ਕਾ ਫਲ ਹੂਆ।

ਗੁਰਾਂ ਦੇ ਸਾਧ ਮਮਤਾ ਤੇ ਨਿਸਕਾਮਤਾ ਦਾ ਰਾਤ ਦਿਨ ਦਾ ਫਰਕ ਹੋਤਾ ਹੈ। ਇਹੁ ਭੀ
ਤੇਨੂੰ ਕਿਛੁ ਖਬਰ ਹੈ ਕਿਧੋ ਨਾਹੀ। ਉਹ ਸਕਾਮੀ ਵਿਹਾਰ ਤਿਆਗ ਕਰ ਆਏ। ਇੰਹੁ ਨਿਸਕਾਮੀ
ਨਾਮ ਸੁਣਤੇ ਪੜਤੇ ਭਜਨ ਕਰਤੇ ਗਏ ਗੁਰਾਂ ਕੇ ਦਰਸਨ ਨੂੰ ਸੰਤ ਜਨ। ਤਾਂ ਤੇ ਇਨ ਸੰਤੋਂ ਕੋ ਦਰਸਨ ਅਵਰ
ਪ੍ਰਕਾਰ ਕਾ ਹੋਤਾ ਹੈ। ਜੈਸੇ ਜਨਕ ਪੁਰੀ ਮੋ ਸ੍ਰੀ ਰਾਮ ਚੰਦ ਭਗਵਾਨ ਕਾ ਦਰਸਨ ਮੂਰਤੀ ਏਕ ਨਿਜ
ਅਰ ਨਿਸਚਿਆ ਕਾ ਦਰਸਨ ਕਾ ਫਲ ਅਨੇਕ ਰੂਪ। ਇਕਨਾ ਕੋ ਪਰਮ ਇਸਟ ਰੂਪ ਪ੍ਰੇਸ। ਇਕਨਾ ਕੋ
ਕਾਲ ਰੂਪ ਜੋਣੀ ਭਗਵਾਨ ਕਾ ਸਰੂਪ ਦੁਸਟ ਭਾਵਨਾ ਸੇ। ਸ੍ਰੀ ਸੀਤਾ ਜੀ ਤੇ ਉਰਮਲਾ ਪੁਨਾ ਸੁਰਤ ਕੀਰਤੀ
ਤੇ ਮਾਂਡਵੀ ਇਹ ਚਾਰੋਂ ਭਈਅਤੰ ਕੀ ਭਾਰਜਾ ਜੈਸੇ ਇਨ ਕੋ ਦਰਸਨ ਤੇ ਦਰਸਨ ਕਾ ਫਲ ਹੂਆ ਹੈ ਐਸਾ
ਅਵਰ ਕਿਸੀ ਕੋ ਕਥਨ ਕਰੀਏ। ਹੋਰ ਸੁਣੋ, ਜੈਸੇ ਪਾਤਿਸਾਹ ਕਾ ਦਰਸਨ ਦਰਬਾਰ ਪਰ ਅਨੇਕ ਮੰਗਤੇ ਭੀ
ਕਰਤੇ ਹੈ, ਜਾਰਨਾ ਸਹਤ। ਸੋ ਪਾਤਸਾਹ ਤਿਨ ਕੀ ਪੁਕਾਰ ਤੇ ਦਰਸਨ ਸੁਣਿਆ ਅਣਸੁਣਿਆ ਕਰਤਾ ਹੈ।
ਕਿਉਂ ਕਰਤਾ ਹੈ ਦਾਤ ਦੇਣੇ ਕਉ ਸਮਰਥ ਨਾਹੀ। ਕਿਧੋ ਸਮਰਥ ਤੋ ਹੈ ਪੀੜ੍ਹ ਜਾਣਤਾ ਹੈ ਜੋ ਇਨ ਕਾ
ਮਾਗਨਾ ਫੋਕਾ ਹੈ ਵਿਤ, ਜੋ ਮਿਰਜਾਦਾ, ਤੋਂ ਬਾਹਿਰ ਜੋ ਮਾਂਗਤੇ ਹੈ ਸੇਵਾ ਬਿਨਾ ਦੇ ਭੀ ਦੇਤਾ ਹੈ। ਦੁ ਤਿਸਕੇ
ਸੇਵਕ ਵਜੀਰ ਮੰਤ੍ਰੀ ਦੀਵਾਨ ਆਦੀ ਸੇਵਕ ਸੇਵਾ ਸੂਬੇਦਾਰ ਇਹੁ ਹੁੰਦੇ ਭੀ ਪਾਤਸਾਹ ਕੇ ਦੀਏ ਭਏ ਹੈ ਪੁਨਾ
ਜੋ ਮੰਗੇ ਸੋ ਭੀ ਦੇਤਾ ਹੈ ਤੇ ਦਰਸਨ ਭੀ ਮੰਗਤਿਆਂ ਤੇ ਤਿਨ ਕੋ ਅਦਭੁਤ ਹੋਤਾ ਹੈ। ਪਾਤਸਾਹ ਹੱਸ ਮੁਖ
ਹੋਤਾ ਹੈ ਪ੍ਰਸ ਦਰਸਨ ਮਿਸਟ ਬਚਨ ਤੇ ਬਾਧੀ ਢੂਟੀ ਭੀ ਤਿਨ ਕੇ ਹਾਥ ਹੋਤੀ ਹੈ। ਐਸੇ ਹੀ ਸੰਤ
ਜਾਣਨੇ ਜੋ ਉਨ ਕੋ ਪ੍ਰਿਸ ਦਰਸਨ ਛਹੀਂ ਹੋਤਾ ਗੋਬਿੰਦ ਕਾ। ਫਿਰ ਕੈਸੇ ਸੇ ਭਾਈ ਅਬੀਰ ਸਿੰਘ
ਜੀ ਸਰਬ ਗੁਣੋ ਕੀ ਖਾਨ ਸੇ ਤੇ ਸਰਬ ਰਾਗੋਂ ਕੀ ਭੀ। ਸਿਰੰਦੇ, ਸਤਾਰਾ, ਦੁਤਾਰੇ, ਤੰਬੂਰੇ,
ਰਬਾਬ, ਤਾਊਸ, ਮਧਮਾ, ਢੋਲਕ, ਤਾਲ, ਮਰਦੰਗ, ਜੋੜੀਆਂ ਢੱਢੇਰੀਆਂ, ਪ੍ਰੇਮਦਾਸੀਆਂ ਹੋਰ ਕੌਨ ਕੌਨ ਗਨੀਏ।
ਪੁਨਾ ਸ੍ਰੀ ਗੁਰੂ ਗਰੰਥ ਸਾਹਿਬ ਜੀ ਤੇ ਪੋਥੀਆਂ। ਜੈਸਾ ਕੋਈ ਅਨਾਥ ਆਵੇ ਗਰੀਬ ਰਾਗੀ ਵ ਰਬਾਬੀ ਗੋਬਿੰਦ
ਕਰੇ ਖਰਾ ਸੌਦਾ ਕਰ ਲੈਣਾ। ਸੀਤ ਕਾਲ ਮੋ ਭੂਰਾ ਲੋਈਆਂ ਤੇ ਬਸਤ੍ਰ ਤੇ ਹੀਨ ਦੀਨ ਜੋ ਦੇਖਨਾ ਤਿਸ ਕੋ
ਦੇਣਾ ਸੋ ਬਾਦਨ ਨਿਸਕਾਮ ਤੇ ਗੁਪਤ ਗੋਬਿੰਦ ਅਰਪਨ ਗੋਬਿੰਦ ਕਾ ਜਾਨ ਕਰ ਦੇਣਾ। ਪੁਨਾ ਸੁਣੀਆ
ਬਾਣੀਆਂ ਸਬਦੋਂ ਕੇ ਸੁਰਾਂ ਕੀ, ਰੀਤੀ ਪ੍ਰੇਮ ਸਹਤ, ਸੁਰ ਸੁਆਦ, ਜਿਨਸੇ ਤਿਨਸੇ ਪਰ ਪ੍ਰਸਿੰਨ ਹੋਣਾ।
ਪ੍ਰੀਤਾ ਤਾਨਾ ਰ ਰੀ ਪਰ ਪ੍ਰਸੰਨ ਨਾ ਹੋਨਾ । ਛੰਤ ਅਸਟਪਦੀਆਂ ਪਉੜੀਆਂ ਵਾਰਾਂ ਕੀਆਂ ਜਿਨ ਮੋ
ਸਾਤ ਸੁਰਾਂ। ਖਰ ਜਰਿ, ਖਰ ਗੰਧਾਰ, ਮਧਮ, ਪੰਚਮ, ਧਈਵਟ, ਨਿਖਾਦ। ਤੀਨ ਗਰਾਮਾਂ ਤੋਂ ਕੋਈ
ਮੁਰਛਨਾ ਭੀ ਯਦ ਕਿੰਚਤ ਤਾਨ ਭੀ ਜਿਨਿ ਰੀਤੀ ਮੋ ਸੁਭਾਇਮਾਨ ਹੋ ਰਹਾ ਹੈ ਸੋ ਗਾਇਨ ਸਹਿਤ ਪ੍ਰੇਮ ਕੇ
ਕਰਨਾ ਆਪ। ਜੋ ਸਰੋਤਾ ਸੁਨੇ ਅਸਚਰਜ ਹੋ ਜਾਵੇ। ਪੁਨਾ ਅਵਰ ਪ੍ਰੇਮੀਆਂ ਤੇ ਸੋ ਰੀਤਾਂ ਸਾਧੀਆਂ ਆਪ
ਕਰੇ ਪ੍ਰੇਮ ਕਰ। ਜਹਾਂ ਜਹਾਂ ਜੋੜ ਮੇਲ ਹੋਵੇ ਤਹਾਂ ਤਹਾਂ ਪ੍ਰਥਮ ਹੀ ਪੋਥੀ ਪੰਖਾ ਲੈ ਕਰ ਜਾਇ ਇਸਥਿਤ
ਹੋਣਾ ਪ੍ਰੀਤਵਾਨੋ ਸਹਤ, ਸੂਈ-ਦਾਨ ਥੈਲਾ ਜਿਨ ਕੇ ਮੋਢੇ ਪਰ। ਜੋ ਜਾਣਨਾ ਰਾਗੀਆਂ ਕੋ ਕੁਛ ਦੇਰ ਹੈ ਤਬ
ਆਪ ਸਬਦ ਕਾ ਗਾਇਨ ਕਰਨਾ। ਸ੍ਰੀ ਗੁਰੂ ਗਰੰਥ ਸਾਹਿਬ ਜੀ ਆਗੇ। ਜੋ ਰਾਗੀ ਆਵੇ ਤਬ ਹਾਥ ਮੋ
ਚਉਰ ਕਰਨਾ, ਪਾਠ ਕਰਨਾ ਸ੍ਰੀ ਸੁਖਮਨੀ ਆਦ ਬਾਨੀ। ਤੇ ਸਭ ਕੇ ਪੀਛੇ ਬੈਠਨਾ ਉਸਨ ਕਾਲ ਮੋ

ਪੱਖਾ ਫੇਰਨਾ। ਸ੍ਰੀ ਦਰਬਾਰ ਸਾਹਿਬ ਦੁਪੈਹਰੀ ਤੇਮ ਪ੍ਰੇਮ ਸਿਉ ਆਵਣਾ ਸਬਦ ਸੁਣਨਾ। ਏਕ ਸਮੇ ਸੂਈ-
ਦਾਨ ਸੇ ਦੋ ਰੁਪੈ ਜੋ ਰਖੇ ਸੇ ਸੋ ਏਕ ਕਹੋ ਗਿਰਪੜਾ। ਤਬ ਦੂਜਾ ਕਾਢ ਕਰ ਬੈਠੇ ਸੇ ਰਬਾਬੀਆਂ ਕੋ
ਅਰਦਾਸ ਕਰਾ ਦੀਆ। ਅਰ ਕਹਿਣ ਲਗੇ ਜੋ ਤਿਸ ਕਾ ਅਮਸੋਸ ਹੋਇ ਦੀਆ ਹੈ ਇਸ ਪ੍ਰਸੰਤਾ ਸੇ।
ਕਭੀ ਕਭੀ ਪਾਸ਼ਰਮ ਤਰਫ ਭੀ ਜਾਤੇ ਸੇ, ਮੰਗ ਸੰਗਤਾਂ ਬਹੁਤ ਹੋਣੀਆਂ। ਤੇ ਗਰੀਬਾਂ ਸਿਖਾਂ ਸਾਧਾਂ ਸਾਥ
ਪ੍ਰੀਤ ਕਰਨੀ ਧੰਨਵੰਤਾਂ ਸਾਧ ਕਦੇ ਭੀ ਪ੍ਰਸਿੰਨ, ਸੂਧੇ ਮੁਖ, ਬਾਤ ਨਾ ਕਰਨੀ। ਪਸਰਮ ਜੋ ਜਾਤੇ ਸੇ
ਭਾਈ ਹਜ਼ੂਰਾ ਸਿੰਘ ਜੀ, ਭਾਈ ਕਿਰਪਾ ਰਾਮ ਜੀ, ਭਾਈ ਘੁਰੂ ਰਾਮ ਜੀ, ਭਾਈ ਰਾਮ ਕਿਸ਼ਨ ਜੀ, ਭਾਈ
ਮੂਲ ਸਿੰਘ ਜੀ, ਭਾਈ ਜੀਤ ਸਿੰਘ ਜੀ, ਭਾਈ ਸਹਾਈ ਸਿੰਘ ਜੀ, ਸ੍ਰੀ ਭਾਈ ਰਾਮ ਸਿੰਘ ਜੀ,
ਭਾਈ [illegible] ਜੀ ਸਾਹੁ ਜੀਵਣੇ ਪੁਨਾ ਭਾਈ ਤੀਰਥ ਸਿੰਘ ਜੀ ਇਤਿਆਦਕ ਸੰਤਾਂ ਕਾ ਦਰਸਨ
ਪ੍ਰਸਨ ਕਰ ਪੁਨਾ ਕਈ ਜੀਵਾਂ ਕਾ ਭਲਾ ਕਰ ਫੇਰ ਸ੍ਰੀ ਸੁਧਾਸਰ ਮੋ ਨਿਵਾਸ ਕਰਨਾ। ਪੁਨਾ ਸ੍ਰੀ
ਬਾਬੇ ਬਕਾਲੇ, ਸ੍ਰੀ ਗੁਰੂ ਤੇਗ ਬਹਾਦਰ ਸੁਆਮੀ, ਕੀ ਸੇਵਾ, ਸ੍ਰੀ ਦਰਬਾਰ ਕੀ, ਸੁੰਦਰ ਮੰਦਰ ਬਨਵਾਵਤੇ ਭਏ
ਪ੍ਰੇਮ ਸਹਤ, ਆਪ ਜਾਇ ਕਰ। ਜੈਸੇ ਆਪ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਵੈਰਾਗ ਅਰ ਪ੍ਰੇਮ ਮੂਰਤੀ
ਤੈਸੇ ਹੀ ਪ੍ਰੇਤੀਆਂ ਕੇ ਪਾਸ ਤੇ ਸੇਵਾ ਕਰਵਾਵਤੇ ਭਏ ਪ੍ਰੇਮ ਕਰ ਸ੍ਰੀ ਗੁਰਦੇਵ ਜੀ ਸਰਬ ਰਾਜਿਓ ਕੀ ਸੰਪਦਾ
ਕੀ [illegible] ਤਿਆਗ ਕਰ। ਇਨ ਕੇ ਜੋ ਵਡੇ, ਵਾ ਭਾਈ ਜੀ ਸੇ, ਭਾਈ ਬਾਗ ਸਿੰਘ ਜੀ,
ਸ੍ਰੀ [illegible] ਕੇ ਨਿਵਾਸੀ, ਸੁਖ ਰਾਸੀ, ਸੋ ਤਾਂ ਸਾਖਸਾਤ ਜੀਵਨ ਮੁਕਤ ਹੀ ਸੇ, ਸਭ ਕੋ ਸੁਖਦਾਇਕ, ਹੈ
ਸੰਤੋ। ਜੋ ਭਾਈ ਅੰਬੀਰ ਸਿੰਘ ਜੀ ਕੇ ਗੁਣਣ ਬਰਨਨ ਕਰੇ ਹੈ ਸੋ ਭਾਈ ਬਾਗ ਸਿੰਘ ਜੀ ਮੈਂ ਇਨ
ਸਿਉ ਭੀ ਅਧਿਕ ਸਮਝਨੇ, ਸ੍ਰੀ ਗੁਰੂ ਬਾਬਾ ਸਾਹਿਬ ਸਿੰਘ ਜੀ ਕੀ ਕਿਰਪਾ ਤੇ। ਇਤ ਸ੍ਰੀ ਪ੍ਰੇਮ
ਸੁਧਾ ਸਿੰਧੂ ਗਰੰਥੇ ਉਤ੍ਰਾਰਧੇ ਸੁਧਾ ਸਰ ਖੰਡੇ ਸੰਤ ਗੁਣ ਪ੍ਰੀਤ ਹੀਤ ਬਰਨਨੋ ਸਤਾਈ-ਸਮੋ
ਹੁਲਾਸ। ੨੭ । ਆਗੇ ਕਥਾ ਭਾਈ ਚਾਨਣਾ ਸਿੰਘ ਜੀ ਕੀ। ਠਾਕਰ ਸੰਗਯਾ ਭੀ ਜਿਨ ਕੀ
ਪਈ ਹੈ। ਸ੍ਰੀ ਸੁਧਾਸਰ ਮੇ ਪ੍ਰੇਮ ਗੰਭੀਰ, ਧੀਰਮਤ, ਸੰਤਵਤ ਤੇ ਪ੍ਰਮ ਉਦਾਰ ਰਿਦੇ ਕੇ ਸਹਤ।
ਕੋਈ ਸਾਧੂ ਕਹਤ ਭਯਾ ਜੋ ਮੇਰੇ ਸਰੀਰ ਮੇ ਰਜੋਗ ਕਾ ਸੁਭਾਵ ਹੂਆ ਹੈ। ਸੋ ਤਿਸ ਕੀ
ਨਿਵਰਤੀ ਲੀਏ ਮੋ ਕੋ ਦੋਧੀ ਚਾਹੀਏ, ਹੇ ਸੁਆਮੀ ਜੀ। ਜੋ ਖਸ ਖਸ ਕੇ ਕਨਕ ਕਾ ਦੂਧ ਨਿਕਾਸ
ਕਰ ਪੁਨਾ ਔਰ ਦੂਧ ਮਿਲਾਇਕਰ ਕਾੜਨਾ, ਖੀਰ ਮੇਵਾ, ਪਿਸਤਾ ਤੇ ਬਦਾਮ [illegible] ਮਿਲਾਵਣੀਆਂ
ਮਿਸਰੀ ਰੋਟੀ ਬੀਚ ਪਾਇਕਰ ਤਿਸ ਕੋ ਸੋ ਖਾਵਣੀਆਂ ਐਸੇ ਮੋ ਕੋ ਸਿਆਣੇ ਕਹਾ ਹੈ। ਤਬ
ਲੰਗਰੀ ਕੋ ਬੁਲਾਇ ਕਰ ਕਹਤ ਭਏ: ਹੇ ਸੂਪ ਕਾਰ, ਜੈਸੇ ਏਹ ਸੰਤ ਜਨ ਕਹਤੇ ਹੈ ਤੈਸੇ ਤੇਤੇ
ਦਿਨ ਕਰੋ ਰਾਤ ਦਿਨ ਹੀ ਪਰ ਸਾਰਾ ਲੰਗਰ ਹੀ ਸਰਬ ਸੰਤਾ ਲੀਏ ਹੈ ਭਾਈ। ਐਸੇ ਉਦਾਰ
ਆਤਮਾਂ ਤੇ ਨਿਸਕਪਟ। ਭਜਨਾ ਨੰਦ ਮੇ ਮਗਨ ਗਿਆਨਵਾਨ ਵਿਸੈ ਵਾਸਨਾ ਤੇ ਅਤੀਤ। ਇਹੀ ਸੰਤਾਂ
ਕੇ ਗੁਣ ਭੂਖਨ ਹੈ। ਚਾਰ ਘਟ ਕਾ ਜਬ ਦਿਨ ਰਹੇ ਤਬ ਸ੍ਰੀ ਦਰਬਾਰ ਸਾਹਿਬ ਜੀ ਜਾਤੇ ਸੇ ਸੰਤ।
ਜੋ ਕਭੀ ਉਤਰ ਕੀ ਤਰਫ ਪ੍ਰਕਰਮਾ ਕਉ ਜਾਤੇ ਹੈ ਸੰਤਾਂ ਸਹਤ ਭਾਈ ਚਾਨਣ ਸਿੰਘ ਜੀ। ਤਬ
ਏਕ ਪੰਡਤ ਕਥਾ ਕਰਤਾ ਹੈ ਪ੍ਰਕਰਮਾ ਮੇ ਪਰ ਏਕਲਾ ਬੈਠਾ ਹੈ ਸ੍ਰੀ ਦਰਬਾਰ ਸਾਹਿਬ ਕੀ ਤਰਫ਼ ਮੁਖ ਕਰ।

ਪਹਿਲੇ ਤਿਸ ਤੇ ਕੋਈ ਜਨ ਪੂਛਤ ਭਯਾ ਤੇ ਤੁਮਾਰੀ ਕਥਾ ਕੌਨ ਸੁਨਤਾ ਹੈ, ਹੇ ਦਿਜ ਪੁੰਗਵ ਜੀ। ਤਬ ਜੋ ਸ਼ੀਲਵੰਤ, ਯਸਵੰਤ, ਪੰਡਤ ਕਹਤ ਭਯਾ: ਹੇ ਭਾਈ, ਮੇਰੀ ਕਥਾ ਗੁਰੂ ਰਾਮ ਦਾਸ ਜੀ ਸੁਣਤੇ ਹੈ ਮੈ ਤਿਨ ਕੋ [illegible] ਹੋਂ। ਪੁਨਾ ਪੀਛੇ ਸੰਤ ਜੀ ਆਏ ਏਕਲੀ ਕਥਾ ਦੇਖ ਕਰ ਕੇ ਆਪ ਬੀਚ ਬੈਠਨੇ ਕਾ ਨੇਮ ਹੀ ਕਰਦੀਆ। ਜਬ ਠਾਕੁਰ ਜੀ ਬੈਠੇ ਤਬ ਸੁਭਾਵਕ ਹੀ ਸਭਾ ਲਗ ਗਈ ਤਹਾਂ ਗੁਰ ਕਿਰਪਾ ਤੇ। ਤਬ ਕਥਾ ਕੇ ਭੋਗ ਸਮੇ ਸਾਤ ਸੈ ਰੂਪੈਆ ਹੂਆ ਔਰ ਬਸਤਰ ਬਿਭੂਖਣ ਅਨਕ ਪਾਤ੍ਰੋਂ ਸਹਤ, ਐਸੇ ਅਨੰਤ ਸੰਪਦਾ, ਮਾਨ ਸਹਤ ਭਈ ਤਿਸ ਪੰਡਤ ਕੋ ਜਾਂਤੇ ਦੀਨ ਦਿਲਾ ਕੇ ਮਾਲਕ ਸ੍ਰੀ ਗੁਰ ਦੇਵ ਜੀ ਹੈ। ਪੁਨਾ ਤਿਸ ਪੰਡਤ ਕਉ ਨਿਸਕਾਮ ਸਮਝ ਕਰ ਆਪਨੇ ਡੇਰੇ ਰੋਜ ਹੀ ਕਥਾ ਕਰਾਵਤ ਭਏ। ਤਿਸ ਪੰਡਤ ਕੇ ਤਬ ਚਾਂਦੀ ਕੇ ਪਾਤ੍ਰ ਬਨੇਂ ਐਸਾ ਧੰਨੀ ਹੂਆ ਸੰਤ ਗੁਰ ਕੀ ਕਿਰਪਾ ਤੇ ਜੋ ਭੋਜਨ ਤੇ ਦੁਖੀ ਸੀ ਸੋ ਪ੍ਰਪ ਸੁਖੀ ਭਯਾ। ਆਗੇ ਕਥਾ ਭਾਈ ਮੁਸਤਾਕ ਸਿੰਘ ਜੀ ਕੀ। ਚਾਵਲ ਮੰਡੀ ਮੇ ਧਰਮ ਸਾਲਾ ਜਿਨ ਕੀ ਅਰਖੀਆ ਹੈ ਕਲਪਤਰੂ ਸਮ। ਐਸੇ ਪ੍ਰਮ ਉਦਾਰ ਪੁਨਾ ਗੁਰੂ ਕੀ ਸਿਖੀ ਮੈ ਪ੍ਰਮ ਨਿਸਰੇਵੰਤ ਸ੍ਰੀ ਦਰਬਾਰ ਸਾਹਿਬ ਕੇ ਜਾਗਯਾ ਮੇ ਸਾਰੀ ਰਾਤ ਬੈਠਾ ਰਹਿਣਾ, ਬੈਰਾਗਣ ਪਕੜ ਕਰ। ਪੁਨਾ ਸਿਧ ਅਵਸਥਾ ਜੋ ਬਚਨ ਕਹੇ ਸੋ ਪੂਰਾ ਹੋਵੇ। ਥੋਰ ਹੀ ਜੇ ਕਿਸੀ ਦੁਰਜਨ ਨੇ ਉਨ ਕਾ ਪਦਾਰਥ ਚੁਰਾ ਲੀਆ। ਤਬ ਆਪ ਕਹਤ ਭਏ ਜੋ ਫਿਰ ਦੇਵੈ ਮੈ ਰੁਪਏ ਲਏ ਹੈ ਤਿਸ ਕੀ ਖਤਾ ਮਾਫ, ਸਰਮ ਲਾਜ ਸਾਥ ਤਿਸ ਕਾ ਕੋਊ ਨ ਕਾਮ। ਨਾਹੀ ਦੁਖੁ ਪਾਇ ਕਰ ਤਿਸ ਕਾ ਪਾਜ ਪ੍ਰਗਟ ਹੋਏਗਾ। ਤਬ ਥੋਰੇ ਕਾਲ ਪੀਛੇ ਚੋਰ ਜੋ ਛਾਤ ਸੇ ਗਿਰਾ ਟਾਂਗ ਤਿਸ ਕੀ ਟੂਟ ਗਈ ਸੋ ਦੁਖੁ ਪਾਇ ਕਰ ਮਰ ਗਿਆ। "ਗੁਰ ਕੇ ਪੰਥ ਕੇ ਜਨ ਜੋ ਹਰ ਹੈ। ਹਤ ਤੇਜ ਵਿਭੂਤੀ ਦੁਖੀ ਮਰ ਹੈ"। ਸੰਤਾਂ ਗੁਰਾਂ ਕਾ ਜਿਨ੍ਹੋ ਬਚਨ ਨਹੀਂ ਮਾਨਾ, ਉਲਟ ਅਵਿਗਆ ਕਰੀ ਹੈ, ਸੋ ਅਵੱਸ਼ ਦੁਖੋਂ ਕੇ ਪਾਤ੍ਰ ਹੂਏ ਹੈ, ਅੰਤ ਪਤਿਤ ਮੇ। ਤਾਂ ਤੇ ਸ੍ਰੀ ਭਾਈ ਮੁਸ਼ਤਾਕ ਸਿੰਘ ਜੀ ਜੋ ਸਦਾ ਗੁਰੋਂ ਪਰ ਮੁਸਤਾਕ ਰਹਤੇ ਭਏ। ਸੋ ਤਪ ਕੀ ਤੇ ਜਾਗਰਤ ਕੀ, ਪੁਨਾ ਭਜਨ ਕੀ ਤੇ ਉਦਾਰਤਾ ਕੀ, ਐਸੇ ਗੁਨੋ ਕੀ ਖਾਣੀ ਸੇ ਧੰਨ ਐਸੇ ਸੰਤ ਜਨ ਹੈਂ। ਏਕ ਸਮੇ ਠਾਕਰ ਭਾਈ ਦਿਆਲ ਸਿੰਘ ਜੀ ਤੇ ਸ੍ਰੀ ਭਾਈ ਮੁਸਤਾਕ ਸਿੰਘ ਜੀ ਵਡੀ ਪ੍ਰਕਰਮਾ ਮੇ ਜੋ ਮਿਲੇ ਪੁਨਾ ਭੁਜਾ ਪਸਾਰ ਕਰ ਕੰਠ ਮਿਲੇ। "ਆਵਹੁ ਭੈਣੇ ਗਲ ਮਿਲਹੁ ਅੰਕ ਸਹੇਲੜੀਆਹ"। ਭਾਈ ਮੁਸਤਾਕ ਸਿੰਘ ਜੀ ਜੋ ਹਥ ਫੇਰਿਆ ਭਾਈ ਦਿਆਲ ਸਿੰਘ ਜੀ ਕੀ ਪਿਠ ਤੇ ਤਾਂ ਅੰਦਰ ਕਛ ਦੇ ਕੁਪੀਨ ਭਾਸੀ ਤਾਂ ਕਹਤ ਭਏ ਅੰਦਰੋ ਤਾਂ ਕੋਈ ਹੋਰ ਸਾਰ ਬਨਾਇਆ ਹੋਇਆ ਹੈ, ਹੇ ਭਾਈ ਤੁਸੀਂ। ਕਥਾ ਭਾਈ ਸੰਤ ਸਿੰਘ ਗਿਆਨੀ ਕੀ। ਏਕ ਸਮੇ ਪ੍ਰਾਤ ਕਾਲ ਏਕਲੇ ਹੀ ਸ੍ਰੀ ਬਾਬੇ ਸਾਹਿਬ ਮਸਤਕ ਟੇਕਣੇ ਗਏ ਹੈ, ਭਾਈ ਸੰਤ ਸਿੰਘ ਜੀ। ਤਬ ਏਕ ਨਿਗਾਹੀਆ ਰਾਮ ਸੋਇਆ ਦੇਖਾ, ਭਗਤ। ਜੈਸੇ ਸ੍ਰੀ ਰਾਮਾਨੰਦ ਚਰਨ ਛੁਆਇ ਕਰ, ਸ੍ਰੀ ਰਾਮ ਨਾਮ ਕੀ ਲਿਵ, ਸ੍ਰੀ ਕਬੀਰ ਜੀ ਕਉ ਲਵਾਈ, ਤਥਾ ਹੀ ਪਾਦ ਪਦਮ ਤਿਸ ਕੋ ਲਗਾਇ ਕੇ ਕਹਤ ਭਏ: ਹੇ ਭਾਈ, ਉਠ ਕਰ ਰਾਮ ਰਾਮ ਸਿਮਰ। ਤਬ ਸੋ ਉਠ ਕਰ, ਸੁਣ ਕੇ ਉਪਦੇਸ, ਹਿਦੇ ਮੇ ਧਾਰ ਕਰ, ਸੰਤ ਹਰੀ ਗਿਆਨੀ ਕੇ ਚਰਨਾ ਪਰ ਮਸਤਕ ਟੇਕਿਆ। ਤਬ ਸੰਤ

੩੫੭

ਸ਼ਾਂਤਿ ਰਿਦੇ ਸੰਤ ਸਿੰਘ ਜੀ ਕਹਤ ਭਏ:ਹੇ ਭਾਈ,ਨਿਗਾਹੀਆ ਰਾਮ ਫੇਰ ਇਸ ਸਮੇਂ ਸੌਣਾ ਨਹੀਂ,
ਤੇ ਏਹ ਸੰਤਾਂ ਕਾ ਵੇਲਾ ਹੈ,ਸੁਖ ਸਰੂਪ, ਅਰ ਅੰਮ੍ਰਿਤ ਊਪਰ ਸੇ ਵਰਸਦਾ ਹੈ, ਸਦਾ। ਤਾਂ ਤੇ ਜੋ ਇਸ
ਉਠ ਕੇ,ਸਨਾਨ ਆਦੀ ਕਿਰਿਆ ਕਰ ਕੇ,ਸ੍ਰੀ ਰਾਮ ਨਾਮ ਕਾ ਸਿਮਰਨ ਕੀਤਾ ਕਰੋ ਤੁਸਾਡਾ ਦੋਨੋ ਲੋਕੋਂ
ਭਲਾ ਹੋਵੇਗਾ,ਹੇ ਭਾਈ। ਜੋ ਐਸੇ ਹੀ ਹੂਆ। ਤਿਸ ਕਾ ਨਾਮ ਹੀ ਰਾਮ ਧਕ ਸੁਖਨੀਆ ਹੋਆ,
ਮੇ ਰਹਿਤਾ ਸੀ। ਸੋ ਸਰੀਰ ਇਕਾਦਸੀ ਕੇ ਦਿਨ,ਸ੍ਰੀ ਸੁਧਾਸਰ,ਮੇ ਤਿਆਗਤ ਭਯਾ,ਪਰਮ ਸੰਤ ਸੇਵੀ ਸੀ।
ਦਿਨ ਸਰਕਾਰ ਨੇ ਗਿਆਨੀ ਸੰਤ ਸਿੰਘ ਕੀ ਪ੍ਰੀਖਿਆ ਲੇਨੇ ਲੀਏ ਨੇਮ ਕਥਾ ਕਾ ਸੁਨਕਰ ਸ੍ਰੀ ਦਰਬਾਰ
ਸਾਹਿਬ ਜੀ ਕਾ ਦੋ ਮੁਸਾਹਿਬ ਬਾਹਿਨੇ ਸਾਥ ਭੇਜੇ ਰਾਮ ਬਾਗੋਂ। ਜੋ ਸਿਤਾਬੀ ਮੇਰੀ ਤਰਫੋਂ ਬੇਨਤੀ ਕਰ
ਆਵੋ, ਸ੍ਰੀ ਭਾਈ ਸਾਹਿਬ ਜੀ ਕੋ। ਤਬ ਆਇਕਰ ਤਿਨੋ ਨੇ ਹੁਕਮ ਅਰਜ ਸੁਨਾਈ ਸਰਕਾਰ ਤਰਫੋਂ।
ਤਬ ਸ੍ਰੀ ਭਾਈ ਸੰਤ ਸਿੰਘ ਜੀ ਤਿਨ ਕੋ ਆਦਰ ਪੂਰਬਕ ਬੈਠਾਇ ਦੀਆ। ਪੁਨਾ ਹੋਰ ਆਏ ਤਿਨ ਕੋ
ਭੀ ਸਾਥ ਲੇਕਰ ਸ੍ਰੀ ਦਰਬਾਰ ਸਾਹਿਬ ਜੀ ਗਏ ਤੇ ਕਥਾ ਕੀਤੀ। ਤਬ ਹੋਰ, ਦੋ ਮੁਸਾਹਿਬ ਹੋਰ, ਆਏ
ਭੀ ਬੈਠ ਜਾਤੇ ਭਏ। ਆਪਣਾ ਨਿਤ ਨੇਮ ਕਥਾ ਕਾ ਕਰਕੇ, ਰੋਜ ਵਾਂਗੂ, ਮਸਤਕ ਟੇਕ ਕਰ ਪੁਨਾ ਆਪਨੇ
ਆਇ ਬੈਠੇ ਜਬ ਇਤਨੇ ਮੇ ਊਹਾਂ ਹੀ ਸਰਕਾਰ ਪ੍ਰਸੰਨ ਹੋ ਕਰ, ਆਈ ਮਸਤਕ ਟੇਕਤ ਭਈ, ਭੇਟਾ ਸਹਤ
ਸ੍ਰੀ ਭਾਈ ਜੀ ਕੇ ਚਰਨਾ ਤੇ, ਸ੍ਰੀ ਦਰਬਾਰ ਸਾਹਿਬ ਕੀ ਕਥਾ ਦ੍ਰਿੜ ਨੇਮ ਜਾਨਕੇ। ਜਿਨਾ ਪੁਰਖਾਂ ਗੁਰੂ
ਤਰਫ ਮੁਖ ਕੀਤਾ ਹੈ, ਮਾਇਆ ਤਿਨ ਕੇ ਪੀਛੇ ਆਵਤੀ ਹੈ, ਸੇਵਾ ਨਿਮਿਤ। ਜਿਨੋਂ ਨੇ ਮਾਇਆ
ਤਰਫ ਮੁਖ ਕੀਤਾ ਹੈ, ਤੇ ਗੁਰ ਗੋਬਿੰਦ ਤਰਫ ਪਿਠ ਕਰੀ ਹੈ, ਤਿਨ ਕੋ ਮਾਇਆ ਭੀ ਨਹੀਂ ਪ੍ਰਾਪਤ ਹੁੰਦੀ।
ਪੁਨਾ ਗੁਰੂ ਭੀ ਨਹੀ ਸਹਾਈ ਹੋਤੇ। ਤਾਂ ਤੇ ਤਿਸ ਕੇ ਦੋਨੋ ਲੋਕ ਭਿਰਸਟ ਹੋ ਜਾਤੇ ਹੈ। ਭਾਵ
ਇਹੁ ਜੋ ਕਥਾ ਕਾ ਨੇਮ ਗੁਰ ਸੇਵਾ ਕਾ ਭਾਈ ਜੀ ਸਰਕਾਰ ਕੇ ਸਦਿਆਂ ਭੀ ਨ ਤਿਆਗਿਆ। ੨ ।
ਹੋਰ ਭਾਈ ਸੰਤ ਸਿੰਘ ਜੀ ਕੀ ਊਚੀ ਨਜਰ ਸੀ; ਸੰਤੋਖਵਾਨ, ਭਜਨ ਵੰਤ,ਰਹਤ ਵੰਤ; ਸਿਖ,ਸਾਧ,ਵਿਰਕਤ
ਦੀ ਖਬਰ ਰਖਦੇ ਸੀ, ਮਰੇਮ ਅਧਿਕਾਰੀ, ਸਮਝ ਕਰ ਤਿਸ ਕੋ ਆਪਨੇ ਆਸਨ ਪਰ ਹੀ ਦਾਨ ਮਾਨ
ਪਹੁੰਚਾਵਨਾ, ਸਰਕਾਰ ਦੁਆਰਿਓ। ਹੋਰ ਤੁਲਸੀ ਰਾਮਾਇਣ ਕਾ ਤਿਲਕ ਬਨਾਵਤੇ ਭਏ, ਟੀਕਾ।
ਫੇਰ ਸ੍ਰੀ ਰਾਮ ਅਸਵਮੇਧ ਸਹਸ ਕਿਰਤ ਸੇ ਭਾਖਾ ਬਨਾਵਤੇ ਭਏ। ਪਰਮ ਸੁੰਦਰ ਕਵਿਤਾ ਰਚੀ। ਜੋੜ
ਮੇਲ, ਕਥਾ ਕੀਰਤਨ, ਗੁਰੂ ਕੇ ਬਾਗ ਆਦਕੋਂ ਕੀ ਸੇਵਾ ਮ੍ਰਿਯਾਦਾ ਬਨਾਈ ਹੈ। ਪੁਨਾ ਸ੍ਰੀ ਭਾਈ ਜੀ ਕਾ ਕਿਆ
ਨੇਮ ਥਾ। ਜੈਸੇ ਰਾਜਾ ਬੀਰ ਯਾਤਰਾ ਕਰਤਾ ਕਿਸੀ ਕੇ ਦੁਖ ਸੁਖ ਸਮਝਨੇ ਕਉ ਤੈਸੇ ਇਹ ਭੀ
ਕਰਤੇ ਸੇ। ਫੇਰ ਇਕੰਤ ਹੋਇ ਕਰ ਸ੍ਰੀ ਦਰਬਾਰ ਸਾਹਿਬ ਕੀ ਸੇਵਾ ਭੀ ਕਰਤੇ ਥੇ, ਭੀਤਰ ਪ੍ਰਕਰਮਾ ਕੇ
ਕਬੂਤਰਾਂ ਕੀ ਵਿਠ ਉਠਾਵਨੀ ਪ੍ਰੇਮ ਸਿਓ, ਹੋਰ ਕਿਸੀ ਅਸਥਾਨ ਕੇਸ ਗਿਰੇ ਹੋਵਨ ਸੋ ਉਠਾਇਕਰ
ਬਾਹਰ ਫੈਕਣੇ। ਅਰ ਵਡੀ ਪਰਕਰਮਾ ਮੇ ਸਵਾਨ ਕੀ ਵਿਠ ਉਠਾਵਨੀ, ਆਪਣੀ ਹਥੀਂ, ਸ੍ਰੀ ਗੁਰੂ ਰਾਮ ਦਾਸ
ਜੀ ਕੀ ਸੇਵਾ ਜਾਨ ਕਰ। ਪੁਨਾ ਏਕ ਦਿਨ ਪੋਤ੍ਰਾ ਮ੍ਰਿਤ ਭਯਾ। ਤਬ ਤਿਸ ਕਾ ਸੰਸਕਾਰ ਕਰਕੇ ਫੇਰ
ਤਥਾ ਹੀ ਆਇ ਕਰਤ ਭਏ ਸ੍ਰੀ ਦਰਬਾਰ ਸਾਹਿਬ ਮੇ। ਐਸੇ ਨਿਰਵੈਰਵੰਤ, ਭਜਨਵੰਤ, ਜਸਵੰਤ, ਸੇ ਸ੍ਰੀ ਸੰਤਾ
ਸਿੰਘ ਗਿਆਨੀ। ਇਨ ਕੇ ਪਿਤਾ ਸੇ ਭਾਈ ਸੂਰਤ ਸਿੰਘ ਗਿਆਨੀ ਚਨਿਓਟ ਕੇ ਵਾਸੀ ਖਤਰੀ ਸੇ।ਪੁਨਾ
ਸ੍ਰੀ ਸੁਧਾਸਰ ਜੀ ਆਇ ਬੈਠੇ ਸੇ। ਪ੍ਰਿਥਮ ਕਾਲ ਰੇਸਮ ਕੀ ਕਿਰਤ ਕਰਤੇ ਥੇ। ਤੇ ਭਾਈ ਸੂਰਤ ਸਿੰਘ

ਹੈ ਵਡੇ ਭਾਈ ਸੇ ਸ੍ਰੀ ਭਾਈ ਗੁਰਦਾਸ ਸਿੰਘ ਜੀ। ਪੁਨਾ ਪ੍ਰਿਥਮ ਸ੍ਰੀ ਦਰਬਾਰ ਸਾਹਿਬ ਮੇ ਕਥਾ
ਕੀਰਤਨ ਕਰਤੇ ਥੇ ਸ੍ਰੀ ਗੁਰੂ ਗਰੰਥ ਸਹਿਬ ਜੀ ਕੀ।ਪੁਨਾ ਸ੍ਰੀ ਚਉਕੀ ਸਾਹਿਬ ਪ੍ਰਕਰਮਾ ਕੀ ਸੰਧਿਆ ਵੇਲੇ
ਤਿਨ ਕਾ ਨਿਤ ਨੇਮ ਸੀ। ਏਕ ਸਮੇਂ ਤਿਨਾ ਕਾ ਪੁਤ੍ਰ ਸੇਰ ਸਿੰਘ ਨਾਮੇ ਯੁਧ ਮੇ ਮਰ ਗਿਆ।
ਬੜਾ ਸੁੰਦਰ ਜਵਾਨ। ਤਬ ਕੋਊ ਪੂਛਤ ਭਯਾ: ਹੇ ਭਾਈ ਗੁਰਦਾਸ ਸਿੰਘ ਜੀ, ਹੁਣ ਤੁਸਾਡੇ ਚਿਤ ਕੀ ਅਵਸਥਾ
ਕਿਆ ਹੈ ਸੋ ਕਹੋ। ਤਬ ਭਾਈ ਗੁਰਦਾਸ ਸਿੰਘ ਜੀ ਬਚਨ ਕਹਤ ਭਏ। "ਜਬ ਲਗ ਮੋਹ ਮਗਨ
ਮਾਇ। ਤਬ ਲਗ ਧਰਮ ਰਾਏ ਦੇਇ ਸਜਾਇ"। ਕਿਸੀ ਕਾਲ ਜੁਬਾ ਮੇ ਇਨ ਸੇ ਕਛੂ ਵਿਭਚਾਰ ਹੂਆ
ਭੋਗ ਕਾ, ਤਬ ਸ੍ਰੀ ਅਕਾਲ ਬੁੰਗੇ ਬੜਾ ਦੀਵਾਨ ਲਗਾ ਹੂਆ ਥਾ ਦੂਰ ਤੀਕ। ਤਬ ਹਾਥ ਜੋੜ ਕੇ ਗਰ ਮੇ
ਪੱਲਾ ਪਾਇ ਕਰ ਤੁਿਨ ਖੜੇ ਹੂਏ ਦੀਵਾਨ ਮੇ ਤੇ ਕਹਤ ਭਏ। ਜੋ ਹੇ ਗੁਰੂ ਕਾ ਦੀਵਾਨ, ਸ੍ਰੀ ਖਾਲਸਾ ਜੀ
ਸਾਹਿਬ, ਮੈ ਐਸੇ ਤਨਖਾਹੀਆ ਹੋ ਤਾਂਤੇ ਮੈ ਪਾਪੀ ਕੋ ਖਤਾ ਮੁਆਫ ਕਰੋ। ਸੋ ਪ੍ਰਤਖ ਕਰ
ਅਪਨਾ ਨਾਮ ਲੇਤੇ ਭਏ। ਭਾਵ ਇਸ ਮੇ ਇਹ ਜਿਨ ਕੋ ਪ੍ਰਲੋਕ ਨਜਰ ਆਵਤਾ ਹੈ ਸੋ ਪਾਪ ਅਵਗੁਨ ਕਰਤੇ
ਹੀ ਨਾਹੀ ਜਬ ਦੇਵ ਸੰਜੋਗ ਹੂਆ ਤਬ ਗੁਰਾਂ ਆਗੇ ਬਖਸਾਇ ਲੇਤੇ ਹੈ, ਪ੍ਰਲੋਕ ਕੀ ਸਜਾਇ ਕੇ ਡਰ ਸੇ।
ਸੋ ਐਸੇ ਥੇ ਸ੍ਰੀ ਭਾਈ ਗੁਰਦਾਸ ਸਿੰਘ ਜੀ। ਕਥਾ ਵਡੇ ਬਾਬੇ ਕੀ। ਬਡਾ ਬਾਬਾ ਜਨਮ ਕੇ ਖਤਰੀ
ਸੇ। ਸੰਤ ਕਿਰਪਾ ਤੇ ਨਾਮ ਕੀ ਲਿਵ ਕਰ ਮਸਤ ਰਹਤੇ ਸੇ। ਜੜਾਊ ਮਹਲੇ ਕੀ ਤਰਫ। ਤੇ ਸਰੀਰ
ਕੇ ਭਾਰੇ ਦੋ ਢਾਈ ਸੇਰ ਭੋਜਨ ਕਰਤੇ ਥੇ। ਜਬ ਸਨਾਨ ਕਰ ਰਹਨ ਜੋ ਚੰਦਨ ਕੀ ਚੌਕੀ ਪਰ ਗੁਰੂ ਨਾਨਕ
ਜੀ ਗੁਰੂ ਗੋਬਿੰਦ ਸਿੰਘ ਜੀ ਆਇ ਬੈਠੇ। ਅਰ ਸੁਭਾਵਕ ਹੀ ਸ੍ਰੀ ਵਾਹਿਗੁਰੂ, ਸ੍ਰੀ ਵਾਹਿਗੁਰੂ, ਸ੍ਰੀ ਵਾਹਿਗੁਰੂ
ਨਾਮ ਉਚਾਰੀ ਜਾਤੇ ਸੀ। ਇਕ ਦਿਨ ਸਰਕਾਰ ਬਹੁਤ ਬਸਤਰ ਤੇ ਭੂਖਨ ਕੀਰਨ ਕੇ ਪਹਰਾ ਦੀਏ। ਤਬ
ਲੋਕ ਕਹਤੇ ਭਏ ਜੋ ਬਾਬਾ ਜੀ ਇਹ ਕਹਾਂ ਸੇ ਪਹਰੇ ਹੈ। ਤਬ ਸਰਕਾਰ ਕਉ ਗਾਲਾਂ ਕਢ ਕਰ ਕਹਤੇ
ਉਲਟਾ ਮੈਨੂ ਬੰਦਨ ਪਾਏ ਦੀਆ ਹੈ। ਪੁਨਾ ਸੋ ਲੁਟਾਇ ਦੀਆ। ਤਬ ਫੇਰ ਸਰਕਾਰ ਆਈ ਤੇ ਭੂਖਨ
ਲਿਆਈ, ਭੋਜਨ ਸਹਤ। ਤਬ ਕਹਤ ਭਏ ਗਾਹਲ ਨਿਕਾਲ ਕਰ 'ਨੀ ਭੜੂਏ ਤੈਨੂੰ ਜੀਵਨ ਦੀ ਬਹੁਤ ਚਾਹੁ ਹੈ
ਤਾਂ ਤੇ ਅਸਾਡੀ ਦਸ ਬਰਸ ਆਰਜਾ ਰਹਤੀ ਹੈ ਸੋ ਤੂੰ ਹੀ ਲੈ ਲੈ। ਅਸੀਂ ਨਾ ਭੋਗਾਂਗੇ ਪਿਛੇ ਜੋ ਤੂੰ
ਆਇ ਰਿਮਝਓ ਗਰਾਮ ਸਿੰਘ ਵਤ"। ਤਥਾ ਪਦ "ਦੇਖੋ ਰੀ ਮੇਰੀ ਮਤ ਬਉਰਾਨੀ ਸਦਾ ਜੀਵਨ ਮਨ
ਲੋੜ। ਸਿਵ ਸਨਕਾਦਕ ਅਰ ਬ੍ਰਹਮਾਦਕ ਤੇ ਭੀ ਕਾਲ ਨ ਛੋੜੇ"। ਏਹ ਪਦ ਗਾਇਨ ਕਰਤ ਭਏ। ਜਬ
ਸਰਕਾਰ ਚਲੀ ਗਈ ਤਬ ਇਹ ਪੀਛੇ ਪ੍ਰਾਣ ਤਿਆਗ ਦੇਤੇ ਭਏ। ਐਸੇ ਸਾਮਰਥ ਸੇ ਜੋ ਦਸ ਬਰਖ
ਪਰਤੀਤ ਸੁਖ ਕੇ ਸਰਕਾਰ ਕੇ ਦੀਤੇ। ਕਥਾ ਰਨਜੀਤ ਸਿੰਘ ਜੀ ਕੀ। ਚੜਤ ਸਿੰਘ ਸਰਕਾਰ
ਕਾ ਪੁਤਰ ਮਹਾਂ ਸਿੰਘ ਤੇ ਮਹਾਂ ਸਿੰਘ ਕਾ ਰਨਜੀਤ ਸਿੰਘ। ਏਕ ਸਮੇ ਕੇਤਿਆਂ ਗੁਰੂ ਕੇ ਸਿਖਾਂ ਸੰਤਾਂ
ਕਾ ਤਿਨ ਪ੍ਰਸਾਦਿ ਕੀਆ। ਸੋ ਸੰਤ ਪ੍ਰਮ ਲੋੜਵੰਦ ਸੇ ਪ੍ਰਦੇਸੀ। ਪ੍ਰੇਮ ਸੇ ਭੋਜਨ ਛੁਚਵਾਇਕਰ ਪੁਨਾ
ਚੜਤ ਸਿੰਘ ਆਗੇ ਮਸਤਕ ਟੇਕਿਆ ਪੁਤ੍ਰਾਂ ਸਹਤੇ। ਤਬ ਸੋ ਕਹਤ ਭਏ ਸੰਤ ਜੀ ਜੋ ਤੂੰ ਮਾਂਗੇ ਸੋ ਗੁਰਾਂ
ਤੇ ਦਵਾਈਏ। ਤਬ ਚੜਤ ਸਿੰਘ ਹਾਥ ਜੋੜ ਕਰ ਕਹਾ ਜੀ ਜੋ ਰਾਜ ਮਿਲੇ ਇਸ ਭੂਮੀ ਕਾ। ਤਬ
ਸੰਤ ਜੀ ਕਹਤ ਭਏ, ਪਿਠ ਪਰ ਥਾਪੀ ਦੇ ਕਰ, ਕੇ, ਤੂ ਭੀ ਰਾਜਾ ਤੇਰਾ ਪੁਤਰ ਭੀ ਰਾਜਾ ਤੇਰਾ ਪੋਤਰਾ
ਰਾਜਾ। ਐਸੇ ਕਹ ਕਰ ਸੰਤ ਚਲੇ ਗਏ ਕਾਹੂ। ਤਬ ਸੰਤ ਬਚਨ ਤੇ ਸੋਈ ਸਿਧਿ ਬਨੀ। ਜੋ

ਬਾਬਾ ਸਾਹਿਬ ਸਿੰਘ ਜੀ ਖੜਗ ਪਹਰਾਵਤੇ ਭਏ ਸਰਕਾਰ ਕਉ। ਸਿੰਧ ਨਦੀ ਜਿਸ ਕਾ ਅਟਕ ਭੀ ਨਾਮ ਹੈ ਸਿੰਧ ਸਾਦਰਸ ਜਿਸ ਕਾ ਦਰਸ਼ਨ ਹੈ ਤੇ ਮਹਮੂਦ ਜੈਸਿਆਂ ਕੋ ਜਿਸ ਅਟਕਾ ਦੀਆ ਹੈ ਇਸ ਤੂਫ ਨਹੀਂ ਆਵਣੇ ਦੀਆ। ਸੋ ਮਹਾਰਾਜਾ ਰਨਜੀਤ ਸਿੰਘ ਗੁਰੂ ਕੀ ਸਕਤੀ ਸੇ ਬੀਚ ਅਪਨਾ ਘੋੜਾ ਪਾਇ ਕਰ ਤਿਸ ਕੋ ਹਾਥੰ ਕਰ ਦੇਤੇ ਭਏ। ਜੋ ਜਿਸ ਬੀਰ ਕੇਤੇ ਗਾਡਰੋਂ ਅਜਾ ਕੇ ਸਮੂਹ ਅਰ ਮਾਨੁਖੋ ਕੇ ਸਮੂਹ ਚਲੇ ਜਾਵਹਿ ਪਾਰ ਕੋ। ਤੇ ਸ੍ਰੀ ਦਰਬਾਰ ਸਾਹਿਬ ਕੀ ਸੇਵਾ ਭੀ ਕਰਾਵਤੇ ਭਏ। ਪੁਨਾ ਅਨੇਕ ਸੰਤਾਂ ਮਿਲਨੇ ਪੂਜਨੇ ਕਾ ਸੁਭਾਵ ਥਾ ਜਿਨ ਕਾ। ਭਾਵੇ ਕੋਈ ਭੇਖੀ ਭੀ ਹੋਵੇ ਤੋ ਭੀ ਪੂਜਦੇ ਸੇ, ਗੋਬਿੰਦ ਨਾਤੇ। ਕਿਸੀ ਕਹਾ ਕੇ ਆਪ ਲੋਤੀਆਂ ਸਾਧਾਂ ਕੋ ਕਿਉਂ ਜਾਇ ਮਿਲਤੇ ਹੋ, ਅਸਥਾਨ ਪਰ, ਹੇ ਰਾਜਿੰਦਰ। ਤਬ ਆਪ ਕਹਤ ਭਏ; ਮੈ ਤੋ ਤਰਨੇ ਕੋ ਜਾਤਾ ਹੂੰ, ਹੇ ਭਾਈ, ਸੰਤਾਂ ਸਾਧਾ ਕੇ। ਜੈ ਕਰ ਮੈਨੂੰ ਤਾਰਨੇ ਕੀ ਤਿਨ ਕੋ ਸਮਰਥ ਨਹੀਂ ਹੋਵੇਗੀ ਤਾਂ ਮੇਰੇ ਜਾਵਨੇ ਕਰ ਸੋ ਤੋ ਤਰ ਜਾਏਗੇ। ਧੰਨ ਤੇ ਮਾਨ ਪਾਇ ਕਰ ਜਿਸ ਕੇ ਕਈ ਅਭਿਲਾਖੀ ਹੈ ਹੇ ਭਾਈ। ਸੋ ਸੁਨ ਕਰ ਕਹਤ ਭਯਾ ਜੀ ਤੁਸਾਡਾ ਪੂਰਾ ਤਾਤ ਪ੍ਰਯ ਹੈ। ਜਬ ਡੇਹਰਾ ਲੈਣ ਗਏ ਹੈ ਤਬ ਬਾਹਰ ਭਾਈ ਦੁਖੁ ਭੰਜਨ ਜੀ ਮਿਲੇ ਤਬ। ਸਰਕਾਰ ਮਸਤਕ ਟੇਕਿਆ ਤਬ ਕਹਤ ਭਏ ਸੰਤ ਜੀ ਤੁਸੀਂ ਨਗਰੀ ਇਹੁ ਲੈਵੋ ਪਰ ਰਿੜੀਆਂ ਨੂੰ ਦੁਖ ਨਹੀਂ ਦੇਨਾ ਹੇ ਰਾਜਨ ਸ੍ਰੀ ਜਪਜੀ ਕੰਠ ਕਰੋ। ਤਬ ਰਾਜਿੰਦਰ ਜੀ ਸਤਿ ਬਚਨ ਕਹਿ ਸ੍ਰੀ ਜਪੁ ਜੀ ਕੰਠ ਕਰਤੇ ਭਏ। ਪੁਨਾ ਹੁਕਮ ਕੀਤਾ ਜੋ ਲੁਟਨਾ ਕਿਸੈ ਨਹੀ। ਇਸ ਰੀਤ ਸੇ, ਸੰਤ ਕਿਰਪਾ ਤੇ, ਨਗਰ ਕਾ ਬਿਰਾਇ ਹੂਆ ਤੇ ਤਿਸ ਕਾ ਭੀ ਭਲਾ ਭਯਾ, ਸ੍ਰੀ ਜਪ ਜੀ ਕਾ ਪਾਠ ਕਰ। ਆਗੇ ਸਾਖੀ ਗੁਰੂ ਅਰਜਨ ਸੁਆਮੀ ਕੇ ਦੇਹਰੇ ਕੀ ਤੇ ਸਰਕਾਰ ਕੀ। ਏਕ ਸਮੇ ਸਰਕਾਰ ਪਰੇਡ ਪੈ ਸਬਜਾਈ ਦੇਖਣੇ ਕੀ ਪ੍ਰਸਿੰਨਤਾ ਲੀਏ ਸਾਵਨ ਕੇ ਦਿਨਾ ਮੈ ਬੂੰਦਾਂ ਬਰਸਤੀਆਂ ਹੈ, ਖਾਸੇ ਮੈ ਅਰੂਢ ਹੋ ਕਰ ਤਹਾਂ ਵਿਚਰਤੀ ਸੀ, ਸੁਭਾਵਕ। ਤਬ, ਕਰਤਾਰ ਕੇ ਹੁਕਮ ਸਿਉ, ਇਕ ਖੂਨੀ ਹਾਥੀ ਬਿਚਰਦਾ ਸੀ, ਸੋ ਸਾਹਮਣੇ ਸਰਕਾਰ ਕੇ ਆਏ ਗਿਆ। ਜਿਹੜੀ ਫੌਜ ਸੀ ਸੋ ਭੀ ਪਿਛਾਹਾਂ ਹਟ ਗਈ, ਸੁੰਡੀ ਕੇ ਭੈ ਕਰ। ਰਸਾਲੇ ਕੇ ਸਮਦਾਇ ਕੇ ਪਸਚਮ ਤਰਫ ਥੋੜਾ ਜਲ ਸੀ, ਤਹਾਂ ਨਦੀ ਕੇ ਚੜਨੇ ਕਰ। ਤਹਾਂ ਜਲ ਕੇ ਬੀਚ ਹੀ ਕਹਾਰ ਭੀ ਤਿਆਗ ਕਰ ਚਲਤੇ ਰਹੇ, ਹਾਥੀ ਕੇ ਭੈ ਕਰ, ਖਾਸੇ ਕਉ। ਜਬ ਸਾਮਨੇ ਨਿਕਟ ਆਇਆ ਕਰੀ। ਤਬ ਸਰਕਾਰ ਕੰਪਾਇਮਾਨ ਭਈ। ਤਬ ਸ੍ਰੀ ਗੁਰੂ ਅਰਜਨ ਸੁਆਮੀ ਕਾ ਦੇਹੁਰਾ ਅਗਰ ਭਾਗ ਦੇਖ ਕਰ ਕਹਾ, ਹਾਥ ਜੋੜ ਕਰ, "ਹੇ ਸਚੇ ਪਾਤਿਸਾਹਾ ਗੁਰੂ ਅਰਜਨ ਦੇਵ ਜੀ ਮੇਰੀ ਅਬ ਰਖਿਆ ਕਰੋ ਇਸ ਸੁੰਡੀ ਸੇ। ਪੂਰਬ ਤੋ ਗਜ ਕੀ ਤਰਾਹ ਸੇ ਰਖਯਾ ਕਰੀ ਹੈ। ਅਬ ਇਸ ਗਜ ਸੇ ਮੇਰੀ ਰਖਿਆ ਕਰੋ। ਤੁਮ ਊਹਾਂ ਸਹਾਇਕ ਹੋ ਜਹਾਂ ਇਸ ਜੀਵ ਕਾ ਰਖਯਕ ਨਹੀਂ, ਹੇ ਦੇਵਾ"। ਸਭ ਜੜ੍ਹਾਂ ਦੇਹਾਂ ਕੀ ਹਾਥ ਹੈ ਜਿਸ ਕੇ ਤਾਰ ਪੇਖਨੇਕੀ ਪੁਤਲੀ ਵਤ ਜੋ ਸਭ ਕੋ ਪ੍ਰੇਰੇ ਹੈ ਸੋ ਐਸਾ ਜੋ ਕਰਤਾਰ ਹੈ ਨਿਸੰਤਾ ਤਿਸ ਕੇ ਪਰੇਰੇ ਹੂਆ ਸੋ ਨਾਗ ਸਰਕਾਰ ਕਿਉ ਪਰਕਰਮਾ ਕਰ ਪੁਨਾ ਨਿਮਸਕਾਰ ਕਰ ਕੇ ਔਰ ਤਰਫ ਚਲਾ ਗਿਆ। ਤਬ ਕਹਾਰ ਭੀ ਆਇ ਗਏ, ਬੜੀ ਲਜਾ ਸਹਿਤ। ਫਿਰ ਸਰਕਾਰ ਤਰਨੇ ਕਰ ਤੁਰਕੇ ਗਰ ਬੀਚ ਅੰਦਰਾ ਪਾਏ ਕੇ ਸ੍ਰੀ ਦੇਹੁਰੇ ਸਾਹਿਬ ਕੀ ਜਹਾਂ ਜਲ ਖੜਾ ਹੈ, ਬਰਖਾ ਕਾ, ਪੁਨਾ ਨਦੀ ਕਾ ਤਬ ਮਸਤਕ ਟੇਕ ਕਰ

ਸਰਕਾਰ ਕਹਿਤ ਭਈ ਆਪਨੀ ਖਤਾ। "ਦੇਖੋ ਮੇਰੀ ਭੂਲ ਗੁਰ,ਕਾ ਦਰਬਾਰ ਨੀਵਾਂ, ਤੇ ਮੈ ਮੂਰਖ ਸਮੁਣੇ ਸਮਨ ਬੁਰਜ ਪਰ ਬੈਠਾ ਰਹਤਾ ਹੂ ਉਚਾ। ਤਾਂ ਤੇ ਐਸਾ ਤੇ ਕਾਹੇ ਕੋ ਨਾ ਹੋਇ ਜਾਂ ਤੇ ਗਾਫਲੋਂ ਕੋ ਮਹਾ ਭੈ ਹੋਤਾ ਹੈ"। ਤਿਸੀ ਕਾਲ ਭਾਈ ਵਸਤੀ ਰਾਮ ਜੀ ਕੀ ਜੋ ਸੰਤਾਨ ਹੈ, ਭਾਈ ਰਾਮ ਸਿੰਘ ਜਿਸ ਕਾ ਨਾਮ ਹੈ, ਤਿਸ ਕੋ ਹਜਾਰ ਰੁਪੈਆ ਦੀਆ ਸਰਕਾਰ ਨੇ, ਬੁਲਾਏ ਕਰ ਜੋ ਇਹੁ ਗੁਰੂ ਅਰਜਨ ਸਾਹਿਬ ਕਾ ਦੇਹੁਰਾ ਬਨਾਵੇ ਪ੍ਰੀਤ ਸਹਤ, ਔਰ ਜੇਤਾ ਚਾਹੀਐ ਤੇਤਾ ਦਰਬ ਲੇ ਤਬ ਕੇਤਾ ਕਾਲ ਪੀਛੈ ਸਰਕਾਰ ਕਾ ਸਰੀਰ ਛੂਟ ਗਿਆ ਪੁਨਾ ਸ੍ਰੀ ਦੇਹੁਰੇ ਕੀ ਟਹਿਲ ਭਾਈ ਰਤਨ ਸਿੰਘ ਜੀ ਅਰ ਭਾਈ ਨਿਹਾਲ ਸਿੰਘ ਜੀ ਜੀਵਨ ਮੁਕਤ ਸੈ ਪ੍ਰੇਮੀਆਂ ਸਹਤ ਕਰਤੇ ਕਰਾਵਤੇ ਭਏ। ਆਗੇ ਕਥਾ ਭਾਈ ਸੁਚੇਤ ਸਿੰਘ ਜੀ ਕੀ। ਸ੍ਰੀ ਸੁਧਾਸਰ ਬਾਸੀ ਦਿਜਬਰ ਭਾਈ ਸੁਚੇਤ ਸਿੰਘ ਜੀ ਨੇ ਗੁਰੂ ਕੇ ਭਰੋਸੇ ਕਰ ਕਾਮ ਕ੍ਰੋਧਾਦਿਕ ਧਿਰੋ, ਪ੍ਰੇਮ ਸੁਚੇਤ, ਇਆ ਤਕੜੇ ਰਹੇ। ਸ੍ਰੀ ਗੁਰੂ ਕੇ ਚਰਨ ਕਾ ਪ੍ਰੇਮ ਪਰਮ ਅਨਿਨ ਨਿਸਚਾ। ਦੋਹਰਾ। " ਭਗਤ ਜਈ ਭਗਵੰਤ ਕੀ ਦੀਨੀ ਸੰਤ ਕੁਮਾਰ ਰਜਬ ਰਿਧਿ ਸਿਧਿ ਸੰਪਦਾ ਦੀਨੀ ਪਾਨੀ ਹਾਰ"। ੧ । ਏਕ ਲੋਕ ਨਾਥ ਮਹਾਜਨ ਗੁਰੂ ਕੇ ਬਜਾਰ ਮੇ ਜਿਸ ਕੀ ਹਾਟ ਸ੍ਰੀ ਸੁਧਾਸਰ ਬਾਸੀ ਤਿਸ ਕੇ ਮਾਤਾ ਪਿਤਾ ਭਾਈ ਸੁਚੇਤ ਸਿੰਘ ਜੀ ਪਰਮ ਸਰਧਾ ਰਾਖਤੇ ਸੇ। ਜਬ ਬਾਲਕ ਅਵਸਥਾ ਮੇ ਲੋਕ ਨਾਥ ਕਾ ਬਿਵਾਹ ਹੂਆ ਤਬ ਤਿਸ ਕੀ ਮਾਤਾ ਨੂਖਾ ਭੀ ਤੇ ਪੁਤਰ ਸਾਥ ਲੇਕਰ ਸੰਤਾਂ ਕੇ ਮਸਤਕ ਟਿਕਾਵਣੇ ਲਿਆਈ ਸਹਤ ਅਕੋਰਦੇ ਪ੍ਰਸਾਦਿ ਧਰ ਕਰ ਮਸਤਕ ਟੇਕਿਆ। ਪੁਨਾ ਆਗਿਆ ਪਾਏ ਕਰ ਬੈਠ ਗਏ। ਤਬ ਭਾਈਸੁਚੇਤ ਸਿੰਘ ਜੀ ਏਕ ਰੋਟੀ ਪਰ ਰੁਪਾ ਰਾਮ ਧਰ ਕਰਿ ਬਾਲਕ ਕੀ ਝੋਲੀ ਮੇ ਪਾਇ ਦੇਤੇ ਭਏ। ਤਬ ਬਾਲਕ ਨੇ ਰੁਪ ਜੋ ਵਸਲ ਹੈ ਸੋ ਤਾਂ ਸੁਟ ਪਾਇਆ ਹੈ ਤੇ ਰੋਟੀ ਰੱਖ ਲੀਨੀ। ਜਾਂ ਤੇ ਇਹੇ ਬੈਸਨਵੇ ਸੇ ਠਾਕਰ ਕੇ ਪੁਜਾਰੀ। ਤਬ ਸ੍ਰੀ ਭਾਈ ਜੀ ਦੇਖ ਕਰ ਕਹਤ ਭਏ ਜੋਂ ਨਿਕਿਆ ਫੱਲ ਤਾਂ ਸੁਟ ਪਾਇਆ ਗਈ ਤੇ ਰੋਟੀ ਰੱਖ ਲਈ। ਸੋ ਦੋਨੋ ਇਹੁ ਸ੍ਰੀ ਗੁਰੂ ਗ੍ਰੰਥ ਸਾਹਿਬ ਕਾ ਪ੍ਰਸਾਦਿ ਸੇ ਤਾਂ ਤੇ ਏਕ ਕਾ ਤੋ ਆਦਰ ਕਰਿਆ ਹੈ ਪੁਨਾ ਦੂਜੇ ਫਲ ਕਾ ਤੋ ਅਨਾਦਰ ਕਰਿਆ ਹੈ। ਜਾਹਿ ਰੋਟੀ ਦੀ ਤੈਨੂੰ ਕਮੀ ਕਾਈ ਨ ਲਗਗੀ; ਤੇਰਾ ਘਰ, ਤੇਰਾ ਸਾਦਕਾ, ਹੋਰ ਲੋਕੀ ਭੋਜਨ ਛਕਹਿਗੇ। ਅਰ ਫਲ ਨ ਪ੍ਰਾਪਤ ਹੋਵੇਗਾ। ਸੋਈ ਬਾਰਤਾ ਸੱਤ ਭਈ ਸੋ ਸੰਤ ਸਵਜਨ ਨੇ ਕਹੀ ਸੀ। "ਭਗਤ ਮੁਖੋ ਜੋ ਬੋਲਦੇ ਸੋ ਬਚਨ ਹੋਵੰਦੇ। ਪ੍ਰਗਟ ਪਹਾਰੇ ਜਾਪਦੇ ਸਭ ਲੋਕ ਸੁਣੰਦੇ"। ਜਬ ਲੋਕ ਨਾਥ ਜੁਬਾ ਅਵਸਥਾ ਪਾਈ ਤੋ ਭੀ ਫਰਜੰਦ ਕੀ ਪ੍ਰਾਪਤੀ ਤੇ ਸੁਨ ਖਾਲੀ ਰਿਹਾ। ਤਬ ਮਾਤਾਂ ਅਵਰ ਬਿਵਾਹ ਕਰ ਦੀਆ। ਤੋ ਭੀ ਫਰਜੰਦ ਪੁਤ ਨ ਹੋਇਆ। ਪੁਨਾ ਔਰ ਭਾਈ ਕਾ ਪੁਤ੍ਰ ਆਪਨੇ ਘਰ ਮੇ ਮੁਤਬੰਨਾ ਬਨਾਇਆ ਤਬ ਏਕ ਸਮੇ ਹਾਟ ਪਰ ਤਿਸ ਕਾ ਪਿਤਾ ਆਇਆ ਸੋ ਬਾਲਕ ਪਿਤਾ ਕੀ ਗੋਦ ਮੇ ਜਾਇ ਬੈਠਾ, ਲੋਕ ਨਾਥ ਕੋ ਛਾਡ ਕਰ। ਤਬ ਪਿਤਾ ਭੀ ਅਰ ਅਵਰ ਲੋਕ ਭੀ ਕਹ ਰਹੇ ਕਿ ਰੇ ਬਾਲਕ, ਤੂੰ ਲੋਕ ਨਾਥ ਕੋ ਲਾਲਾ ਕਹ ਬੁਲਾਇ, ਜੋ ਕਿਵੇਂ ਲੋਕ ਨਾਥ ਕਾ ਮਨ ਪ੍ਰਸੰਨ ਹੋ ਜਾਏ। ਪਰ ਸੋ ਇਆਣਾ ਲਾਲਾ ਕਰਿ ਤਿਸ ਕੋ ਨਾਹੂ ਬੁਲਾਇਆ ਅਪਨੇ ਪਿਤਾ ਹੀ ਕੋ ਲਾਲਾ ਕਰ ਬੁਲਾਏ। ਤਬ ਬ੍ਰਿਧ ਅਵਸਥਾ ਮੇ ਲੋਕ ਨਾਥ ਨੈਨ [illegible] ਆ

ਹਿਬ ਜੀ ਕੇ ਆਗੇ। ਹਰਿ ਕੀਰਤ ਕੇ ਪ੍ਰਸਾਦ ਜਗਤ ਮੇਂ ਜੀਵਨ ਮੁਕਤ ਹੋ ਕਰ ਵਿਚਰਤੇ ਭਏ।
ਦੋਨੋ ਨੇ ਜੈਸੇ ਮ੍ਰਿਤੂ ਮੁਖ ਸੇ ਕਹੀ ਥੀ ਤੈਸੇ ਹੀ ਭਈ। ਜਬ ਸਰੀਰ ਨਰਮ ਹੂਆ ਕਿਸੀ ਦੇਖ
ਭਾਈ ਸਾਈਦਿਤੇ ਕਾ। ਤਬ ਕੋਈ ਨਾਟਕ ਦੇਖ ਕਰ ਕੋਈ ਦਾਨਾ ਇਹ ਕਹਤ ਭਯਾ।
ਸਾਈ ਦਿਤਾ ਤੁਮਾਡਾ ਸਰੀਰ ਰਾਤੀਂ ... ।ਤਬ ਕਹਤ ਭਏ ਅਸੀਂ ਕੋਈ ਚੋਰ ਤੋ ਨਹੀਂ
ਰਾਤ ਪਸਾਂ ... ਜਾਨਾ ਹੈ। ਹੁਕਮ ਲੈ ਕੇ ਆਏ ਹਾਂ ਹੁਕਮ ਲੈ ਕੇ ਗੁਰਾਂ
ਜਾਵਾਂਗੇ। ਵਾਜੇ ਵਜਦਿਆਂ ਦੇ ਨਾਲ। ਸੋ ਐਸੇ ਹੀ ਹੂਆ ਜੋ ਦਿਨੇ ਪੀਆਂ ਮ੍ਰਿਤ
ਵਾਇ ਕਰ ਗੁਰੂ ਕੇ ਆਗੇ ਅਰਦਾਸ ਕਰਵਾਇ ਕਰ ਵ ...ਤਾਇਆ। ਪੁਨਾ ਆਪ ਭੀ
ਪਾਇ ਕਰ ਸੰਗਤ ਕੀ ਆਗਿਆ ਲੈ ਕਰ ਪੁਨਾ ਦੇਹ ਤਿਆਗਤ ਭਏ ਸੁਖੇਨ ਹੀ ਜੈਸੇ ਨਾਗ ਕੰਜ
ਤਿਆਗਤਾ ਹੈ। ਤੋ ਭੋਲਾ ਰਾਮ ਸਾਧ ਭੀ ਜੈਸੇ ਮੁਖੋਂ ਕਹੀ ਤੈਸੇ ਪ੍ਰਮ ਸੁਖੇਨ ਮ੍ਰਿਤੂ ਭਏ।
ਸੀ ਤੇ ਸ੍ਰੀ ਗੁਰ ... ਦੇਵ ਕਾ ਬਚਨ ਹੈ। "ਜੋ ਤੁਮਰਾ ... ਗਾਵੈ ਕਰਤੇ ਸੋ ਜਨ ਕਬ੍ਹੂ ਨ
ਝੂਰਾ"। ਭਾਵ ਇਹੁ, ਹੇ ਹਰੀ ਜੋ ਪ੍ਰਮਾਨ ਤੇਰੇ ਕ...ਰਤਨ ਜਸ ਕੋ ਗੁਰੂ ਰਤਨ ਪਾਇ ਕੇ
ਨਾ ਸੇ ਉਚਾਰਤੇ ਹੈ ਪ੍ਰੇਮ ਸਿਉਂ ਸੋ ਪੁਸ ਪਛਤਾਏ ਕੇ ਨਹੀਂ ਮਰਤੇ, ਕਿਆ ਪ੍ਰਸੰਨ ਹੋ ਕਰ ਦੇਹ
ਤਿਆਗ ਕਰਤੇ ਹੈ। ਕਾਹੇ ਤੇ ਜਨਮ ਕੀ ਸਫਲਤਾ ਕਾ ਕਾਰਜ ਜੋ ਕਰ ਲੀਆ ਹੈ ਤਾਂ ਤੇ ਆਪਨੇ
ਲਕ ਪਾਸ ਚਲੇ ਹੈ ਪ੍ਰਸੰਨ ਬਦਨ ਹੋ ਕਰ। ਸ੍ਰੀ ਸੁਖਦੇਵ ਜੀ ਕਾ ਬਚਨ ਹੈ ਸ੍ਰੀ ਭਾਗਵਤ ਮੇ
ਤਥਾ ਸਲੋਕ। "ਨਾਮਾਣਿ ਕੀਰਤਨੰ ਯਸਯ ਸਰਬ ਪਾਪ ਪ੍ਰਣਾਸਣੰ। ਪ੍ਰਣਾਮੋ ਦੁਖਸ
ਤੰ ਨਮਾਮੀ ਹਰਿੰ ਪਰੰ"। ਜਿਸ ਹਰੀ ਕੇ ਨਾਮ ਕਾ ਕੀਰਤਨ ਕਰਿਆ ਹੂਆ ਸਰਬ ਪਾਪਾਂ
ਨਾਸ ਹੈ ਅਰ ਪ੍ਰਨਾਮ ਮਾਤ੍ਰ ਤੇ ਹੀ ਜਨਮ ਮਰਨ ਕੇ ਦੁਖ ਦੂਰ ਹੋ ਜਾਵੈ ਹੈ। ਤਿਸ ਹਰੀ ਕੋ
ਮੇਰੀ ਬਾਰੰਬਾਰ ਨਮਸਕਾਰ ਹੋਵੈ ਨਮਸਕਾਰ ਹੋਵੈ ਸ੍ਰੀ ... ਜੀ ਬਰਨ ਕਰੇ ਹੈ। ਭਾਈ ਦਾਸੂ
ਜੀ ਸੰਤ। ਭਾਈ ਮੇਤਾ ਸਿੰਘ ਜੀ ਭਾਈ ਚਤੌਰ ਸਿੰਘ ਜੀ। ਭਾਈ ਕਰਮ ਸਿੰਘ ਜੀ।
ਵਾਸੀ ਕ੍ਰਿਪਾ ਨਾਮ ਉਦਾਸੀਏ ਸਭੀ ਗੁਰੂ ਕੇ ਪਿਆਰੇ ਹੂਏ ਹੈ। ਭਾਈ ਰਾਮ ਦਾਸੂ ਰਾਮ ਸਾਬ
ਕੋਈ ਸੰਤ ਦੋਖੀ ਵੈਰ ਰਖਤਾ ਸਾ ਕਿਸੀ ਵਿਹਾਰ ਹੇਤ ਮੇਂ। ਬਨ ਮੇ ਏਕਲੇ ਜਾਤੇ ਦੇਖ ਕਰ ਸੋ
ਮਾਰਨੇ ਕਉ ਤੁਰਿਆ ਦਾਸੂ ਰਾਮ ਕੋ। ਤਬ ਆਗੇ ਆਇ ਮਿਲੇ ਤੋ ਕਹਤ ਭਏ ਜੋ ਮੇਰਾ
ਲ ਭੀ ਨ ਵਿੰਗਾ ਕਰ ਸਕੇਗਾ। ਕਿਉਂ ਕੇ ਮੈ ਤਿਸ ਗੁਰੂ ਕਾ ਉਪਾਸਕ ਹਾਂ ਜਿਸ ਨੇ ਇਹ
ਉਚਾਰਨ ਕੀਤਾ ਹੈ। "ਵਿਚ ਕਰਤਾ ਪੁਰਖ ਖਲੋਇਆ। ਵਾਲ ਨ ਵਿੰਗਾ ਹੋਇਆ"।
ਮੇਰੇ ਮਾਰਨ ਤੋ ਪਹਿਲੇ ਹੀ ਤੇਰੇ ਪ੍ਰਾਨ ਅਭਾਵ ਹੋ ਜਾਇੰਗੇ। ਗੁਰੂ ਗੋਬਿੰਦ ਕੇ ਪ੍ਰਤਾਪ ਸੇ।
ਸੀ ਕਾਲ ਸੂਲ ਪਾਇ ਕਰ ਸੰਤ ਦੋਖੀ ਮ੍ਰਿਤ ਭਯਾ, ਪ੍ਰਿਥੀ ਪਰ ਗਿਰ ਕੇ। ਐਸੇ ਜਨੋ ਕੇ ਸਹਾਈ
ਜੁਗ ਮੇ ਜਾਨਹੇ ਸ੍ਰੀ ਵਾਹਿਗੁਰੂ ਸਾਹਿਬ ਜੀ। ਤਥਾ ਗੁਰੂ ਬਾਕਿਅੰ ਸਬਦ। ਗਉੜੀ ਮਹਲਾ ੫
ਨਾਮ ਕੇ ਬਲ ਪੂਰਨ ਭਾਈ। ਤਾਂ ਤੇ ਬ੍ਰਿਥਾ ਨ ਬਿਯਾਪੈ ਕਾਈ। ੧ । ਰਹਾਉ।
ਜਿਤਵੈ ਦਾਸ ਹਰਿ ਮਾਈ । ਸੋ ਸੋ ਕਰਤਾ ਆਪ ਕਰਾਈ। ਨਿੰਦਕ ਕੀ ਪ੍ਰਭ ਪਤਿ
ਵਾਈ। ਨਾਨਕ ਹਰਿ ਗੁਣ ਨਿਰਭਉ ਗਾਈ"। ਭਾਈ ਮੇਤਾ ਸਿੰਘ ਜੀ ਪਿਤਾ ਕੀ ਹਾਟ ਪਰ
ਸੌਦਾ ਤੋਲਤੇ ਥੇ ਬਾਲਪਨ ਮੇ। ਤਬ ਏਕ ਮਾਈ ਨਿ ...ਧੀਨ ਸੀਰ ਭਰ ਜੋ ਲਿਆਇ ਕਰ

ਤ ਭਈ। ਭਾਈ ਮੋਤਾ ਸਿੰਘ ਮੈਨੂੰ ਸੇਰ ਪਕੇ ਘ੍ਰਿਤ ਕੀ ਲੋੜ ਹੈ ਸੋ ਭਗਵੰਤ ਨਮਿਤ ਦੇਵੇ
ਇਹ ਸੇਰ ਪਕੇ ਜੌਂ ਭੀ ਲੇਵੇ। ਜੌਂ ਲੇ ਕਰ ਘ੍ਰਿਤ ਤੋਲ ਦੀਆ ਸੋ ਚਲੀ ਪ੍ਰਸੰਨ ਹੋ ਕਰ। ਤਬ
ਟਕਾ ਦੇਖ ਕਰ ਆਇ ਕੇ ਕਹਤ ਭਯਾ। ਹੇ ਉਜਾੜੂ ਇਥੋਂ ਤੂੰ ਅਬ ਉਠ ਖੜੋਏਂ ਇਹੁ ਤੇਰਾ ਕਾਮ ਨਾਹੀ
ਤਾਤਕਾਲ ਕਹਤ ਭਯਾ। ਹੇ ਪਿਤਾ ਜੀ, ਤੁਸੀਂ ਮਟਕਾ ਭਰਪੂਰ ਦੇਖ ਲੈਵੇ ਆਪ ਰੋਸ ਕਾਹੇ ਕਰਤੇ ਹੋ।
ਪਿਤਾ ਮਟਕਾ ਦੇਖਿਆ ਘ੍ਰਿਤ ਕਾ ਤਬ ਪੂਰਨ ਦੇਖ ਕੇ ਰਾਜੀ ਹੂਆ। ੧। ਏਕ ਸਮੇ ਸ੍ਰੀ ਗੁਰੂ
ਸਾਹਿਬ ਜੀ ਕਾ ਉਤਾਰਾ ਕਰਾਵਤੇ ਭਏ ਸ੍ਰੀ ਸੁਧਾ ਸਰ ਆਇ ਕਰ ਪਰਮ ਪ੍ਰੇਮ ਸਿਓਂ। ਤਬ ਲਿਖਾਰੀ
ਪ੍ਰਸੰਨ ਕਰ ਬੀੜ ਬਨਵਾਇ ਕੇ ਸ੍ਰੀ ਕਰਤਾਰ ਪੁਰ ਸੋਧਨ ਲੀਏ ਲੈ ਗਏ ਬਹੁਤ ਅਰਦਾਸ ਕਰ ਅਰ
ਆਦਿ ਭੇਟਾ ਮੰਨ ਕਰ ਗੁਰੂ ਕੀ। ਭਾਵਨਾ ਇਹੁ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਹਤ - ਅਖਰ ਅਖਰ
ਮਾਤ੍ਰਾਂ ਸਹਤ ਸੁਧਾਵਾਂਗੇ। ਜਬ ਗਏ ਤਬ ਸੋ ਕਾਰਜ ਨ ਹੂਆ। ਜੋ ਕੋਈ ਇਕ ਵਿਘਨ ਭੀ
ਪੁਨਾ ਤਹਾਂ ਕਾ ਗੁਰੂ ਭੀ ਨਾ ਮਿਲਾ। ਤਬ ਮੁੜ ਆਏ ਕਹਤ ਭਏ ਜੋ ਹੇ ਗੁਰੋ ਅਬ ਜੋ ਆਪ ਕੀ
ਜੀ ਹੈ ਸੋ ਕਰੋ ਮੈ ਅਬ ਵਦੀਆਂ ਤੁਸਾਡੀਆਂ ਨਹੀਂ ਮੰਨਨੀਆਂ ਰਾਹੋ ਸੁਧੀ ਤੇ ਰਾਹੋ ਨ ਸੁਧੀ"
ਪਰ ਤਾਂ ਆਪ ਕਾ ਹੁਕਮ ਏ ਤਾਂ ਹੀ ਹੈ ਜੋ ਨਾਮ ਜਪਣਾ ਤੇ ਹੰਕਾਰ ਤਜਣਾ ਤਾਂ ਤੇ ਮੈ ਵਾਹਿਗੁਰੂ
ਵਾਹਿਗੁਰੂ ਵਾਹਿਗੁਰੂ ਨਾਮ ਜਪਾਂਗਾ। ਪੁਨਾ ਸ੍ਰੀ ਗੁਰਦੇਵ ਜੀ ਕੀ ਆਗਿਆ ਹੂਈ ਜੋ ਏਕ ਬੇਰ ਤੁਸੀਂ ਫੇਰ
ਵੋ। ਜਬ ਗਏ ਤਬ ਤਹਾਂ ਕੇ ਗੁਰੂ ਸਾਥ ਭੀ ਸੁਤ ਮੇਲ ਹੀ ਕਰ ਅਰ ਸਹਾਇਕ ਸੁਧਾਵਨ ਹਾਰੇ ਪਾਇ
ਅਖਰ ਅਖਰ ਲਗਾ ਮਾਤ੍ਰਾਂ ਸਹਤ ਮਨ ਬਾਂਛਤ ਸੋਧ ਹੋਈ ਜਬ। ਤਬ ਪ੍ਰਸੰਨ ਹੋ ਕਰ ਚਲੇ ਆਏ ਤੇ
ਕੀ ਧਰਤੀ ਮੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਰਬ ਜੀਆਂ ਕੇ ਭਲੇ ਵਾਸਤੇ ਤਹਾਂ ਅਸਥਾਪਨ ਕੀਤੇ
। ਕਥਾ ਭਾਈ ਬਾਲਕ ਸਿੰਘ ਹਜਰੋ ਵਾਸੀ ਕੀ। ਗੋਬਿੰਦ ਕੀ ਗਤੀ ਕੋ ਕੋਈ ਜਾਣ ਨਹੀਂ ਸਕਤਾ;
ਜੋਗੀ, ਜਤੀ, ਤਪੀ, ਬ੍ਰਤੀ, ਸਿਧ, ਸਾਧਕ ਆਦੀ। ਪਾਤਾਲ ਵਾਸੀ ਹੋਇ ਵਾ ਬ੍ਰਹਮਵਾਨ ਭੂਰਰ ਦੇਵਤਾ ਆਦੀ
ਨਾ ਹੋਇ। ਤੇਤੀਸ ਕਰੋੜ ਜੋ ਸੁਜਾਨ ਦੇਵਤਾ ਹੈ, ਬ੍ਰਹਮਾ, ਬਿਸਨ, ਮਹੇਸਰ, ਗਨੇਸ, ਸੁਰੇਸ,
ਦਿਨੇਸ, ਨਿਸੇਸ। ਪੁਨਾ ਕੋਟ ਦੇਵੀ ਸ੍ਰੀ ਸਾਰਦਾ ਆਦੀ ਸਨਕਾਦਿਕ ਰਿਖੀ ਮੁਨੀ ਅਤ੍ਰ ਨਾਰਦ ਸ੍ਰੀ
ਬਸਿਸਟ ਆਦੀ ਜੋ ਤ੍ਰਿਲੋਕੀ ਵਾ ਚੌਦਸ ਭਵਨ ਖੰਡ ਬ੍ਰਹਮੰਡ ਮੇ ਜੋ ਸ੍ਰੀ ਪ੍ਰਮਾਤਮਾ ਨੇ ਕਾਰਕ
ਸਾਰੀ ਸ੍ਰਿਸਟੀਆਂ ਕੇ ਬਨਾਏ ਹੈ ਸੋ ਆਪ ਕੋਈ ਨਹੀਂ ਜਾਣ ਸਕਤਾ ਤਿਸ ਕੇ ਰਿਦੇ ਕਾ ਮੰਤਰ
ਤਾਤ ਪਰਜ। ਜੋ ਕਿਸ ਕਾਲ ਮੇ ਅਰ ਕਿਸ ਸਾਧਨ ਸਿਉ ਪੁਨਾ ਕਿਸ ਪਰ ਤਿਸ ਪ੍ਰਮਾਤਮਾਂ ਦੇਵ ਨੇ
ਪ੍ਰਸੰਨ ਹੋ ਕਰ ਅਪਨੀ ਦਾਤ ਬਖਸ਼ਨੀ ਹੈ। ਗ੍ਰਿਹੀ ਪਰ, ਵਾ ਅਤੀਤ ਪਰ, ਵਾ ਭੋਗੀ ਪਰ, ਵਾ ਜੋਗੀ ਪਰ।
ਬਾਲਕ ਵਾ ਜੁਬਾ ਵਾ ਬ੍ਰਿਧ ਨਰ ਨਾਰੀ ਬ੍ਰਹਮਣ ਵਾ ਚੰਡਾਲ ਚੋਰ ਵਾ ਸਾਧ। ਇਨ ਸਭਨੋ ਪਰ ਸੋ
ਸ ਪਰ ਦਾਤ ਪ੍ਰਸੰਨਤਾ ਕਰ ਹੋਣੀ ਹੈ ਕੌਨ ਦਾਤ ਮਿਲਣੀ ਹੈ। ਕਿਸ ਕੋ ਕਿਸ ਵੇਲੇ। ਇਹ
ਮਾਤਾ ਬੇਦੋਂ ਤੇ ਭੀ ਔਰ ਸਭ ਤੇ ਅਕਥਨੀਯ ਹੈ, ਹੇ ਸੰਤੋ ਤਾਂ ਤੇ ਇਹ ਬਾਰਤਾ ਕਹਾਂ ਲਗ ਕਥੀਏ।
ਇਸ ਪ੍ਰਸੰਗ ਕੀ ਮੋਨ ਕਰ ਸੰਤ ਕੀ ਕਥਾ ਸੰਤ ਪ੍ਰਿਯ ਰੂਪ ਆਦਿ ਕਿੰਚਤ ਕਹਤੇ ਹਾਂ ਰਸਨਾ ਪਵਿਤ੍ਰ
ਸਾਥ। ਸ੍ਰੀ ਗੁਰੂ ਗ੍ਰੰਥ ਸਾਹਿਬ ਕੋ ਪਠ ਕਰ ਜੋ ਪਰਮ ਤਾਤ ਪਰਜ ਗੂਹੜ ਸ੍ਰੀ ਸਤਿ ਨਾਮ ਧਾਰਨਾ ਸੋ

ਰਿਦੇ ਮੇ ਧਾਰ ਲੇਤੇ ਭਏ ਸਭ ਕਰਮ ਧਰਮ ਜੋ ਤਿਆਗ ਕਰ। ਸਾਹ ਕੀ ਚਿਠੀ ਦੇਖ ਕਰ ਤਾਤ
ਪਰਜ ਕਉ ਸਮਝ ਕਰ ਬੁਧਿਮਾਨ ਗੁਮਾਸਤਾ ਜੈਸੇ ਮੋ ਬਨ੍ਹ ਕਉ ਖ੍ਰੀਦ ਲੇਤਾ ਹੈ। ਤਥਾ ਭਾਈ ਬਾਲਕ
ਸਿੰਘ ਨਾਮਵਨਜ ਕੋ ਭਰ ਲੇਤੇ ਭਏ ਗੁਰੋ ਸੰਤਾਂ ਦੁਆਰਿਓ। ਨਾਮ ਤੋ ਬਾਲਕ ਸਿੰਘ ਅਰ ਕਾਮ ਕਰਤੇ ਭਏ
ਬਡੇ ਬ੍ਰਿਧ ਅਰਾਰਜੋਂ ਕਾ। ਸੋ ਸ੍ਰੀ ਵਾਹਿਗੁਰੂ ਨਾਮ ਪ੍ਰਤਾਪ ਤੇ ਸ੍ਰੀ ਅਕਾਲ ਪੁਰਖ ਕੀ ਐਸੀ
ਦਾਤ ਭਈ। ਜਿਸ ਕੋ ਜੋਗੀ ਜਤੀ ਬੈਸਨਵ ਸੰਨਿਆਸੀ ਬੈਰਾਗੀ ਉਦਾਸੀ ਦੇਖ ਕਰ ਹੈਰਾਨ ਹੋ ਰਹੇ ਹੈ।
ਜੋ ਇਨੋ ਨੇ ਕੌਣ ਸਾਧਨ ਕਰਾ ਹੈ। ਦੇਖੋ ਭਾਈ ਇਨੋ ਦੁਆਰਾ ਆਪੇ ਸਭੀ ਜਨ ਨਾਮ ਧਾਰੀ ਕਹੇਤੇ
ਜਾਤੇ ਹੈ ਇਨ ਕੇ ਸਤਿ ਨਾਮ ਕੇ ਉਪਦੇਸ਼ ਪਾਏ ਕਰਿ। ਜਤਾ ਖੇਲ ਕਰ ਅਨੇਕ
ਉਦਾਸੀਨ ਸਿੰਘ ਹੋ ਜਾਤੇ ਭਏ। ਪ੍ਰਥਮ ਅਵਸਥਾ ਮੋ ਚਾਲੀਸ ਰੁਪਏ ਇਨ ਕੇ ਪਾਸ ਸੇ ਅਪਨੇ ਕਮਾਏ
ਹੂਏ। ਉਨ ਸੇ ਹੀ ਸੱਤ ਧਰਮ ਦੇ ਵਣਜ ਕਰਦਿਆਂ ਕੇਤੇ ਮੋਸੀ ਆਠ ਸੰਹਸ ਰੁਪਏ ਹੋਏ ਭਾਈ
ਜੀ ਪਾਸ। ਅਰ ਬ੍ਰਿਧਪਰਨ ਭੀ ਹੂਆ ਦੇਰ ਪਰ। ਸਾਖੀ। ਕੋਣਾਂ ਬ੍ਰਾਹਮ ਗਿਆਨੀ ਭੇਖ ਧਾਰੀ ਸ਼ਾਸਤ੍ਰਾਂ
ਕਾ ਬੋਝ ਉਠਾਇ ਕਰ ਇਨ ਕੇ ਦਰਸਨ ਕੋ ਚਲਾ ਆਵਤਾ ਥਾ। ਸੰਤ ਕੀ ਕੀਤੀ ਰੂਪ ਸੁਰਸਰੀ ਮੋ
ਨਾਇ ਕਰ। ਤਬ ਸੰਤ ਅੰਤਰ ਜਾਮੀ ਅੰਤਰ ਵੀ ਆਪ ਮਾਲਕ ਜੋ ਸਰਬ ਕੇ ਰਿਦਿਓਂ ਕਾ ਅੰਤਰ ਜਾਮੀ ਸੋ
ਸੰਤ ਰਚਨਾਂ ਦੁਆਰਿਓ ਕਹਤ ਭਏ ਤਿਸ ਬ੍ਰਹਮਾਨ ਕੋ ਸੁਨਾਇ ਕਰ ਸਬਦ ਕੀ ਸਾਖ। ਤਥਾ ਸਾਖ।
"ਕਿਆ ਪੜੀਐ ਕਿਆ ਗੁਨੀਐ। ਕਿਆ ਬੇਦ ਪੁਰਾਨਾ ਸੁਣੀਐ। ਪੜੇ ਸੁਣੇ ਕਿਆ ਹੋਈ। ਜੋ
ਸਹਿਜ ਨ ਮਿਲਓ ਸੋਈ। ਹਰਿ ਕਾ ਨਾਮ ਨ ਜਪਸਿ ਗਵਾਰਾ। ਕਿਆ ਸੋਚਹਿ ਬਾਰੰਬਾਰ।" ਐਸੇ
ਸੁਨ ਕਰ ਸਾਂਤ ਕਉ ਪ੍ਰਾਪਤ ਹੂਆ। ੧। ਪੁਨਾ ਕੋਈ ਪ੍ਰੀਤਵਾਨ ਤਿਨ ਕੇ ਮਨ ਕੀ ਬ੍ਰਿਥਾ ਪੂਛਤ
ਭਯਾ। ਜੋ ਹੇ ਸ੍ਰੀ ਭਾਈ ਜੀ ਆਪਕੇ ਚਿਤ ਕੀ ਬ੍ਰਿਥਾ ਕਾ ਕੈਸਾ ਸੁਭਾਵ ਹੈ ਸੋ ਕ੍ਰਿਪਾ ਕਰ ਕੇ ਕਹੋ।
ਤਬ ਸੁਣ ਕਰ ਭਾਈ ਬਾਲਕ ਸਿੰਘ ਜੀ ਕਹਤ ਭਏ: ਹੇ ਸਾਧ; ਜੋ ਗੁਰ ਪੂਰੇ ਬਚਨ ਕੀਤਾ ਹੈ ਸੋਈ
ਚਿਤ ਕੀ ਬਿਵਸਥਾ ਹੋ ਰਹੀ ਹੈ, ਹੇ ਭਾਈ। ਗੁਰ ਸਬਦ ਰੂਪ ਸੀਸੇ ਮੋ ਚਿਤ ਸੁਭਾਵ ਰੂਪ ਮੁਖ ਨਜਰ
ਆਇ ਜਾਤਾ ਹੈ। ਤਥਾ ਸਬਦ। ਆਸਾਵਰੀ ਮਹਲਾ ੯। 'ਬ੍ਰਿਥਾ ਕਹੋ ਕਵਨ ਸਿਉ ਮਨਕੀ।
ਲੋਭ ਗ੍ਰਸਿਓ ਦਸਹੂ ਦਿਸਧਾਵਤ ਆਸਾ ਲਾਗਿਓ ਧਨ ਕੀ। ਸੁਖ ਕੇ ਹੇਤ ਬਹੁਤ ਦੁਖ ਪਾਵਤ ਸੇਵ
ਕਰਤ ਜਨ ਜਨਕੀ। ਦੁਆਰਹਿ ਦੁਆਰ ਸੁਆਨ ਜਿਉ ਡੋਲਤ ਨਹ ਸੁਧ ਰਾਮ ਭਜਨ ਕੀ। ਮਾਨਸ ਜਨਮ
ਅਕਾਰਥ ਖੋਵਤ ਲਾਜ ਨ ਲੋਕ ਹਸਨਕੀ। ਨਾਨਕ ਹਰਿ ਜਸ ਕਿਉ ਨਹੀ ਗਾਵਤ ਕੁਮਤਿ ਬਿਨਾਸੈ
ਤਨ ਕੀ।" ਇਹ ਬਿਵਸਥਾ ਅਸਾਂ ਜੀਵਾਂ ਹੀ ਕੀ ਵਰਨਨ ਕੀ ਹੈ ਗੁਰ ਪੂਰੇ ਨੇ। ਤਾਂ ਤੇ
ਇਹੀ ਬਾਰਤਾ ਸਮਝ ਕਰ ਮੈ ਹਿਰਾਨ ਹੋ ਰਿਹਾ ਹਾਂ। ਜੋ ਜਬ ਮੇਰੇ ਪਾਸ ਥੋੜਾ ਧਨ ਸੀ ਤਬ ਤੋ
ਸਾਧ ਸਿਖ ਕੋ ਫਕੀਰ ਅਤੀਤ ਸਾਹਿਬਜਾਦੇ ਕੋ ਵਾ ਅਵਰ ਕਿਸੀ ਅਰਥ ਅਰਥੀ ਕੋ ਦੇਣੇ ਕੋ
ਚਿਤ ਕਰਦਾ ਸੀ ਸਦਿ ਕਿਰਤ ਦੇਤੇ ਭੀ ਸੇ। ਅਬ ਧੰਨ ਭੀ ਬਹੁਤਾ ਹੈ ਪਾਸ ਅਰ ਮਰਣਾ ਭੀ ਨਿਕਟ
ਆਵਤਾ ਜਾਤਾ ਹੈ ਤੇ ਧੰਨ ਦੇਣੇ ਕੋ ਚਿਤ ਨਹੀਂ ਕਰਦਾ। ਇਹ ਚਿਤ ਕੀ ਬ੍ਰਿਤ ਨਿਰਖ ਕਰ ਮੈਂ
ਆਸਚਰਜ ਮਾਨ ਹੋਦਾ ਹਾਂ ਤੇ ਕਹਤਾ ਹਾਂ। ਹੇ ਗੋਬਿੰਦ ਸਾਹਿਬ ਨਹੀਂ ਤੇਰੀ ਕੀ ਮਰਜੀ ਹੈ। ਤਹਾਂ
ਤੇ ਮਹਾਰਾਜ ਕੀ ਮਾਇਆ ਭੀ ਮਹਾਂ ਪ੍ਰਬਲ ਹੈ ਤੇ ਰਿਦਿਓਂ ਤੇ ਤਨ ਮਨ ਧੰਨ ਸਭ ਗੋਬਿੰਦ ਦਾ
ਹੀ ਹੈ ਸਮਝਿਆਂ ਹੂਆ ਭਾਵੇਂ ਉਹ ਕਿਸ ਨੂੰ ਦੇਵੇ ਤਾਂ ਤੇ ਸੰਤ ਸਦਾ ਮੁਕਤ ਹੈ। ਇਨ ਕੋ ਸ੍ਰੀ

ਸ੍ਰੀ ਪਤਿ ਬ੍ਰਤਾ।
ਗੋਬਿੰਦ ਕਾ ਦਰਸਨ ਭੀ ਸਾਖਿਆਤ ਹੋਤਾ ਥਾ ਸੰਤ ਰਸਨਾ ਪਰ ਹੋਇ ਕੇ ਬੋਲਦੇ ਸਨ
ਨਾਨਕ ਕਹਤ ਸਨੁਹੁ ਰੇ ਲੋਗਾਂ ਸੰਤ ਰਮਨ ਕੋ ਬਸੀਓ। ਨ ਤਰਸੰਮਿਸੰ। ਜਿਸ ਕਾਲ ਦੇਹ
... ਲਗੀ ਸੋ ਭਾਈ ਬਾਲਕ ਸਿੰਘ ਜੀ ਤਬ ਕੋਈ ਪ੍ਰੀਤਵਾਨ ਕਹਤ ਭਯਾ ਹੈ ਜੋ ਆਪੰ ਨੇ ਦੁਖ ਸੁਖ
ਕੀ ਕੈਸੇ ਦਸਾ ਹੈ ਸੋ ਕਹੋ। ਤਾਂ ਸੰਤ ਕਹਤੇ ਭਏ ਮਹਾ ਕਸ਼ਟ ਹੋ ਰਿਹਾ ਹੈ ਸਰੀਰ ਕਉ। ਐਸਾ ਦਾਹ
ਹੈ ਜੈਸੇ ਅਗਨੀ ਲਾਗੀ। ਇਸ ਕਾ ਇਹੁ ਭੇ ਦਿਖਾਇਆ ਹੈ ਪੁਰਸਾਂ ਕੋ। "ਇਹ ਨਿਦੋਸਾਂ ਮਾਰੀਐ
ਹਮ ਦੋਸਾਂ ਦਾ ਕੀ ਹਾਲ"। ਪੁਨਾ। "ਹੋਵੈ ਸੇਖ ਮਸਾਇਕ ਪੀਰ। ਅੰਤ ਕਾਲ ਮਤ ਲਾਗੈ ਭੀਰ"।
ਜਾਂ ਤੇ ਜਨਮ ਮਰਨ ਕਾ ਮਹਾਂ ਕਸ਼ਟ ਹੈ। ਕੋਈ ਪ੍ਰਾਰਬਧ ਕਰਮ ਹੂਆ ਭੋਗਣਾ ਸੋ ਭੋਗ ਕਰ ਤਾਤ ਕਾਲ
ਵਿਦੇਹ ਮੁਕਤ ਹੂਏ ਨਾਮ ਕੇ ਪ੍ਰਤਾਪ ਕਰ। "ਏਕੋ ਆਵਨਿ ਫਿਰਿ ਜੋਨ ਨ ਆਇਆ। ਨਾਨਕ ਹਰਿ
ਕੇ ਦਰਸ ਸਮਾਇਆ"। ਹੋਰ ਇਨਕੇ ਮੁਖ ਜਗਿਆਸੀ ਭਾਈ ਰਾਮ ਸਿੰਘ ਨਾਮਧਾਰੀਏ ਇਨ ਕੀ
ਸੰਗਿਆ ਭਈ। ਭਾਈ ਜਮੀਤ ਸਿੰਘ; ਭਾਈ ਕਾਹਨਸਿੰਘ, ਭਾਈ ਸੁਧ ਸਿੰਘ, ਭਾਈ ਜਵਾਹਰ ਸਿੰਘ
ਇਤਿ ਸ੍ਰੀ ਪ੍ਰੇਮ ਸੁਧਾ ਸੰਤੂ ਗਿਮਖੰ ਉਤਾਰਧੇ ਸੁਧਾ ਸਰ ਖੰਡੇ ਸੰਤ ਪ੍ਰਸੰਗ ਬਰਨਨੰ ਬਿਤੀਸਮੋ ਹੁਲਾਸਾ। ੩੨।
ਅਥ ਭਾਈ ਦਿਵਾਨ ਸਿੰਘ ਜੀ ਕੀ। ਪੁਠੋਵਾਰ ਦੇਸ ਮੇ ਮੰਗੋਵਾਲ ਚਕੋਵਾਲ ਮੇ ਸ੍ਰੀ ਭਾਈ ਦਿਵਾਨ ਸਿੰਘ
ਜੀ ਭਏ ਮੰਗਲ ਮੂਰਤੀ। ਹਰਿ ਗੁਰ ਕਥਾ ਕੀਰਤਨ ਕੇ ਪ੍ਰੇਮ ਪਿਆਰੇ ਪੁਨਾ ਨਾਮ ਕੇ ਰਸੀਆ ਉਦਾਰ
ਅਰ ਸੁਹਿਰਦ ਆਤਮਾ ਵ ਉਪਕਾਰੀ ਤੇ ਅਨੰਤ ਸੰਤਾਂ ਸਿਖਾਂ ਕੇਪ੍ਰਤਪਾਲਕ ਮਾਤਾ ਪਿਤਾ ਵਤ। ਏਕ
ਸਮੇ ਸਰਕਾਰ ਆਇ ਮਿਲਿ ਸੰਤ ਕੀਰਤੀ ਰੂਪ ਸੁਰਸਰੀ ਮੇ , ਸਨਾਨ ਕਰਕੇ। ਨਿਮ੍ਰਤਾ ਪੂਰਬਕ ਅਨੰਤ
ਪਦਾਰਥ ਦੀਏ ਪੁਸਾਕਾ ਤੇ ਰੁਪਏ ਭੂਖਨ ਪ੍ਰਾਤ ਆਦੀ। ਸੋ ਸੰਤ ਜੀ ਸਭ ਅਭਿਆਗਤਾਂ ਕੋ ਬਾਂਟ ਦੇਤੇ
ਭਏ , ਪ੍ਰੇਮ ਕਰ। ਤੇ ਕਹਤ ਭਏ ਜੋ ਇਹੁ ਸਭੀ ਹਮਾਰੇ ਭਾਈ ਹੈ। ਪਿਤਾ ਇਨ ਕਾ ਅਰ ਹਮਰਾ
ਏਕ ਅਕਾਲ ਪੁਰਖ ਹੈ ਤਾਂ ਤੇ ਸਭੇ ਭਾਈ ... ਹੈ, ਹੇ ਪਿਆਰੇ। ਐਸੇ ਸ੍ਰਵਣ ਕਰ ਸਰਕਾਰ ਨੇ ਹੋਰ
ਬਹੁਤ ਪਦਾਰਥ ਦੀਆ ਸੋ ਭੀ ਸਰਕਾਰ ਤੇ ਓ ਲੈ ਸਭੀ ਬਾਂਟ ਦੀਆ ਗੁਰਮੁਖ ਤੇ ਲੋੜਵੰਦ ਸਿਖਾਂ ਸੰਤਾਂ ਕੋ।
ਪੁਨਾ ਏਕ ਗ੍ਰਾਮ ਮਹਾਰਾਜਾ ਰਣਜੀਤ ਸਿੰਘ ਜੀ ਦੇ ਰਹੇ ਨੂਰ ਕੀ ਦਾਤ ਮੇ। ਸੋ ਗ੍ਰਾਮ ਅਪਣੇ ਡੇਰੇ
ਸਾਥ ਨਾ ਲਾਇਆ ਤੇ ਹੋਰ ਕਿਸੀ ਧਰਮਸਾਲ ਸਾਥ ਲਾਇ ਦੇਤੇ ਭਏ। ਜਹਾਂ ਬਹੁਤੀ ਲੋੜ ਹੈ ਤੇ
ਵਰਸਾਇ ਭੀ ਹੋਤਾ ਹੈ ਛਾਦਨ ਭੋਜਨ ਆਦਕੋਂ ਕਰ। ਦੇਖੋ ਹੇ ਸੰਤੋ, ਪਦਾਰਥ ਸਰੀਰ ਸੇ ਸੁਖ ਭਾਵਨਾ ਸੀ ਸੋ
ਇਹ ਕੀ ਕੈਸੇ ਉਠੀ ਹੈ ਰਿਦਿਓ। ਅਰ ਸਰਬ ਜੀਵਾਂ ਮੇ ਗੋਬਿੰਦ ਜਾਨਕਰ ਤਿਨ ਕਜ ਕੈਸਾ ਹਿਤ ਕਰਤੇ
ਹੈ। ਤਾਂ ਤੇ ਇਨ ਹੀ ... ਭਗਤੋਂ ਕੀ ਚਾਲ ਨਿਰਾਲੀ ਪੁਨਾ ਕਠਨ ਕਹੀ ਹੈ , ਸ੍ਰੀ ਗੁਰਦੇਵ ਜੀ ਨੇ
ਅਨੰਦ ਜੀ ਮੇ ਤੇ ਇਕੀਸ ਕੁਲਾਂ ਵ ਸਪਤ ਗੋਤ੍ਰ ਤਾਰਨੇ ਵਾਰੇ ਭੀ ਇਨਹੀ ਜੈਸੇ ਹੋਤੇ ਹੈ। ਤਥਾ ਛਪੈ।
"ਭਗਤ ਹੋਤ ਜੋਈ ਵੀਸ ਮੇ ਸਪਤ ਗੋਤ੍ਰ ਤਾਰੇ ਸਹੀ। ਪਿਤਾ ਪਖ ਚੌਬੀਸ ਬੀਸ ਮਾਤਾ ਕੇ ਜਾਨੋ।
ਤ੍ਰਿਆ ਖੋੜਸ ਪਰਵਾਨ ਮਾਸਾ ਪੁਤ੍ਰੀਰ ਬਖਾਨੋ। ਏਕਾਦਸ ਕੁਲ ਭਗਨ ਦਸ ਭੂਆ ਕੇ ਲੇਖੋ। ਮਾਤ ਭਗਨ
ਕੁਲਆਨ ਬੇਦ ਸਿਮਰਤ ਮੇ ਪੇਖੋ। ਪਰ ਮਿਤ ਇਕ ਸੋ ਇਕ ਕੀ ਤਤ ਵੇਤਾ ਹਰਿ ਜਨ ਕਹੀ।
ਭਗਤ ਹੋਤ ਜੋਈਵੀਸ ਮੇ ਸਪਤ ਗੋਤ੍ਰ ਤਾਰੇ ਸਹੀ"। ਤਾਂ ਤੇ ਜੋ ਹਰਿ ਨਾਮ ਕੇ ਰਸੀਆ ਹੈ ਸੋ ਸੰਤਜਨ
ਜੋ ਧੰਨ ਹੈ ਜਗਤ ਜੀਵ ਤਾਰਨ ਕਾਰਨ ਆਏ ਹੈ। ਕਥਾ ਭਾਈ ਮਤਾਬ ਸਿੰਘ ਕੋਟਲੀ ਵਾਲੇ ਕੀ।

ਬੇਦੀ ਸਾਹਿਬ ਬਾਬਾ ਮਤਾਬ ਸਿੰਘ ਭਜਨ ਮੂਰਤ ਸ੍ਰੀ ਗੁਰੂ ਨਾਨਕ ਜੀ ਕੀ ਕਿਰਪਾ ਤੇ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਕੀ ਜੋ ਸਿੱਖੀ ਮ੍ਰਯਾਦਾ ਤੇ ਰਹਤ ਕੋ ਪਰਮ ਇਸ਼ਟ ਜਾਨ ਕਰ ਆਪਨੇ ਸੀਸ ਪਰ ਧਜਰਨ ਕਰਤੇ ਭਏ। ਪੁਨਾ ਕੇਤੇ ਪੁਰਸ਼ਾਂ ਕੋ ਭੀ ਤਿਸੀ ਮਾਰਗ ਮੇ ਚਲਾਵਤੇ ਭਏ ਨਾਮ ਕੇ ਪ੍ਰਤਾਪ ਕਰ। ਏਕ ਸਮੇਂ ਕਿਸੀ ਕੇ ਗ੍ਰਹ ਮੇ ਜਬ ਭੋਜਨ ਪਾਵਣੇ ਗਏ ਤਿਸ ਕਾ ਪੁਤ੍ਰ ਆਗੇ ਰੋਗ ਗ੍ਰਸਤੀ ਸੀ ਗਿਣਤੀ ਕੇ ਸੁਆਸ ਜੋ ਬਿਧਾਤਾ ਨੇ ਦੀਏ ਦੇਹੀ ਬੀਚ ਸੋ ਤਿਨ ਕਾ ਸਮਾ ਆਇ ਪੂਰਾ ਭਯਾ। ਜਾਂ ਤੇ ਹੋਰ ਕਾਰਨੋ ਦੇ ਵੇਲੇ ਦੇਵ ਨੇ ਬਨਾਏ ਹੈ ਜਨਮ ਤੇ ਮਰਨ ਕਾ ਵਖਤ ਇਦੰਕਰ ਕੋਈ ਨਹੀ ਬਨਾਇਆ। ਜਬ ਬੈਠੇ ਤਬ ਸੋ ਗ੍ਰਸਤੀ ਨਿਜਾਰ ਪ੍ਰਯੋਜਨੀ ਮ੍ਰਿਤਕ ਪੁਤਰ ਕਉ ਬਾਬੇ ਜੀ ਕੇ ਅਗ੍ਰ ਭਾਗ ਮੇ ਲਿਆਇ ਧਰਤੇ ਭਏ। ਤੇ ਕਹਤੇ ਭਏ ਹੇ ਗੁਰੋ ਪ੍ਰਿਥਮ ਇਸ ਕੋ ਜਿਵਾਵੋ ਪੀਛੇ ਭੋਜਨ ਪਾਵਣਾ ਜਾਂ ਤੇ ਆਪ ਅਸਾਡੇ ਗੁਰਦੇਵ ਜੋ ਹੂਏ। ਐਸੇ ਅਗਿਆਨੀਆਂ ਸਿਖਾਂ ਕੇ ਬਚਨ ਸੁਣਦਿਆਂ ਦੇਖ ਕਰ ਬਾਬਾ ਜੀ ਹਿਰਾਨ ਹੂਆ ਤੇ ਕਹਤ ਭਏ ਹੇ ਗੁਰੂ ਨਾਨਕ ਸਾਹਿਬ ਜੀ ਤੇਨੂੰ ਨਾਮ ਕੀ ਲਾਜ ਹੈ। ਆਗੇ ਭੀ ਜਿਨ ਜਿਨ ਭਗਤਨ ਕੋ ਸੰਕਟ ਬਨਾ ਹੈ ਤਹਾਂ ਭੀ ਤੁਸਾਂ ਆਪਨੇ ਨਾਮ ਕੀ ਲਾਜ ਕਰ ਤਿਨ ਕੀ ਰਖਿਆ ਕਰੀ ਹੈ। ਸ੍ਰੀ ਪ੍ਰਹਿਲਾਦ ਜੀ ਪੁਨਾ ਇੰਦਰ ਕੀ ਸਹਾਇਤਾ ਲੀਏ ਬਲੀ ਕਉ ਪਤਾਲ ਪਠਾਇਆ ਹੈ। ਭਗਤ ਭੀਖਨ ਜੀ, ਸ੍ਰੀ ਦ੍ਰੋਪਤੀ ਜੀ, ਸ੍ਰੀ ਸੁਦਾਮਾ ਜੀ, ਹਰਿ ਨਾਮ ਦੇਵ ਜੀ, ਨਰਸੀ ਜੀ ਪੁਨਾ ਰੁਕਮਨੀ ਕੇ ਵਿਆਹ ਸਮੇ । ਅਰ ਭਾਰਤ ਬੀਚ ਦੈਤੀ ਕੇ ਘੰਟ ਨੀਚੇ ਟਿਟਭ ਕੇ ਬੱਚਿਆਂ ਕੀ ਤੁਸਾਂ ਹੀ ਰਖਿਆ ਕਰੀ। ਤਾਂ ਤੇ ਹੇ ਗੁਰੋ ਏਹਾਂ ਭੀ ਮੇਰੀ ਅਬ ਲਜਾ ਰਖੋ। ਤਬ ਸਤਿ ਨਾਮ ਕਹ ਕਰ ਜਲ ਜੋ ਛਿਟਾ ਦੀਆ ਸਵ ਪਰ, ਸੋ ਸਜੀਵ ਹੂਆ ਰੋਗੀ ਬਿਨਾ। ਬੜਾ ਜੈ ਜੈ ਕਾਰ ਹੂਆ ਤਹਾਂ ਨਰ ਨਾਰੀਆਂ ਮੇ। ਜਿਸ ਤੇ ਸ੍ਰੀ ਗੁਰ ਦੇਵ ਜੀ ਕਾ ਬਚਨ ਹੈ। ਪ੍ਰਮਾਣ ਸ੍ਰੀ ਗੁਰੂ ਗ੍ਰੰਥੇ। "ਜੀਅ ਜੁਗਤ ਤੁੰਮ ਮੇਰੇ ਸੁਆਮੀ ਸਰਬ ਸਧਿ ਤੁਮ ਕਾਰਨ ਕਰਣਾ। ਆਦਿ ਜੁਗਾਦਿ ਪ੍ਰਭ ਰਖਦਾ ਆਇਆ ਹਰਿ ਸਿਮਰਤ ਨਾਨਕ ਨਹੀਂ ਡਰਣਾ"। ਪੁਨਾ ਬਾਬਾ ਜੀ ਜਲ ਕੀ ਚੂਲੀ ਪਾਇ ਦੇਤੇ ਭਏ ਜੋ ਕਿਸੀ ਕੇ ਸਦਨ ਮੇ ਸਾਮਨੇ ਬਦਨ ਨਾ ਪਾਸਾਰਾਂਗੇ। ਜਬ ਤੀਕ ਸੁਆਸ ਹੈ। ਕਥਾ ਭਾਈ ਘੇਲਾ ਸਿੰਘ ਜੀਉ ਸੰਤ ਛਤੇ ਪੁਰੇ ਕੇ ਵਾਸੀ। ਭਾਈ ਘੇਲਾ ਸਿੰਘ ਜੀ ਸੰਤ ਬੜੇ ਦਰਦ ਵੰਦ ਹੋ ਸੇ। ਏਕ ਸਮੇ ਸੰਤ ਪੁਰੇ ਕੇ ਪਾਸ ਕਿਰਣ ਨਾਮ ਗ੍ਰਾਮ ਤਿਸ ਵਿਚੋਂ ਜੁ ਚਾਰੇ, ਰੋਟੀ ਸਾਫੇ ਬੀਚ ਬੰਧੀ, ਅਨ੍ਹੇਰਾ ਸੀ। ਆਗੇ ਭੀ ਸਦੀਵ ਮਥਾ ਭੁਖਿਆਂ ਕੁਤਿਆਂ ਵਾਸਤੇ, ਗਊਆਂ ਵਾਸਤੇ, ਸਦੀਵ ਰਾਖਤੇ ਹੋ ਸਨ। ਕਿਰਨ ਵਿਚ ਦੂਰ ਕੇ ਏਕ ਪ੍ਰਾਣੀ ਕੀ ਸਰ ਹੋ ਸੀ, ਉਸ ਵਾਸਤੇ ਗਏ । ਜਬ ਛਤੇ ਕੇ ਨਜ਼ਦੀਕ ਗਏ ਓਥੇ ਏਕ ਛਤੀ ਨਜਰ ਆਈ । ਟੁਕੜਾ ਸਾਫ਼ੇ ਵਿਚੋਂ ਖੋਲ੍ਹਕੇ ਜਦ ਸੁਖੇ ਤੋ ਕਿਆ ਦੇਖੇ ਜੋ ਬਹੁਤ ਹੀ ਕੀੜੀਆਂ ਹਨ। ਤਬ ਬੀਚਾਰ ਕੀਤਾ ਜੋ ਇਨ ਕੋ ਇਥੇ ਛੱਡੀਐ ਤਾਂ ਇਹ ਇਥੇ ਨਵੇ ਸਿਰਓ ਘਰੁ ਬਣਾਵਨਗੀਆਂ। ਅਰ ਕਈ ਇਨ ਕੇ ਸਨਬੰਧੀ ਕੀੜੀਆਂ ਪਿਛੇ ਰੋਵਨ ਗੀਆਂ! ਉਹ ਇਨ ਕੇ ਵਾਸਤੇ ਦੁਖੀ ਅਰ ਇਹੁ ਉਨਕੇ ਵਾਸਤੇ ਦੁਖੀ ਤਾਂ ਤੇ ਫੇਰ ਕਿਰਨ ਚਲੀਏ। ਉਨ੍ਹਾਂ ਹੀ ਕਦਮਾਂ ਤੋਂ ਪਰਤੀ ਕੇ ਆਏ ਜਿਥੋਂ ਟੁਕੜਾ ਲਿਆ ਹੋ ਸੀ। ਉਸੇ ਛਿਕੇ ਕੇ ਪਾਸ ਆਨ ਛੱਡਿਆ ਤੇ ਛਤੇ ਸਰ ਤੇ ਭੀ ਨ ਗਏ।

ਐਸੇ ਦਰਦ ਵੰਦਗੀ ਵਾਲੇ ਸੇ ਭਾਈ ਘੇਲਾ ਸਿੰਘ ਜੀ। ੧ ।ਏਕ ਸਮੇ ਬਾਰਨ ਕੀ ਧਰਮ ਸਾਲਾ ਮੇ ਰਹਤੇ ਸੇ ਤਾਂ ਏ. ਸਮੇ ਸੀਤ ਕੀ ਰੁੱਤ ਪੋਹ ਮਾਘ ਕੇ ਦਿਨ ਥੇ ਠੰਢੀ ਬੂੰਦ ਕੀ ਵਰਖਾ ਹੋ ਰਹੀ ਹੈ। ਠੰਡੀ ਪਵਨ ਚਲਤੀ ਸੀ ਰਾਤ ਕਾ ਸਮਾਂ ਸੀ। ਕੁਤਿਆਂ ਕੋ ਟੁਕ. ਪਾਵਣੇ .ਾਸਤੇ ਬਾਹਰ ਗਏ। ਟੁਕੜੇ ਪਾਇ ਰਹੇ ਤਬ ਕਿਆ ਦੇਖੇ ਜੋ ਬਿਜਲੀ ਖਿਵੀ ਤੇ ਪ੍ਰਕਾਸ਼ ਹੋਇਆ, .. ਕਾਲੀ ਰਾਤ ਹੈ ਸੀ। ਬਿਜਲੀ ਕੇ ਪ੍ਰਕਾਸ ਕਰ ਏਕ ਖੋਰ ਡਿਗਾ ਪੜਾ ਨਜ਼ਰ ਆਇਆ, ਫੇਰ ਉਸ ਕੇ ਪਾਸ ਗਏ। ਫੇਰ ਪ੍ਰਕਾਸ਼ ਹੋਇਆ ਦੇਖੇ ਤਾਂ ਪੜਾ ਤੜਫਤਾ ਹੈ। ਉਠਣੇ ਕੀ ਸਕਤ ਨਾਹੀ। ਉਸ ਵਖਤ ਐਸੀ ਦਰਦਵੰਦਗੀ ਆਈ ਜੋ ਪ੍ਰੇਮ ਕੇ ਸਾਥ ਹਾਲ ਹਾਲ ਪਾਈ ਤਬ ਲੋਕ ਭਾ.ਈ ਜੀ ਦੀ ਹਾਲ ਹਾਲ ਸੁਣਕੇ ਬਹੁਤ ਆਏ, ਤੇ ਪੁਛਾ ਕਿਆ ਹੈ। ਭਾਈ ਜੀ ਬੋਲੇ ਜੋ ਏਕ ਸਾਧ, ਸਾਂਈ ਕਾ ਜੀ ਮਰਤਾ ਹੈ ਪਾਲੇ ਨਾਲ, ਇਸ ਕੋ ਅੰਦਰ ਲੈ ਚਲੀਐ। ਤਬ ਸਭੀ ਮਿਲਕੇ ਉਸ ਖਰ ਕੋ ਚੁਕ ਕੇ ਅੰਦਰ ਕਜੀ ਜਗ੍ਹਾ ਤੇ ਲੈ ਆਏ, ਫੇਰ ਤਾਤਕਾਲ ਬੈਸੰਤਰ ਬਾਲਿਆ, ਉਸ ਕੇ ਪਾਸ ਉਪੱਰ ਗੋਦੜੀ ਪਾਈ। ਛੜ ਚੂਰੀ ਜਉ ਲਿਆਏ। ਤਬ ਭੀ ਉਹ ਸੁਰੇਤੀ ਮੇ ਨਾ ਆਇਆ। ਉਹ ਪ੍ਰਾਣਾ ਕੇ ਤਿਆਗਣੇ ਵਾਲੇ ਲਖ੍ਹਣ ਕਰਤ ਭਯਾ। ਤਬ ਭਾਈ ਜੀ ਨੇ ਉਸ ਕੇ ਪਾਸ ਬਾਵਨ ਅਖਰੀ ਕਾ ਪਾਠ ਕੀਆ। ਜਬ ਭੋਗ ਪਾਇਆਂ ਤਬ ਉਸੀ ਵਖਤ ਉਸ ਕੇ ਪ੍ਰਾਣ ਛੂਟੇ। ਉਸ ਕੀ ਗਤੀ ਕਰੀ। ਐਸੇ ਦਰਦਵੰਦ ਭਾਈ ਘੇਲਾ ਸਿੰਘ ਜੀ ਸੇ। ੨ । ਭਾਈ ਘੇਲਾ ਸਿੰਘ ਜੀ ਕੈ ਸੇ ਦਇਆ ਵਾਨ ਸੇ ਜੋ ਜਹਾਂ ਭੁਖਾ ਲਿਸ. ਕੂਕਰ ਦੇਖਨਾ ਉਸ. ਕੋ ਤਹਾਂ ਚੂਰੀ ਕੁਟ ਕੇ ਪਾਵਣੀ। ਜੋ ਪਾਂ ਵਾਲਾ ਦੇਖਣਾ ਉਸ ਕੋ ਤੇਲ ਲਗਾਵਣਾ। ਜਿਸ ਕੋ ਕੀੜੇ ਪਵਨ ਉਸ ਕੋ ਮਲਮ ਲਾਵਣੀ। ਸਾਬ ਕੁਤਿਆਂ ਕੋ ਭੀ ਚੂਰੀ, ਕੜਾਹਿ ਪ੍ਰਸਾਦਿ ਖਵਾਵਣਾ ਤੇ ਉਪਰ ਮਲਮ ਲਾਗਾ ਲੈਣੀ ਤੇ ਮੁਖੋ ਕਹਿਨਾ ਇਨ ਕੋ ਕੜਾਹ ਕਉਨ ਖਲਾਵਤਾ ਹੈ; ਇਹੁ ਭੀ ਵਾਹਿਗੁਰੂ ਜੀ ਕੇ ਜੀਵ ਹੈਨ। ਐਸੀ ਦਇਆ ਕਰਣੀ। ੩ । ਏਕ ਸਮੇ ਫਿਰੂਕਿਆ ਵਾਲੇ ਭਾਈ ਜੋਤ ਸਿੰਘ ਜੀ, ਭਾਈ ਦਰਬਾਰਾ ਸਿੰਘ ਜੀ ਬੱਡੀ ਪ੍ਰੀਤ ਸੇ ਭਾਈ ਘੇਲਾ ਸਿੰਘ ਕੋ ਲੈ ਗਏ। ਬਾਰਣ ਕੀ ਧਰਮ-ਸਾਲ ਵਾਜੜੇ ਜੋ ਆਗੇ ਫੇਰ ਛੱਡੇ ਗਏ ਸੇ। ਫੇਰ ਬਾਰਨ ਮੇ ਬੈਠਕੇ ਸੇਵਾ ਲਾਗੇ ਕਰਨੇ ਦਰਬਾਰ ਸਾਹਿਬ ਕੀ। ਤਬ ਭਾਈ ਜੀ ਨੇ ਵਿਚਾਰ ਕੀਤਾ ਜੋ ਸ਼ਹਿਰ ਕੇ ਲੋਕ ..ਭੀ ਆਵਹਿ। ਕਥਾ ਕੀਰਤਨ ਸੁਣਹਿ ਤਾਂ ਉਨ ਕੇ ਅਭਿਆਸ ਵਾਸਤੇ ਪ੍ਰਸਾਦਿ ਕੀ ਰੀਤ ਰੱਖੀ ਜੋ ਰੋਜ਼ ਆਵਨ ਤੇ ਰੋਜ ਪ੍ਰਸਾਦਿ ਵਰਤਾਵਣਾ। ਏਕ ਦਿਨ ਪ੍ਰਸਾਦਿ ਨਹੀਂ ਥਾ ਰਾਤ ਦਾ ਸਮਾਂ ਸੀ। ਥੈਲੇ ਮੇ ਜੋ ਹੱਥ ਪਾਇਆ ਪ੍ਰੇਮ ਕੀ ਮੂਰਤੀ ਕੇ ਹਾਥ ਮੇ ਅਫੀਮ ਕੀ ਡੀਬੀ ਆਈ ਉਹਾਂ ਵਰਤਾਵਣਲਗੇ। ਏਕ ਸੁਖਾ ਸਿੰਘ ਚਉਧਰੀ ਜਬ ਉਸ ਕੇ ਪ੍ਰਿਥਮੇ ਦੀਆ ਉਸ ਦੇਖ ਲਈ, ਤੇ ਸਭਨਾ ਨੂੰ ਸਾਰਤ ਕੀਤੀ ਜੋ ਖਾਣੀ ਨਾਹੀ। ਜਬ ਵਰਤਾਏ ਰਹੇ ਤਬ ਸੁਖਾ ਸਿੰਘ ਕਿਹਾ ਜੀ ਚਾਵਲ ਜਿਨਾ ਆਪ ਭੀ ਮੁਖ ਪਾਵੋ ਤੇ ਅਸੀਂ ਸਭੇ ਪਿਛੋ ਮੁਖ ਪਾਵਾਂਗੇ। ਤਬ ਭਾਈ ਹੋਰਾਂ ਮੁਖ ਪਾਇਆ ਤਬ ਕਹਨੇ ਲਗੇ ਧੰਨ ਸਤਿ ਗੁਰੂ ਹੈ ਧੰਨ ਸਤਿ ਗੁਰੂ ਹੈ ਜਿਨ ਪੈਜ ਰਾਖੀ ਹੈ। ਭਾਵ ਇਹ ਜੋ ਐਸੇ ਪ੍ਰੇਮੀ ਥੇ ਨਾਮ ਕੇ ਪ੍ਰਤਾਪ ਕਰ। ੪ । ਤਿਸੀ ਮੰਤ ਪੁਰੇ ਮੇ ਏਕ ਭਾਈ ਮੰਨਾ ਸਿੰਘ ਜੀ ਗੁਰੂ ਕੇ ਸਿਖ ਥੇ ਪ੍ਰਮ ਪ੍ਰੇਮੀ . ਬੜੇ ਉਦਾਰ ਆਤਮਾ ਜਿਨਾ ਕਾ ਨਿਸਚਾ ਗੁਰੂ ਕੇ ਚਰਨਾ ਮੇ। ਕਿਰਤ ਸਰਕਾਰ ਕੀ ਪਟਵਾਰ ਕੀ ਕਰਨ ਅਰ ਹਿਦੇ ਸੇ ਉਪਰਾਮਤਾ ਰਹਿਣੀ। ਜੈਸੇ ... ਮੇ ਕਮਲ ਰਹਿਤਾ ਹੈ।

ਪਿਛਲੀ ਰਾਤ ਨਿਤਾ ਪ੍ਰਤ ਇਸਨਾਨ ਕਰਨਾ ਅਰ ਭਜਨ ਮੇ ਚਿਤ ਇਕਾਗਰ ਕਰਣਾ। ਫੇਰ ਦਿਨ ਕੋ ਸੰਤਾਂ ਕੀ ਟਹਲ ਕਰਨੀ। ਇਸੀ ਮੇ ਸਾਰੀ ਆਯੂ ਬਤੀਤ ਕਰਤੇ ਭਏ। ਭਜਨ ਕੇ ਪ੍ਰਤਾਪ ਕਾ ਸਦਕਾ ਐਸਾ ਜੋ ਸਰਕਾਰ ਕੀ ਕੁਛ ਨ ਕਹਿ ਸਕੇ; ਸੋ ਭੇ ਕਰੇ। ਅਰ ਜੇ ਉਨ ਕਾ ਕਾਰਜ ਕੁਛ ਰਹਿ ਜਾਵੇ ਤਬ ਔਰ ਪਟਵਾਰਿਓ ਪਾਸੋ ਕਰਵਾ ਲੈਣਾ। ਅਰ ਉਨਕੋ ਭਜਨ ਅਰ ਟਹਿਲੋਂ ਨ ਹਟਕਣਾ। ਸੋ ਏਕ ਸਮੇ ਤਿਨ ਕਾ ਪੁਤ੍ਰ ਬੀਜ ਸੱਤ ਬਰਸ ਕਾ ਮ੍ਰਿਤ ਹੋਣੇ ਲਗਾ। ਤਬ ਆਪ ਸ੍ਰੀ ਗੋਦ ਮੇ ਪਾਇ ਕਰ ਸੁਖਮਨੀ ਸਾਹਿਬ ਜੀ ਕਾ ਪਾਠ ਕਰਦੇ ਰਹੇ। ਰੰਚਕ ਮਾਤ੍ਰ ਭੀ ਸੋਕ ਨ ਕੀਆ ਅਰ ਨਾ ਕਿਸੀ ਕੋ ਕਰਨੈਂ ਦੀਆ। ਐਸੇ ਨਿਰਲੇਪ ਰਹੇ। ਤਬ ਲੋਕਾਂ ਨੇ ਆਖਿਆ ਆਪ ਗੁਰੂ ਕੇ ਆਗੇ ਅਰਦਾਸ ਕਰੋ ਜੋ ਇਸ ਕੀ ਆਰਬਲਾ ਬਹੁਤ ਹੋਵੇ। ਤਬ ਤਿਨਾ ਤਾਂਈ ਭਾਈ ਜੀ ਕਹਣੇ ਲਾਗੇ ਮੁਖ ਮੇ ਅੰਗੁਲੀ ਡਾਰ ਕਰਿ, ਜੋ ਐਸੀ ਬਾਰਤਾ ਫੇਰ ਕਬੀ ਨਹੀਂ ਕਰਨੀ। ਜੋ ਗੁਰ ਪਾਸੋਂ ਅਰਦਾਸ ਕਰ ਕੇ ਸੱਚਾ ਪਦਾਰਥ ਮਾਂਗਣਾ ਜੋਗ ਹੈ। ਝੂਠੇ ਪਦਾਰਥ ਤੋ ਨਾਸਵੰਤ ਰੂਪ ਹੈ ਜੋ ਅੰਤ ਕੂੰ ਤਾਂ ਨਾਸ ਹੀ ਹੋਣਾ ਹੈ ਤਾਂ ਤੇ ਗੁਰਾਂ ਪਾਸੋ ਸੱਚਾ ਪਦਾਰਥ ਮੰਗੀਏ। ਐਸੇ ਭਾਈ ਮੰਨਾ ਸਿੰਘ ਜੀ ਗੁਰੂ ਕੇ ਪਿਆਰੇ ਹੋਤੇ ਭਏ ਹੈਂ। ੫ । ਕਥਾ ਭਾਈ ਅਜਾਇਬ ਸਿੰਘ ਜੀ ਕੀ। ਇਕ ਘੋੜੀ ਵਾਲੇ ਗਾਉ ਮੇ ਭਾਈ ਅਜਾਇਬ ਸਿੰਘ ਜੀ ਹੋਤ ਭਏ ਹੈ। ਨਾਮ ਭੀ ਅਜਾਇਬ ਅਰ ਕਰਣੀ ਕੇ ਭੀ ਅਜਾਇਬ, ਗੁਰਮੁਖੋ ਕੀ ਚਾਲੀ। ਜੋ ਬਡੇ ਉਦਾਰ ਆਤਮਾ ਅਰ ਸਤਿਗੁਰੂ ਕੇ ਚਰਨਾ ਕੇ ਪ੍ਰੀਤਵਾਨ। ਆਏ ਅਤਿਆਗਤ ਸਾਧ ਸਿਖ ਕੀ ਭਲੀ ਪ੍ਰਕਾਰ ਸੇਵਾ ਕਰਨੀ। ਜਿਸ ਵਖਤ ਕੋਈ ਆਵੇ ਪ੍ਰਦੇਸੀ ਤਬ ਆਗੇ ਤੇ ਪ੍ਰਸੰਨ ਬਦਨ ਕਰ ਕਹਣਾ ਜੋ ਜੀ ਆਇਆਂ ਨੂੰ, ਰਿਜਕ ਆਇਆ ਭਾਗ ਆਇਆ। ਅਜ ਅਸਾਂ ਪੈ ਭਗਵੰਤ ਦਿਆਲ ਹੂਆ ਹੈ ਜੋ ਆਪ ਕਾ ਦਰਸਨ ਪਾਇਆ। ਐਸੇ ਨਿੰਮ੍ਰਤਾ ਕੇ ਬਚਨ ਪ੍ਰੀਤ ਸਾਥ ਕਰਣੇ। ਜੋ ਪ੍ਰਦੇਸੀ ਕਾ ਥਕੇਵਾਂ ਬਚਨ ਸਾਥ ਹੀ ਦੂਰ ਕਰਿ ਦੇਣਾ। ਫੇਰ ਮੰਜਿਆਂ ਤੇ ਚਾਪੀ ਕੀ ਸੇਵਾ ਫੇਰ ਪ੍ਰੀਤ ਸਾਥ ਕਰਨੀ ਜੋ ਮਾਰਗ ਕਾ ਸ੍ਰਮ ਸਭੀ ਦੂਰ ਕਰ ਦੇਣਾ। ਫੇਰ ਮੰਜਿਆਂ ਤੇ ਤੁਲਾਈਆਂ ਰਜਾਈਆਂ ਦੀ ਸੇਵਾ ਭਲੀ ਪ੍ਰਕਾਰ ਕਰਣੀ। ਹਰ ਨਿਤ ਨੇਮ ਐਸਾ ਜੋ ਸਵਾ ਪਹਿਰ ਰਾਤ ਰਹਿੰਦੀ ਉਠ ਕੇ ਇਸਨਾਨ ਆਦੀ ਕ੍ਰਿਆ ਕਰਣੀ। ਭਾਵੇਂ ਕੈਸਾ ਸੀਤ ਹੋਵੇ ਤਉ ਭੀ ਇਸਨਾਨ ਕਰ ਲੈਣਾ। ਅਰ ਗੁਰੂ ਜੀ ਕੀ ਬਾਣੀ ਕਾ ਪਾਠ ਐਸੀ ਪ੍ਰੀਤੀ ਸਾਥ ਗਾਜ ਕਰ ਕਰਣਾ ਜੋ ਦੂਰ ਤਕ ਲੋਕ ਸੁਣ ਸੁਣ ਕਰ ਅਨੰਦ ਕਉ ਪ੍ਰਾਪਤ ਹੋਵੇ। ਐਸੀ ਰਸੀਲੀ ਰਸਨਾ ਨਾਮ ਰਸ ਕਰ ਜੋ ਮਾਨੋ ਅੰਮ੍ਰਿਤ ਕਾ ਸੁਵਾਦ ਆਵਤਾ ਹੈ। ਹੋਰ ਕਿਆ ਕਹਣਾ ਹੈ ਜੋ ਮੁਸਲਮਾਨ ਭੀ ਪ੍ਰੀਤ ਕਰ ਕੋਠ ਆਇ ਸੁਣਹਿ ਅਰ ਅਨੰਦ ਕਉ ਪ੍ਰਾਪਤ ਹੋਵੇ ਅਰ ਮੁਖੋਂ ਧੰਨ ਧੰਨ ਕਹੇ। ਸੋ ਐਸੇ ਭਾਈ ਅਜਾਇਬ ਸਿੰਘ ਗੁਰੂ ਕੇ ਪਿਆਰੇ। ਜੈਸੇ ਗੁਰੂ ਜੀ ਕਾ ਬਚਨ ਹੈ। "ਸੇਵਕ ਕੀ ਓੜਕ ਨਿਬਹੀ ਪ੍ਰੀਤਿ"। ਸੋ ਅੰਤ ਪ੍ਰੀਤ ਭਗਵੰਤ ਕੇ ਭਜਨ ਸਾਥ ਹੀ ਸਮਾ ਬਤੀਤ ਹੋਤ ਭਯਾ। ਸੋ ਤਿਨ ਕਾ ਅੰਤ ਕਾ ਸਮਾ ਜਬ ਨਜ਼ਦੀਕ ਆਇਆ ਜਾਨ ਕਰ ਤਬ ਅਗਦੋਂ ਹੀ ਆਠ ਦਿਨ ਕਹਿ ਦੇਤੇ ਭਏ ਜੋ ਅਜ ਤੇ ਪਿਛੇ ਆਠ ਦਿਨ ਅਸਾਡਾ ਸਰੀਰ ਰਹੇਗਾ। ਸਨਬੰਧੀਆਂ ਕੋ ਕਹਿ ਦੀਆ ਜੋ ਤੁਸਾਂ ਅਪਣਾ ਕਾਰਜ ਬਿਵਾਹ ਕਾ ਜਰੂਰ ਕਰਨਾ। ਜੇ ਕਰ ਅਸਾਡਾ ਸਰੀਰ ਵਿਆਕਲ ਹੋਵੇ ਤਾਂ ਡਰਨਾ ਨਹੀ ਅਸੀਂ ਆਜ ਤੋਂ ਅਠਵੇ ਦਿਨ ਸਰੀਰ ਤਿਆਗਾਂਗੇ। ਅਗੋਂ ਦੇ ਹੀ

ਇਤਨਾ ਬਰਨ ਕਰਿਦੇਤੇ ਭਏ। ਸੋ ਤੈਸੇ ਹੀ ਹੋਤ ਭਯਾ। ਜੋ ਜਿਸ ਵੇਲੇ ਉਨ੍ਹਾਂ ਕਹਿਆ ਥਾ ਉਸੀ ਵਖਤ ਸ੍ਰੀਰ ਕਉ ਤਿਆਗਤ ਭਏ ਪਿਛਲੇ ਪਹਿਰ ਦਿਨ ਕੇ। ਐਸੇ ਗੁਰੂ ਕੇ ਪਿਆਰੇ ਹੋਤ ਭਏ ਹੈ ਭਾਈ ਅਜਾਇਬ ਸਿੰਘ ਜੀ ਪਰਉਪਕਾਰੀ। ੧ । ਦਾਸ ਬਨੈ। ਇਹੁ ਪ੍ਰਸੰਗ ਸਿਘਾਂ ਦਾ ਲੋਕਨ ਨਿਆਇ ਕਰ ਕਹਤੇ ਹਾਂ ਪੁਨਾ ਸ੍ਰੀ ਸੁਧਾਸਰ ਬਾਸੀਆਂ ਕਾ। ਜਾਂ ਤੇ ਇਸ ਕਾ ਨਾਮ ਭੀ ਸੁਧਾ ਸਰ ਖੰਡ ਹੈ ਜੇ ਕਹੋ ਔਰ ਦੇਸ ਕੇ ਸੰਤਾਂ ਕਾ ਪ੍ਰਸੰਗ ਕਿਉਂ ਕਥਨ ਕੀਤਾ। ਉਤਰ। ਭਾਈ ਗੁਰਦਿਤੇ ਰਾਮ ਜੀ ਕੀ ਧਰਮ ਸਾਲੇ ਰਹਿੰਦੇ ਸੀ ਭਾਈ ...ਦਿਆਲ ਜੀ ਤਿਨ ਕੇ ਗੁਰੂ ਸੋ ਭਾਈ ਖਾਨ ਸਿੰਘ ਤਿਨ ਕੀ ਕਥਾ ਕੇ ਸੰਜੋਗ ਕਰਿ ਸੰਤਨ ਕਾ ਭੀ ਕਥਨ ਕਰਾ ਹੈ ਜਾਂ ਤੇ ਪ੍ਰੇਮ ਜੋ ਇਹੀ ਏਕਤਾ ਲਾਗੀ। ਦੂਜਾ ਉਤਰ ਜੋ ਗੁਰੂ ਕੇ ਪਿਆਰੇ ਸ੍ਰੀ ਵਾਹਿਗੁਰੂ ਜੀ ਕੇ ਨਾਮ ਰਸ ਕੇ ਰਸੀਆ ਹੈ ਸੋ ਸਭੀ ਸ੍ਰੀ ਸੁਧਾਸਰ ਬਾਸੀ ਹੈ ਤੇ ਸ੍ਰੀ ਗੁਰਦਾਸ ਗੁਰ ਭਾਈ। ਤਥਾ ਬਰਨ। "ਏਕ ਪਿਤਾ ਏਕਸ ਕੇ ਹਮ ਬਾਰਕ ਤੂੰ ਮੇਰਾ ਗੁਰ ਹਾਈ"। ਤੀਜੇ ਉਤਰ ਇਹ ਇਸ ਕਾ ਨਾਮ ਭਾਤ ਪ੍ਰੇਮ ਪ੍ਰਕਾਸ ਹੈ। ਚਉਥੇ ਇਹ ਸੰਤ ਮੰਡਲੀ ਜਹਾਂ ਇਕਤ੍ਰ ਹੂਈ ਸੋ ਸਭੀ ਸੰਤ ਸੰਗ ਹੀ ਕਹਲਾਵਤਾ ਹੈ। ਅਬ ਕਥਾ ਸ੍ਰੀ ਠਾਕੁਰ ਦਿਆਲ ਸਿੰਘ ਜੀਕੀ। ਸਹੀ ਸਾਰ ਹੀ ਸ੍ਰੀ ਭਾਈ ਠਾਕਰ ਦਿਆਲ ਸਿੰਘ ਜੀ ਦਿਆਲ ਸਰੂਪ ਹੀ ਭਏ। ਭਾਈ ਰਾਮ ਦਿਆਲ ਸਿੰਘ ਜੀ ਕੀ ਕ੍ਰਿਪਾ ਤੇ ਰਾਜ ਅਰ ਜੋਗ ਦੋਨੋ ਮਾਣਤੇ ਭਏ, ਜੀਵਨ ਮੁਕਤ ਸਰੂਪ ਹੋਇ ਕੇ। ਜੈਸੇ ਸੰਤਾਂ ਕਾ ਆਸਰਾ ਹੋਤ ਭਏ। ਜੈਸੇ ਸਰਬ ਨਦੀਆਂ ਕਾ ਸਿੰਧ ਹੋਤਾ ਹੈ। ਤਥਾ ਸਭੀ ਸੰਤਾਂ ਕਾ ਆਸ੍ਰਾ ਹੋਤ ਭਏ ਗੁਰੂ, ਗੋਬਿੰਦ ਕੀਆਂ ਕਥਾ ਤੇ ਹਰਿ ਗੁਰ ਕੀਰਤਨ ਹਰਿ ਨਾਮ ਸਿਮ੍ਰਨ ਇਹੀ ਭਯਾ ਜਲ ਇਸ ਕੇ ਮੀਨ ਰੂਪ ਭਏ। ਇਕ ਖਿਣ ਭੀ ਇਸ ਬਾਰੀ ਬਿਨਾ ਨਾ ਪ੍ਰਤੀਤਾ ਮਾਨਤ ਭਏ, ਕਿਆ ਇਹੁ ਬ੍ਰਹਮ ਬਿਚਾਰ ਕੇ ਬਿਦਾਰ ਕਰ ਪਰਮ ਅਹਿਲਾਦ ਮਾਨ ਰਹੇ ਅਸ਼ਟ ਪਹਿਰ। ਜੋ ਪ੍ਰੀਤਵਾਨ ਨਿਕਟ ਆਵੇ ਤਿਨ ਕੋ ਭੀ ਇਹੀ ਉਪਦੇਸ਼ ਕਰਨਾ ਪਰਮ ਨਿਰਭੇਦ ਰੂਪ ਜੋ ਗੋਬਿੰਦ ਨਾਮ ਕੀ ਪ੍ਰੀਤੀ ਹੈ। ਤਥਾ ਸ੍ਰੀ ਗੁਰੂ ਬਾਕਿਸੀ। ਇਕ ਤਿਲ ਪਿਆਰਾ ਵੀਸਰੈ ਰੋਗ ਵਡਾ ਮਨ ਮਾਹਿ। ਕਿਉਂ ਦਰਗਹਿ ਪਤਿ ਪਾਈਐ ਜਾਂ ਹਰਿ ਨ ਵਸੈ ਮਨ ਮਾਂਹਿ"। ਪੁਨਾ। "ਜਿਹ ਵੇਲਾ ਵਖਤ ਵਿਚਾਰੀਐ ਤਾਂ ਕਿਤਿ ਵੇਲੇ ਭਗਤ ਹੋਇ"। ਪੁਨਾ। "ਇਕ ਤਿਲ ਪਿਆਰਾ ਵਿਸਰੈ ਭਗਤਿ ਕਿਨੇਹੀ ਹੋਇ"। ਹੇ ਪ੍ਰਮੇਸਵਰ ਕੇ ਪਿਆਰਿਓ। ਜੋ ਇਕ ਖਿਣ ਭੀ ਮਨ ਤੇ ਭਗਵੰਤ ਬਿਸਰ ਜਾਇ ਉਹ ਭਗਤੀ ਨਹੀਂ ਹੋਂਗੀ ਹੈ। ਤਾਂ ਤੇ "ਹਰਿ ਜਪਦਿਆਂ ਇਕ ਖਿਣ ਢਿਲ ਨ ਕੀਜਇਈ ਮੇਰੀ ਜਿੰਦੜੀਏ ਮਤਿ ਕਿ ਜਾਪੈ ਸਾਹੁ ਆਵੈ ਕਿ ਨਾ ਆਵੈ ਰਾਮ"। ਕਿਸੀ ਸੰਤ ਨੇ ਕਹਾ ਹੈ। "ਸੁਆਸੁ ਸੁਆਸ ਹਰਿ ਨਾਮ ਜਪੁ ਬ੍ਰਿਥਾ ਸੁਆਸ ਮਤਿ ਖੋਇ। ਕਿਆ ਜਾਣਾ ਮਤਿ ਅੰਤ ਕਾ ਇਹੀ ਸੁਆਸ ਹੀ ਹੋਇ"। । ਇਸੀ ਕਾਰਜ ਕੇ ਕਰਣੇ ਕੋ ਕੀ ਸ੍ਰੀ ਗੁਰ ਦੇਵ ਜੀ ਭੀ ਅਤਿ ਜਰੂਰਤ ਕਹੀ ਹੈ। "ਅਵਰ ਕਾਜ ਤੇਰੈ ਕਿਤੈ ਨ ਕਾਮ। ਮਿਲ ਸਾਧ ਸੰਗਤ ਭਜ ਕੇਵਲ ਨਾਮ"। "ਰਾਮ ਸਿਮਰ ਰਾਮ ਸਿਮਰ ਇਹੈ ਤੇਰਾ ਕਾਜ ਹੈ"। ਤਾਂ ਤੇ ਹੇ ਗੁਰ ਮੁਖ ਲੋਕ ਆਵਤੇ ਜਾਤੇ ਭੀ, ਬੈਠਤ ਉਠਤ ਭੀ, ਖਾਤੇ ਪੀਤੇ ਭੀ, ਲੇਤੇ ਦੇਤੇ, ਜਾਗਤ, ਸੋਇ ਸ੍ਰੀ ਵਾਹਿਗੁਰੂ ਜੀ ਕੇ ਨਾਮ ਕਾ ਸਿਮਰਨ ਕਰੀਏ। ਤਬ ਕੋਈ ਪ੍ਰੀਤਵਾਨ ਕਰ ਜੋੜ ਕੇ ਬਿਨੈ ਪੂਰਬਕ ਪੂਛਤ ਭਏ ਸੰਤ ਸ੍ਰੀ ਭਾਈ ਦਿਆਲ ਸਿੰਘ ਜੀ ਸੇ। ਪ੍ਰਸ਼ਨ। ਇਹੁ ਭਗਵਨ ਗੋਬਿੰਦ ਕੇ ਨਾਮ ਕੀ ਅਧਿਕਤਾ ਹੈ। ਹੇ ਮਹਾਰਾਜ ਕਿ ਕਰਮੋ ਤੇ

ਤੇ ਸਾਧਨੋ ਕੀ ਅਧਕਤਾ ਹੈ। ਜਾਂ ਤੇ ਕਰਮ ਜੋ ਨਿਤ ਨਵਿਤ ਆਦੀ ਹੈ। ਪੁਨਾ। ਸਾਧਨਾ ਤਪ ਤਤਿਖਯਾ ਯੋਗ ਆਦਕ ਹੈ। ਤਿਨ ਕੋ ਬਹੁਤ ਸਾਸਤ੍ਰ ਕਥਨ ਕਰਤੇ ਹੈ ਤੇ। ਹਰੀ ਨਾਮ ਮਹਾਤਮ ਤੌਂ ਸ੍ਰੀ ਗੁਰ ਦੇਵ ਜੀ ਸ੍ਰੀ ਗੁਰੂ ਗਰੰਥ ਸਾਹਿਬ ਮੇ ਬਹੁਤ ਬੇਰ ਬਾਰੰਮਬਾਰ ਬਰਨਨ ਕਰਾ ਹੈ, ਜਾਂਤੇ ਹਮ ਸੁਨਤੇ ਪਠਤੇ ਹੈ। ਨਾਮ ਕਾ ਮਹਾਤਮ ਸਾਸਤਰ ਪੁਰਾਣੋ ਮੈਂ ਕਹੂ ਕਹੂ ਕਹਾ ਹੈ, ਬਹੁਤਾ ਕਰਮ ਜੋਗ ਕਹਤੇ ਹੈ ਸੋ ਇਹੁ ਕਿਰਪਾ ਕਰ ਕਹੋ ਅਸਾਰੇ ਸੰਸੇ ਨਿਵਰਤੀ ਅਰਥ। ਜਾਂ ਤੇ ਆਪ ਹੀ ਭਰਨ ਸੰਸੇ ਤਿਮਰ ਕੋ ਦਿਵਾ ਕਰ ਰੂਪ ਹੈ। ਐਸੇ ਸਰਵਣ ਕਰ ਸੰਤ ਜੀ ਬਰਨ ਕਰਤ ਭਏ। ਹੇ ਗੋਬਿੰਦ ਲੋਕੋ ਜੈਸੇ ਨਗਰ ਮੇ ਕੋਡੀਆਂ ਤੇ ਟਕਿਆਂ ਕੇ ਸਰਾਫ ਬਹੁਤੇ ਹੈ ਤੇ ਮਾਨਕ ਹੀਰਓ ਕੇ ਸਾਲੋ ਕੇ ਥੋਰੇ, ਕੋਈ ਇਕ ਐਧ ਹੈ ਜਾਰੇ ਉਨ ਕੇ ਬਣਜਾਰੇ ਭੀ ਥੋੜੇ ਹੈ। ਨਾਮ ਕਾ ਰਸੀਆ ਭੀ ਕੋਈ ਇਕ ਹੈ। ਜਾਂ ਤੇ ਤੀਨ ਪ੍ਰਕਾਰ ਕੇ ਮਨੁਖ ਹੈ। ਜਿਗਆਸੂ (੧) ਜੋਗੀ। (੨) ਪਾਮਰ (੩) ਨਿਸਕਾਮ (੧) ਸਕਾਮ (੨) ਸਿਸਨ ਉਦਰ ਪਰਾਇਨ (੩) ਤੇ ਕਰਮ ਸਾਧਨ ਕੇ/ਤਿਸ ਕੇ ਅਧਕ ਹੈ। ਤਾਂ ਤੇ ਸਾਸਤ੍ਰ ਕਾਰ ਭੀ ਕਰਮ ਯੋਗ ਵਿਸੇਸ ਕਰ ਕਹਤੇ ਹੈ। ਜੋ ਜਾਨਤੇ ਹੈ। ਕਰਮ ਸਹਕਾਮ ਵ ਨਿਸਕਾਮ ਕਰਨੇ ਸੇ ਜਬ ਅੰਤਰ ਕਰਨ ਕੀ ਸੁਧੀ ਹੋਵੇਗੀ ਰੀਗਾ ਜਲ ਸਮ। ਤਬ ਇਹ ਨਾਮ ਕਾ ਰਸੀਆ ਹੋਵੇਗਾ। ਤਾਂ ਤੇ ਤੁਸਾਂਨੂੰ ਅਸਾਂਨੂੰ ਇਕ ਨਾਮ ਕਾ, ਇਕ ਨਾਮ ਹੀ ਕਾ, ਸਿਮਰਨ ਅਤਿ ਉਤਮ ਕਾਮ ਹੈ। ਔਰ ਕਰਮ ਸਾਧਨੋ ਤੇ। ਇਸੀ ਤੇ ਸੂਰ ਸਾਗਰ ਮੇ ਸੂਰਦਾਸ ਜੀ ਕਾ ਪਦ ਹੈ ਤਥਾ ਪਦ ਰਾਗ ਖਮਾਜ। "ਗੋਬਿੰਦ ਭਜਨ ਕੀਜਿਹੋ ਪਾਰਾ। ਸੰਕਰ ਪਾਰਬਤੀ ਉਪਦੇਸਤ ਤਾਰਨ ਮੰਤ੍ਰ ਲਿਖਿਓ ਸੁਤਸਾਰਾ। ੧ । ਰਹਾਉ।ਅਸਮੇਧ ਯਗ ਜਉ ਕੀ ਜੈ ਗਯਾ ਬਨਾਰਸ ਅਰ ਕੇਦਾਰਾ। ਰਾਮ ਨਾਮ ਸਰ ਤਊ ਨ ਪੂਜੇ ਜਓ ਤਨ ਗਾਰੇ ਜਾਇ ਹਮਾਰਾ। ਮਹੇਸਰ ਵਾਰ ਜੋ ਬੀਨੀ ਬੀਨੇ ੮ ਕਸੇ ਚੰਦਰਾਇਣ ਸੋ ਵਾਰਾ। ਸੂਰ ਦਾਸ ਭਗਵੰਤ ਭਗਵੰਤ ਭਜਨ ਬਿਨ ਜਮ ਕੇ ਦੂਤ ਖੜੇ ਹੈ ਦੁਆਰਾ"। ਤਥਾ ਔਰ ਪਦ ਸ੍ਰੀ ਨਾਮ ਦੇਵ ਜੀ ਕਾ ਰਾਗ ਕਾਨੜਾ "ਭਯੋ ਕੋ ਕੋਈ ਤੁਲ ਹਰਿ ਨਾਮ। ਯੋਗ ਯਗ ਤਪ ਹੋਮ ਨੇਮ ਬ੍ਰਤ ਏ ਸਭ ਕਵਨੇ ਕਾਮ। ੧ । ਰਹਾਉ। ਇਕ ਪਲੇ ਸਭਬੇਦ ਪੁਰਾਣਾ ਏਕ ਪਲੇ ਅਰਧਨਾਮ। ਤੀਰਥ ਸਕਲ ਅਰੁ ਤੋਕੀਏ ਤਊ ਨ ਨਾਮ ਸਮਾਨ। ੨ । ਭਣਤ ਨਾਮ ਦੇਇ ਅੰਤ੍ਰਜਾਮੀ ਸੰਤੋ ਲੇਹ ਬਿਚਾਰੀ। ਰਾਮ ਨਾਮ ਸਰ ਕੋਈ ਕੋਈ ਨ ਤੁਲੇ ਤਾਰਨ ਤਰਨ ਮੁਰਾਰੀ"। ਤਥਾ ਸਲੋਕ। "ਜੋ ਕੋਟ ਦਾਨਿਗ ਰਹਣੇ ਸੋ ਕਾਸੀ। ਪਰਾ ਗ ਗੀਗਾ ਯਦਕ ਕਲਪ ਯਗਾਤ ਮੇਰੂ ਸਵਰਨ ਦਾਨੀ। ਗੋਬਿੰਦ ਨਾਮ ਸਿਮਰਨ ਨ ਤੁਲਸੀ।' ੩ । ਤਾਂ ਤੇ ਹੇ ਸੰਤੋ ਏਕ ਮਨ ਹੋਇ ਕਰ ਜੋ ਗੋਬਿੰਦ ਨਾਮ ਕਾ ਸਿਮਰਨ ਹੈ। ਤਾ ਸਿਮਰਨ ਆਵੈ, ਸਭ ਸਾਧਨ ਸੁਭ ਕਰਮ ਧਰਮ ਆਇ ਜਾਤੇ ਹੈ। ਕੈਸੇ ਜੈਸੇ ਸਮੁੰਦਰ ਬੀਰ ਸਭ ਨਦੀਆਂ ਗੀਗਾ ਆਦਕ ਆਇ ਜਾਤੀਆਂ ਹੈ। ਪੁਨਾ ਜੈਸੇ ਸੂਬ ਪ੍ਰਕਾਸ ਦਿਵਾ ਮੇ ਆਇ ਜਾਤੇ ਹੈ। ਜੈਸੇ ਦਇਆ ਧਰਮ ਮੇ ਸਰਬ ਧਰਮ ਆਇ ਜਾਤੇ ਹੈ। ਤੈਸੇ ਹੀ ਹਰਿ ਨਾਮ ਸਿਮਰਨ ਮੇ ਸਭ ਕਰਮ ਧਰਮ ਸੁਭ ਸਾਧਨ ਅਵੰਤ੍ਰ ਆਇ ਜਾਤੇ ਹੈ। ਤਾਂ ਤੇ ਸ਼੍ਰੀ ਗੁਰੂ ਨਾਨਕ ਜੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਸ੍ਰੀ ਗੁਰ ਅਰਜਨ ਪ੍ਰਮਾਤਮਾ ਜੀ ਦਾ ਤਾਤ

ਪਰਜ ਅਰ ਅਪਨੇ ਕਲਿਆਣ ਕਾ ਸੁਭ ਸਿਧਾਂਤ ਸਮਝ ਕਰ ਸ੍ਰੀ ਵਾਹਿਗੁਰੂ, ਸ੍ਰੀ ਵਾਹਿਗੁਰੂ, ਸ੍ਰੀ ਵਾਹਿਗੁਰੂ ਨਾਮ ਸਿਮਰਨ ਧੰਨ ਹੀ ਕੀ ਇਕਤ੍ਰਤਾ ਕਰੇ। ਐਸੇ ਸਰਵਨ ਕਰ ਸਭੀ ਪ੍ਰੇਮ ਅਧੀਨ ਹੋਕਰ ਸ੍ਰੀ ਠਾਕਰ ਜੀ ਆਗੇ ਮਸਤਕ ਟੇਕਤ ਭਏ। ਧੰਨ ਹੋ ਹੇ ਸੁਆਮੀ ਜੀ ਅਬ ਅਸਾਡਾ ਸੰਦੇਹ ਦੂਰ ਭਯਾ ਹੈ ਤੁਮਾਰੀ ਕਿਰਪਾ ਕਰ। ਤਾਂ ਤੇ ਆਪ ਧੰਨ ਹੋ। ਪੁਨਾ ਭਾਈ ਠਾਕਰ ਸਿੰਘ ਜੀ ਬਡੇ ਜੋ ਬ੍ਰਿਧ ਸਿੰਘ ਹੈਂ ਸਿਖ ਸਾਧ ਸੰਤ ਹੈਂ ਤਿਨ ਕੀ ਮਾਨ ਕਰਤੇ ਸੇ ਸੁਭ ਗੁਣੋ ਕੀ ਅਧਿਕਤਾ ਜਾਨ ਕਰ। ਆਪਣੇ ਆਸਣ ਪਰ ਬੈਠਾਇ ਕਰ ਮਸਤਕ ਟੇਕਣਾ ਅਰ ਸੁਭ ਗੁਣੋ ਕਾ ਬਰਨਨ ਹੋਨਾ ਭਗਵੰਤ ਸਬੰਧੀ। ਪੁਨਾ ਆਪ ਸ੍ਰੀ ਭਾਈ ਜੀ ਸ੍ਰੀ ਦਰਬਾਰ ਸਾਹਿਬ ਪਰਮ ਪ੍ਰੇਮ ਕਰ ਜਾਵਣਾ ਬਡੀ ਰਾਤ ਲੇਕਰ। ਇਸਨਾਨ ਆਦਿ ਸੁਭ ਜਾਤ੍ਰਾ ਕਰ ਕੇ ਸ੍ਰੀ ਪ੍ਰੇਮ ਧਾਮ ਕੀ, ਪੁਨਾ ਸ੍ਰੀ ਗੁਰਦੇਵ ਜੀ ਕੇ ਧਿਆਨ ਮੇ ਮਗਨ ਹੋ ਜਾਵਣਾ, ਮਾਨਸੀ ਪੂਜਨ ਮੇ, ਮੰਤਰ ਰਾਜ ਜਪ ਜੀ, ਅਰ ਗੁਰ ਬਾਣੀ ਜੀ ਪਾਠ ਕਰ। ਪੁਨਾ ਸੀਤ ਕਾਲ ਮੇ ਇਕੰਤ ਨਾਮ ਜਪਣਾ ਐਸੇ ਤਪਸਿਆ ਕਰਨੀ ਅਪਨੇ ਡੇਰੇ ਮੇ ਪ੍ਰਥਮ ਪਹਰ ਤੇ ਲੈ ਕਰ ਅਰਧ ਰਾਤ੍ਰ ਪਹਰ ਤਕ ਕਥਾ ਕੀਰਤਨ ਕਰਨਾ ਸੁਨਤੇ ਪਨਤੇ ਬਿਤੀਤ ਹੋਵਣਾ। ਪੁਨਾ ਸ੍ਰੀ ਦਰਬਾਰ ਸਾਹਿਬ ਜੀ ਆਇ ਕਰ ਬੈਠ ਕੇ ਪੁਨਾ ਸਨਾਨ ਕਰਨਾ। ਸਦਾ ਜਾਗਾਰਤ ਮੇ ਰਹਿਣਾ। ਸਾਥ ਭਾਈ ਧਰਮ ਸਿੰਘ ਜੀ, ਸ੍ਰੀ ਠਾਕਰ ਜੀ ਕੇ ਪ੍ਰਸਾਦ ਸੇ ਹੀ ਜੀਵਨ ਮੁਕਤ ਰੂਪ ਭਏ ਹੈ। ਭਾਈ ਨਾਰੰਣ ਸਿੰਘ ਸਮਾਧੀ, ਭਾਈ ਬਾਗ ਸਿੰਘ ਜੀ, ਤਥਾ ਭਾਈ ਸਿਆਮ ਸਿੰਘ ਪੰਡਤ। ਪੁਨਾ ਭਾਈ ਭਗਤ ਸਿੰਘ ਜੀ। ਜਬ ਜਬ ਸ੍ਰੀ ਦਰਬਾਰ ਸਾਹਿਬ ਜੀ ਮੇ ਜਾਤੇ ਹੋਵਨ ਤਬ ਤਬ ਬੀਚ ਦਿਵਾਨ ਕੇ ਪਰਮ ਸਾਵਧਾਨ ਹੋਇ ਕਰ ਬੈਠਨਾ ਸ੍ਰੀ ਸਬਦ ਬਿਰ ਮਨ ਕਨ ਲਾਇ ਕਰ। ਤੈਸੇ ਹੀ ਸੁਹ ਸੇਵਕ ਸ੍ਰੀ ਗੁਰੂ ਰਾਮ ਦਾਸ ਜੀ ਕੀ ਕ੍ਰਿਪਾ ਕਰ ਸ੍ਰੀ ਭਾਈ ਗੁਲਾਬ ਸਿੰਘ ਜੀ ਭਏ ਪਰਮ ਤਪਸਵੀ ਵੈਰਾਗ ਤੇ ਉਪਕਾਰ ਕੀ ਮੂਰਤੀ। ਦੂਰ ਦੂਰ ਤੇ ਅਨੰਤ ਸੰਗਤਾਂ ਸਤੇ ਗੁਰੂ ਰਾਮ ਦਾਸ ਜੀ ਕੇ ਦਰਸਨ ਕੋ ਅਰ ਸ੍ਰੀ ਤੀਰਥ ਰਾਜ ਸ੍ਰੀ ਸੁਧਾਸਰ ਜੀ ਕੇ ਇਸਨਾਨ ਕਉ ਆਵਤੀ ਹੈ, ਸਹੰਸਰ ਹੀ। ਖਾਨ ਪਾਨ ਪਹਿਰਾਨ ਮਕਾਨ ਕੀ ਸੇਵਾ ਸੇਵਕ ਰੂਪ ਹੂਏ ਭਾਈ ਗੁਲਾਬ ਸਿੰਘ ਜੀ ਹੀ ਕਰਤੇ ਹੈ ਸਦਾ। ਏਕ ਦਿਨ ਕੀ ਸਾਰਤ ਸਮਝ ਕਰ ਗੁਰੋ ਕੀ, ਸ੍ਰੀ ਰਾਮ ਸਰ ਕੀ ਸੇਵਾ, ਪੁਨਾ ਸ੍ਰੀ ਬਬੇਕ ਸਰ ਕੇ ਘਾਟ ਕੀ ਸੇਵਾ, ਅਪਨੇ ਹਾਥ ਸੇ ਕਰਤੇ ਕਰਾਵਤੇ ਭਏ। ਪਰਮ ਉਪਕਾਰੀ ਗੁਲਾਬ ਤੇ ਭੀ ਅਧਕ ਸੁਗੰਧੀ ਜਿਨਕੀ ਫੈਲ ਰਹੀ ਹੈ ਜਗਤ ਭਰ ਮੇ ਐਸੇ ਸ੍ਰੀ ਭਾਈ ਗੁਲਾਬ ਸਿੰਘ ਜੀ। ਐਸੇ ਸੰਤ ਸਜਨੋ ਕੇ ਗੁਣ ਗਨ ਵਰਨਣ ਤੇ, ਕਾਗਦ ਅਰ ਕਾਲੀ ਸਾਹੀ ਅਰੁ ਹਾਥ ਇਹ ਸਾਧਨ ਥਕਤ ਹੋ ਜਾਤੇ ਹੈ, ਪਰ ਗੁਣੋ ਕੇ ਬਰਨ ਤੇ ਅੰਤ ਨਹੀਂ ਆਵਤਾ। ਇਹੁ ਸਮਝ ਕਰ ਅਲੰਕਿਤ ਦੀਆ ਹੈ। ਪੁਨਾ ਸ੍ਰੀ ਠਾਕਰ ਭਾਈ ਦਿਆਲ ਸਿੰਘ ਜੀ ਕਾ ਅੰਤ ਸਮਾ ਜਬ ਆਇਆ। ਅਰ ਕਈ ਦਿਨ ਹੋ ਗਏ ਸਰੀਰ ਨੂੰ ਕਸਟ ਸਹਿਤ ਪਰ ਛੁਟੇ ਨਾ। ਤਬ ਇਕ ਸਿੰਘ ਆਇਆ ਸੀਸ ਤੇ ਰਾਰ ਛੂਟਾ ਸਾਫ਼ਾ ਤੇ ਕਹਨੇ ਲਗਾ। ਮੈਨੂੰ ਸਤਿਗੁਰਾਂ ਦੀ ਪ੍ਰੇਰਨਾ ਹੋਈ ਹੈ। ਜੋ ਸੰਤਾਂ ਦੇ ਨਿਕਟਿ ਸ੍ਰੀ ਜਪੁ ਸਾਹਿਬ ਦੇ ਧੀਰ ਪਾਠ ਕਰਨ ਤੇ ਇਨ ਕੇ ਸਰੀਰ ਛੁਟ ਜਾਏਗਾ, ਸੰਤਾਂ ਕਾ। ਇਕੋ ਉਠ ਕੇ ਬਾਤ ਕਰਨਗੇ। ਤਾਂ ਭਾਈ ਸਿਯਾਮ ਸਿੰਘ ਜੀ ਪੰਡਤ ਕਹਤ ਭਏ ਜੋ ਕਈ ਦਿਨਾਂ ਤੋ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ, ਅਰ ਭਾਗਵਤ ਗੀਤਾ ਆਦਿਕ ਦੇ ਪਾਠ ਭੀ ਹੋ ਰਹੇ ਹੈਨ, ਤਬ ਸੇ

ਕਹਤ ਭਏ। ਹੇ ਭਾਈ ਜੀ ਫਿਟੇ ਮੂਹ ਜੇਹੀ ਭੀ ਨਹੀਂ ਹੋਈ ਕਥਾ। ਕਿਉਂ ਜੋ ਕੋਈ ਕਿਸੀ ਕੋ ਫਿਟੇ ਮੂਹੀ ਆਖੇ ਤਬ ਉਹ ਉਮਰਾਂ ਪ੍ਰਯੰਤ ਯਾਦ ਰਖਦਾ ਹੈ। ਜੋ ਇਸ ਪੁਰਸ ਨੇ ਮੇਰੇ ਤਾਂਈ ਐਸਾ ਦੁਰਬਚਨ ਆਖਿਆ ਸੀ ਅਮਕੇ ਸਮੇ। ਇਹੁ ਕਥਾ ਸਭ ਸੁਣ ਕੇ ਆਏ ਹੈ ਅਬੀ ਆਪ ਪੂਛ ਦੇਖੋ ਕਿਸੀ [illegible] ਜੋ ਕਿਸੀ ਨੂੰ ਭੀ ਕੋਈ ਯਾਦ ਹੋ ਬਚਨ। ਸਭ ਆਪੋ ਆਪਣੇ ਕੂੜੇ ਧੰਧਿਆਂ ਨੂੰ ਹੀ ਪਿਟਣਗੇ, ਹੇ ਸ੍ਰੀ ਭਾਈ ਜੀ। ਐਸੇ ਸੁਣ ਕਰਿ ਗਿਆਨੀ ਸਿੰਘ ਜੀ ਹੱਸ ਪਏ ਤਨ ਮਨ ਕੇ ਨਿਸਕਪਟ ਸਚੇ ਜਾਣਕਰ। ਤੇ ਕਹਤ ਭਏ ਜੋ ਸੱਚ ਹੈ ਸੱਚ ਹੈ, ਹੇ ਫਕੀਰ ਚੰਦ ਜੀ। ੨ ।ਏਕ ਸਮੇ ਭਾਈ ਸੰਤ ਸਿੰਘ ਜੀ ਅਪਣੀ ਹਵੇਲੀ ਕਾ ਨੀਵ ਜੋ ਧਰਾਈ ਜਬ ਤਾਂਹੀ ਕਰ ਜਲ ਹਾਡੇ ਖੁਦਾਇਕੇ। ਤਬ ਭਾਈ ਜੀ ਮਹਲ ਇਤ ਊਪਰ ਖੜੇ ਸੇ। ਤਿਸੀ ਕਾਲ ਨੇਰੇ ਫਕੀਰ ਚੰਦ ਜੀ ਆਇ ਨਿਕਸੇ। ਤਬ ਦੇਖ ਕਰ ਕਹਤ ਭਏ ਚੰਦ ਜੀ, ਸ੍ਰੀ ਭਾਈ ਜੀ ਕੋ। । ਤਨ ਕੀ ਨੀਵ ਕੱਚੀ ਤੇ ਮੰਦਰੋਂ ਕੀ ਨੀਵ ਪੱਕੀ। ਇਸ ਮੇਂ [illegible], ਹੇ ਗਿਆਨੀ ਸਿੰਘ ਜੀ। ਤਬ ਵਿਚਾਰਿਆ ਮਨ ਮੈ ਜੋ ਭਾਈ ਜੀ ਨੇ ਜੋ ਇਸ ਮੈ ਸੰਦੇਹ ਰਾਈ ਮਾਤ੍ਰਭੀ ਨਹੀਂ। ਸੱਤ ਹੈ, ਸੱਤ ਹੈ, ਸੱਤ ਹੈ। ੩ ।

ਏਕ ਸਮੇ ਕੁਟੂ ਮਲ ਜੋ ਕਰੋੜਾਂਪਤੀ ਹੈ, ਚਉਧਰੀ, ਤਿਸ ਕੇ ਮਰਨੇ ਪਰ ਸੋਨੇ ਚਾਂਦੀ ਕੇ ਫੂਲ ਬਣਵਾਇ ਕਰ ਵਰਸਾਏ ਊਪਰ ਸੀ ਤੇ ਮੁਹਰਾਂ ਰੁਪਏ ਭੀ ਤਿਸ ਕੇ ਸੰਬੰਧੀਆਂ ਨੇ ਐਸਾ ਮਰਣਾ ਸ੍ਰੀ ਸੁਧਾ ਸੱਰ ਬੀਚ ਕੀਤਾ। ਤਾਂ ਪੀਛੇ ਸਭਾ ਮੇ ਲਗੇ ਲੋਕ ਉਸਤਤਿ ਕਰਨੇ ਜੋ ਐਸਾ ਮਰਣਾ ਕਿਸੀ ਕਾ ਨਹੀਂ ਹੂਆ। ਤਬ ਫਕੀਰ ਚੰਦ ਭੀ ਬੀਚ ਸੇ; ਸੋ ਕਹਤ ਭਏ ਜੋ ਕੀ ਮਰਣਾ ਹੋਇਆ ਹੈ। ਜੁਲਾਹੇ ਚਮਿਆਰਾਂ ਚੰਡਾਲਾਂ ਤੇ ਨਾਈ ਛੀਬਿਆਂ ਜੇਹਾ ਭੀ ਨਹੀਂ ਹੂਆ। ਜਾਂ ਤੇ ਸਵੇਰੇ ਉਠ ਕੇ ਬਾਲਮੀਕ, ਕਬੀਰ, ਰਵਿਦਾਸ, ਨਾਮ ਦੇਵ, ਸੈਨ ਆਦਕੋ ਕਾ ਨਾਮ ਲੈ ਕਰ ਤੇ ਉਨ ਕੀ ਬਾਨੀ ਪੜ੍ਹ ਕਰ ਪਵਿਤ੍ਰ ਅਰ ਪ੍ਰਸਿੰਨ ਮਨ ਹੋਤੇ ਹੈਂ। ਹੋਰ ਇਕ ਮਾਸ ਭਰ ਕੋ ਤੁਸਾਂ ਇਸ ਕਾ ਨਾਮ ਭੀ ਨਹੀਂ ਲੈਣਾ ਪ੍ਰੇਤ ਰੂਪ ਜਾਣ ਕੇ ਨਾਮ ਵੇਮੁਖ ਜਾਣ ਕੇ ਅਮੰਗਲ ਰੂਪ ਮੁਦਾ, ਹੇ ਭਾਈ। ਸਭੀ ਜਨ ਪ੍ਰਸਨ ਮਨ ਹੋ ਕਰ ਕਹਤ ਭਏ ਹੇ ਚੰਦ ਜੀ ਸਤ ਹੈ ਜੋ ਪਰਮੇਸਰ ਤੇ ਬੇਮੁਖ ਹੂਏ ਹੈ ਚਕਰਵਰਤੀ ਚਾਹੇ ਰਾਜਾ ਹੋਵੇ ਉਨਕਾ ਕੋਈ ਨਾਮ ਨਾਮ ਨਹੀਂ ਜਾਨਤਾ। ਤੋ ਇਸ ਕੀ ਕੇਤਕ ਬਾਤ ਹੈ। ੪ । ਠਾਕਰੋਂ ਕੀ ਧਰਮਸਾਲਾ ਕੋਠੇ ਤੋਂ ਸਰੀਰ ਫਕੀਰ ਚੰਦ ਕਾ ਗਿਰ ਪੜਾ। ਤਬ ਸੰਤ [illegible] ਸੇਵਾ ਕਰਨ। ਤਬ ਪੁਤ੍ਰਾਦ ਜੋ ਸਬੰਧੀ ਸੇ ਸੋ ਜਗਤ ਲਾਜ ਕਰ ਵਾ ਮੰਦ ਕਿਰੰਤ ਪ੍ਰੇਮ ਕਾ, ਨਿਕਟ ਆਨ ਕਹਤ ਭਏ। ਹੇ ਪਿਤਾ ਜੀ, ਤੁਸੀ ਘਰ ਚਲੋ। ਤਬ ਤਿਨਾਂ ਕੇ ਬਚਨ ਸੁਨ ਕਰ ਆਪ ਹਸ ਸੋਗ ਤੇ ਰਹਤ ਹੀ ਰੈਹਤੇ ਭਏ ਚਿਤ ਮੈ ਜਿਨ ਕੇ ਇਹੁ ਨਿਸਚੇ ਹੈ ਜੋ ਦੇਹ ਰੂਪੀ ਘਟ ਕਉ ਫੂਟੇ ਇਸ ਕੇ ਸਾਥ ਹਮਾਰਾ ਕੋਈ ਪ੍ਰਯੋਜਨ ਨਹੀ। ਵੇਦਾਂਤ ਸਾਸਤ੍ਰ ਵਿਸਸਟ ਰਾਜ ਸਿਧੀ ਆਦਕੋਂ ਮੇ ਕਹਾ ਹੈ। ਮਨੋ ਨਾਸ ਵਾਸਨ ਖੜੇ, ਤਤਵ ਗਿਆਨ ਜਿਸ ਕੋ ਹੈ; ਐਸਾ ਜੋ ਗਿਆਨ ਵਾਨ ਹੈ ਜੀਵਨ ਮੁਕਤ ਹੈ। ਪੁਰਸੋਤਮ। ਤਿਸ ਕਾ ਤਨ ਭਾਵੇਂ ਰੇ ਧੇ ਛੂਟੇ ਬ੍ਰਹਮਨ ਕੇ ਘਰ ਵ ਚੰਡਾਲ ਕੇ ਘਰ ਮੈ ਰੋਵਤੇ ਵ ਹੱਸਤੇ ਸੋ ਮੁਕਤ ਰੂਪ ਹੈ, ਨਤਰ ਸੰਸਿਯੀ। ਜਾਂ ਤੇ ਸੰਸਾਰ ਭਾਵਨਾ ਦਵੈਤ ਸੋ ਭ੍ਰਮ ਹੀ ਚਿਤ ਮੇ ਗਿਆਨ ਅਗਨੀ ਕਰ ਦਗਧ ਹੋ ਗਈ ਹੈ। ਮੀਤ੍ਰ ਬਾਹਰ ਦੇ ਭਾਵ ਤੇ ਰਹਿਤ ਜਿਨ ਕੋ ਏਕ ਅਦੁਤੀ ਬਰਹਮ ਨਿਸਚੇ ਹੂਆ ਹੈ।

ਜੋ ਐਸਾ ਬਰਹਮ ਗਿਆਨੀ ਆਪ ਹੀ ਪ੍ਰਮੇਸਰ ਹੋ ਰਹਾ ਹੈ। ਤਾਂ ਤੇ ਤਿਸ ਕੋ ਨਹੀ ਜਨਮ ਪੁਨਾ ਸਰਬ
ਦੇਸ਼ ਮੇ ਸਰਬ ਕਾਲ ਮੇ ਸੋ ਮੁਕਤ ਰੂਪ ਜਿਦਵ ਰੂਪ ਹੈ ਸੋ ਐਸੇ ਨਿਸਚੇਵੰਤ ਫਕੀਰ ਚੰਦ ਜੀ
ਤਿਨ ਕੇ ਸਬੰਧੀਆਂ ਨੇ ਬਚਨ ਸੁਣ ਗੁਣ ਕਰ ਸੰਤ ਕਹਤ ਭਏ: ਹੇ ਗੁਰਮੁਖੋ, ਇਹ ਭੀ ਇਨਕਾ ਘਰ ਹੈ।
ਤਬ ਫਕੀਰ ਚੰਦ ਜੀ ਬਚਨ ਕਹਤ ਭਏ ਹੇ ਠਾਕੁਰ ਜੀ ਇਸ ਖਲੜੇ ਦੇ ਗਿਰਦੇ ਜੋ ਚਮਆਰ ਆਨ
ਹੂਏ ਹੈਂ ਇਹ ਤੋ ਇਨਾਂ ਚਮਆਰਾਂ ਦੇ ਮਥੇ ਮਾਰੋ। ਤੁਸਾਡਾ ਅਸਾਡਾ ਵਾਸਤਾ ਹਡ ਚਮ ਸਾਥ ਕੁਝ
ਨਹੀ ਤੁਸੀਂ ਅਸੀਂ ਸਦਾ ਆਤਮ ਦੇਸ ਕੇ ਵਾਸੀ ਹਾਂ। ਤਾਂ ਤੇ ਸਦਾ ਆਤਮ ਹੀ ਅਨੰਦ ਕਰ
ਅਨੰਦ ਹੈ। ਤਬ ਦੇਹ ਕੋ ਘਰ ਮੇ ਸਬੰਧੀ ਲੇ ਗਏ ਉਠਾਇ ਕਰ, ਸੋ ਤਹਾਂ ਹੀ ਤਨ ਤਿਆਗ ਕਰ ਵਿਦੇ
ਮੁਕਤ ਹੂਏ। ਇਤ ਸ੍ਰੀ ਪ੍ਰੇਮ ਸੁਧਾ ਸਿੰਧੂ ਗ੍ਰੰਥੇ ਉਤ੍ਰਾਰਧੇ ਸੁਧਾਸਰ ਖੰਡੇ ਸੰਤ ਪ੍ਰਸੰਗ ਬਰਨੰਨ
ਤ੍ਰਿਤੀਸਮੋ ਹੁਲਾਸਾ। ੩੩। ਸ੍ਰੀ ਭਾਈ ਗੁਰਦਾਸ ਸਿੰਘ ਜੀ ਤਿਨ ਕੇ ਅਨੁਜ ਭਾਈ ਸੂਰਤ ਸਿੰਘ ਜੀ
ਗਿਆਨੀ, ਭਾਈ ਸੰਤ/ ਸਿੰਘ ਗਿਆਨੀ ਕੇ ਜਨਕ ਤਿਨੋ ਨੇ ਏਕਾਦਸੀ ਵਾਰ ਸ੍ਰੀ ਭਾਈ ਗੁਰਦਾਸ ਜੀ ਕਥਾ ਕਹਤੇ
ਹੈ। ਪੰਜਵੀ ਪਾਤਿਸਾਹੀ ਕਾ ਜੋ ਪ੍ਰਿਛਾ ਕਹਤੇ ਹੈ ਸੋ ਸਭ ਭਾਈ ਸੂਰਤ ਸਿੰਘ ਜੀ ਬਨਾਏ ਹੈ ਤੇ ਨਾਮ
ਰਖਿਆ ਹੈ ਭਾਈ ਮਨੀ ਸਿੰਘ ਜੀ ਕਾ ਅਪਣੇ ਹੰਕਾਰ ਕੀ ਨਿਵਰਤੀ ਲੀਏ। ਪੁਨਾ ਭਾਵ। ਜੈਸੇ ਸ੍ਰੀ ਗੁਰੂ
ਅਰਜਨ ਜੀ ਬਾਣੀ ਅਪਨੀ ਆਪ ਉਚਾਰੀ ਤੇ ਨਾਮ ਸ੍ਰੀ ਗੁਰੂ ਨਾਨਕ ਜੀ ਕਾ ਧਰਿਆ ਹੈ। ਆਸਾਵਰੀਆਂ ਮੇ।
ਭਾਈ ਗਿਆਨ ਸਿੰਘ ਕੇ ਪਿਤਾ ਭਾਈ ਬਿਸਨ ਸਿੰਘ ਗਿਆਨੀ ਜਿਨ ਕੇ ਪਿਤਾ ਭਾਈ ਜੀਵਨ ਸਿੰਘ ਗਿਆਨੀ।
ਤਿਨਾ ਨੇ ਏਹੁ ਆਰਤਾ ਬਨਾਇਆ ਹੈ ਸ੍ਰੀ ਨਾਨਕ ਨਾਰਾਇਣ ਜੀ ਕਾ। ਅਥ ਆਰਤਾ। "ਗੁਰੂ ਨਾਨਕੰ
ਕਿਰਪਾਲ ਭਜਮਨ ਸਰਬ ਦੋਖਨਿਵਾਰਣੰ। ਗੁਰ ਚਰਨ ਕਵਲ ਬਲਿਹਾਰ ਨਾਨਕ ਸਰਬ ਸੁਖਸੁਧਾਰਨੰ।
ਨਿਧਿ ਨਾਥ ਸਿੱਧ ਚੌਰਾਸੀ ਖਟ ਜਤ ਧਿਆਨ ਧਾਰੇ ਮਹੇਸਵਰੰ। ਭਜ ਦੀਨਬੰਧੂ ਗੁਰ ਦੇਵ
ਨਾਨਕ ਬਿਸਵ ਨਾਥਵਿਸੇਸਵਰੰ। ੧। ਜਿਹ ਜੰਪਤ ਜਛ ਗੰਧਰਬ ਦਾਨਵ ਬਿਸਵ ਬਿਧਿ ਤਾਪ
ਤਾਪਨੰ। ਜਿਹ ਜਪਤ ਮੁਨ ਜਨ ਤੁਰਕ ਹਿੰਦਕ ਭਵਨ ਚੌਦਹਿ ਜਾਪਨੰ। ਜਿਹ ਜਪਤ ਨਵ ਖੰਡ ਦੀਪ
ਸਾਤੋ ਜਪਤ ਸਾਤੋਂ ਸਾਗਰੰ। ਭਜ ਦੀਨ ਬੰਧੂ ਗੁਰ ਦੇਵ ਨਾਨਕ ਵਿਸਵਨਾਥਵਿਸੇਸਵਰੰ। ੨। ਜਿਹ
ਕੋਟ ਇੰਦਰ ਕੋਟ ਚੰਦਰੰ ਕੋਟ ਸੂਰਜ ਸੇਵੰਤੰ। ਜਿਹ ਕੋਟ ਦੇਵੀ ਕੋਟ ਗੰਧਰਬ ਕੋਟ ਜਪਤੇ ਦੇਵਤੰ।
ਜਿਹ ਕੋਟ ਸੇਸ ਗਨੇਸ ਬੇਤਾ ਨੇਤ ਨੇਤ ਕਥੇ ਗੁਰੰ। ਭਜ ਦੀਨਾ ਬੰਧੂ ਗੁਰ ਦੇਵ ਨਾਨਕ ਵਿਸਵਨਾਥ ਵਿਸੇਸਵਰੰ
। ੩। ਜਿਨ ਸਬਦ ਬਾਣ ਪ੍ਰਚਾਰ ਚੌਦਹ ਭਵਨ ਜੀਤ ਵਸੀ ਕਰੀ। ਜਿਨ ਸੇਤ ਬਾਂਧਿਓ ਸਾਗਰੰ
ਭਵ ਸਰੀਰ ਤਵ ਤਾਰਕ ਧਰੀ। ਸ੍ਰੀ ਕਲਿਆਣ ਮੂਰਤ ਨਾਨਕੰ ਸ ਜਗਤਾਰਿ ਉਧਾਰਣੰ। ਭਜ ਦੀਨ
ਬੰਧੂ ਗੁਰਦੇਵ ਨਾਨਕ ਵਿਸਵ ਨਾਥ ਵਿਸੇਸਵਰੰ। ੪। ਸ੍ਰੀ ਵਾਹਗੁਰੂ ਹੈ ਜੋਤ ਧਰੀ ਕਲ ਜੁਗੇ ਗੁਰੂ ਨਾਨਕੰ।
ਤਿਹ ਅੰਗਤੇ ਗੁਰੂ ਅੰਗਦ ਭਏ ਹੈ ਸਾਧ ਜਨਾ ਉਧਾਰਣੰ। ਗੁਰ ਅਮਰਦਾਸ ਪਾਤਿਸਾਹਿ ਤੀਜੇ
ਜੋਤ ਨਾਨਕ ਸਤਿ ਗੁਰੰ। ਭਜ ਦੀਨ ਬੰਧੂ ਗੁਰਦੇਵ ਨਾਨਕ ਵਿਸਵਨਾਥ ਵਿਸੇਸਵਰੰ। ੫।
ਸ੍ਰੀ ਰਾਮ ਦਾਸ ਜੀ ਪ੍ਰਗਟਿ ਭਏ ਹੈ ਤਿਹ ਜੋਤ ਤੇ ਗੁਰੂ ਅਰਜਨ। ਗੁਰੂ ਹਰਿ ਗੋਬਿੰਦੇ ਸੋ ਸੂਰਮਾ ਕਾਮ ਆਦਿ
ਅਰਿ ਦਲ ਗਜਨੰ। ਗੁਰ ਹਰਿ ਰਾਏ ਜਗਤ ਸਹਾਇ ਕਾਰਨ ਜਾਨ ਨਾਨਕ ਸਤਿ ਗੁਰੰ। ਭਜ ਦੀਨ
ਬੰਧੂ ਗੁਰਦੇਵ ਨਾਨਕ ਸ੍ਰੀ ਵਿਸਵਨਾਥ ਵਿਸੇਸਵਰੰ। ੬। ਸ੍ਰੀ ਕ੍ਰਿਸਨ ਚੰਦਰਿ ਜੋਤ ਤੇ ਗੁਰ ਤੇਗ

ਸਿੰਘ ਬੋਲੇ ਜੋ ਸੰਤਾਂ ਦੇ ਪਾਸ ਸ੍ਰੀ ਜਪ ਜੀ ਦੇ ਪੰਜ ਪਾਠ ਕਰਾਓ। ਤਾਂ ਲੋਪਣ ਪੁਵਾਇ ਕਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਾ ਪ੍ਰਕਾਸ਼ ਸੰਤਾਂ ਕੇ ਨਿਕਟ ਕੀਤਾ। ਅਰ ਭਾਈ ਸਿਆਮ ਸਿੰਘ ਜੀ ਪੰਡਤ ਅਪਣੇ ਭਤੀਜੇ ਭਾਈ ਜਸਾਤ ਸਿੰਘ ਜੀ ਕੋ ਤਾਬਿਆ ਬੈਠਾਇ ਕਰ ਪਾਠ ਕਰਨ ਵਾਸਤੇ ਕਹਤ ਭਏ। ਤਾਂ ਉਸ ਸਿੰਘ ਨੇ ਕਹਾ ਜੋ ਇਨ੍ਹਾਂ ਦੇ ਕਛ ਦੀ ਰਹਿਤ ਸਹਿਜ ਸੁਭਾ ਹੈ ਤਾਂ ਤੇ ਕਿਸੇ ਰਹਿਤ ਵਾਨ ਸਿੰਘ ਪਾਸੋਂ ਪਾਠ ਕਰਾਓ। ਇਹ ਸੁਨ ਕਰ ਪੰਡਤ ਸਿਆਮ ਸਿੰਘ ਜੀ ਉਸ ਸਿੰਘ ਪ੍ਰਤਿ ਕਹਤ ਭਏ ਜੋ ਸਿੰਘ ਜੀ ਤੁਸੀਂ ਹੀ ਪਾਠ ਕਰੋ। ਤਾਂ ਸਿੰਘ ਨੇ ਕਿਹਾ ਕੋਈ ਮੈਨੂੰ ਆਖੇ ਤਾਂ ਕਰਾਂ ਨਾ। ਇਹ ਕਹਿ ਕਰਿ ਉਹ ਸਿੰਘ ਲਗਾ ਪਾਠ ਕਰਨ ਤਾਬਿਆ ਬੈਠ ਕਰ। ਸ੍ਰੀਬਾਕਾਰ ਕਥਨੰ। ਇਸ ਚਾਰ ਫੁੱਟੀ ਸਾਢੇ ... ਸਿੰਘ ਦਾ ਮੇਲ ਗੁਲਾਮ ... ਨੂੰ ਸ੍ਰੀ ਦਰਬਾਰ ਸਾਹਿਬ ਵਿਖੇ ਹੁੰਦਾ ਰਿਹਾ ਹੈ। ਅਰ ਪ੍ਰਸਾਦਿ ਛਕਾਉਣ ਵਾਸਤੇ ਡੇਰੇ ਭੀ ਲਿਆਉਂਦਾ ਰਿਹਾ ਹੈ ਗੁਲਾਮ। ਜਬ ਇਹੁ ਸਿੰਘ ਸ੍ਰੀ ਠਾਕਰ ਜੀ ਸਮੀਪ ਪਾਠ ਕਰਣੇ ਲਾਗਾ। ਸ੍ਰੀ ਜਪੁ ਜੀ ਕੇ ਤਬ ਭੀ ਗੁਲਾਮ ਐਸੇ ਸੰਤਾਂ ਦੇ ਦਰਸਨ ਨੂੰ ਗਿਆ ਸੀ। ਸ੍ਰੀ ਦਰਬਾਰ ਸਾਹਿਬ ਜੀ ਮਸਤਕ ਟੇਕ ਕਰ। ਹੇਠ ਉਪਰ ਧਰਮਸਾਲ ਵਿਖੇ ਸੰਗਤ ਕੀ ਇਤਨੀ ਭੀੜ ਹੋ ਰਹੀ ਸੀ ਜੋ ਬੜੀ ਹੀ ਤਿਲ ਤਿਲ ਮੌਰ ਰਹੀ ਸੀ। ਜਬ ਉਸ ਸਿੰਘ ਨੇ ਸ੍ਰੀ ਜਪ ਜੀ ਦਾ ਪਾਠ ਅਰੰਭ ਕੀਤਾ ਹਾਲੀ ੧ਓ ... ਹੀ ਉਚਾਰਨ ਕੀਤਾ ਸੀ ਜੋ ਅਜੇਹੀ ਸੁਨ ਮੁਨੀ ਚੁਪ ਚਾਪ ਹੋ ਗਈ ਮਾਨੋ ਮੂਰਤਾਂ ਲਿਖੀਆਂ ਬੈਠੀਆਂ ਹਨ। ਗੁਲਾਮ ਨੇ ਢਾਈ ਪਾਠ ਸ੍ਰੀ ਜਪੁ ਜੀ ਕੇ ਸੁਣੇ ਪੁਨਾ ਡੇਰੇ ਚਲਾ ਆਇਆ। ਥੋੜੇ ਹੀ ਚਿਰ ਪਿਛੋਂ ਸੁਣ ਲੀਤਾ ਜੋ ਢਾਈ ਪਾਠ ਹੋਇਆਂ ਹੀ ਸੰਤ ਦਾ ਸਰੀਰ ਛੂਟ ਜਾਤਾ ਭਯਾ। ਐਸੇ ਸ੍ਰੀ ਜਪੁ ਜੀ ਸਾਹਿਬ ਦੇ ਪਾਠ ਦਾ ਮਹਾਤਮ ਹੈ। ਕਥਾ ਫਕੀਰ ਚੰਦ ਦਲਾਲ ਕੀ। ਸ੍ਰੀ ਸੁਧਾ ਸਰ ਵਾਸੀ ਫਕੀਰ ਚੰਦ ਪਰਮ ਸਤਿਸੰਗੀ ਭਏ ਆਤਮ ਦਰਸੀ। ਸਰੀਰ ਕਾ ਨਿਰਬਾਹ ਦਲਾਲੀ ਕਰ ਕਰਣਾ, ਔਰ ਸੰਤਾਂ ਕੀ ਸੇਵਾ ਕਰਨੀ ਚਿਤ ਚਾਵ ਕਰ। ਤੇ ਗ੍ਰਿਸਤ ਸੰਸਾਰ ਬੀਚ ਜਲ ਕਮਲ ਨਿਆਈ ਰਹਤੇ ਸੇ। ਜੈਸੇ ਸ੍ਰੀ ਗੁਰ ਦੇਵ ਜੀ ਕਾ ਬਚਨ ਹੈ। "ਸਭ ਕੇ ਮਧ ... ਸਗਲ ਤੇ ਉਦਾਸ"। ਸ੍ਰੀ ਠਾਕਰ ਜੀ ਕੀ ਧਰਮਸਾਲ ਰਹਤੇ ਸੇ ਸਤਿ ਸੰਗ ਲੀਏ। ਏਕ ਸਮੇ ਕਿਸੀ ਸੇ ਕੋਤੇ ਸੈਕੜੇ ਕੇ ਦਾਮ ਲਾਏ ਸੋ ਸੰਤਾਂ ਕਉ ਉਠਵਾਇ ਦੀਏ ਭਾਦਨ ਭੋਜਨਾਦਿਕੋ ਕੀ ਨਿਧਿ ਕਰ। ਤਬ ਜੋ ਦਾਮਾਂ ਵਾਲਾ ਦਾਮ ਮਾਂਗਤ ਭਯਾ ਕਹੀ ਜੋ ਹੇ ਫਕੀਰ ਚੰਦ ... ਹਮਾਰੇ ਦਾਮ ਦੈਹੋ। ਤਬ ਕਹਤ ਭਏ ਸੰਤ ਜਨਾ ਕੀ ਸੌਚਤਾ ਸਹਿਤ, ਨਿਸਕਪਟ ਬਾਨੀ ਹੈ। ਹੈ ਭਾਈ, ਔਰ ਮੈ ਨੇ ਨਹੀਂ ਧਰੇ ਘਰ ਮੇ ਸ੍ਰੀ ਪ੍ਰਮੇਸਵਰ ਕੇ ਪਿਆਰੇ ਸੰਤੋਖੀਆਂ ਸਮਦਰਸੀ ਸੰਤਾਂ ਨੂੰ ਲੋੜ ਮਾਫਕ ਉਠਵਾਇ ਦੀਨੇ ਹੈ। ਕਹੂ ਵਿਆਰਥ ਵਿਗਾਰੇ ਪਰ ਤੇਰੇ ਦਾਮ ਖੋਏ ਨਹੀਂ ਤਾਂ ਤੇ ਆਨਲ ਅਫਸੋਸ ਨਹੀਂ। ਜੋ ਆਪਣੇ ਪਾਸ ਹੂਏ ਤੋ ਦੇਵਾਂਗੇ ਨਹੀਂ ਤਾਂ ਇੱਕ ਦਿਵਾਲਾ ਹਮਨੇ ਭੀ ਨਿਕਾਲ ਆ ਸਹੀ। ਜਾ ਤੇ ਔਰ ... ਜੋ ਏਤੇ ਘਰੇ ਨਿਕਾਸਤੇ ਹੈ ਦਿਵਾਲੇ। ਐਸੇ ਸੁਣਕਰ ਸੋ ਮੋਨ ਕਰ ਰਿਹਾ ਤੇ ਫਿਰ ਕੀ ... ਸੋ ਚਿਤਵਨੀ ਤਿਆਗਤ ਭਯਾ। ਆਪਣੇ ਭਾਗ ਮਾਨ ਕਰ। ੧। ਪੁਨਾ ਏਕ ਸਮੇ ਸ੍ਰੀ ਦਰਬਾਰ ਸਾਹਿਬ ਜੀ ਮੇ ਕਥਾ ਸੁਨ ਕਰ ਸ੍ਰੀ ਭਾਈ ਸੰਤ ਸਿੰਘ ਜੀ ਕੇ ਮੁਖੋਂ ਪੁਨਾ ਡੀਗੇ ਮੇ ਸਦਾ ਸੰਤ ਗਿਆਨੀ ਸਿੰਘ ਨਿਕਟ ਤਿਸੀ ਕਾਲ ਆਇ ਬੈਠੇ। ਤਬ ਸਤਾਂ ਕੇ ਸਾਦ ਲੋਕ ਕਥਾ ਕੀ ਬਹੁਤ ਉਸਤਤੀ ਕਰ ਰਹੇ ਹੈ ਸ੍ਰੀ ਭਾਈ ਜੀ ਕੇ ਮੁਖ ਪਰ। ਜੋ ਬਹੁਤ ਅਦਭੁਤ ਮਨ ਹਰਿ ਕਥਾ ਹੋਈ ਹੈ, ਸ੍ਰੀ ਭਾਈ ਜੀ ਕੇ ਮੁਖਾਰਿ ਬਿੰਦ ਸੇ। ਤਬ ਭਾਈ ਸੰਤ ਸਿੰਘ ਜੀ ਫਕੀਰ ਚੰਦ ਕੀ ਤਰਫ ਦੇਖ ਕਰ ਕਿਹਾ: ਕਿਉ ਫਕੀਰ ਚੰਦ ਜੀ, ਕੈਸੀ ਕਥਾ ਹੋਈ ਹੈ, ਕਹੋ। ਤਬ ਫਕੀਰ ਚੰਦ

ਬਹਾਦਰ ਰਾਇ ਜੀ। ਗੁਰੂ ਗੋਬਿੰਦ ਸਿੰਘ ਪਾਤਿਸਾਹ ਦਸਮੇ ਸਾਹ ਨਾਨਕ ਸਾਹ ਜੀ। ਤਿਨ
ਤਿਲਕ ਜੇਸੂ ਪੇਜ ਰਾਖੀ ਜਾਨ ਨਾਨਕ ਸਤਿ ਗੁਰੀ। ਭਜ ਦ ਨ ਬੀਪੂ ਗੁਰਦੇਵ ਨਾਨਕ ਸ੍ਰੀ ਵਿ ਵ ਨਾਥ
ਵਿਸੇਸਵਰੀ। ੭ ।ਸੁਨ ਅਮਟ ਛੇਦਨ ਆਰਤੀ ਤਿਹ ਸਕਲ ਪਾਪ ਬਿਨਾਸਤੀ। ਪੜ ਇਕੀਸ
ਕੁਲ ਪ੍ਰਵਾਰ ਸਕਲੈ ਬੈਕੁੰਠ ਭਵਨ ਪ੍ਰਾਪਤੀ। ਇਹੁ ਆਰਤੀ : ਰਦਾਸ ਕਹਤਾ ਜਾਣ ਨਾਨਕ ਸਤਿ ਗੁਰੀ।
ਭਜ ਦੀਨ ਬੀਪੂ ਗੁਰਦੇਵ/ਨਾਨਕ ਵਿਸ਼ਵਨਾਥ ਵਿਸੇਸਵਰੀ। ਸ ਸ਼ਿਨੈ। ਇਸ ਮੈ ਨਾਮ ਸ੍ਰੀ
ਭਾਈ ਗੁਰਦਾਸ ਜੀ ਕਾ ਕਹਾ ਹੈ: ਇਸ ਮੈ ਕਿਆ ਕਾਰਨ। ਅਪਨਾ ਨਾਮ ਆਪ ਲੈਣਾ ਅਪਨੀ
ਹੰਗਤਾ ਸਿਧ ਹੋਤੀ ਹੈ। ਤਾਂ ਤੇ ਅਪਣਾ ਨਾਮ ਨਹੀ ਲੀਆ ਗੁਰ ਮੁਖ ਸਿਖੋ ਨੇ। ਬਡੇ
ਅਗਾਜ ਜਾਨ ਕਰ ਗੁਰ ਪੰਧਾਤਿ ਕੇ ਤਾਂ ਤੇ ਤਿਨ ਕਾ ਨਾਮ ਲੀਆ ਹੈ। ਜਾਂ ਤੇ ਅਵਰ
ਸਰਧਾ ਕਰ ਪੜੇ ਸੁਣੇ ਕੀ ਪਵਿਤ੍ਰਾਰਥ। ਪੁਨਾ ਭਾਵ । ਗੁਰਦਾਸ ਨਾਮ ਸਰਬ ਗੁਰ ਸਿਖੋ ਕਾ ਹੈ ਤਾਂ
ਤੇ ਅਪਣਾ ਭੀ ਹੂਆ। ਤਥਾ ਭਾਈ ਰਾਊ ਰਬਾਬੀ ਕੀ। ਸ ਭਾਈ ਵਸਤੀ ਰਾਮ ਜੀ ਇਨ ਕੋ
ਭਾਈ ਮਰਦਾਨੇ ਕਾ ਸੰਬੋਧਨ ਦੀਆ ਜਾ ਪੀਛੈ। ਤਾਂ ਤੇ ਇ ਨ ਕਾ ਪਰਸੰਗ ਥੋੜਾ ਸਾ ਕਥਨ ਕਰਤੇ ਹੈ,
ਸ੍ਰੀ ਦਰਬਾਰ ਸਾਹਿਬ ਜੀ ਕਾ ਸੇਵਕਾ। ਏਕ ਸਮੇ ਸਰਕਾਰ ਕੇ ਨਿਕਟ ਕੀਰਤਨ ਸਬਦ ਸੁਨਾਇ ਕਰ
ਬੈਠੇ ਸੇ। ਤਬ ਸਰਕਾਰ ਨੇ ਇਨ ਸਿਉ ਪੂਛਾ ਪਰੀਖਿਆ ਹੇਤ। ਜੋ ਭਾਈ ਰਾਓ ਜੀ, ਜੋ ਸ੍ਰੀਅੰਮ੍ਰਿਤਸਰਾਇਏ
ਰਬਾਬੀ ਸੰਗਯਾ ਵਾਲੇ ਭਏ ਹੈ ਭਾਈ ਬਹਿਲੋ, ਭਾਈ ਮੂਲਾ ਤੇ ਆਦੀ ਸੋ ਕੈਸੇ ਹੈ, ਸੋ ਕਹੋ। ਤਬ ਭਾਈ
ਰਾਊ ਜੀ ਕਹਤ ਭਏ ਜੋ ਮ ਰਾਜਾ ਜੀ ਸਭੇ ਅਸਾਡੇ ਰਬਾਬੀਆਂ ਕੇ ਸੀਸ ਕੇ ਸਿਰਤਾਜ ਛਤ੍ਰ ਰੂਪ ਤੋ ਓਹੀ
ਹੈ। ਹੇ ਰਾਜਿੰਦਰ ਜੀ। ਪੁਨਾ ਰਾਜਿੰਦਰ ਜੀ ਕਹਤ ਭਏ ਸਾਵਣ ਚੰਦ ਆਦੀ ਸੋ ਕੈਸੇ ਹੈ ਹੇ
ਭਾਈ ਜੀ। ਤਬ ਫੇਰ ਭਾਈ ਰਾਊ ਜੀ ਉਚਾਰਤ ਭਏ ਸਭ ਰਬਾਬੀਆਂ ਕੀ ਸਭਾ ਕੇ ਭੂਖਨ ਤਾਂ ਓਹੀ ਹੈ
ਜੀ। ਪੁਨਾ ਨਰੇਸ ਜੀ ਕਹਤ ਭਏ ਭਾਈ ਲਖਨ ਸਾਹਿਬ ਕੈਸੇ ਸੋ ਕਹੋ। ਤਬ ਭਾਈ ਰਾਓ ਜੀ
ਬੋਲਤ ਭਏ ਜੀ ਉਹ ਤਾਂ ਸਭ ਕੇ ਮੁਕਟ ਮਣੀ ਹੈ ਜੀ। ਪੁਨਾ ਖਿਤ ਪਤੀ ਜੀ ਕਹਾ ਭਾਈ
ਨਾਨੂ ਰਬਾਬੀ ਕੈਸਾ ਹੈ। ਤਬ ਕਹਤ ਭਏ ਬਿਦਿਆ ਕੇ ਨਿਧਿ ਤੋ ਓਹੀ ਹੈ, ਹੇ ਭੂਪਤੀ ਜੀ।
ਤਬ ਰਾਜਿੰਦਰ ਜੀ ਕਹਾ ਭਾਈ ਰਾਊ ਜੀ ਆਪ ਕੈਸੇ ਹੋ ਕਹੋ। ਤਬ ਕਰ ਜੋਰ ਕੇ ਕਹਤ ਭਏ
ਇਹੁ ਰਾਓ ਰਾਈ ਸਰਕਾਰ ਕਾ ਗੁਲਾਮ ਨਾ ਹੈ ਨਿਕਾ ਸੁਰ ਸਰੁਆਦ ਗੀਤ ਸੁਣ ਕੇ ਸੋ
ਗਾਇਨ ਕਰ ਮੈ ਭੀ ਸ੍ਰੀ ਜੀ ਪ੍ਰਸੰਨ ਕੀਆ ਚਾਹੁਤਾ ਹੋ। ਸੋ ਕੈਸੇਜੇ, ਜੈਸੇ ਨਿਖਿਧ
ਗੋਲੀ ਰਾਣੀਆਂ ਕੇ ਸਮੂਹ ਮੇ ਰਾਜਿੰਦਰ ਕੋ ਪ੍ਰਸੰਨ ਕੀਤਾ ਚਾਹੇ ਤਿਸ ਵਤ ਮੈ ਨਿਕਾਰਾ ਨਾਲਾਇਕ ਹੋ
ਐਸੇ ਸੁਨ ਸੁਨ ਕਰ ਸਰਕਾਰ ਪ੍ਰਸੰਨ ਭਈ ਅਰ ਬਹੁਤ ਇਨਾਮ ਪਾਇਆ। ਸ੍ਰੀ ਦਰਬਾਰ ਜੀ ਕਾ ਸਦਕਾ।
ਨੀਤ ਬਚਨ। ਸੁਭ ਬੋਲਨਾ ਵਿਚਾਰ ਪੂਰਬਕ ਇਹੁ ਉਤਮ ਪੁਰਖੋ ਕਾ ਸਨਾਤਨ ਧਰਮ ਚਲਾ ਆਵਤਾ ਹੈ।
ਜਾਂ ਤੇ ਆਦ ਦੇਵ ਕੋਹੀ ਤਿਨ ਕੇ ਘਟ ਮੇ ਸੁਭ ਮਤੀ ਪਾ ਦੀਨੀ ਹੈ। ਸਰਬ ਸੂਖਨ ਕੀ ਖਾਣ । ਤਥਾ
ਸ੍ਰੀ ਗੁਰੂ ਵਾਕਯ। "ਵਡੀ ਵਡਿਆਈ ਜਾਣੈ ਆਪਿ"। ਵਡੀ ਵਡਿਆਈ ਉਸ ਮਹਾਰਾਜ ਕੀ ਇਸੀ ਕਰ
ਹੈ, ਜੋ ਸਤੋ ਕੇ ਕਹੀਏ ਬੋਲ ਕੋ ਤਤ ਪ੍ਰਭ ਕੋ ਹਰ ਜਾਨਤਾ ਹੈ, ਨਿਸਚੇ ਕਰ। ਜੈਸੇ

ਜੈਸੇ ਸ੍ਰੀ ਦਸਮੇ ਪਾਤਿਸਸਾਹੀ ਜੀ ਕਾ ਬਚਨ ਹੈ। "ਹਾਥੀ ਕੀ ਪੁਕਾਰ ਪਲ ਪਾਛੈ ਪਹੁੰਚਤੀ ਹੈ
ਚੀਟੀ ਕੀ ਚਿੰਘਾਰ ਪਹਿਲੇ ਹੀ ਸੁਨੀਅਤ ਹੈ।" ਅਰਥ ਤੋ ਇਸ ਕਾ ਇਹੁ ਹੈ। ਪ੍ਰੰਤੂ ਸੋ ਕਈ ਸਿਆਣੇ
ਲੋਕ ਇਹੁ ਭੀ ਅਰਥ ਕਰਤੇ ਹੈ। ਵਡੀ ਵਡਿਆਈ ਤਿਸ ਪੁਰਸ਼ [illegible] ਕੀ ਹੁੰਦੀ ਹੈ ਜੋ ਅਲਾਇ
ਕਿਆ ਬੋਲਣ ਕੀ ਜੁਗਤ ਕੋ ਜਾਣਤਾ ਹੈ ਤਿਸ ਪਰ ਇਹੁ ਉਦਾਹਰਨ ਹੈ, ਦੋ: ਬਾਤ ਨ ਕੀਰੇ ਘਟ ਪਟੀ
ਕੀਰੇ ਬਾਤ ਬਨਾਇ। ਬਾਤੋ ਹਾਥੀ ਪਾਈਐ ਬਾਤੋ ਹਾਥੀ ਪਾਇ। ਕੋਊ ਕਲੀਵ, ਜੋ ਭਾਂਡ ਹੈ, ਸੋ
ਧਾਤਨ ਸੇ ਰਾਜਾ ਕੋ ਪ੍ਰਸੰਨ ਕਰਤ ਭਯਾ ਕਬੀ। ਤਬ ਰਾਜਾ ਜੀ ਕਰੀ ਕੀ ਸਵਾਰੀ ਪੈ ਲੇ ਚਲੇ ਜਾਤੇ ਸੇ
ਤਿਸ ਕੋ ਭੀ ਰਾਜਿੰਦਰ ਪਰ ਆਰੂੜ ਕਰ ਲੀਆ। ਸੋ ਭਾਂਡ ਅਪਨੇ ਮੂਰਖ ਸੁਭਾਵ ਸੇ ਕਬੀ ਰਾਜਾ
ਕੀ ਕਊ ਹਾਸ [illegible] ਸਊ ਕਰਤ ਭਯਾ। ਤਬ ਕ੍ਰੋਧ ਕਰ ਨਰਿੰਦਰ ਤਿਸੀ ਹਾਥੀ ਕੇ ਪਾਵੇ ਮੇ
ਤਿਸ ਕਾ ਚੂਰਨ ਕਰਵਾ ਦੀਆ। ਅਵਰ ਦ੍ਰਿਸ਼ਟਾਂਤ। ਕਿਸੀ ਬਲੀ ਰਾਜਾ ਨੇ ਅਪਨੇ ਦੁਸ਼ਮਨ ਅਵਰ
ਨਰੇਸ ਕੋ ਮਾਰ ਲੀਆ ਤਿਸ ਕੇ ਗਰਾਮ ਸਹਿਤ। ਤਬ ਤੋ [illegible] ਤਿਸੀ ਕਾ ਪੁਤ੍ਰ ਕਿਸੀ ਲੁਕਾਇ ਲੀਆ
ਨਗਰ ਮੇ। ਤਬ ਸੋ ਬਲੀ ਰਾਜਾ ਢੰਢੋਰਾ ਦਿਵਾਇਆ ਜੋ ਰਾਜ ਪੁਤ੍ਰ ਕੋ ਕੋਊ ਮਤ ਲੁਕਾਇ ਮਤ ਅਪਨੀ
ਕੁਸ਼ਲ ਲੀਏ। ਤਬ ਸੋ ਬਾਲਕ [illegible] ਸੀ। ਆਪੇ ਨਿਕਲ ਕਰ ਬਲੀ ਰਾਜਾ ਕੀ
ਕਚੈਹਰੀ ਮੇ ਆਵਤ ਭਯਾ ਨਿਰਭੈ ਹੋਕਰ। ਤੇ ਰਾਜਾ ਕੋ ਕਰ ਜੋੜ ਕੇ ਨਿਮਸਕਾਰ ਕਰੀ।
ਤਬ ਸੋ ਨਰੇਸ ਸਿੰਘਾਸਨ ਪਰ ਬੈਠੇ ਹੀ ਕ੍ਰੋਧ ਕਰ ਅਪਨੇ ਹਾਥੋਂ ਮੇ ਤਿਸ ਰਾਜ ਪੁਤ੍ਰ ਕੇ ਚੁਗਰ ਹੋ ਕਰ
ਪਕੜ ਲੀਨੇ। ਤੇ ਕਹਾ ਹੇ ਬਾਲਕ ਅਬ ਤੇਰਾ ਕੌਨ ਰਖਯਕ ਹੈ। ਤਬ ਸੋ ਸੁਮਤਵਾਨ ਪ੍ਰਸੰਨ
ਹੋ ਕਰ ਕਹਤ ਭਯਾ: ਹੇ ਰਾਜਿੰਦਰ, ਅਬ ਮੋ ਕੋ ਕਿਸੀ ਕਾ ਭੈ ਨਾਹੀ। ਜਾਂ ਤੇ ਮੇਰੀ ਦੋਨੋ
ਭੁਜਾ ਮਹਾਰਾਜ ਆਪ ਪਕੜੀ ਹੈ। ਕਿਸੀ ਕੀ ਕੋਊ ਏਕ ਭੁਜਾ ਪਕੜਤਾ ਹੈ ਸੋ ਤਿਸ ਕੇ
ਦੁਖ ਸੁਖ ਕੀ ਲਜਾ ਪਾਲਤਾ ਹੈ,। "ਜਿਨ੍ਹੋ ਬਾਹ ਗਹੇ ਕੀ ਲਾਜ"। ਤੇ ਆਪ ਤੋ ਮੇਰੀ ਦੋਨੋ
ਭੁਜਾ ਗ੍ਰਹਨ ਕੀਤੀ ਤਾਂ ਤੇ ਮੈ ਨਿਰਭੈ ਭਯਾ ਹੋ। ਐਸੇ ਬਚਨ ਸੁਨ ਕਰ ਰਾਜ ਪੁਤ੍ਰ ਕੇ ਸੋ
ਬਲੀ ਰਾਜਾ ਪ੍ਰਸੰਨ ਹੋ ਕਰ ਰਾਜ ਪੁਤ੍ਰ ਕੋ ਅਪਨੇ ਕੰਠ ਲਾਇ ਕਰ ਅਪਨੇ ਰਾਜ ਸਿੰਘਾਸਨ ਪਰ
ਬੈਠਾਇ ਦੀਆ। ਬਚਨ ਕੇ ਬੋਲਣ ਪਰ ਇਹ ਉਦਾਹਰਣ ਲਿਆ ਹੈ। ਤਾਂ ਤੇ ਭਾਈ ਰਾਊ ਭੀ
ਸਰਕਾਰ ਕੋ ਪ੍ਰਸੰਨ ਕਰ ਲਿਆ ਸੁਭ ਬਚਨ ਉਚਾਰਨ ਸੇ [illegible] ਬਹੁਤ ਦਾਨ ਮਾਨ ਪਾਇਆ। ਕੋਊ
ਪ੍ਰੇਮ ਪ੍ਰੀਤ ਸੇ ਗੁਰ ਸਬਦ ਕੋ ਉਚਾਰਨ ਕਰਤੇ ਹੈ ਰਾਗ ਰਤਨ ਸੋ ਐਸੀ ਅਨੀਤ ਸੁਭ [illegible] ਕੀ
ਸੁਮਤੀ ਤਿਨ ਮੋ ਨਿਸਰੇ ਕਰ ਹੋਤੀ ਹੈ। ਭਾਈ ਰਾਊ ਜੀ ਅਪਨੇ ਘਰ ਮੇ ਹੀ ਧਰਮਸਾਲ ਬਨਾਈ
ਭਈ ਸੀ। ਤਿਸ ਮੇ ਦੋਨੋ ਸ੍ਰੀ ਗੁਰੂ ਗ੍ਰੰਥ ਸਾਹਿਬ ਕੇ ਪ੍ਰਕਾਸ਼ ਕਰਨੇ ਆਦ ਪੁਨਾ ਦਸਮ ਗ੍ਰੰਥ ਕੋ।
ਪੁਨਾ ਜੋ ਕੋਊ ਡੂਮ ਰਬਾਬੀ ਚਲ ਕਰ ਆਵੇ, ਤਿਸ ਕਾ [illegible] ਭੋਜਨ ਛਾਦਨ ਕਾ ਪੂਰਨ ਕਰਨਾ,
ਗੁਰ ਪ੍ਰਸਾਦਿ, ਐਤ ਸਮ। ਸ੍ਰੀ ਦੁਖਭੰਜਨ ਜੀ ਸ਼ਨਾਨ ਕਰ ਕੇ ਸ੍ਰੀ ਜਪ ਜੀ ਕਾ ਪਾਠ ਕਰ,
ਸ੍ਰੀ ਦਰਬਾਰ ਸਾਹਿਬ ਜੀ ਮਸਤਕ ਟੇਕ ਕਰ, ਫੇਰ ਆਪ [illegible] ਮੇ ਆਇ ਕੇ ਸ੍ਰੀ ਗੁਰੂ ਨਾਨਕ ਜੀ ਕਾ
ਖੰਡਾ ਪਾਠ
ਧਿਆਨ, ਭਾਈ ਮਰਦਾਨੇ ਵਾਲੇ ਸਹਤ, ਧਾਰ ਕੇ ਪੁਨਾ [illegible] ਅਗਾਤ ਭਏ। ਐਸਾ ਸੁਫਲ ਮਰਨਾ
ਹੂਆ ਗੁਰ ਪ੍ਰਸਾਦ, ਗੁਰ ਸਬਦ ਕੇ ਪ੍ਰਤਾਪ ਕਰ' ਸ੍ਰੀ ਹ[illegible] ਸੁੰਦਰ ਪ੍ਰੇਮ ਧਾਮ ਸਰ ਖੰਡ ਮੇ
ਹਰਿ ਕੀਰਤਨ ਕਰਨ ਵਾਰੇ ਸਹਤ ਵੇਲਾ ਨਿਰਨੇ। ਜਬ ਇਨ ਪਹਰੇ ਕਾ ਬਾਜਾ ਘੜਿਆਲ ਜੋ

ਜਾਗਤਾ ਜੋਗੀ ਬਜਤਾ ਹੈ ਤਬ ਪ੍ਰਥਮੇ ਹਰੀ ਕੀਰਤ ਨਿਰਬਾਣ ਗੁਰ ਸਿਖ ਕਰਤੇ ਹੈ ਜਿਨ ਕੋ ਆਪ ਜਗਾਵਤਾ ਹੈ ਅਰ ਆਪ ਹੀ ਤਿਨ ਤੇ ਗਾਇਨ ਕਰਵਾਇ ਕਰ ਆਪ ਹੀ ਸੁਣਤਾ ਹੈ ਸ੍ਰੋਤਾ ਰੂਪ ਹੋ ਕੇ ਤੇ ਆਪਨਾ ਜਬ ਆਪ ਸ੍ਰਵਣ ਕਰ ਆਪ ਤਿਨਾ ਤੇ ਰੀਝਤਾ ਹੈ, ਕਿਆ ਮੋਹਤ ਹੋਤਾ ਹੈ, ਸ੍ਰੀ ਗੁਰ ਰਾਮ ਦਾਸ ਜੀ ਸੁਧੀ ਜੋਤੀ। "ਸ੍ਰੀ ਰਾਗ ਛਖੇ ... ੫ ... ਹੈ ਤਉ ਹਨੇ ਆਪਨੇ ਤਿਨਾ ਨੂੰ ਮਿਲਓਹੁ। ਆਪੇ ਹੀ ਆਪ ਮੋਹਿਓ ਜਬ ਨਾਨਕ ਆਪ ਸੁਣਓਹ"। ਤਿਸ ਕੀਰਤਨ ਕਾ ਨਾਮ ਨਿਰਬਾਣ ਕੀਰਤਨ ਗੁਰੂ ਕੇ ਹੁਕਮ ਸਿਓ। "ਆਪਹੁ ਕਛੂ ਨ ਹੋਵਤ ਭਾਈ। ਜਿਸ ਪ੍ਰਭੁ ਦੇਵੈ ਸੋ ਨਾਮ ਪਾਈ।". ਦੂਜੀ ਚੌਕੀ ਸ੍ਰੀ ਆਸਾ ਕੀ ਵਾਰ ਕੀ। ਭਾਈ ਮਾਨ ਸਿੰਘ ਰਾਗੀ ਜੀ ਭਾਈ ਚੇਤ ਸਿੰਘ, ਭਾਈ ਰਾਮ, ਭਾਈ ਜਸਾ ਸਿੰਘ ਭਾਈ ਹਜਾਰਾ ਸਿੰਘ ਭਾਈ ਦੇਵਾ ਸਿੰਘ ਭਾਈ ਬੁਧ ਸਿੰਘ ਜੀ ਭਾਈ ਰਾਮ ਜੀ ਜੋੜੀਏ ਮ੍ਰਿਦੰਗੀਏ। ਅਰ ਕੈਨ ਗਨੀਏ ਸੋ ਅਨੰਤ ਬੀਤੇ ਤੇ ਅਨੰਤ ਹੀ ਵੇਹਨਗੇ। ਗੁਰ ਜਸੀਏ। ੨ । ਤੀਜੀ ਰਾਮ ਕਲੀ ਬਿਲਾਵਲ ਕੀ ਚੌਕੀ ਭਾਈ ਮਿਸਰਾ ਸਿੰਘ ਜਿਸ ਮੈ ਮੁਖੀ ਔਰ ਸਾਥ ਕੀਰਤਨੀਏ। ੩ ।ਪੁਨਾ ਚੌਥੀ ਚੌਕੀ ਨਕਈ ਗੁਰ ਸਿਖ ਕੀ। ੪ ।ਪੁਨਾ ਪੰਚਮੀ ਭਾਈ ਅਨੰਦੀਆਂ ਕੀ। ੫ । ਛੇਵੀ ਭਾਈ ਗੰਡਾ ਸਿੰਘ ਦੀ। ੬ । ਸਤਵੀਂ ਅਨੰਦੀਆਂ ਕੀ ਚੌਕੀ। ੭ । ਇਤਨੇ ਨੂੰ ਦੁਪਹਿਰ ਦਿਨ ਬਿਤੀਤ ਹੋਵਣਾ। ਪੁਨਾ ਰਬਾਬੀਆਂ ਕਾ ਪਹਿਰਾ ਹੋਵਣਾ। ਗੁਰੂ ਸ੍ਰੋਤਾ ਇਕੋ ਹੀ ਰਹਿਣਾ। ਨਹੀਂ ਤਾਂ ਸ੍ਰੋਤਾ ਭੀ ਅਵਰ ਤੇ ਵਕਤਾ ਭੀ ਅਵਰ। ਜਿਸ ਵਾਸਤੂ ਕਾ ਪ੍ਰਤੀ ਪਾਦਨ ਹੋਵਣਾ ਸਬਦ ਕਰ ਸੋ ਭੀ ਇਕੋ ਗੁਰੂ ਪ੍ਰਮਾਤਮਾ। ਪ੍ਰਿਥਮ ਚੌਕੀ ਰਬਾਬੀਆਂ ਕੀ ਅੰਮ੍ਰਿਤਸਰੀਏ ਇਹੁ ਜਿਨ ਸੰਗਿਆ ਨਾਮ ਨੇ ਕੀ। ੧ । ਦੂਜੀ ਚੌਕੀ ਰਬਾਬੀਆਂ ਚਰਨ ਕਮਲ ਕੀ। ਸੋ ਚਰਨ ਕਵਲੀਏ ਤਿਨ ਕੀ ਸੰਗਿਆ। ੨ । ਤੀਜੀ ਚੌਕੀ ਰਬਾਬੀਆਂ ਚਰਨ ਕਮਲ ਕੀ। ਤੀਜੀ ਚੌਕੀ ਭਾਈ ਰਾਓ ਕੀ ਆਦੀ ਉਨ ਕੀ ਇਹੁ ਸੰਗਿਆ। ੩ । ਫੇਰ ਚੌਥੀ ਕਥਾ ਹੋਣੀ ਗਿਆਣੀਆਂ ਇੱਕਰ ਜਿਨ ਕੀ ਗਿਆਨੀ ਸੰਗਯਾ ਹੈ ਜਗਤ ਮੋ। ੪ ।ਪੰਚਮੀ ਚੌਕੀ ਭਾਈ ਅਤੇ ਰਬਾਬੀਆਂ ਕੀ ੫। ਪੁਨਾ ਖਸਟਮੀ ਚੌਕੀ ਭਾਈ ਦੂਰ ਦੂਰ ਮੁਖ ਕੀ। ੬ । ਜੋ ਤਿਨਾ ਨੇ ... ਦਲ ਪੜਨਾ। ਇਹੁ ਖਸਟ ਚੌਕੀਆਂ ਰਬਾਬੀਆਂ ਕੀਆਂ। ਰਹਿਰਾਸ ਕੀ ਅਰਦਾਸ ਕਰ ਫੇਰ ਆਰਤੀ ਗੁਰੂ ਕੀ ਹੋਵਣੀ। ਏਹੁ ਸਾਤਵੀ ਚੌਕੀ। ੭ । ਪੁਨਾ ਭਾਈ ਸੰਧੋਰਾ ਗੁਰੂ ਕਾ ਪਿਆਰਾ ਰਬਾਬੀ ਨ੍ਰਥਨ ਮਾਹਿਏ ਕੇ ਤਿਸ ਕੀ ਚੌਕੀ ਇਹੁ ਰਬਾਬੀਆਂ ਕੀ ਆਠਵੀਂ ਚੌਕੀ। ੮ । ਤਾਂ ਤੇ ਭਾਈ ਬਿਸਨ ਸਿੰਘ ਕੀ ਚੌਕੀ। ੯ । ਉਪਰੰਤ ਭਾਈ ਰਾਮ ਸਿੰਘ ਗਿਆਨੀ ਹੂਏ ਹੈ ਸੋ ਕਥਾ ਕਰਦੇ ਰਹੇ ਹੈ ਸ੍ਰੀ ਸਾਹਿਬ ਕੀ। ਗੁਲਾਮ ਕੇ ਦੇਖਦਿਆਂ ਤਿਨ ਕਾ ਪ੍ਰਤ ਕਰਦਾ ਮੈ ਦੇਖਿਆ ਅਬ ਸੋ ਨਹੀ ਆਗੇ ਜਿਸ ਕੋ ਗੁਰੂ ਕਰੈਗਾ ਸੋ ਮਾਲਕ ਸਾਮ੍ਰਥ ਹੈ ਸਭ ਬਿਧਸੈ। ੧੦ । ਉਪਰੰਤ ਫੇਰ ਰਬਾਬੀਆਂ ਕੀ ਚੌਕੀ ਆਈ ਭਾਈ ਖੰਡੇ ਰਬਾਬੀ ਕੀ। ਪੁਨਾ ਸਿਕਾਹ ਪੁਹੀਏ ਰਬਾਬੀਆਂ ਕੀ ਚੌਕੀ। ਬਹੁੜੇ ਆਰਤੀ ਸੋਹਿਲੇ ਕਾ ਪਾਠ ਕਰ ਅਰਦਾਸ ਕਰੀ। ਪੁਨਾ ਸਾਹਿਬ ਸਤਿ ਗੁਰੂ ਸੇਜਾ ਪਰ ਪਧਾਰੇ ਸ੍ਰੀ ਤਖਾਸਨ ਜੋ ਗਰੜ ਸਰੂਪ ਹੈ ਤਿਸ ਪਰ ਆਰੂਦ ਹੋ ਕਰ। ਸਰਬ ਜੀਵਾਂ ਕੇ ਤਾਪ ਸੰਤਾਪ ਤਿਤਾ ਰੋਗਾਂ ਦੀ ਦੂਰ ਕਰਤੇ ਹੂਏ। ਸਾਥ ਕੀਰਤਨ ਹੋਤਾ ਜਾਤਾ ਹੈ। ਸੰਖ ਧੁਨੀ ਘੰਟਾਂ ਕੀ ਧੁਨੀ, ਭੇਰੀ ਧੁਨੀ, ਨਰ ਸਿੰਘ ਧੁਨੀ, ਭਾਟੋਂ ਕੇ ਮੁਖ ਕੀ ਉਸਤਤੀ ਕੀ ਧੁਨੀ, ਔਰ ਜੈ ਜੈ ਕਾਰ ਕੀ ਧੁਨੀ। ਧੰਨ

ਧੰਨ ਸਤਿਗੁਰ ਧੰਨ ਸਤਿਗੁਰ ਐਸੇ ਅਨੇਕ ਬੁਨੀ ਹੋਤੇ, ਸ੍ਰੀ ਸਤਿ ਗੁਰੋਂ ਸ੍ਰੀ ਸੇਜਾ ਪਰ ਬਿਰਾਜਤ ਭਏ।
ਤਿਸ ਕਾਲ ਮੇ ਜੋ ਸੁੰਦਰ ਭੋਗ ਦੁਗਧ ਫੇਨੀ ਆਦਿ, ਮਧੁਰਤਾ ਸੁਗੰਧਿਤਾ ਸਹਿਤ, ਅਥਵਾ ਕੇਵਲ ਹੀ ਦੂਧ
ਜਉ ਭਲੀ ਰੀਤ ਸਿਉ ਬਨਾਇ ਕਰ ਸ੍ਰੀ ਆਗੇ ਪ੍ਰਮ ਪ੍ਰੇਮ ਸਿਉ ਅਰਪਣ ਕਰਣਾ। ਜਾਂ ਤੇ ਬਿਨਾ ਪ੍ਰੇਮ
ਸਿਉ ਸ੍ਰੀ ਸਤਿ ਗੁਰੂ ਪ੍ਰਮਾਤਮਾ ਨਹੀਂ ਗ੍ਰਹਨ ਕਰਤੇ ਚਾਹੇ ਕੈਸਾ ਦਿਵ ਭੋਗ ਪਦਾਰਥ ਹੋਵੈ। ਤੇ ਪ੍ਰੇਮ
ਸਿਉ ਬਦਰੀ ਫਲ, ਜੋ ਬੇਰ ਹੈ, ਵਾ ਸਾਗ ਮਾਤ੍ਰ, ਅਥਵਾ ਕੋਧਰੇ ਕਾ ਅੰਨ ਅਰਪਣ ਕਰਿਆ ਹੂਆ ਤਿਸ ਕੋ
ਸ੍ਰੀ ਸਤਿਗੁਰੂ ਭਗਵਾਨ ਪ੍ਰਮ ਪ੍ਰਸੰਨ ਹੋ ਕਰ ਭੋਗੇ ਹੈਂ। ਐਸੇ ਪ੍ਰਸੰਗ ਤੋ ਪ੍ਰਤੱਖ ਹੈ। ਭਗਤ ਭੀਲਨੀ,
ਸ੍ਰੀ ਬਿਦਰ, ਭਾਈ ਲਾਲੋ ਜੀ ਆਦਿਕੋ ਕਾ। ਯਾ ਤੇ ਮੈ ਵਿਆਸ ਨਹੀ ਜੋ ਵਿਸਤਾਰਕ ਰਾਸ ਮਾਹਸ ਹੀ
ਕੀਆ ਹੈ ਸੰਖੇਪ। ਤਥਾ ਪਦੀ ਹੈ ਭੀਲਨੀ ਕੇ ਬੇਰ ਪ੍ਰੇਮ ਸਿਉ ਅਰਵਾਵਨੇ ਕਾ। "ਮੀਠੇ ਮੀਠੇ ਰਾਖ
ਰਾਖ ਬੇਰ ਲਿਆਈ ਭੀਲਨੀ। ਕਉਨ ਸੀ ਅਚਾਰਵੰਤੀ ਰੂਪ ਨਹੀਂ ਇਕ ਰੱਤੀ, ਨੀਚ ਕੁਲਹੀਨੀ,
ਲਿਪਟਿ ਕੁਚੀਲਨੀ। ੧ । ਰਹਾਉ। ਜੂਠੇ ਫਲ ਲੀਨੇ ਮਨ ਸ੍ਰੁਕਰੈਨ ਹੀ ਭਗਵਾਨ ਐਸੀ
ਗੋਬਿੰਦ ਭਲੀ ਪਾਈ ਰਸਕੀਰ ਸੀਲਨੀ। ਕਉਨ ਸੀ ਤਪਸਿਆ ਕਰੀ ਛਿਨ ਮੇ ਬਿਮਾਨ ਚੜੀ
ਪ੍ਰਭ ਜੀ ਕੇ ਮਨ ਭਾਈ ਜਾਵਸੀ ਵੈਕੁੰਠ ਝੂਲਨੀ। ਐਸੀ ਪ੍ਰੀਤ ਕਰੈ ਕੋਈ ਦਾਸ ਮੀਰਾਂ
ਉਨੈ ਸੋਈ ਪ੍ਰੇਮ ਕੀ ਪ੍ਰਤਗਯਾ ਤਾਰੇ ਗੋਕਲ ਅਹੀਰਨੀ।" ਇਤਨੇ ਮੈ ਅਰਖ ਰਾਤ੍ਰ ਕੀ ਨਿਕਟਤਾ
ਹੋਤੀ ਹੈ ਤਬ ਤੇ ਸ੍ਰੀ ਦਰਸਨੀ ਦੱਰ ਭੀ ਉਨ ਮੀਲਤ ਸੇ ਹੋਤੇ ਹੈ। ਤਬ ਭੀਤਰ ਸ੍ਰੀ ਹਰਿ ਮੰਦਰ
ਜੀ ਕੇ ਫਰਾਸ਼ੀ ਜੋ ਪ੍ਰੇਮੀ ਹੈ, ਸੋ ਸਨਾਨ ਆਦਿਕ, ਸੇਵ ਆਦੀ, ਸੋਨੇ ਕੀ ਗਾਗਰੋਂ ਸਾਥ ਕਰਾਵਾਵੰਣਾ, ਫੇਰ
ਸ੍ਰੀ ਸਾਹਿਓ ਸਾਥ ਪੌਛਣਾ ਪਰਮ ਪ੍ਰੇਮ ਸਿਓਂ, ਅਰ ਭੀਤਰ ਬਾਹਿਰ ਜੋ ਸੇਵਕ ਸੇਵਾ ਕਰਣ ਵਾਲੇ
ਹੋਵੈ ਸੋ ਗੁਰਬਾਣੀ ਕਾ ਉਚਾਰ ਪੜੇ ਕਰੈ। ਬਹੁਰ ਧੂਪ ਹੋ ਜਾਣੇ ਕਲੀਰੇ ਦੀਵਿਆ ਆਦਿ।
ਪੁਨਾ ਸ੍ਰੀ ਅੰਬਰ ਸਾਹਿਬੋਂ ਲੀਏ ਧਰਣਾ ਸਿੰਘਾਸਨ, ਜਿਸ ਕੋ ਦੇਵੀ ਦੇਵਤਾ ਬ੍ਰਹਮ, ਬਿਸਨ, ਮਹੇਸ ਆਦੀ
ਨਮਸਕਾਰਾਂ ਅਰ ਪੂਜਨ ਕਰਤੇ ਹੈ। ਤੇ ਧੂਪ ਚੰਦਨ ਆਦਿ ਸੇ ਕਰ ਸਾਹੁਦਸੇ । ਇਤਨੇ ਮੈ ਤਿਨ
ਪਹਿਰੈ ਕਾ ਬਾਜੰਤ੍ਰ ਬਜਨਾ ਭੂਤਲ ਮੇ ਭੀ ਅਰ ਨਭ ਮੇ ਭੀ ਤਬ ਸ੍ਰੀ ਦਰਸਨੀ ਦਰ ਕੇ
ਕਿਵਾੜ ਖੁਲਨੇ ਲੱਗੇ, ਜੈਸੇ ਪੂਰਨ ਸਤਿਗੁਰ ਕੇ ਮਿਲਿਆ ਜ ਗਿਆਸੂ ਜਨ ਕੇ ਹਿਦੇ ਕੇ ਕਪਾਟ
ਖੁਲ ਜਾਤੇ ਹੈਂ। ਤਥਾ ਸ੍ਰੀ ਦਰਸਨੀ ਦਰਵਾਜੇ ਕੇ ਕਿਵਾੜ ਖੁਲੇ ਸਰਬ ਜਗਤ ਜੀਵਾਂ ਕੇ ਕਲਿਆਣ ਹੇਤੂ।
ਉਹਾਂ ਭੀ ਜਗਿਆਸੂ ਪ੍ਰਮਾਤਮਾਂ ਕੋ ਦੇਖਤੇ ਹੈ, ਜੜਤਾ ਤੇ ਭਰਮ ਰੂਪ ਪੜਦੇ ਦੇ ਦੂਰ ਹੋਇਆ । ਈਹਾਂ
ਭੀ ਪਰਮ ਧਾਮ ਸਚ ਖੰਡ ਸ੍ਰੀ ਦਰਬਾਰ ਸਾਹਿਬ ਕੇ ਦਰਸਨ ਕਾ ਹੈ ਪ੍ਰੇਮੀ। ਜੋ ਪੂਰਬ ਨਿਰਮਾਣ ਚੌਕੀ
ਪ੍ਰਿਥਮ ਸ੍ਰੀ ਹਰਮੰਦਰ ਜੀ ਮੈ ਗੁਰ ਸਿਖੋਂ ਪ੍ਰੀਤਵਾਨ ਹਰ ਵਾਸਨ ਕਰ ਆਏ ਹਾਂ। ਸੋ ਤਿਸ
ਕਾ ਸਮਾ ਅਬ ਹੂਆ ਹੈ, ਹੇ ਸੰਤੋ। ਸੋ ਸੁਰਗ੍ਰ ਆਦਿ ਸਰੀਦੰ ਆਦੀ ਸਾਜੋਂ ਸੇ ਗਾਇਨ ਕਰਤ ਭਏ
ਸ੍ਰੀ ਗੁਰ ਪ੍ਰੀਤਾ ਲੀਏ ਕੇਵਲ। ਤਬ ਸ੍ਰੀ ਸਤਿਗੁਰੂ ਪ੍ਰਮ ਕ੍ਰਿਪਾਲੂ ਕਿਰਪਾਲ ਹੋਤੇ ਹੈ। ਕਿਨ ਪਰ ਜੋ
ਪਰਮ ਪ੍ਰੇਮੀ ਹੈ ਨਿਸ ਕਪਟ। ਕੀਪਟ ਕੌਨ ਜੇ ਕਰ ਨਹੀਂ । ਸੋ ਏਹੀ ਬਡਾ ਕਪਟ ਹੈ ਗੁਰ
ਪ੍ਰਮੇਸਰ ਸਾਥ ਜੋ ਗੁਰ ਪ੍ਰਮੇਸਰ ਕਾ ਕਹਾਇ ਕਰ ਫਿਰ ਰਿਦੇ ਮੇ ਰਸ ਮੁਖਬੁਧੀ ਕਰ ਭੋਗ ਦੀ
ਚੀਤਨ ਕਰਣੀ। ਭਾਂਵੇ ਸਾਧ ਸਿਖਾਂ ਕਾ ਭੇਖ ਭੀ ਧਾਰਿਆ ਪਰਿ ਰਿਦੇ ਮੇ ਇਹੀ ਅਭਿਲਾਖਾ ਸਦਾ

ਸੋ ਜੋ ਕੋਈ ਮੈਨੂੰ ਮਥਾ ਟੇਕੇ, ਮਾਨ ਕਰੇ ਤੇ ਕੋਈ ਮੈਨੂੰ ਕਿਛੁ ਲਿਆਇ ਭੀ ਦੇਵੈ। ਪੁਨਾ ਸਭ
ਲੋਕ ਮੈਨੂੰ ਚੰਗਾ ਭੀ ਆਖਣ। ਐਸੇ ਹੀ ਇੱਛਾ ਕਰਦਿਆਂ ਰਾਤ ਅਰ ਦਿਨੋ ਕੇ ਸਮੂੰਹ ਬਿਤੀਤ ਹੋ ਗਏ
ਮੂਰਖ ਮਾਨੁਖ ਮੇਰੇ ਜੈਸਿਆਂ ਕੇ। ਇਹੁ ਕਪਟ ਤੇ ਜੋ ਕਰਤੂਤ ਹੈ ਸੋ ਕੇ ਵਲ ਭਗਤਿ ਪ੍ਰੇਮ ਸਿਮ੍ਰਨ ਨਾਮ
ਕਾ ਪੁਨਾ ਸਤਿਸੰਗ ਕਾ ਤੇ ਦਰਸਨ ਗੁਰੂ ਪ੍ਰਮਾਤਮਾ ਤੇ ਇਹੀ ਵਰ ਲੇਤੇ ਹੈ। "ਦਰਸਨ ਮਾਂਗੋ ਦੇਹੋ
ਪਿਆਰੇ। ਤੁਮਰੀ ਸੇਵਾ ਕੋਨ ਕਉਨ ਨ ਤਾਰੇ"। ਪੁਨਾ ਜੈਸੇ ਸ੍ਰੀ ਰਵਿਦਾਸ ਜੀ ਕਾ ਬਚਨ ਹੈ।
ਪੁਰੀ। "ਕੂਪ ਭਰਿਓ ਜੈਸੇ ਦਾਦਰਾ ਕਛੁ ਦੇਸੁ ਬਿਦੇਸੁ ਨ ਬੂਝ। ਐਸਾ ਮੇਰਾ ਮਨ ਬਿਖਿਆ ਬਿਮੋਹਿਆ
ਕਛੁ ਆਰਾ ਪਾਰੁ ਨ ਸੂਝ। ਸਗਲ ਭਵਨ ਕੇ ਨਾਇਕਾ ਪਿਆਰੇ ਇਕ ਛਿਨ ਦਰਸ ਦਿਖਾਏ ਜੀਓ।
ਮਲਨ ਭਈ ਮਤ ਮਾਧਵਾ ਤੇਰੀ ਗੰਤ ਲਖੀ ਨ ਜਾਇ। ਕਰੋ ਕਿਰਪਾ ਭ੍ਰਮ ਚੂਕਈ ਮੈ ਸੁਮਿੱਤ ਦੇ ਰਉ ਸਮਝ
ਸਮਝਾਇ। ਜੋਗੀਸਰ ਪਾਵੋ ਨਹੀਂ ਤਉ ਗੁਨ ਕਥਨ ਅਪਾਰੁ। ਪ੍ਰੇਮ ਭਗਤ ਕੇ ਕਾਰਨੇ ਕਹਿ ਰਵਿਦਾਸ
ਚੁਮਾਰਾ"। ਐਸਾ ਦਰਸ੍ਰਨ ਸ੍ਰੀ ਗੋਬਿੰਦ ਕਾ ਦੂਰ ਵਿਖੇ ਕਠਨ ਹੈ। ਜਿਨ ਭਗਤਨ ਆਗੇ ਸੇਵਕ ਵੱਤ ਹੋਕਰ
ਜੋ ਪ੍ਰਮੇਸਰ ਸੇਵਾ ਕਰਤੇ ਰਹੇ ਹੈ। ਆਗੇ ਪੀਛ। ਸੋ ਭੀ ਕਿਸੈ ਵਾਸਨਾ ਪ੍ਰਬਲ ਸਮਝ ਕਰਿ ਸਰਨ
ਅਰ ਦਰਸਨ ਹੀ ਸ੍ਰੀ ਭਗਵੰਤ ਕਾ ਮਾਗਤੇ ਹੈ ਭਗਵੰਤ ਪਾਸੋ। ਤਉ ਇਹੁ ਜਨਾ ਬਹੁਤ ਕਰ ਬੇਨਤੀ ਕਰੋ
ਸਿਧਿ ਲਹੋ। ਪੁਨਾ ਬਚਨ। "ਜਿਹਹਿ ਜਹਿ ਜਾਉ ਤਹਾਂ ਤੇਰੀ ਸੇਵਾ ਤੁਮ ਸੋ ਠਾਕੁਰ
ਅਵਰ ਨ ਦੇਵਾ"। ਐਸੀ ਆਨੰਨ ਪ੍ਰੇਤੀ ਹੋਇ ਸ੍ਰੀ ਵਾਹਿਗੁਰੂ ਕੇ ਚਰਨੋ ਮੇ ਤਬ ਕੋਟੀ ਪ੍ਰਕਿਰਤੀ
ਜਿਤੀ ਜਾਏ। ਸੰਤ ਸੰਗ ਸਹਾਇਤਾ ਤੇ ਅਬਿਨਾ ਨ ਜੀਤੀ ਜਾਏ। ਭਾਵੇ ਬਨ ਕੰਦਰਾ ਮੇ ਜਾਇ
ਬੈਠੇ। ਸ੍ਰੀ ਬ੍ਰਿਗਪਤੀ ਜੀ ਦੇਵਤਾਨ ਕੇ ਗੁਰੂ ਤਿਨ ਕੇ ਕੱਚ ਨਾਵਾ ਬੇਟਾ ਘਰ ਮੇ ਵਿਦਿਆ ਪੜਨ
ਸੀ ਤਾਂ ਸਾਂਤ ਨ ਆਈ। ਤਬ ਸਾਂਤ ਪ੍ਰਾਪਤ ਕੇ ਕਾਰਨ ਦੂਰ ਬਡੇ ਪਰਬਤ ਕੰਦਰਾ ਮੇ, ਪਦਾਰਥ ਤਿਆਗ
ਕੇ, ਜਾਇ ਤਪਸਿਆ ਕਰੀ। ਦੇਵਤਾ ਕੇ ਆਠ ਸਹਸ ਪ੍ਰਮਾਣ। ਤਬ ਪਿਤਾ ਜੀ ਆਇ ਮਿਲੇ।
ਜਬ ਤਮ ਕੱਚ ਨੇ ਮਥਾ ਟੇਕ ਕਰ ਕਹਾ: ਹੇ ਪਿਤਾ ਜੀ, ਪਰਮ ਕਠਨ ਤਪਸਿਆ ਕਰੀ, ਸੱਭ ਸੁਖ
ਭੋਗ ਤਿਆਗ ਕਰ, /ਤਉ ਭੀ ਮੁਝੇ ਸਾਂਤ ਨਹੀਂ ਆਈ ਇਸ ਮੇ ਕਵਨ ਕਾਰਨ ਹੈ, ਹੇ ਸਰਬਗਤਾ ਤੇ
ਕਹੋ। ਤਬ ਬ੍ਰਿਹਸਪਤ ਕਹਤ ਭਏ: ਹੇ ਪੁਤ੍ਰ, ਸਰਬ ਤਿਆਗ ਕਰ। ਐਸੇ ਕਹਿ ਕਰ ਚਲੇ
ਗਏ। ਤਬ ਸੋ ਦੂਰ ਇਕੰਤ ਜਾਇ ਕਰ ਜਲ ਆਦਿਕ ਭੀ ਤਿਆਗ ਕਰ ਪੁਨਾ ਤਪਸਿਆ ਕਰੀ ਤੇ ਬਰਸ
ਪਿਛੋਂ ਪੁਨਾ ਪਿਤਾ ਜੀ ਆਏ। ਤਬ ਭੀ ਕੱਚ ਜੀ ਕਹਤ ਭਏ: ਹੇ ਪਿਤਾ ਜੀ ਅਬ ਭੀ ਮੋਕੋ
ਸਾਂਤ ਨਹੀਂ ਆਈ ਮਨ ਮੇਰਾ ਭਟਕਤਾ ਹੈ, ਦਸੋ ਦਿਸਾ। ਤਾਂ ਤੇ ਮੈ ਕਵਨ ਉਪਾਇ ਕਰੋ ਤਬ ਭੀ ਐਸੇ ਕਹਿ
ਕਰ ਚਲੇ ਗਏ ਜੋ ਸਰਬ ਤਿਆਗ ਕਰੋ ਹੇ ਕੱਚ। ਤਬ ਬਿਚਾਰਿਆ ਕੱਚ ਨੇ ਜੋ ਮੇਰੇ ਪਾਸ
ਤਾਂ ਕੁਛ ਭੀ ਨਹੀਂ ਤੋ ਬੀ ਮਾਲਾ ਮਾਤ੍ਰ ਭੀ। ਇਹੁ ਕੰਦਰਾ ਤਿਆਗੋ ਸੋ ਭੀ ਤਿਆਗ ਕਰ ਨਿਰਾਧਾਰ
ਇਕੰਤ ਚਾਰੀ ਤਪਸਿਆ ਕਰੀ। ਪੁਨਾ ਕੁਛੀ ਪਿਤਾ ਜੀ ਆਏ। ਤਬ ਕੱਚ ਨਮਸਕਾਰ ਕਰਤ ਭਯਾ।
ਆਬ ਮਾਤ੍ਰ ਹੀ ਮੈ ਜਿਸ ਕੇ ਪ੍ਰਾਣ ਰਹਿ ਗਏ। ਐਸਾ ਕ੍ਰਿਸ ਹੋ ਗਿਆ। ਹੇ ਸਰਬਗ, ਹੇ ਤਤਿਗ,
ਅਬ ਭੀ ਮੁਝੇ ਸਾਂਤ ਨਹੀਂ ਆਈ ਤਾਂ ਤੇ ਕਰੋ, ਕਿਰਪਾ ਕਰਾ। ਤਾਂ ਪਿਤਾ ਕਹਾ ਸਰਬ ਤਿਆਗ ਕਰ ਤੌ
ਕਹਤ ਭਯਾ ਸਭੀ ਪਦਾਰਥ ਤਿਆਗ ਕਰ ਤੋ ਧਨ ਮੇ ਆ ਗਿਆ ਹਉ ਤਾਂ ਤੇ ਕਵਨ ਪਦਾਰਥ ਹੈ ਜੋ

ਤਿਆਗੋ। ਤਬ ਪਿਤਾ ਕਹਾ ਹੇ ਪੁਤ੍ਰ, ਚਿਤ ਕਾ ਤਿਆਗਨਾ ਸੋਈ ਸਰਬ ਤਿਆਗ ਹੈ, ਜਿਸ ਕੋ
ਅਹੰਗ ਭੀ ਕਹਤੇ ਹੈ। ਤਿਸ ਕੋ ਤੂੰ ਤਿਆਗ। ਜੋ ਕਹਨਾ ਹੈ ਮੈ ਕੌਣ ਹਾਂ ਇਹੁ ਤਿਆਗ।
ਪਰ ਇਹ ਤਿਆਗ ਗਿਆਨਵਾਨ ਕੀ ਸੰਗਤ ਅਰ ਸੇਵਾ ਕੀਤਿਆਂ ਹੋਤਾ ਹੈ ਆਨ ਥਾ ਨਹੀਂ ਹੋ ਸਕਦਾ।
ਜਬ ਐਸੇ ਕਹਾ ਤਬ ਹੰਕਾਰ, ਆਪਾ ਭਾਵ ਭੀ ਜਿਸ ਨੋ ਕਹਤੇ ਹੈ ਸੋ ਨਸਟ ਹੋ ਗਿਆ। ਕੌਣ ਸਾਂਤ ਕੋ
ਪ੍ਰਾਪਤ ਹੋਇਆ। ਸ੍ਰੀ ਬਸਿਸਟ ਜੀ ਇਹੁ ਪ੍ਰਸੰਗ ਨਿਰਬਾਣ ਪ੍ਰਕਰਨ ਮੋ ਕਹਾ ਹੈ। ਏਹਾਂ ਕਥਨ ਦਾ
ਭਾਵ ਜੋ ਮਨ ਕੇ ਪ੍ਰਕ੍ਰਿਤ ਸੁਭਾਵ ਤੇ ਛੂਟਨਾ ਐਸਾ ਕਠਨ ਹੈ। ਸੰਤਾਂ ਕੇ ਬਚਨੋ ਮੋ ਕਹਾ ਹੈ ਜੋ ਇਕ
ਪ੍ਰਕਿਰਤ ਮਨ ਕੀ ਇਹੁ ਜਗਿਆਸੂ ਸੀ ਤੇ ਇਕ ਜਨਮ ਮੇ ਤਪ ਤਤਿਖਆ ਵਾ ਸਾਧਨੋ ਕਰ। ਤਾਂ ਉਹ
ਸਤਿ ਸੰਗ ਕੀ ਹੀ ਸਹਾਇਤਾ ਕੀ ਭਲਾਈ ਜਾਨੋ। ਜਾਂਤੇ ਖੋਟੇ ਸੁਭਾਵ ਕਾ ਜੀਤਨਾ ਮਹਾਂ ਕਠਨ ਹੈ।
ਤਥਾ ਰਵਿਦਾਸ ਬਚਨ। "ਇਨ ਪੰਚਨ ਮੇਰਾ ਮਨ ਜੋ ਬਿਗਾਰਿਓ ਪਲ ਪਲ ਹਰ ਜਿਤ ਅੰਦਰ ਪਾਰਿਓ"।
ਤਾਂ ਤੇ ਭਗਤ ਜਨ ਭਗਤੀ ਕਰ ਨਿਰ-ਅਭਮਾਨ ਹੋ ਕੇ ਸ੍ਰੀ ਭਗਵੰਤ ਆਗੇ ਇਹੁ ਬੇਨਤੀ ਦਰਸਨ ਹੀ ਕੀ
ਕਰਤੇ ਹੈ ਬਾਰੰਬਾਰ ਤਬ ਸ੍ਰੀ ਪਤ ਜਨ ਪ੍ਰਤਪਾਲਕ ਪੁਨਾ ਪ੍ਰਤਾਪੀ ਤਾਪ ਪਾਪ ਕੇ ਖਾਪੀ ਤਿਨ ਦਾਸਨ ਕੋ
ਆਪਨਾ ਦਰਸਨ ਹੀ ਦੇਤੇ ਹੈ। ਭਗਤ ਬਛਲ ਸ੍ਰੀ ਗੁਰੂ ਪ੍ਰਮਾਤਮਾ। ਤਬ ਦਰਸਨ ਮੇ ਤਿਹੋ
ਤਦ ਰੂਪ ਹੀ ਹੋ ਜਾਤਾ ਹੈ ਭ੍ਰਿੰਗ ਕੀਟਵਤ। ਤਬ ਸਭ ਇਸ ਕੇ ਬੰਧਨ ਦੂਰ ਹੋ ਜਾਤੇ ਹੈ। ਭਗਵਤ
ਪ੍ਰਸਾਦਿ। ਤਿਸੀ ਕੋ ਮੁਕਤ ਪੁਰਸ ਕਹਤੇ ਹੈ। ਉਨ ਕੇ ਦਰਸਨ ਸੇਵਾ ਕਰ ਔਰ ਜੀਵਾਂ ਕਾ ਭੀ
ਕਲਿਆਨ ਹੋਤਾ ਹੈ। ਅਬ ਪੂਰਬ ਪ੍ਰਸੰਗ। ਤਿਨ ਪਹਿਰੇ ਵੇਲੇ ਭਾਈ ਨੌਧ ਸਿੰਘ ਜੀ ਬਿਰਧ ਸਿੰਘ
ਜਾਤ ਕੇ ਬਾਵੀ ਪ੍ਰੇਮ ਕਰ ਦੁਤਾਰੇ ਸਾਥ ਮੋ ਕੀਰਤਨ ਕਰਤੇ ਮੈ ਦੇਖੇ ਹੈਂ, ਬਾਲਪਨ ਮੇ। ਸੋ ਠਾਕੁਰ
ਭਾਈ ਦਿਆਲ ਸਿੰਘ ਜੀ ਕੇ ਡੇਰੂਓ ਆਵਤੇ ਸੇ ਬੜੀ ਰਾਹ ਲੈ ਕਰ। ਬਾਲ ਅਵਸਥਾ ਮੋ ਸ੍ਰੀ
ਅੰਮ੍ਰਿਤਸਰ ਜੀ ਕੇ ਸਨਾਨ ਤੇ ਪ੍ਰਮ ਧਾਮ ਕੇ ਦਰਸਨ ਕੋ ਮੈ ਆਇਆ ਸੀ ਗੁਰਾਂ ਕੀ ਨਿਦੇਸ ਪਾਇ ਕਰ।
ਤਬ ਕੋਈ ਮਾਸ ਭਰ ਠਾਕਰਾਂ ਕੀ ਧਰਮਸਾਲੇ ਰਿਹਾ। ਜਬ ਡੇਢ ਪਹਿਰ ਰਾਤ ਰਹੇ ਤਬ ਓਹਾਂ ਸੇ ਨਿਤ
ਜਾਵੇ ਸ੍ਰੀ ਦਰਬਾਰ ਸਾਹਿਬ ਮੇ। ਉਨ ਸੰਤੋਂ ਸਾਥ ਦਾਸ ਭੀ ਤਿਸੀ ਸਮੇ ਦਰਸਨ ਜਾਇ ਪਾਇਆ
ਪਰਮ ਧਾਮ ਕਾ ਸਨਾਨ ਆਦਿ ਕ੍ਰਿਆ ਕਰ। ਜੈਸੇ ਪਾਨੋ ਸਾਥ ਪਲਾਸ ਪੱਤਰ ਭੀ ਜਾਇ ਨਰ ਨਾਰ
ਕੇ ਹਾਥ ਮੋ ਪ੍ਰਾਪਤ ਹੋਤਾ ਹੈ ਤਥਾ ਜਾਇ ਮੈ ਪ੍ਰਾਪਤ ਹੂਆ। ਤਬ ਉਹ ਬ੍ਰਿਧ ਸਿੰਘ ਬਾਵੀ ਭਜਨਾਨੰਦੀ
ਕੀਰਤਨ ਕਰਦੇ ਮੈ ਦੇਖੇ। ਤਬ ਕਾ ਸੰਸਕਾਰ ਮੇਰੇ ਹਿਰਦੇ ਪੇ ਬੈਠ ਗਿਆ। ਪੁਨਾ ਪਛਮ ਦੇਸ ਸ੍ਰੀ ਭਾਈ
ਲਾਲ ਚੰਦ ਜੀਤ ਰਾਗੀ ਗੁਰੂ ਤਿਨ ਕੌ ਪਾਸੋਂ ਮੇ ਸਬਦ ਦਾਨ ਲੈ ਕਰ ਤਬ ਸ੍ਰੀ ਹਰਿ ਮੰਦਰ ਮੋਂ ਕੀਰਤਨ ਆਣ
ਕੀਤਾ ਬਹੁਤੇ ਸਰੋ ਪੀਛੇ। ਪੁਨਾ ਸ੍ਰੀ ਆਸਾ ਕੀ ਵਾਰ ਕੇ ਕੀਰਤਨੀਏ ਮੋ ਆਨ ਪ੍ਰਾਪਤ ਹੂਏ ਆਪਨਾ
ਸਮਾਂ ਪਛਾਣ ਕਰ ਪ੍ਰੀਤ ਲਗੇ ਗਾਇਣ ਕਰਨ। ਮਾਨੋ ਰਾਗ ਹੀ ਰੂਪ ਧਾਰ ਕੇ ਸਤਿਗੁਰੂ ਕਾ ਜਸ ਕਰਤੇ
ਹੈ। ਮੁਕਤ ਅਰਥ। ਤਬ ਅਰਧ ਉਦਯ ਸਭਾ ਸੰਗਤ ਕੀ ਪੂਰਨ ਭਈ ਤਿਸੀ ਸਮੇ ਪੁਨ ਪੰਚ ...ਮੂਰਤ
ਨਿਤ ਨੇਮ ਕੇ ਥਾਲ ਆਏ। ਜਬ ਚਾਰ ਘਟ ਕਾ ਸੂਮ ਮਹੂਰਤ ਹੂਆ ਤਬ ਸ੍ਰੀ ਸਤਿਗੁਰੂ ... ਪ੍ਰਮਾਤਮਾ
ਜਗਤ ਜੀਵੋਂ ਕੇ ਸੁਖ ਪ੍ਰਦ ਆਏ। ਸੁਖਾਸਨ ਪਰ, ਅਰੂੜ ਹੋਇ ਕਰ ਜੋ ਗਰਜ ਰੂਪ ਹੈ। ਤਬ ਹੋਈ ਧੁਨੀ
ਅਨੰਤ ਸੰਖ ਭੇਰੀ ਬਾਜੰਤ੍ਰ ਕੀ ਹੋਈ। ਸਾਥ ਕੀਰਤਨ ਕੀਆ ਤੇ ਨਕੀਏ ਕੀ ਆਹੋਤੀਆਂ ਸਹਤ

ਸ੍ਰੀ ਗੁਰ ਦੇਵ ਜੀ ਆਪਣੇ ਘਰ ਆਇਆ ਥਾਨ ਸੋਹਾਇਆ ਸ੍ਰੀ ਕੰਚਨ ਕੇ ਸਿੰਘਾਸਨ ਪਰ ਆਇ ਬਿਰਾਜਤ ਭਏ ਸਰਬ ਜੀਵੋਂ ਕੇ ਸੁਖ ਪ੍ਰਦ। ਹਜਾਰੋਂ ਦੂਰ ਹਜਾਰੋਂ ਸੰਗਤਾਂ, ਬਾਲਕ, ਬ੍ਰਿਧ, ਜਵਾਨ ਨਰ ਨਾਰੀ, ਸ੍ਰੀ ਦਰਬਾਰ ਸਾਹਿਬ ਮੇ ਕੈਸੇ ਸਮਾਵਤੇ ਜਾਤੇ ਹੈ ਜੈਸੇ ਪੁਸਕਰਾਨ ਮੇ ਲਾਖੋ ਦੇਵਤਾ ਸਮਾਇ ਜਾਤੇ ਹੈ। ਅਥਵਾ ਸੁਧ ਰਿਦੇ ਮੇ ਸੁਭ ਗੁਨ ਜੈਸੇ ਸਮਾਇ ਜਾਤੇ ਹੈ, ਵਾ ਨਭ ਮੇ ਜੈਸੇ ਨਛਤ੍ਰ ਸਮਾਇ ਰਹੇ ਹੈ। ਪੁਨਾ ਜੈਸੇ ਬੇਦੋਂ ਮੇ ਅਖਰ ਸਮਾਇ ਰਹੇ ਹੈ ਤੈਸੇ ਸ੍ਰੀ ਦਰਬਾਰ ਸਾਹਿਬ ਜੀ ਮੇ ਸ੍ਰੀ ਪ੍ਰਮੇਸਵਰ ਕੇ ਪਿਆਰੇ ਸਮਾਏ ਜਾਤੇ ਹੈ। ਤਬ ਅਰਦਾਸ ਕਰ ਸ੍ਰੀ ਸਤਿਗੁਰ ਦੇਵ ਜੀ ਕੋ ਕੜਾਹ ਪ੍ਰਸਾਦਿ ਕਾ ਭੋਗ ਲਗਾ ਅਰ ਸਭ ਮੇ ਯਥਾ ਜੋਗ ਵਰਤਿਆ। ਪ੍ਰਮ ਪਵਿਤ੍ਰ ਪ੍ਰਸਾਦਿ ਤਨ ਮਨ ਕੋ ਪਵਿਤ੍ਰ ਕਰਨ ਵਾਰਾ, ਮਹਾ ਪ੍ਰਸਾਦਿ। ਸ੍ਰੀ ਦਰਬਾਰ ਸਾਹਿਬ ਕੀ ਮਹਿਮਾ ਬਿਅੰਤ ਹੈ। ਤੇ ਗਨੀ ਨਹੀਂ ਜਾਤੀ। ਕਾਨੀ ਸਿਆਹੀ ਕਾਗਦੋਂ ਕਾ ਅੰਤ ਹੈ। ਐਸੇ ਸ੍ਰੀ ਸਤਿ ਗੁਰੂ ਗੁਰੂ ਰਾਮ ਦਾਸ ਸਾਹਿਬ ਜੀ ਪ੍ਰਮ ਸ੍ਰੀ ਤੀਰਥ ਰਾਜ ਸੁਧਾਸਰ ਸਹਿਤ ਸਰਬ ਸਾਧ ਸੰਗਤ ਜਿਸ ਮੇ ਭਰਪੂਰ ਹੈ। ਐਸੇ ਸ੍ਰੀ ਦਰਬਾਰ ਸਾਹਿਬ ਜੀ ਕੋ ਮੇਰੀ ਅਭ ਬੰਦਨਾ ਹੈ ਪੁਨਾ ਪੁਨਾ ਡੰਡਵਤ ਹੋ ਕਰ ਪੁਨਾ ਪੁਨਾ ਅਭਿ ਬੰਦਨਾ ਹੈ। ਇਤਿ ਸ੍ਰੀ ਪ੍ਰੇਮ ਸੁਧਾ ਸਿੰਧੂ ਗ੍ਰਿੰਥੇ ਉਤ੍ਰਾਧੇਸੁਧਾਸਰ ਖੰਡੇ ਸ੍ਰੀ ਦਰਬਾਰ ਸਾਹਿਬ ਪ੍ਰੀਤ ਰੀਤ ਬਰਨੰਨ ਚਉਤੀਸਮੋ ਹੁਲਾਸਾ। ੩੪। ਏਕ ਮਾਈ ਖਤਰਾਣੀ ਚੂੜਾਏ ਨਗਰ ਕੀ ਨਿਵਾਸਨ, ਦੇਵ ਸੰਜੋਗ ਤੇ ਭਰਤਾ ਆਦਿਕ ਸਭ ਤਿਸਕੇ ਜਲ ਤਰੰਗ ਵਤ ਲੀਨ ਹੋ ਗਏ ਕਾਲ ਰੂਪੀ ਸਿੰਧ ਮੇ। ਏਕ ਤਿਸ ਕਾ ਭਾਈ ਸ੍ਰੀ ਸੁਧਾਸਰ ਮੇ ਨਿਵਾਸ ਕਰਤਾ ਥਾ ਸੋ ਤਿਸ ਪਾਸ ਆਇ ਨਿਵਾਸ ਕਰਤੀ ਭਈ। ਜੁਵਾ ਅਵਸਥਾ ਭੀ ਧੰਨ ਭੀ ਤਿਸ ਕੇ ਪਾਸ। ਤਬ ਏਕ ਬੈਸਨਵ ਤਿਸ ਕੋ ਸਾਲਗਰਾਮ ਦੇਤ ਭਯਾ ਪੂਜਾ ਪਰਚਾ ਕੇ ਲੀਏ। ਤ੍ਰਿਆ ਜਾਮੇ ਕਉ ਜੋਗਤਾ ਨਹੀਂ ਪੂਜਾ ਸਾਪਰਸ ਸਾਲਗਰਾਮ ਕਾ ਕਰਨਾ, ਪਰ ਤਿਸ ਕੋ ਸੁਭ ਪਰਚੇ ਲੀਏ ਇਹ ਬਿਧ ਕਹੀ, ਜਾਂ ਤੇ ਗੁਰਬਾਨੀ ਬਿਰੋਧ ਤਿਸ ਕਾ ਰਿਦਾ ਅਸਰਧਕ ਸੀ। ਤਬ ਸੋ ਤ੍ਰਿਆ ਤਿਸ ਸਾਲਗਰਾਮ ਕੀ ਪੂਜਾ ਮੇ ਤਤੱਪਰ ਰਹੇ ਸ੍ਰੀ ਸੁਧਾਸਰ ਪੁਰੀ ਮੇ ਨਿਵਾਸ ਕਰ ਕੇ। ਜਬ ਤਿਸ ਮਹਲੇ ਕੀਆਂ ਮਾਈਆਂ ਬੀਬੀਆਂ ਸ੍ਰੀ ਸੁਧਾਸਰ ਸਨਾਨ ਕੋ ਤੇ ਸ੍ਰੀ ਦਰਬਾਰ ਸਾਹਿਬ ਦਰਸਨ ਲੀਏ ਜਾਵਹਿ ਤਬ ਤਿਸ ਕੋ ਭੀ ਕਹਿ ਜੋ ਹੇ ਸਖੀ ਤੂੰ ਭੀ ਚਲ ਸ੍ਰੀ ਦਰਬਾਰ ਸਾਹਿਬ। ਤਿਸ ਤ੍ਰਿਆ ਕਾ ਰਿਦ ਅਸ਼ੁਧਾ ਮੇ ਪੂਰਨ ਸੀ ਸ੍ਰੀ ਗੁਰਦੇਵ ਜੀ ਤਰਫੋਂ। ਤਬ ਉਹ ਕਹੇ ਤੁਮ ਹੀ ਜਾਵੋ ਗੁਰ ਦਰਬਾਰ ਜਿਸ ਕੋ ਤੁਮ ਆਖੇ ਹੋ, ਹੇ ਸਖੀ, ਮੈ ਨਹੀਂ ਜਾਤੀ। ਜੋ ਕਊ ਦੇਵਤਾ ਕਾ ਤੋ ਇਹੁ ਤੀਰਥ ਨਾਹੀ। ਇਹੁ ਤੋ ਰਾਜਾ ਕਾ ਬਨਾਇਆ ਭਯਾ ਹੈ। ਤਬ ਤਿਸ ਕੋ ਤਿਆਗ ਕਰ ਤਿਨਾ ਨੇ ਤਾਂ ਜਾਇ ਕਰ ਸ੍ਰੀ ਦਰਬਾਰ ਸਾਹਿਬ ਤੀਰਥਰਾਜ ਕਾ ਇਸਨਾਨ ਅਰ ਪਰਮ ਧਾਮ ਕਾ ਦਰਸਨ ਪਰਮ ਭਾਵ ਸੇ ਕਰਣਾ ਪੂਜਾ ਜਾਤ੍ਰਾ ਆਦੀ ਕਰਤੇ ਹਰਿ ਗੁਰ ਕੀਰਤਨ ਸ੍ਰਵਣ ਕਰ। ਪੁਨਾ ਨਕੇਤ ਜੋ ਆਵਣਾ ਗੁਰ ਬਾਣੀ ਗੀਤਾਂ ਸੰਗਾਰ ਨਾਮ ਪਾਠ ਆਦੀ ਕਰਦਿਆਂ। ਇਸੀ ਰੀਤ ਜਿਊ ਕਈਆਂ ਕੇ ਐਸੇ ਹੀ ਨਿਤ ਨੇਮ ਕਈਆਂ ਕਾ ਕਿਸੀ ਪੁਰਬ ਮੇ। ਜਬ ਕਈ ਔਰ ਪੁਰਬੀ ਹੋਵੈ ਤਿਸ ਕੋ ਜਾਤੀ ਵੇਰ ਮਿਲ ਕਰ ਸਹੇਲੀਆਂ ਕਹਨਾ ਜੋ ਹੁਣ ਚਲ

ਗੁਰ ਤੀਰਥ ਸਨਾਨ ਕਉ ਹੇ ਸੱਖੀ। ਫਿਰ ਤਿਸ ਸੋਈ ਉੱਤਰ ਦੇਣਾ। ਤਬ ਬਡੀਆਂ ਸਖੀਆਂ
ਨੇ ਕੋਮਲ ਬਾਣੀ ਕਰ ਗੁਰੂ ਮਹਾਤਮ ਤੀਰਥ ਸਕਤੀ ਵਰਨਨ ਕਰ ਸੁਨਾਵਣੀ। ਜਿਨ ਜਿਨ ਕੋ ਪਤੇ
ਸ੍ਰੀ ਪ੍ਰੇਮਸਵਰ ਜੀ ਦਿਖਾਏ ਵਾ ਸੁਣਾਏ ਸੰਤ ਗੁਰ ਮੁਖਾਰਬਿੰਦ ਦੁਆਰਿਓ। ਕੋਟੀ ਕਹਤ
ਭਏ, ਜੋ ਕਿਸੀ ਦੁਰਜਨ ਨੇ ਇਸ ਤੀਰਥ ਕੀ ਨਿੰਦਾ ਕਰੀ ਥੀ ਸੋ ਤਿਸ ਕੇ ਮੁਖ ਮੋਨੇ
ਕੋਟ ਪਏ ਦੇਖੇ ਹੈਂ। ਜਬ ਗੁਰ ਦਰਬਾਰ ਮੇ ਪ੍ਰਸਾਦਿ ਸੋ ਲੈ ਗਿਆ ਅਰ ਭੂਲ ਖਿਮਾ ਕਰਵਾਈ ਤਬ ਸੋ
ਰਾਜੀ ਹੂਆ। ਪੁਨਾ ਕਿਸੀ ਦਿਨ ਕਿਸੀ ਪੁਰਬ ਮੇ ਬ੍ਰਹਮ ਮਹੂਰਤ ਵੇਲੇ ਤਿਸ ਤ੍ਰਿਆ ਕੀ ਭੁਜਾ ਪਕੜ ਕਰ
ਔਰ ਸਖੀਆਂ ਨੇ ਕਹਣਾ ਹੀ ਮੁਗਧ ਆਜ ਤੋ ਸ੍ਰੀ ਸੁਧਾਸਰ ਤੀਰਥ ਕਾ ਸਨਾਨ ਪਾਨ ਕਰ ਤੇ ਦਰਸਨ
ਪਰਮ ਧਾਮ ਕਾ ਕਰ, ਹੇ ਸਖੀ। ਤਬ ਸੋ ਤ੍ਰਿਆ ਭੀ ਮਿਲ ਕਰ ਉਨ੍ਹਾਂ ਸਖੀਆਂ ਸਾਥ ਤੀਰਥ ਰਾਜ
ਸ੍ਰੀ ਸੁਧਾ ਸਰ ਕੇ ਪਨਘਟ ਮੇ ਸਨਾਨ ਪਾਨ ਕੀਆ, ਪ੍ਰੇਮ ਸਿਉ। ਪੁਨਾ ਸ੍ਰੀ ਹਰਮੰਦਰ ਸੁੰਦਰ ਅੰਦਰ
ਮਸਤਕ ਟੇਕ ਕਰ ਏਕ ਤਰਫ ਕੋਠੀ ਕੇ ਬੈਠ ਗਈਆਂ, ਸ੍ਰੀ ਆਸਾ ਕੀ ਵਾਰ, ਹਰਿ ਕੀਰਤਨ ਸੁਣਨ ਲਾਏ।
ਤਬ ਤਿਸ ਤ੍ਰਿਆ ਕੋ ਬੈਠੇ ਬੈਠੇ ਸੁਖ ਪੂਰਬਕ ਨੀਦ ਆ ਗਈ। ਤਬ ਸੋ ਸਵਪਨ ਮੇ ਕਿਆ ਦੇਖਤੀ ਹੈ।
ਜੋ ਦੇਵਤਾ ਕੀ ਪੁਨਾ ਦੇਵੀਆਂ ਔਰ ਪਾਰਖਦ ਨਾਰਾਇਣ ਕੇ ਆਦੀ ਤਿਸ ਹਰਿ ਮੰਦਰ ਬੀਰ ਬਡੀ
ਸਭਾ ਲਾਗ ਰਹੀ ਹੈ। ਪੁਨਾ ਕੰਚਨ ਕਾ ਸਿੰਘਾਸਨ ਰਤਨ ਜੜਤ ਆਇ ਧਰਿਆ ਹੈ ਨਾਰਾਇਣ
ਕੇ ਨਰੇ ਨੇ ਜੋ ਪਾਰਖਦ ਹੈ। ਤਿਸ ਪਰ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਆਇ ਬੈਠੇ ਹੈ।
ਆਵਨੇ ਸਮੇ ਸਭ ਸਭਾ ਉਠੇ ਹੋ ਕਰ ਡੰਡਉਤ ਅਰ ਪ੍ਰਕਰਮਾਂ ਕਰੇ ਹੈ। ਪੁਨਾ ਪੂਜਨ ਅਛੱਤ ਧੂਪ ਦੀਪ
ਆਦਿਕੋਂ ਸੇ ਕਰ ਕਰਾਵਤੇ ਦੇਵਤਾ ਇੰਦਰ ਆਦੀ ਕਲਪ ਬ੍ਰਿਛਨ ਕੇ ਫੂਲਨ ਕੀ ਮਾਲਾ ਗੁੰਥਨ ਕਰ
ਪਹਿਰਾਵਤੇ ਹੈ। ਤੈ ਮੁਖ ਤੇ ਜੈ ਜੈ ਸਬਦ ਕਰਤੇ ਹੈ। ਪੁਨਾ ਵੇਦ ਮੂਰਤੀ ਧਾਰ ਕਰ ਚੱਤਰ ਮੁਖ
ਸਹਤ ਉਸਤਤੀ ਕਰਤੇ ਹੈ ਤੇ ਕਹਤੇ ਹੈ: ਹੇ ਗੁਰ ਗੋਬਿੰਦ, ਸਰਬ ਸ੍ਰਿਸਟੀ ਕਾ ਅਧਿਸਟਾਂਨ ਤੂਹੀ ਹੈ।
ਹੇ ਸਤਿਗੁਰੋ, ਤਾਂ ਤੇ ਤੇਰੇ ਚਰਨ ਕਮਲਨ ਕਉ ਬਾਰੰਬਾਰ ਬੰਦਨਾ ਹੈ ਕਰ ਜੋੜ ਕਰ, ਹੇ ਕਰਤਾਰ, ਹੇ
ਕਰਤਾਰ। ਜੋ ਚਰਨ ਆਪ ਕੇ ਸੰਸਾਰ ਸਿੰਧ ਤਾਰਨੇ ਕੋ ਪੋਤ ਸਮ ਹੈ, ਹੇ ਦੀਨ ਦੁੱਖ ਭੰਜਨ ਗਰਬ
ਗੰਜਨ ਹੇ ਅਕਾਲ ਮੂਰਤੀ, ਤ੍ਰਿਬਿਧਿ ਤਾਪ ਵਿਭੰਜਨ, ਭਗਤ ਪ੍ਰਿਯ। ਸੋ ਕਾਂਤਾ ਪ੍ਰਤਖ ਪੜੀ ਦੇਖਤੀ ਹੈ
ਸ੍ਰੀ ਗੁਰ ਦੇਵ ਮੂਰਤੀ ਅਰ ਸਭ ਕੌਤਕ। ਤਬ ਅਕਾਲ ਮੂਰਤੀ ਸ੍ਰੀ ਸਤਿਗੁਰ ਦੇਵ ਜੀ ਹੁਕਮ ਕਰਤ ਭਏ
ਰਤਨ ਜਟਤ ਕੰਚਨ ਕੀ ਛੱਟੀ ਦਾਰ ਜੋ। ਜੋ ਉਸ ਮਾਈ ਕੇ ਆਗੇ ਨਿਕਟ ਮਥਾ ਲਿਆਇ ਟਿਕਾਵੈ।
ਤਬ ਛੱਟੀ ਦਾਰ ਰੂਪ ਭਵਰੀ ਕੇ ਮੁਕਤ ਰੂਪ ਸਵਾਸ ਪੀਤੇ। ਤਬ ਜੋ ਕਾਂਤਾ ਆਇ ਚਰਨਾ ਪਰ
ਮਸਤੱਕ ਟੇਕਿਆ ਤੇ ਪ੍ਰੇਮ ਸਹਤ ਲਾਗੀ ਨੈਨ ਤਿਸ ਕੇ ਵਾਸ ਸਾਵਣ ਵੱਤ। ਤਬ ਮੋਤਨ ਮਾਲਾ ਵਾਲੇ ਸ੍ਰੀ
ਗੁਰਦੇਵ ਮੁਸਕਾਇ ਕਰ ਕਹਤ ਭਏ, ਤਿਸ ਤ੍ਰਿਆ ਕੋ। ਹੇ ਮਾਈ, ਇਹੁ ਦੇਖ ਅਸੀਂ ਪ੍ਰਤੱਖ ਬੈਠੇ ਹਾਂ ਤੂੰ ਕਿਉਂ
ਕਹਤੀ ਹੈ ਜੋ ਇਹ ਮੰਦਰ ਰਾਜਾ ਕਾ ਬਨਵਾਇਆ ਭਯਾ ਹੈ। ਪੁਨਾ ਕਹਤੀ ਹੈ ਜੋ. ਇਹ ਤੀਰਥ ਭੀ
ਕਿਸੀ ਦੇਵਤਾ ਕਾ ਨਾਹੀ। ਫੇਰ ਐਸੇ ਨਹੀਂ ਕਹਣਾ। ਤਾਂ ਸੋ ਮਾਈ ਮਸਤੱਕ ਟੇਕਿਆ ਤੇ ਭੂਲ
ਖਿਮਾ ਕਰਵਾਈ ਸ੍ਰੀ ਗੁਰ ਦੇਵ ਜੀ ਸੇ। ਤਬ ਮੋਤਨ ਮਾਲ ਵਾਲੇ, ਕਮਲ ਬਦਨ, ਸੁਖ ਸਦਨ, ਚਰਨ
ਬੋਲਤ ਭਏ ਜਨ ਸੁਖਦਾਈ। ਅਬ ਤੇਨੂੰ ਸਖਸਿਆ ਉਨ ਮਾਈਆਂ ਕਾ ਸਾਦਰ ਜੋ ਤੇਨੂੰ ਸਾਥ

ਲਿਆਈਆਂ ਹਨ ਤੇ ਨਾਰਾਇਣ ਕੀ ਭਗਤੀ ਤੈਨੂੰ ਦਾਨ ਕੀਤੀ ਹੈ ਅਰ ਉਨ ਮਾਈਆਂ ਬੀਚ ਹੀ ਜਾਇ ਬੈਠ ਤਬ ਤਿਸ ਕੇ ਨੇਤ੍ਰ ਖੁਲ੍ਹ ਗਏ, ਪੁਨਾ ਹਿਰਦੇ ਕੇ ਕਪਟ ਰੂਪ ਕਪਾਟ ਭੀ ਦੂਰ ਹੋ ਗਏ ਸਤਿਗੁਰਾਂ ਦੀ ਕ੍ਰਿਪਾ ਤੇ ਭ੍ਰਮ ਕੇ ਪਰਦੇ ਸਤਿ ਗੁਰ ਖੋਲੇ ਤਬ ਲੱਗੀ ਉਸਤਤੀ ਕਰਨੇ ਤੇ ਪੁਨਾ ਪੁਨਾ ਮਸਤਕ ਟੇਕਤੀ ਹੈ ਧੰਨ ਸਤਿਗੁਰੂ ਧੰਨ ਸਤਿਗੁਰੂ। ਅਰ ਅਸਰਧਾ ਪਹਿਲੀ ਕੋ ਧਿਰਕਾਰ ਕਰਤੀ ਹੈ। ਅਹੋ ਮੈ ਮਹਾਂ ਅਭਾਗਣ [illegible] ਮੇਰੀ ਮਤੀ ਕਾਵਣੀ ਸਦਰਸ। ਇਹੁ ਤੋ ਸਾਖਿਆਤ ਸ੍ਰੀ ਕਮਲਾ ਪਤੀ ਨਾਰਾਇਣ ਜਿਨਾ ਮੈ ਹੰਸਣੀ ਰੂਪ ਕ੍ਰਿਪਾ ਕਰ ਮੇਲ ਲੀਆ ਹੈ, ਮੈ ਪਾਪਣ ਕੋ ਤਾਂ ਤੇ ਧੰਨ ਸਤਿ ਗੁਰੂ ਗੁਰੂ ਰਾਮ ਦਾਸ ਸਾਹਿਬ ਜੀ। ਤਿਨ ਸਭ ਮਾਈਆਂ ਕੇ ਚਰਨੀ ਮਸਤਕ ਟੇਕਤ ਭਈ ਜੋ ਤੁਮਾਰੀ ਕਿਰਪਾ ਤੇ ਮੈਂ ਗੁਰੂ ਗੋਬਿੰਦ ਕਾ ਦਰਸਨ ਪਾਇਆ ਹੈ। ਤਬ ਸਿਲਾ ਕੀ ਪੂਜਾ ਤਿਆਗ ਕਰ ਗੁਰੂ ਪ੍ਰਮਾਤਮਾ ਜੋ ਚੇਤਨਾ ਕੀ ਭੀ ਚੇਤਨ ਹੈ ਫਿਰ ਤਿਸ ਕੀ ਪੂਜਾ ਲਾਗੀ ਕਰਨੇ ਤੇ ਗੁਰ ਬਾਣੀ ਕੋ ਕੰਠ ਕਰਨੇ। ਅਰ ਨਿਤਾ ਨੇਮ ਸ੍ਰੀ ਦਰਬਾਰ ਸਾਹਿਬ ਜੀ ਦਰਸਨ, ਸ੍ਰੀ ਗੁਰ ਦੇਵ ਕਾ ਤੇ ਸ੍ਰੀ ਸੁਧਾਸਰ ਕਾ ਸਨਾਨ, ਬਿਧਿ ਪੂਰਬਕ। [illegible] ਬਹੁਤੇ ਬਰਸੋਂ ਪੀਛੇ ਸ੍ਰੀ ਜਗਨ ਨਾਥ ਮੋ ਗਈ ਸੋ ਤਿਸ ਮੰਦਰ ਬੀਚ ਹੀ ਤਿਸ ਕਾ ਸਰੀਰ ਛੁਟਾ ਤੇ ਜੋਤ ਤਿਸ ਕੀ ਸ੍ਰੀ ਨਾਰਾਇਣ ਕੇ ਚਰਨੋ ਮੇ ਲੀਨ ਭਈ। ਐਸੇ ਗੁਰੂ ਪਰਮਾਤਮਾ ਪ੍ਰਮ ਕ੍ਰਿਪਾਲੂ ਹੈ। ਪੁਨਾ ਸਾਖੀ ਕਬਿਤ। "ਹੋਊ ਏਕ ਰਾਜਾ ਰਾਜ ਰੋਗ ਤਨ ਬਿਆਪ ਗਯੋ ਕਰਤ ਉਪਾਵਤ ਉਪਾਵਤ ਨ ਪਾਰ ਹੈ। ਦੇਵੇਗ ਬੁਲਾਇ ਕਹਿਯੋ ਸੋਧੋ ਸਗਨ ਸਾਸਤ੍ਰ ਕੋ ਕੌਨ ਉਪਕਾਰ ਰੁਜਸਿੰਧ ਤਨ [illegible] ਹੈ। ਅਸਵ ਮੇਧ ਫਲ ਹੋਇ ਤਨ ਤਉ ਸੁਫਲ ਹੋਇ ਐਸੇ ਧਾ ਮੈ ਬਿਤ ਬਿਸਥਾਰ ਹੈ। ਅਨਕ ਜਤਨ ਸੁਨ ਸ੍ਰਵਨਿ ਸਿਰ ਬਾਰੰਬਾਰ, ਪਾਵਤ ਨ ਪਾਰ ਜਿਨ ਏਕ ਕੋ ਜੋ ਪਾਰ ਹੈ"। ਪੁਨਾ ਜੋਤਸੀਆਂ ਪੰਡਤਾਂ ਨੇ ਕਹਾ ਜੇ ਹੇ ਰਾਜਨ ਜੋ ਕਿਸੀ ਕੇ ਪਿਤਾ ਪਿਤਾਮਾ ਨੇ ਕਰਿਆ ਹੋ ਸੋ ਆਪ ਕੋ ਸੰਕਲਪ ਪਾਇ ਦੇਵੇ ਤੋ ਭੀ ਤਨ ਅਰੋਗ ਹੋਇ ਉਪਚਾਰ ਕਰ।

ਤਬ ਰਾਜੇ ਨੇ ਢੌਂਡੀ ਫਿਰਵਾਈ ਸੁ, ਸੁਨਕਰ ਤਿਸ ਨਗਰ ਬੀਚ ਦੋ ਗੁਰ ਭਾਈ ਗੁਰ ਸਿੱਖ ਰਹਤੇ ਸੇ, ਨਿਹ ਕਿਰੰਨ। ਤਬ ਸੇ ਕਹਤ ਭਏ ਵਜੀਰ ਪ੍ਰਤੀ ਜੋ ਕੇਤੇ ਅਸਵਮੇਧੋਂ ਕਾ ਫਲ ਹੋਇ। ਤਹਾਂ ਕਹਾਂ ਜੀ ਏਕ ਕਾ। ਤਬ ਪਵਿਤ੍ਰ ਜਲ ਮੰਗਵਾਇ ਕਰ। ਤਿਸ ਬੀਚ ਏਕ ਜਗ ਕਾ ਫਲ ਸੰਕਲਪ ਕਰਦੀਆਂ। ਤਬ ਰਾਜੇ ਨੇ ਸਨਾਨ ਕਰ ਲੀਆ ਤਬ ਕੰਚਨ ਸੀ ਦੇਹੀ ਹੋ ਗਈ ਤਾਤਕਾਲ।

ਤਬ ਰਾਜਾ ਚਰਨੀ ਆਇ ਗਿਰਿਆ ਤੇ ਸਿਖ ਮੰਨਿਆ। ਤਾਂ ਨਰੇਸ਼ਵਰ ਨਰੋਤਮਾ ਨੇ ਹਾਥ ਜੋੜਕਰ ਕਹਾ ਜੋ ਏਤੇ ਫਲ ਤੁਸਾਂ ਕੈਸੇ ਕਰ ਪਾਏ ਹੈ, ਹੇ ਸੰਤੋ। ਤਬ ਸੋ ਰਿਖੀ ਕਹਤ ਭਏ : ਹੇ ਨਰ ਨਾਥ, ਅਸੀਂ ਦੀਪਾਵਲੀ ਕੀ ਦੀਪਾਵਲੀ ਚਰਨਾ ਮੇ ਨਗਨ ਸ੍ਰੀ ਸੁਧਾਸਰ ਕਾ ਸਨਾਨ ਨਾਮ ਸਿਮਰਨ ਤੇ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਕਾ ਦਰਸਨ ਕਰਤੇ ਹਾਂ ਤੇ ਸਿਖ ਭੀ ਤਿਸ ਸ੍ਰੀ ਗੁਰ ਦੇਵ ਜੀ ਕੇ ਹਾਂ। ਤਿਸ ਮਾਰਗ ਜੋ ਹਮ ਏਕ ਏਕ ਪਾਵ ਧਰਨੇ ਹਾਂ ਧਰਨੀ ਪਰ ਸੋ ਅਸਾਡਾ ਚਰਣ ਚਰਣ ਅਸਵਮੇਧ ਜਗ ਬਰਾਬਰ ਹੋਤਾ ਹੈ। ਤਾਂ ਤੇ ਸ੍ਰੀ ਗੁਰੂ ਸਸ ਸ੍ਰੀ ਸਤਿ ਗੁਰੂ ਰਾਮ ਦਾਸ ਜੀ ਕੇ ਪ੍ਰਤਾਪ ਕਰ ਹਮਾਰੇ ਅਨੰਤ ਕੋਈ ਯਗ ਫੱਲ ਹੈ। ਪਰੰਤੂ ਅਸਾਂ ਨੂੰ ਗੁਰ ਕ੍ਰਿਪਾ ਤੇ ਕੋਈ ਸੰਸਾਰ ਕੀ ਇੱਛਾ ਨਾਹੀ ਤਾਂ ਤੇ ਸ੍ਰੀ ਰਾਮ ਰਾਮ ਰਾਮ ਰਾਮ ਨਾਮ ਕਾ ਸਿਮ੍ਰਨ ਕਰ [illegible] ਕਰਤੇ ਹਾਂ ਤਾਂ ਤੇ ਧਰਮ ਕੀ

ਕੀ ਕਿਰਤ ਕਰ ਖਾਤੇ ਹਾਂ। ਤਬ ਰਾਜਾ ਭੀ ਸਿਖਾਂ ਸਾਥ ਆਵਤ ਭਯਾ ਸਹਿਤ ਰਾਣੀਆਂ ਤੇ
ਨਗਰ ਵਾਸੀਆਂ ਤੇ ਸ੍ਰੀ ਅੰਮ੍ਰਿਤਸਰ ਸਨਾਨ ਕਰਨੇ ਤੇ ਸੁਧਾ ਪਾਨ ਕਰਤੇ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਸੇ
ਸਤਿ ਨਾਮ ਉਪਦੇਸ ਲੇਕਰ ਸਭੀ ਸਨ ਧਰਮ ਰਾਇ ਕੇ ਕਾਗਦੋਂ ਕੋ ਫਾੜ ਦੇਤੇ ਭਏ। ਜਾਂ ਤੇ ਸ੍ਰੀ ਗੁਰਦੇਵ
ਨੇ ਲੇਖਾ ਸਮਾਪਤ ਕੀਆ। ਤਾਂ ਤੇ ਧੰਨ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਵਾਹੁ ਵਾਹੁ ਸਤਿ ਗੁਰ
ਸਾਹਿਬ ਜੀ। ਸਾਖੀ ਏਕ ਸੰਤ ਕੀ ਕਥਨੰ। ਏਕ ਸੰਤ ਆਪਨੀ ਵਾਰਤਾ ਕਹਤ ਭਏ ਹੇ ਸੰਤ ਸਮੂਹ ਮੈ
ਮੂਢ ਇਕ ਆਪਨੀ ਬੇਨਤੀ ਕਰਤਾ ਹਾਂ ਪ੍ਰਿਥਮ ਕਾਲ ਕੀ। ਜੋ ਤੁਸੀਂ ਗੁਨ ਗ੍ਰਾਹੀ ਹੋ ਗੁਰ ਮੁਖ ਭਵਰ
ਬ੍ਰਿਤੀ। ਜੈਸੇ ਖਟ ਪਦ ਸਭ ਫੂਲਨ ਕੀ ਬਾਸਨਾ ਲੀਤਾ ਹੈ ਕੀਰ ਕਾਂਟੇ ਅਵਗੁਣ ਦੇਖ ਤਿਆਗ ਕਰੇ। ਜੋ
ਏਕ ਸਮੇ ਮੇਰੇ ਤਾਂਈ ਇਹ ਬ੍ਰਿਤਾਂਤ ਹੂਆਂ। ਕ੍ਰਿਸੀ ਦੇਹ ਕੋ ਫਲ ਕਰ। ਜੋ ਦੋ ਮਾਨੁਖ ਦੇਵਤਾ ਸਰੂਪ
ਮੈਨੂੰ ਲਈ ਜਾਤੇ ਹੈ ਪ੍ਰਲੋਕ ਲੋਕ ਕਉ। ਤਾਂ ਮੈ ਆਗੇ ਕੀ ਦੇਖਨਾ ਹਾਂ। ਜੋ ਉਪਰ ਸੇ ਗਾਜ ਜੋ
ਬਿਜਰੀ ਹੈ। ਸੋ ਗਾਜ ਗਾਜ ਕਰ ਪੜਤੀ ਹੈ ਦੂਰ ਆਗੇ ਤੇ ਨਭਸੋ ਅੰਗਾਰੋਂ ਕੀ ਬਰਖਾ ਹੋਤੀ ਹੈ ਉਪਰੋਂ
ਸਮ। ਪੁਨਾ ਨੀਚੇ ਤੇ ਭੀ ਅਗਨ ਕੀ ਲਾਟਾਂ ਉਰਧ ਅਕਾਸ ਕੋ ਜਾਤੀ ਹੈ। ਤਾਂ ਮੈ ਮਨ ਮੇ
ਬਿਚਾਰਤ ਭਯਾ ਜੋ ਇਹੁ ਓਹ ਆਖਯਾਨ ਹੈ ਜੋ ਗੁਰੂ ਜੀ ਕਹਾ ਹੈ। ਤਥਾ ਬਚਨ। "ਉਹ ਜੇ ਵਸਾਇਣ
ਦੇਇ ਲਹਰੀ ਬਿਜਲ ਜਿਵੇ ਚਮਕਾਏ। ਹਰਿ ਬਾਝੁ ਰਾਖੈ ਕੋਇ ਨਾਹੀ ਸੋਇ ਤੁਝੈ ਬਿਸਾਰਿਆ"।
ਅਗਨਸਿੰਧਵਤ ਮੈਨੂੰ ਭਾਸਿਆ। ਪੁਨਾ ਤਿਸ ਮੈ ਪਾਪੀਆਂ ਕੋ ਸੰਗਲੋ ਸਾਥ ਬਾਂਧ ਕਰ ਜਮਦੂਤ
ਘਾਟੀ ਲਈ ਜਾਤੇ ਹੈ ਮੁਗਦਰੋਂ ਕੀ ਮਾਰ ਕਰਤੇ। ਤਾਂ ਮੈ ਕਹਾ ਤਿਨਾ ਪ੍ਰਮਾਨਾ ਕੋ ਜੋ ਇਹ ਕਵਨੁ ਹੈ ਜੀ। ਸੋ
ਕਹਤ ਭਏ। ਅਮਰ ਦੂਤੇ ਵਾਚ। ਹੇ ਸਾਧ ਜਿਨਾ ਪੁਰਸਾਂ ਭਗਵੰਤ ਭਜਨ ਨਹੀਂ ਕੀਆ, ਤੇ ਪਾਖੰਡ
ਕਰ ਲੋਕਾਂ ਨੂੰ ਠੱਗ ਖਾਧਾ ਹੈ, ਅਰ ਮੱਥਸ ਟਿਕਵਾਏ ਹੈ, ਉਲਟਾ ਉਨ ਸੇ, ਜੋ ਹਮ ਕੋ ਪੂਜੇ ਹਮਹੀ
ਤੁਮਾਰੇ ਗੁਰੂ ਹੈ। ਇਹ ਉਹ ਜਾਨੋ ਹੈ ਭਾਈ ਅਬ ਅਧੋ ਨਰਕਾਂ ਨੂੰ ਚਲੇ ਜਾਤੇ ਹੈ। ਤਾਂ ਮੈ ਕੰਪਾਇਮਾਨ
ਹੋ ਕਰ ਕਹਾ ਜੋ ਮੈਨੂੰ ਭੀ ਤਾਂ ਲੋਕ ਮਾਥੇ ਟੇਕਤੇ ਹੈ। ਤਬ ਸੋ ਕਥਨ ਕਰਤੇ ਭਏ ਜਿਉ ਜਾਣੈ ਤਿਉ
ਸਹ ਰਹੀ ਆਪਣੇ ਤਲੇ ਵਾਜਤੇ। ਪੁਨਾ ਉਹਾਂ ਖੜੋਤੇ ਅਗਨੀ ਸੇਕ ਜੋ ਘਾਮ ਹੈ ਸੋ ਵਿਆਪੇ। ਤਾਂ ਮੈ
ਕਿਹਾ ਈਹਾਂ ਕੇ ਤਪਤ ਅਤੀ ਆਂਚ ਕਰ ਵਿਆਪੇ ਹੈ ਮੁਝੇ। ਤਬ ਸੋ ਫੇਰ ਇੱਕ ਛਾਇਆ ਸਥਾਨ
ਪਰ ਲੈ ਗਏ। ਸੋ ਉਹਾਂ ਭੀ ਅਤਿ ਤਪਤ ਵਿਆਪੇ ਹੈ। ਪੁਨਾ ਮੈ ਕਹਤ ਭਯਾ ਅਬ ਕੀ ਅਤਿਅੰਤ ਤਪਤ
ਜੇਸਟ ਅਖਾੜ ਸਮਈ ਹੀ ਲਾਗੇ ਹੈ। ਤਬ ਸੋ ਕਹਤ ਭਏ। ਅਮਰ ਦੂਤ ਵਾਚ। ਹੇ ਭਾਈ ਕੋਊ ਪੁੰਨ
ਕਰੀ ਤਾਂ ਈਹਾਂ ਸਿਮਰਨ ਕਰ ਜੋ ਤੇਰੀ ਸਹਾਇਤਾ ਕਰੇ ਇਹੁ ਸੇਕ ਤੇ ਅਵਰ ਕੋਊ ਉਪਾਇ ਨਹੀਂ ਈਹਾਂ।
ਜੋ ਕੋਊ ਥਾ ਤਬ ਮੈ ਸਿਮਰਨ ਕੀਆ। ਤਬ ਦੇਵ ਦੂਤ ਕਹਤ ਭਏ: ਹੇ ਭਾਈ, ਉਹ ਪੁੰਨ ਤੇਰੇ ਈਹਾਂ ਰਾਧ
ਜੇਤਾ ਭੀ ਮੋਲ ਨਹੀ ਉਨ ਕਾ। ਓਹ ਤਾਂ ਮਾਤ੍ਰ ਲੋਕ ਹੀ ਹੀ ਜਿਨਾ ਭਾਈ ਭਾਈ ਕਹ ਕਰ ਮਥੇ ਟੇਕੇ
ਤਿਨਾ ਹੀ ਖੋਟ ਲੀਆ ਤੁਝ ਤੇ। ਤਾਂ ਮੈ ਕਿਹਾ ਉਹ ਕਵਨ ਪੁਨ ਹੈ, ਹੇ ਅਮਰ ਦੂਤੋ ਜਿਸ ਕਾ ਫਲ
ਈਹਾਂ ਪਹੁੰਚੇ। ਤਾਂ ਸੋ ਕਹਤ ਭਏ ਦੇਵ ਦੂਤ: ਹੇ ਸਾਧ, ਜੋ ਪ੍ਰਮੇਸਰ ਨਾਲ ਸੱਚਤਾ ਕੀਤੀ ਹੋਵੇ
ਜਿਸ ਤਿਸ ਕੇ ਪੁਨ ਕਾ ਫਲ ਈਹਾਂ ਪ੍ਰਲੋਕ ਪਹੁੰਚਤਾ ਹੈ ਅਵਰ ਕੋਊ ਨਹੀਂ ਪਹੁੰਚਤਾ ਸੋ ਸਚਤਾ ਕੈਸੇ।
ਜੈਸੇ ਖੋੜਸ ਬਰਸ ਕੀ ਕਾਂਤਾ ਖੋੜਸ ਸਿੰਗਾਰ ਕਰ ਸਿੰਗਾਰੀ ਭਈ ਅਤਿ ਸੁੰਦਰ ਸਰੂਪ ਹੈ ਜਿਸ ਕਾ।

ਤੇ ਪੁਰਸ ਭੀ ਬਾਲਾ ਜੋਬਨ ਹੈ। ਸੋ ਤ੍ਰਿਆ ਬਿਗਾਨੀ ਬਿਨ ਕੋ ਰਾਹੇ ਇਕੰਤ ਬਨ ਸਮਾ ਪਾਏ ਕਰ। ਪਰ ਸ੍ਰੀ ਪਰਮੇਸਵਰ ਕੇ ਭੈ ਕਰ ਇਹ ਤਿਸ ਕੇ ਨਿਕਟ ਨ ਜਾਏ ਨ ਦੇਖੈ ਨ ਬਾਤ ਕਰੈ, ਤਿਸ ਸਾਥ। ਇਹ ਪੁੰਨ ਸਗਤਾ ਕਾ ਹੈ। ਤਥਾ ਬਚਨ। "ਬਾਲੇ ਜੋਬਨ ਜੋ ਨਰੁ ਜਤੀ। ਕਾਲ ਦੁਕਾਲੇ ਜੋ ਨਰੁ ਸਤੀ। ਦੁਰਤੇ ਭੋਜਨ ਅਲਪ ਅਹਾਰੀ।। ਗੋਰਖ ਕਹਸੈ ਕਾਇਆ ਹਮਾਰੀ"। ਪੁਨਾ ਇਹੁ ਅਤਿਥਿ ਕਰ ਪੁਰਸ ਕਭੀ ਜੋ ਨਿਰਧਨ ਹੈ ਛਾਦਨ ਭੋਜਨ ਆਦਿਕੋਂ ਤੇ ਭੀ ਹੀਨ ਹੈ। ਐਸੇ ਸਮੇਂ ਜੋ ਕਊ ਬਿਗਾਨੀ ਥੈਲੀਂ ਧੰਨ ਕੀ ਦੇਖੀ ਹੈ ਅਕੀਤ। ਸੋ ਬਿਖਵਤ ਜਾਨ ਕਰ ਤਿਆਗੀ ਹੈ ਸੋ ਪੁੰਨ ਭੀ ਸਾਚਾ ਅਵਰ ਸਭ ਕਾਚਾ ਹੈ। ਐਸੇ ਹੀ ਦਾਨ ਸਾਮਝਨਾ ਜੋ ਹੋਤੇ ਜਿਸ ਨੇ ਕਪਟ ਨਹੀਂ ਕੀਆ ਮਨ ਮੇ ਸੁਭ ਅਧਿਕਾਰੀ, ਸੰਤ ਸੰਤ੍ਰੋਖਵਾਨ, ਖਿਮਾਵਾਨ, ਸਿਮਰਨਵਾਨ ਕੋ ਐਸੇ ਅਧਿਕਾਰੀ ਕੋ ਨਿਸਕਪਟ ਹੋ ਕਰ ਸੇਵਿਆ ਹੈ। ਕਾਮਨਾ ਤੇ ਰਹਤ ਹੋ ਕੇ ਇਕ ਗੋਬਿੰਦ ਕਾ ਹੀ ਜਿਸ ਕੋ ਅਰਥ ਹੈ। ਸੋ ਪੁੰਨ ਭੀ ਸਾਚਾ ਹੈ ਅਵਰ ਸਭ ਕਾਚਾ ਹੈ। ਸੋ ਐਸੇ ਹੀ ਜਿਸ ਨੇ ਕੂਪ ਬਾਵਲੀ ਤਾਲ ਪਰਪਾ ਆਦੀ ਪੁਨਾ ਯੱਗ ਭੀ ਕਰੈ ਹੈ, ਬਿਗਾਨੀ ਅਮਾਨ ਮਾਨ ਕਰ ਬਲ ਕਰ ਛਲ ਕਰ। ਸੋ ਸਭ ਕਾਚਾ ਪੁੰਨ ਹੈ ਜੋ ਅਪਣੇ ਹਕ ਕਰ ਅਲਪ ਮਾਤ੍ਰ ਭੀ ਕਰੈ ਭਗਵੰਤ ਪ੍ਰੀਤ ਅਰਥ ਤੇ ਸੋ ਬਹੁਤਾ ਪੁੰਨ ਹੈ। ਜੋ ਪੁਮਾਨ ਛਿਪ ਕਰ ਦੇਵੈ ਹੈ ਕੁਟੰਬੀ ਲੋੜਵੰਦ ਕੋ ਜਾਨ ਕੇ ਭਗਵੰਤ ਪ੍ਰੀਤ ਤੇ ਆਪਣਾ ਭਲਾ ਉਸ ਸੇ ਨਹੀ ਬਾਂਛਤਾ ਜੋ ਦੇਣ ਵਾਲਾ ਭੀ ਤੇ ਪਦਾਰਥ ਭੀ ਗੋਬਿੰਦ ਹੀ ਕੋ ਸਮਝਤਾ ਹੈ ਚਿਤ ਸੋ ਦੂਤੀਆ ਭਾਓ ਨਹੀਂ ਲਿਆਵਤਾ। ਸੋ ਪੁੰਨ ਭੀ ਸਾਚਾ ਹੈ ਅਵਰ ਸਭ ਕਾਚਾ ਹੈ, ਹੇ ਸਾਧੋ। ਐਸੇ ਸੁਣ ਕਰ ਮੈ ਅਮਰ ਦੂਤੋਂ ਸੇ ਤਬ ਮੈ ਰੋਏ ਪੜਾ ਜੋ ਮੇਰੇ ਮੇ ਤਾਂ ਇਹ ਰੰਚਕ ਮਾਤ੍ਰ ਭੀ ਸੀ ਨਾਹੀ। ਪੁਨਾ ਦੇਵ ਦੂਤਾਂ ਕੋ ਕਹਾ ਜੋ ਮੇਰਾ ਭੀ ਕਿਸੀ ਪ੍ਰਕਾਰ ਸੇ ਉਧਾਰ ਹੈ ਕਿ ਨਹੀ। ਤਬ ਸੋ ਕਹਤ ਭਏ ਜੋ ਤੇਰੇ ਉਧਾਰ ਕਾ ਕੋਈ ਪਰਯੋਜਨ ਨਹੀ। ਤਾਂ ਤੇ ਤੇਰਾ ਉਧਾਰ ਕੈਸੇ ਕਰ ਬਰਨਨ ਕਰੀਏ ਜਾਂ ਤੇ ਤੇਰੇ ਸੇ ਬਣ। ਪੜਤਾ ਭੀ ਕੋਊ ਨਾਹੀ। ਪੁਨ੍ਹ ਏਕ ਹੈ, ਜੇ ਕਰ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਕੀ ਕ੍ਰਿਪਾ ਦ੍ਰਿਸ਼ਟੀ ਹੋਵੇ ਤੇਰੇ ਪਰ ਤਉ ਤੇਰਾ ਉਧਾਰ ਹੈ ਅਨ ਥਾ ਨਹੀ। ਤਉ ਫਿਰ ਤੇਰੀ ਕਿਆ ਬਾਤ ਹੈ, ਤੇਰੇ ਮਾਤ ਪਿਤਾ ਕਾ, ਤੇਰੇ ਸੰਗੀਓ ਕਾ ਭੀ ਉਧਾਰ ਹੈ ਹੇ ਭਾਈ। ਤਾਂ ਮੈ ਰੋਏ ਪੜਾ ਜੋ ਮੈ ਰਹਤਾ ਤੋਂ ਸੁਧਾਸਰ ਬੀਚ ਤਾਂ ਪਰ ਐਸੀ ਸੇਵਾ ਤਾਂ ਮੈ ਨਿਸਕਪਟ ਹੋ ਕੇ ਕਭੀ ਨਹੀਂ ਕੀਤੀ, ਸ੍ਰੀ ਗੁਰਦੇਵ ਜੀ ਕੀ। ਜਬ ਮੈ ਨਿਰਾਸ ਹੋਕਰ ਰੋਇਆ ਤਬ ਮੈ ਕਿਆ ਦੇਖਾ ਜੋ ਉਹ ਦੇਵ ਦੂਤ ਤੋ ਅੰਤਰ ਧਿਆਨ ਹੋ ਗਏ ਤੇ ਬਡੀ ਦੇਵਤਾਨ ਕੀ ਸਭਾ ਹੈ ਜਿਸ ਸੁਭ ਸਭਾ ਮੇ ਕੋਟ ਕੋਟ ਦੇਵੀ ਦੇਵਤਾ ਅਰ ਬਰਹਮਾ ਬਿਸਨ ਮਹੇਸ਼ ਆਦੀ ਬੈਠੇ ਹੈ ਕਰ ਜੋੜੇ ਸ੍ਰੀ ਗੁਰੂ ਜੀ ਕੇ ਆਗੇ। ਤਿਸ ਬੀਚ ਦਿਬ ਸਿੰਘਾਸਨ ਊਪਰ ਕੋਟ ਸੂਰਜ ਸਮ ਸ੍ਰੀ ਗੁਰੂ ਰਾਮ ਦਾਸ ਜੀ ਬੈਠੇ ਹੈ। ਊਪਰ ਛੱਤ੍ਰ ਝੂਲਤਾ ਹੈ ਤੇ ਚਾਰੂ ਚਮਰ ਹੰਸ ਸਮ। ਮੋਤਨ ਕੀ ਮਾਲ ਕੰਠ ਭੂਖਨ ਜੋ ਤੀਨ ਮੇ ਸੋਹੇ ਹੈ ਕੈਸੀ। ਜਿਨਾ ਪੁਰਸਾਂ ਪ੍ਰਮਾਤਮਾ ਮੇ ਲੀਨਤਾ ਪਾਈ ਹੈ ਤਿਨ ਕੇ ਹਿਰਦੇ ਮੇ ਜੈਸੇ ਸਮ ਸਿੱਖਾਂ ਦੀ ਸੁਭ ਗੁਨ ਸੋਹਤੇ ਹੈ ਤਥਾ ਮਾਲਾ ਸੋਭੈ ਹੈ। ਤੇ ਮੰਦ ਮੰਦ ਮੁਸਕਾਵਤੇ ਹੈ ਮਾਨੋ ਚੰਦ੍ਰਮਾ ਮੇ ਕਿਰਨਾ ਪ੍ਰਕਾਸੀ ਜੋ ਸ੍ਵੇਤ ਬੀਚ ਅਧਰੋਂ ਕੇ ਰਦਨ।

ਤਬ ਮੇਰੀ ਤਰਫ ਕ੍ਰਿਪਾ ਦ੍ਰਿਸ਼ਟ ਅਵਲੋਕਨ ਕਰਤ ਭਏ। ਜੋ ਕੈਸੇ ਹੈ ਸ੍ਰੀ ਗੁਰ ਦੇਵ। ਸ੍ਰੀ ਸੋਢਬੰਸ ਕੇ ਭੂਖਨ ਗੁਰੂ ਭਗਵਾਨ ਹੈ। ਸ਼ੁਧਾ ਸਤਿ ਚਿਤ ਆਨੰਦ ਰੂਪ ਹੈ। ਜਿਸ ਕੇ ਪਾਦ ਪਦਮਨ ਕੋ ਨਮਸਕਾਰਾ ਪੈ ਕਰੇ ਹੈ। ਸ੍ਰੀ ਗਣੇਸ਼ ਜੀ, ਸਿਵ [illegible] ਜੀ, ਸੇਸ ਨਾਗ ਜੀ, ਸ੍ਰੀ [illegible] ਪਰ ਤੇ ਆਦਿ ਲੈ ਕਰ ਜਾਵਤ ਮੁਨੀਆਂ ਕੇ ਗਣ ਹੈ, ਸਮੂਹ ਹੈ, ਇਹੁ ਭੀ ਜਿਸ ਕੇ ਪਾਦ ਪਦਮਨ ਕੋ ਬਾਰੰਬਾਰ ਪੈ ਨਮਸਕਾਰਾ ਕਰਦੇ ਹੈ ਤਿਹੁ ਸੇ ਆਦਿ ਲੇਕਰਿ ਨਾਰਦ ਇਤਿਆਵਤ ਜੋ ਮਹਾਂ ਰਿਖੀ ਜਗਣੇ ਕੇ ਸਮੂਹ ਹੈ ਇਹ ਭੀ ਜਿਸ ਕੇ ਪਾਦ ਪਦਮਨ ਕੋ ਪੈ ਨਮਸਕਾਰਾ ਕਰਦੇ ਹੈਨ। ਅਵਰ ਕਿਸੀ ਕੀ ਕਵਨ ਗਿਣਤੀ ਹੈ। ਸ੍ਰੀ ਸੁਰਸਤੀ ਤੇ ਪਾਰਬਤੀ ਅਰ ਲਖਮੀ ਸਾਵਿਤਰ ਸੇ ਆਦਿ ਲੇਕਰ ਪਾਦ ਪਦਮਨ ਕੋ ਨਮਸਕਾਰਾ ਪੈ ਕਰਦੇ ਹੈ, ਮਹਾਨ ਸਕਤੀਆਂ ਦੇ ਸਮੂਹ ਹਨ। ਸੋ ਜੋ ਵਿਚੂ ਸੋਢੀਆ ਮੇ ਰਤਨ ਰੂਪ ਹੈ। ਗੁਰੂ ਰਾਮ ਦਾਸ ਜੀ ਜੋ ਵਿਭਧੀ ਵਿਭਧੀ ਭਾਂਤੀਆ ਵਿਚੂ ਸੋਢੀ ਰਤਨ ਰੂਪ ਤਿਸ ਮਹਾਂ ਸਿਵ ਸਾਂਤ ਰੂਪ ਕੇ ਪਾਦ ਪਦਮਨ ਮੇ ਨਮਸਕਾਰ ਹੋਵੇ ਬਾਰੰਬਾਰ ਹੇ ਸੰਤ। ਸੋ ਕੈਸੇ ਹੈ। ਦੋਹਰਾ। "ਸਦਾ ਦਿਆਲ ਕਿਰਪਾਲ ਗੁਰ ਰਾਮ ਦਾਸ ਸੁਖ ਰਾਸ। ਸੀਦਨ ਪਦ ਅਰ ਸਿੰਧ ਸਦ ਹੋਇ ਸਹਾਇ ਗੁਣ ਰਾਸ"। ਤਬ ਮੇਰੇ ਦੁਖ ਦਾਲਦ ਸਭੀ ਦੂਰ ਹੋ ਗਏ ਤਿਸੀ ਖਿਨ ਮੇ, ਜੈਸੇ ਤਮ ਅਰੀ ਕੀ ਕਿਰਣੋ ਕਰ ਤਿਮਰ ਅਭਾਵ ਹੋ ਜਾਤਾ ਹੈ ਨਹੀ ਜਾਨਿਆ ਜਾਤਾ ਜੋ ਕਹਾਂ ਗਇਆ ਤਥਾ ਦੂਰ ਭਏ, ਸ੍ਰੀ ਗੁਰ ਪ੍ਰਸਾਦਿ। ਤਾਂ ਤੇ ਧੰਨ ਸਤਿਗੁਰ, ਵਾਹੁ ਵਾਹੁ ਸ੍ਰੀ ਸਤਿਗੁਰੂ। ਇਤਿ ਸ੍ਰੀ ਪ੍ਰੇਮ ਸੁਧਾ ਸਿੰਧੂ ਗ੍ਰਿਥੇ ਉਤ੍ਰਾਰਧੇ ਸੁਧਾ ਸਰ ਮੰਡੇ ਸਤਿ ਗੁਰ ਸਹਾਇਤਾ ਬਰਨਨੰ ਤੀਸ ਪੰਚਮੋ ਹੁਲਾਸਾ ੩੫। ਏਕ ਸੰਤ ਸਾਂਤ ਸਰੂਪ ਹੰਸ ਬ੍ਰਿਤੀ ਧਾਰਨ ਵਾਰੇ ਥਬੇਕੀ। ਸੋ ਅਰਧ ਰੈਨ ਪੀਛੇ ਸ੍ਰੀ ਸੁਧਾਸਰ ਮੇ ਸਨਾਨ ਸਹਿਤ ਐਸੇਂ ਕਰਤੇ ਸੇ ਸਦਾ। ਪੁਨਾ ਬਾਣੀ ਸ੍ਰੀ ਸੁਖਮਨੀ ਜੀ, ਸ੍ਰੀ ਬਾਵਨ ਅਖਰੀ ਜੀ, ਸ੍ਰੀ ਅਕਾਲ ਉਸਤੱਤੀ, ਸ੍ਰੀ ਜਪ, ਜਾਪੰ ਆਦੀ ਪਾਠ ਪਠਨ ਕਰਤੇ ਸੇ ਇਕ ਮਨ ਹੋਇ ਕਰ। ਔਰ ਕੋਊ ਸੁਣੈ ਤਿਨ ਕੇ ਮੁਖੋਂ ਬਾਣੀ ਤਿਸ ਕਾ ਰਿਦਾ ਭੀ ਥਿਰ ਸੀਤਲ ਹੋ ਜਾਵੇ। ਮਧਰ ਬਾਣੀ ਸੁਧ ਅਖਰੀ ਪ੍ਰੇਮ ਸਿਉ ਪੜਨ ਕਰਨਾ, ਸ੍ਰੀ ਤੀਰਥ ਰਾਜ ਕੇ ਕਨਾਰੇ ਬੈਠ ਕੈਸੇ ਰੱਸ ਦੇਵੈ। ਜੈਸੇ ਮਾਨਸਰ ਕੇ ਕੰਠੇ ਪਰ ਬੈਠ ਹੰਸ ਸੋਭਾ ਪਾਏ, ਤਥਾ ਰੁਸ ਦੇਵੈ। ਪੁਨਾ ਸ੍ਰੀ ਦਰਬਾਰ ਸਾਹਿਬ ਅਵਿਨਾਸੀ ਸਭਾ ਸੋ ਜਾਇ ਅਸਥਿਰ ਹੋਵੇ ਸਗੁਨ ਭਗਵਾਨ ਮੂਰਤੀ, ਸ੍ਰੀ ਗੁਰੂ ਰਾਮ ਦਾਸ ਜੀ ਨਿਕਟ। ਐਸੇ ਹੀ ਨਿਰੰਤਰ ਬਾਣੀ ਭਜਨ ਅਭਿਆਸ ਦ੍ਰਿੜ ਤਜਾ ਤਿਨਕੇ। ਸੰਤਾਂ ਕਾ ਪ੍ਰੇਮ ਨੇਮ ਗੁਰਬਾਣੀ ਕਾ ਤੇ ਸ੍ਰੀ ਤੀਰਥ ਰਾਜ ਕਾ ਸਨਾਨ ਦੇਖ ਕਰ ਏਕ ਲਭਵਾਨੋ ਨਾਮ ਕੀ ਰਾਮ ਜਨੀ, ਵੇਸਵਾ, ਜੋ ਤਿਸ ਕਾ ਭੀ ਪ੍ਰੇਮ ਨੇਮ ਤੈਸੇ ਹੀ ਹੋਤ ਭਯਾ, ਸੰਤ ਕੀ ਕਿਰਪਾ ਦਿਰਸਟ ਕੇ ਪ੍ਰਤਾਪ ਤੇ। ਪ੍ਰਿਥਮ ਆਪਣਾ ਸੁਭਾਵ ਕੈਸੇ ਤਿਸ ਕੋ ਭੂਲਾ ਜੈਸੇ ਸਖੋਪਤ ਆਇਆ ਜਾਗ੍ਰਤ, ਸਵਪਨ ਭੂਲ ਜਾਤਾ ਹੈ। ਸੋ ਇਹ ਸੰਤ ਕ੍ਰਿਪਾ ਕੇ ਕਟਾਖ ਕਾ ਪ੍ਰਤਾਪ ਹੈ। ਇਸ ਮੇ ਇਸਚਰਜ ਨਹੀ ਮਾਨਣਾ, ਹੇ ਸੰਤੋ। ਜੈਸੇ ਸੰਤਾਂ ਦੁਆਰਿਓ ਸ੍ਰੀ ਰੰਗ ਠਾਕਰ ਕਉ ਮੁਕਟ ਚੜਤੀ ਭਈ ਸੋ ਕੰਚਨੀ। ਜਥਾ ਪਿੰਗਲਾ ਨਾਮ ਕੀ ਰਾਮ ਜਨੀ ਭਈ ਹੈ, ਇਤਿਹਾਸ ਮੇ ਜਿਸ ਕੀ ਕਥਾ ਆਵਤੀ ਹੈ। ਪੁਨਾ ਜੈਸੇ ਸੰਤਾਂ ਦੁਆਰਿਓ ਤੋਤਾ ਲੇਕਰ ਜੋ ਰਾਮ ਜਨੀ ਨਾਮ ਕੋ ਜਪਤੀ ਜਪਾਵਤੀ ਭਈ ਪਾਰੂ।

ਤੈਸੇ ਇਹੁ ਭੀ ਜਾਨੋ ਹੋ ਸੰਤੋ, ਸੰਤ ਕ੍ਰਿਪਾ ਤੇ। ਤੀਰਥ ਰਾਜ ਕੋ ਸੇਵ ਕੇ ਸਿਮ੍ਰਨ ਕੇ ਪ੍ਰਤਾਪ ਗੁਰਬਾਣੀ ਕੇ ਦ੍ਰਿੜ ਅਭਿਆਸ ਤੇ ਤਨ ਮਨ ਕਰ ਨਿਰਮਲ ਭਈ। "ਇਹੁ ਬਾਣੀ ਮਹਾਂ ਪੁਰਖ ਕੀ ਨਿਜ ਘਰ ਵਾਸਾ ਹੋਇ"। ਜੋ ਇਹੁ ਮਹਾਂ ਪੁਰਖ ਜੋ ਸਤਿਗੁਰੂ ਤਿਨ ਕੀ ਬਾਣੀ ਕਾ ਜੋ ਅਭਿਆਸ ਕਰਤਾ ਹੈ ਸੰਤਾਂ ਦੁਆਰਿਓ ਸੋ ਨਿਜ ਘਰ, ਜੋ ਪਰਮ ਧਾਮ ਹੈ ਤਿਸ ਕੋ ਪ੍ਰਾਪਤ ਹੁੰਦਾ ਹੈ ਨਾਤ ਗਈ ਸਿਖੀ। ਏਕ ਭਾਈਰੰਦਾ ਸਿੰਘ ਜੀ ਮੋਨੀ ਨਿਰਮਲ ਭਏ ਹੈ, ਪਰਮ ਗਿਆਨ ਨੇਮਟਾ ਜਿਨ ਕੀ। ਸ੍ਰੀ ਦਰਬਾਰ ਸਾਹਿਬ ਜੀ ਪ੍ਰੇਮ ਸਹਿਤ ਆਵਣਾ ਹਾਥ ਜੋਰੀ ਹੋਏ ਮੁਖ ਮੋਨ। ਅਗਲੀ ਸ਼ਾਮ ਨੇਊ ਸੁਆਇ ਤੇ ਬੈਠਣਾ। ਪਰਕਰਮਾ ਮੇਂ ਬੈਠਣਾ ਜਗਿਆਸੀ ਕੇ ਪ੍ਰਸਨ ਕਾ ਉੱਤਰ ਐਸਾ ਦੇਣਾ ਮਾਨੋ ਗਿਆਨ ਮੂਰਤੀ ਧਾਰ ਕਰ ਬੈਠਾ ਹੈ ਗੁਰ ਭਗਤੀ ਕੀ ਪ੍ਰਾਪਤੀ ਹੋਏ। ਏਕ ਕਾਰਨ ਦਾਸ ਜੀ ਨਗਨ ਹੂਣ ਮੰਡੀ ਕੇ ਨਿਵਾਸੀ, ਸ੍ਰੀ ਦਰਬਾਰ ਸਾਹਿਬ ਹਰਿ ਕੀਰਤਨ ਮੇ ਪ੍ਰੇਮ ਸਹਤ ਆਵਣਾ ਨਿਰੰਤਰ। ਜੋ ਕੋਈ ਅਖੰਡ ਪਾਠ ਕਰਤਾ ਹੋਇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਾ, ਤਬ ਰੈਨ ਸਾਰੀ ਇਕ ਟੱਕ ਬੈਠਾ ਰਹਿਣਾ ਤਿਨ ਕੇ ਨੈਨ ਨਿੰਦ੍ਰਾ ਕਰ ਨਾ ਮੰਦੀਵਣੇ। ਜੋ ਕਹਤ ਭਏ ਜਿਨ ਕੇ ਹਰਿ ਜਸ ਸੁਨਤੇ ਨੈਨੋ ਮੇ ਨੀਂਦ ਆਲਸ ਆਵੈ। ਜਾਨੋ ਇਨ ਕੋ ਨਾਮ ਰਸ ਨਹੀਂ। ਜੋ ਤਿਨ ਕੋ ਕਥਾ ਕੀਰਤਨ ਮੇ ਆਸ ਉੱਘ ਨਹੀਂ ਆਵੰਦੀ, ਦੇਖੀਏ ਐਸਾ ਦ੍ਰਿੜ ਅਭਿਆਸ ਕੀ ਨੇਮਟਾ ਤਿਨਕੀ ਦੇਖੀ। ਭਾਈ ਪਿਆਰਾ ਸਿੰਘ ਜੀ ਰਾਗੀ ਪ੍ਰੇਮੀ ਸਹੀ ਸਾਰ ਗੁਰੂ ਕੇ ਪਿਆਰੇ। ਇਕਾਦਸੀ ਕਾ ਜਾਗਾ ਭੀ ਸ੍ਰੀ ਦਸਮੀ ਦਰਬਾਰ ਆਗੀ ਹਰਿ ਕੀਰਤਨ ਕਰਿਨਾ ਬੇਨਤੀ ਕੇ ਸਬਦ, ਜਿਨ ਮੇ ਅਪਨੇ ਅਵਗੁਨ ਕਥਨ ਕਰੇ ਹੈ। ਜੋ ਸ਼ੁਧੀਆਂ ਸੁਰਾਂ ਦੁਆਰੇ ਸਾਥ ਗਾਇਨ ਕਰਨੀਆਂ ਤੇ ਰੁਦਨ ਕਰਨਾ। "ਕਾਮਿਨ ਨਾਰੀ ਮੇ ਜਿਉ ਲੁਭਤ ਹੈ ਮੋਹ ਮੀਠਾ ਮਾਇਆ"। ਪੁਨਾ ਭਾਈ ਜਵਾਹਰ ਸਿੰਘ ਨਾਨਕ ਨਿਰਮਲੇ ਏਕੰਤ ਵਾਸੀ। ਏਕ ਝਟਕਈ ਕਾਹਨ ਸਿੰਘ ਪੂਰਬ ਕਾਲ ਹੂਆ ਹੈ ਭਾਵਨ ਮੰਡੀ ਮੇ ਮਾਸ ਬੇਚਤਾ ਸੀ, ਸਧਨੇ ਕਸਾਈ ਵੱਤ। ਪੁਨਾ ਲਹੂ ਕੀ ਬਾਟੀ ਭਰ ਕਰ ਪਾਨ ਕਰਤਾ ਸੀ। ਮੀਟ ਭੋਜਨ ਕਾ ਦੇਗਚਾ ਭਰ ਕਰ ਖਾਤਾ ਸੀ। ਪੁਨਾ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਕੀ ਨੇਮਟਾ ਦ੍ਰਿੜ ਪਾਂਚੋਂ ਕਕੇਆਂ ਕੀ ਰਹਿਤ ਕੇਸ, ਕੰਘਾ, ਕੜਾ, ਕ੍ਰਿਪਾਨ, ਕਛਿਹਰਾ, ਪੁਨਾ ਪ੍ਰਾਤਕਾਲ ਇਸਨਾਨ ਕਰ ਗੁਰਬਾਣੀ ਕਾ ਭੀ ਪਾਠ ਕਰਨਾ, ਜਜ ਕਰਨੇ। ਜਪ, ਜਾਪ ਜੀ, ਸ੍ਰੀ ਅਕਾਲ ਉਸਤਤੀ ਆਦਿ। ਪੁਨਾ ਅੰਨ ਭੀ ਪਕਾਇ ਕਰ ਬਾਂਟਨਾ ਅਤੀਤਾਂ ਕੋ। ਜਬ ਤਿਸ ਕਾ ਅੰਤ ਕਾ ਸਮਾ ਆਇਆ ਇਕਾਦਸੀ ਕੇ ਦਿਨੇ ਸਹਿਤ ਕੇਸੀ ਇਸਨਾਨ ਕਰ ਕੇ ਬਾਜਾਰ ਬੀਚ ਮੰਜਾ ਵਿਛਾਇ ਕਰ ਬੈਠ ਗਏ ਸਵੇਰੇ ਤੇ ਤਿਸ ਬਾਜਾਰ ਮਾਰਗ ਮੇ ਜੋ ਸਾਧ ਸਿੰਘ ਆਵੇ ਜਾਵੇ ਸਭ ਕੋ ਹਾਥ ਜੋੜਕੇ ਸ੍ਰੀ ਵਾਹਿਗੁਰੂ ਜੀ ਕਾ ਖਾਲਸਾ, ਸ੍ਰੀ ਵਾਹਿਗੁਰੂ ਜੀ ਕੀ ਫਤਹਿ ਬੁਲਾਵਣੀ ਤੇ ਮੁਖੋ ਕਹਿਣਾ ਜੋ ਅਜ ਅਸਾਡੀ ਗੁਰੂ ਕੇ ਹੁਕਮ ਜਿਉ ਤਿਆਰੀ ਹੈ। ਦਸਮੇ ਪਾਤਿਸਾਹ ਕੇ ਧਾਮ ਕੋ। ਤਾਂ ਤੇ ਤੁਸਾਂ ਮਿਹਰਬਾਨਗੀ ਰਖਨੀ। ਐਸੇ ਸਭ ਕੋ ਪੜਾ ਆਖੇ ਤੇ ਮੁਖ ਪਰ ਅਰਦਾਸੀ ਆਈ ਹੋਈ ਬਹੁਤ। ਸੋ ਤਿਸੀ ਦਿਨ ਸੁਖੇਨ ਹੀ ਜੋਗੀਸਵਰ ਸਮ ਆਪਣੇ ਪ੍ਰਾਣ ਤਿਆਗ ਦੇਤੇ ਭਏ, ਸਾਂਤ ਹੋਕਰ ਵਤ। ਅਸੇ ਗੁਰੂ ਕੀ ਗਤੀ ਗੁਰੂ ਹੀ ਜਾਣੇ ਇਸ ਕੀ ਗਤੀ ਕੈਸੇ ਭਈ। ਜੈਸੇ ਕਈ ਸੁਮੇਰ ਕੀ ਗਤਾ ਕਉ ਨਹੀਂ ਜਾਣੇ। ਤੈਸੇ ਹਰੀ ਕੀ ਗਤੀ ਕਉ ਕੈਸੇ ਕੋ ਜਾਣੇ। ਕਹੂੰ ਜੇਕਰ ਕੋਈ ਪੂਛੇ ਜੋ ਤਿਸ ਕੀ ਗਤੀ ਕੈਸੇ ਕਰ ਹੂਈ ਵਾ ਨਾ ਹੂਈ। ਮੇਰੇ ਤੋ ਐਸਾ ਨਹੀਂ, ਜਿਸ ਕਾ ਨਿਸਚਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੇ ਚਰਨਾ ਮੇ ਸੋ ਮੁਕਤ। ਅਰ ਐਸੇ

ਬ੍ਰਿਆਵਿੰਦ ਹੋ ਕਰ ਦੇਹ ਕਾ ਤਿਆਗਣ ਕੀਆ। ਬਹੁੜੇ ਤਿਸ ਆਪ ਜੋ ਮੁਖੋਂ ਕਹਿ ਦੀਆ ਜੋ
ਅਜ ਦਸਮੇ ਪਾਤਸਾਹ ਕੀ ਪੁਰੀ ਕੋ ਹਮ ਜਾਤੇ ਹੈ ਨਾਤ ਗਈ ਸਿਧੀ। ਇਕ ਬ੍ਰਹਮਣ ਪੰਡਿਤ, ਭਗਵੰਤ ਕੀ
ਧਿਆਨ ਵਾਲੇ, ਹੂਏ ਹੈ ਸ੍ਰੀ ਸੁਧਾ ਸਰ ਮੇ, ਪੰਡਿਤ ਸਤਾਰ ਵਾਲੇ ਪਰਉਪਕਾਰੀ, ਪੰਡਤ ਰਾਮ ਚੰਦ ਜੀ।
ਮਹਾਂ ਬ੍ਰਾਹਮਨ ਨਿਹਾਲ ਚੰਦ ਗੁਰੂ ਕੇ ਸੇਵਕ ਪੁਨਾ ਪੰਡਤ ਸ੍ਰੀ ਰਾਮ ਜੀ ਭੇਸਵੰਤ। ਪੰਡਤੋਂ ਮੇ ਉਦਾਰ ਪੰਡਤ
ਗਨੇਸ ਦਾਸ ਜੀ। ਪੰਡਤ ਫਤੇ ਚੰਦ ਜੀ। ਮਿਸੇਰ ਗਿਆਨ ਚੰਦ, ਪੰਡਤ ਸੰਕਰ ਦਾਸ। ਪੰਡਤ ਕ੍ਰਿਸਨ
ਕੰਵਰ ਜੀ, ਸ੍ਰੀ ਸੁਧਾ ਸਰ ਕਾ ਮਹਾਤਮ ਭੀ ਜਿਨੋ ਬਨਾਇਆ ਹੈ। ਗੁਸਾਈ ਕੇਸੋ ਦਾਸ ਜੀ ਨਾਮ ਕੇ
ਰਸੀਆ ਸ੍ਰੀ ਸੁਧਾ ਸਰ ਕੇ ਕੰਠੇ ਪਰ ਆਸਨ ਵਿਛਾਇ ਕਰ ਬੈਠਦੇ ਸੇ ਹਰੀ ਕੇ ਨਾਮ ਹੀ ਕੀ ਗੋਦੜੀ, ਕਿਆ
ਸਤਾਂ, ਲਾਇ ਕਰ। ਔਰ ਭੀ ਤਿਨ ਕੇ ਪ੍ਰੇਮੀ ਨਿਕਟ ਬੈਠ ਕਰ ਹਰੇ ਰਾਮ ਹਰੇ ਰਾਮ, ਸ੍ਰੀ ਕ੍ਰਿਸਨ ,ਸ੍ਰੀ
ਗੋਬਿੰਦ ਐਸੇ ਸ੍ਰੀ ਪ੍ਰਮੇਸਵਰ ਨਾਮ ਸਿਮਰਨ ਕਰਨਾ ਭੀ ਤੇ ਕਰਾਵਣਾ ਭੀ। ਸ੍ਰੀ ਗੁਰੂ ਗ੍ਰਿੰਥ ਸਾਹਿਬ ਜੀ ਤੇ ਔਰ
ਸਾਸਤ੍ਰਾਂ ਕਾ ਭੀ ਇਹੀ ਸਿਧਾਂਤ ਸਮਝ ਕੇ ਇਕ ਗੋਬਿੰਦ ਨਾਮ ਹੀ ਦਿਰੜ ਨਿਸਚੇ ਕਰਤ ਭਏ, ਗੁਰੂ ਗੋਬਿੰਦ
ਸਿੰਘ ਜੀ ਕੀ ਕਿਰਪਾ ਕਰ। ਪੁਨਾ ਪੰਡਤ ਦੱਤ ਜੀ ਕਥਾ ਕਰਤੇ ਭਏ, ਗੁਰੂ ਗੋਬਿੰਦ ਕੀ ਕਿਰਪਾ ਕਰ।
ਪੁਨਾ ਪੰਡਤ ਦਤ ਜੀ ਕਥਾ ਕਰਤੇ ਇਦਰੇ ਉਦਰੇ ਕਹੂ ਵਿਆਰਥ ਦਿਰਸਟ ਨਾ ਕਰਣਾ। ਬੀਰ ਪੜੋਕੇ
ਅਖਰੋ ਮੇ ਅਰਥ ਸਿਧਾਂਤ ਹੈ ਤਿਸ ਬੀਰ ਦਿਰਸਟੀ ਅਰ ਬ੍ਰਿਤੀ ਰਹਿਣੀ ਜਿਨ ਕੀ। ਏਕ ਸਮੇ ਕਥਾ
ਇਨ ਕੀ ਸਮੇ ਸਰਕਾਰ ਆਵਤੀ ਭਈ। ਤਬ ਇਹ ਦਿਰਸਟ ਅਖਰੋਂ ਮੇ ਹੀ ਗ੍ਰਾਖਤ ਭਏ ਸਰਕਾਰ ਕੀ
ਤਰਫ ਦਿਰਸਟ ਕਰ ਭੀ ਨਾ ਦੇਖਿਆ ਤਿਸ ਸਮੇ। ਪੰਡਤ ਮੋਤੀ ਰਾਮ ਜੀ ਕਾ ਦਿਰੜ ਨਿਸਚਾ ਗੁਰੋ ਕੇ ਚਰਨੋ
ਮੇ ਹੁਕਮ ਨਾਮਾ ਸੁਨ ਕਰ, ਤਿਸ ਕੇ ਮੁਖ ਸੇ ਅੰਗਰੇਜ ਭੀ ਚਕ੍ਰਤ ਹੋ ਰਹਿਆ। ਪੁਨਾ ਮਿਸਰ ਰਿਖੀ
ਤਪਸਵੀ ਪ੍ਰੇਮ ਸਿਉ ਪ੍ਰਾਤਕਾਲ ਸਨਾਨ ਕਰ ਤੀਰਥ ਤੇ ਨਾਮ ਕਾ ਸਿਮਰਨ ਕਰਨਾ ਈਸਵਰ ਦਾ। ਪੰਡਤ
ਸਿਆਮ ਦਾਸ ਜੀ ਐਸੇ ਪਰਤੀਤ ਹੋਵੇ ਮਾਨੋ ਵਿਆਸ ਜੀ ਹੈ। ਪੰਡਤ ਤੁਲਸੀ ਦਾਸ ਜੀ, ਜੋ ਸ੍ਰੀ ਬਦਰੀ
ਨਾਰਾਇਣ ਜਾਤੇ, ਤਬ ਮਾਰਗ ਮੇ ਅਸਵ ਅਸਥਾਮਾ ਤਪ ਕਰਤੇ ਕਾ ਦਰਸਨ ਪਾਇਆ, ਗੁਰੂ ਰਾਮ ਦਾਸ ਜੀ ਕੀ
ਕਿਰਪਾ ਤੇ, ਜਿਨੋ ਨੇ। ਤੇ ਕਥਾ ਐਸੀ ਕਰਤੇ ਥੇ ਵਿਖਿਆਣ ਜੋ ਕੌਨ ਹੈ ਸੁਣ ਕੇ ਜੋ ਮੋਹਤ ਨਾ ਹੋਵੇ।
ਤੇ ਆਦ ਗੁਰੂ ਕੇ ਘਰ ਕੇ ਸੇਵਕ। ਅਰਦਾਸ ਐਸੀ ਕਰਨੀ ਪਿਰਥਮ ਭਗਉਤੀ ਪੜ੍ਹ ਕਰ ਜੋ ਐਸੀ ਕੋਈ
ਪੁਜਾਰੀ ਭੀ ਨਾ ਕਰ ਸਕੇ। ਭਾਈ ਖੜਗ ਸਿੰਘ ਜੀ ਪੰਡਤ ਪਰਮ ਨਿਸਚੇਵੰਤ, ਰਹਤਵੰਤ। ਪੰਡਤ
ਹਰਿਦਾਸ ਜੀ ਸ੍ਰੀ ਸਾਹਿਬ ਕਾ ਪੂਜਨ ਕਰਕੇ ਪੁਨਾ ਆਸਨ ਪਰ ਇਸਥਿਤ ਹੋਵਣਾ। ਭਾਈ
ਦਇਆ ਸਿੰਘ ਬ੍ਰਹਮਣ। ਦੂਜੇ ਭੀ ਭਾਈ ਦਇਆ ਸਿੰਘ ਦਿਲਦਾਰ। ਔਰ ਗੁਰ ਸਿਖੋਂ ਕੇ ਨਾਮ ਵਰਨੰਨ।
ਭਾਈ ਹਰਨੇਲ ਸਿੰਘ ਜੀ ਸੰਤ ਪੁਨਾ ਅਨਾਥੋਂ ਕੇ ਪ੍ਰਿਤਪਾਲਕ। ਭਾਈ ਨਿਹਾਲ ਸਿੰਘ ਸੁਖਈ ਪ੍ਰਮ ਤਪਸਵੀ,
ਵੈਰਾਗੀ, ਤਿਆਗੀ, ਵੈਰਾਗ ਤਿਆਗ ਸਹਤ ਜਿਨ ਕੀ ਆਰਜਾ ਬਿਤੀਤ ਭਈ ਸ੍ਰੀ ਗੁਰੂ ਜੀ ਕੇ ਚਰਨੋ ਨਿਕਟ।
ਜਾਗਰਤ ਰੈਣ ਕੀ ਨਾਮ ਸਿਮਰਨ ਕਰਤੇ ਜਿਨ ਕੀ ਬਤੀਤੀ ਹੋਈ ਰਹਤਵੰਤ ਤੇ ਪਰਮ ਉਦਾਰ ਧੀਰ ਪਿਆਰਿ
ਮੇ ਤਿਨਾ ਕਾ ਸਰੂਪ ਮੈਨੂੰ ਭਾਸਤਾ ਸੀ। ਤੈਸੇ ਹੀ ਤਿਨ ਕੇ ਅਨੁਜ ਛੋਟੇ ਭਾਈ ਗੁਰਮੁਖ ਸਿੰਘ ਮਿਠ ਬੋਲੇ
ਪੁਨਾ ਭਾਈ ਮਘਰ ਸਿੰਘ ਜੀ ਪ੍ਰਮ ਜਾਗਰਤੀਏ। ਭਾਈ ਅੰਗਦ ਸਿੰਘ ਨਿਹੰਗ ਭਾਈ ਸੰਤੋਖ ਸਿੰਘ ਅਸਕ

ਕੇ ਇਸਥਤ ਗੁਰੂ ਹਰਿ ਮੰਦਰ ਨਿਕਟ। ਭਾਈ ਝੰਡਾ ਸਿੰਘ ਜੀ ਵੈਰਕਤ ਪਰਮ ਉਦਾਰ ਅੰਮ੍ਰਿਤ ਪ੍ਰਸਾਦ ਕਰ
ਛਕਾਵਨੇ ਗੁਰ ਸਿਖਨ ਕੋ। ਦੂਜੇ ਭਾਈਝੰਡਾ ਸਿੰਘ ਸਮਾਧੀ ਪਰਮ ਸੰਤੋਖ ਵੰਤ ਅਰ ਤਪਸਵੀ ਨਦੀ ਤਟ।
ਭਾਈ ਪ੍ਰਸ ਰਾਮ ਜੀ ਮਾਇਆ ਕੇ ਸੁਖੋਂ ਕਾ ਰਸ ਤਿਆਗ ਕਰ ਗੁਰ ਬਾਣੀ ਨਾਮ ਕਾ ਜੋ ਰਸ ਪਾਵਤੇ ਭਏ
ਸ੍ਰੀ ਗੁਰ ਅਨੁਗ੍ਰਹਿ ਤੇ। ਭਾਈ ਰਾਮ ਸਿੰਘ ਹਰੇ ਹਰੇ ਤਪਸਵੀ। ਦੂਜੇ ਦੁਆਰੇ ਵਾਲੇ ਭਾਈ ਰਾਮ
ਸਿੰਘ ਜੀ ਮਸਤਾਨੇ, ਤੀਜੇ ਭਾਈਰਾਮ ਸਿੰਘ ਜੀ ਗਰੀਬੀ ਗੁਰਮੁਖ ਮਾਇਆ ਵਿਚ ਉਦਾਸੀ। ਭਾਈ
ਮੰਨੀ ਸਿੰਘ ਜੀ ਕਾ ਮਾਨੋ ਸਰੂਪ ਤੈਸੇ ਭਾਈ ਧੰਨਾ ਸਿੰਘ ਗੁਰ ਕੇ ਸੇਵਕ। ਚਉਥੇ ਭਾਈ ਰਾਮ ਸਿੰਘ ਪੁਜਾਰੀਏ
ਸ੍ਰੀ ਅਕਾਲ ਤਖਤ ਕੇ ਗੁਰ ਮੂਰਤੀ ਕੇ ਪ੍ਰੇਮੀ। ਪੰਜਵੇ ਭਾਈ ਰਾਮ ਸਿੰਘ ਜੀ ਬੂਹਨੀ ਕਰ ਸੇਵਾ
ਕਰਨ ਵਾਰੇ ਸ੍ਰੀ ਗੁਰ ਦਰਬਾਰ ਮੋ। ਜੋ ਕੋਈ ਬਾਰ ਸੇਵਾ ਕੋ ਆਵਣਾ ਤਬ ਪੀਛੇ ਚੋਰ ਲੂਟ ਲੈ ਜਾਵਣਾ
ਵਰਤਣ ਵਾ ਭੂਖਣ, ਤੋ ਭੀ ਸੇਵਾ ਨਾ [illegible] ਤ ਭਏ। ਭਾਈ ਨਿਹਾਲਾ ਤੇ ਬਾਵਾ ਹਰਚਰਣ ਦਾਸ ਜੀ
ਉਦਾਸੀਨ ਵੈਰਕਤ। ਤੈਸੇ ਬ੍ਰਹਮ ਦਾਸ ਜੀ ਤਨ ਕੇ ਸੇਵਕ ਟਹਲ ਦਾਸ ਜੀ। ਬਾਵਾ ਆਤਮਾ ਰਾਮ ਜੀ
ਤੀਰਥ ਕੰਠੇ ਕੇ ਵਾਸੀ ਤੇ ਸ੍ਰੀ ਗੁਰੂ ਦਸਮੇ ਪਾਤਿਸਾਹ ਕੇ ਚਰਨਾ ਮੋ ਪ੍ਰੇਮ ਦ੍ਰਿੜਾ। ਭਾਈ ਭਗਤ ਰਾਮ ਜੀ।
ਭਾਈ ਗੋਰਾ ਸਿੰਘ ਜੀ ਹੰਸ ਮੂਰਤੀ। ਐਜਿਆਂ ਗੁਰ ਮੁਖ ਸਿਖਾਂ ਕੀ ਸੰਗਤ ਸ੍ਰੀ ਗੁਰੂ ਰਾਮ ਦਾਸ ਜੀ ਕੀ
ਕਿਰਪਾ ਤੇ। ਭਾਈਹਰਸਾ ਸਿੰਘ ਜੀ ਗੁਰਬਾਣੀ ਕੇ ਪਿਆਰੇ। ਪੁਨਾ, ਤਨ ਮਨ, ਧਨ ਕਰ ਵਿਰਕਤ ਸਿਖੋਂ
ਕੀ ਪ੍ਰੇਮ ਪ੍ਰਤੀਤਾ ਲੇਤੇ ਭਏ ਛਾਦਨੋ ਭੋਜਨਾਦਿਕੋਂ ਕਰਿ ਸੋ ਗਿਰਹਸਤ ਮੋ ਨਿਰਬਾਣ ਰੂਪ ਦੰਪਤੀ।
ਬਾਬਾ ਦੀਪ ਸਿੰਘ ਜੀ ਸ਼ਹੀਦ, ਬਾਬਾ ਗੁਰਬਖਸ਼ ਸਿੰਘ ਜੀ ਸ਼ਹੀਦ। ਜਿਨਾ ਗੁਰੂ ਕੇ ਲੇਖੇ ਪ੍ਰਾਣ
ਤ੍ਰਿਣ ਸਮ ਤਿਆਗੇ। ਬਾਵਾ ਮਗਨੀ ਦਾਸ ਜੀ ਤਥਾ ਬਾਵਾ ਗੋਬਿੰਦ ਦਾਸ ਸੇਵਕ ਰੂਪ ਹੋ ਕਰ ਸੇਵਾ ਮੋ
ਨਿਪੁਨ ਸੋ ਕੈਸੇ ਰਾਤ ਕਉ ਫਿਰਨੀ ਫੇਰਨੀ, ਪੀਸਨੀ ਭਾ ਜਿਸ ਕੋ ਸ੍ਰੀ ਗੁਰੂ ਜੀ ਕਹਿਆ ਹੈ ਤੇ
ਦਿਨ ਕੋ ਸੋ ਅੰਨ ਕਾ ਲੰਗਰ ਕਰਨਾ ਪ੍ਰੇਮ ਸਹਤ, ਸ੍ਰੀ ਸੰਤੋਖ ਸਰ ਤੀਰਥ ਕੇ ਕੰਠੇ ਕੇ ਵਾਸੀ। ਬਾਵਾ
ਮਗਨੀ ਦਾਸ ਜੀ ਰਿਖੀ ਮੂਰਤੀ ਜੈਸੇ ਪ੍ਰਾਚੀਨ ਮਹਾਂ ਰਿਖੀ ਹੋਵੈ ਤਥਾ ਸੋ ਜਾਨੋ। ਕਭੀਸ੍ਰੀ ਸੁਧਾਸਰ ਮੇ
ਨਿਵਾਸ ਕਰਨਾ। ਕਭੀਸ੍ਰੀ ਗੰਗਾ ਜੀ ਨਾਨਕ ਵਾੜੇ ਮੇ, ਤਹਾਂ ਭੀ ਸੰਤ ਸੇਵਾ ਕਰਨੀ। ਇਹੁ
ਸਭੀ ਗੁਰ ਸਿਖ ਸੰਤ ਜੋ ਕਹੇ ਹੈਂ ਸੋ ਗੁਰੂ ਪ੍ਰਮਾਤਮਾ ਕੇ ਪਿਆਰੇ ਜਾਨਣੇ। ਸਰਕਾਰ ਕਾ ਪ੍ਰਸੰਗ
ਤੇ ਥੋਰਾ ਬਰਨਨ ਪੀਛੈ ਕੀਆ ਹੈ ਸੰਜੋਗ ਸੋ।ਪਟਿਆਲੇ ਵਾਲਾ ਰਾਜਾ ਸਾਹਿਬ ਸਿੰਘ ਸੰਤ ਸੇਵਾ
ਤਿਨ ਕੇ ਬਡਿਆਂ ਨੇ ਗੁਰੂ ਕਰਤਾ ਹਰਿ ਰਾਏ ਜੀ ਕੀ ਸੇਵਾ ਕਿਰਪਾ ਤੇ ਪਰਮ ਨਿਧਿ ਪਾਈ ਹੈ।
ਤਾਂ ਤੇ ਸੰਤ ਸੇਵੀ ਹੈ। ਏਕ ਦਿਨ ਸੋ ਕਿਸੀ ਸੰਤ ਕੋ ਜੋ ਤਿਸ ਕੀ ਤ੍ਰਿਆ, ਸੁਆਮੀ ਕੀ ਨਿਦੇਸ ਪਾਇ ਕੇ
ਸੁਕੀ ਰਸਤ ਦੀਨੀ ਚੂਨ, ਦਾਲ, ਈਧਨ, ਮੀਠਾ, ਚਾਵਲ, ਅਰਦਾਸ ਤੀਕਣ। ਜਬ ਘਿਉ ਦੀਆ ਕਵਲ ਪਾਤ੍ਰ
ਸੋ ਥੋੜਾ ਦੇਖ ਕੇ ਲਾਲਚ ਕਰ ਕ੍ਰੋਪ ਕੇ ਤਿਸ ਮਾਈ ਕੇ ਸੀਸ ਹੀ ਮੋ ਡਾਰ ਦੀਆ ਤੇ ਕਹਤ ਭਯਾ ਹਮ
ਲੇਤੇ ਹੀ ਨਹੀ। ਤਬ ਤਿਸ ਕੇ ਬਸਤ੍ਰ ਭੀ ਭੀਗ ਗਿਉ ਗਿਉ ਅਰ ਸੀਸ ਭੀ। ਜਾਂ ਤੇ ਨਿਹੰਗ ਅਰ ਨਾਂਗ ਆਦਿਕਾ
ਮੋ ਤਮੋ ਗੁਣ ਕੀ ਭੀ ਅਧਕਤਾ ਹੋਤੀ ਹੈ। ਸੋ ਮਾਈ ਆਪਣੇ ਸੁਆਮੀ ਸਿਓ ਸਰਮਿੰਦਗੀ ਕਾ
ਹਾਲ ਰੋਇ ਕਰ ਸੁਨਾਇਆ। ਹਮ ਐਸੀਸੇਵਾ ਕਰੈਂ ਅਰ ਓਹ ਐਸੀ ਬਿਅਦਬੀ ਕਰੇ। ਤਬ ਰਾਜਾ
ਜੀ ਬਚਨ ਕਰਤ ਭਏ ਭੋਲਾਏ ਤੇਰੇ ਸਿਰ ਘਿਉ ਹੀ ਡਾਰਿਆ ਹੈ ਤਿਸ ਨੇ ਆਪਨਾ ਖੋਇਆ ਅਰ ਅਪਨਾ

ਗਿਆ ਤਉ ਕਉ ਦੀਆ ਤਾਂ ਤੇ ਤੂ ਤਿਸ ਕੋ ਭਲਾ ਕਰ ਮਾਨ ਅਰ ਤਿਸ ਕੋ ਰਸੂਣਾ ਦੇਇ ਹੋਰ ਗੋਰਸ।
ਤਿਸ ਸਾਹਿਬ ਸਿੰਘ ਰਾਜਾ ਕੇ ਕਰਮ ਸਿੰਘ ਸੰਤ ਸੇਵੀ ਮਹਾ ਸਕਤ ਹੋਤੇ ਭਏ ਪੂਤ ਤਿਸ ਕੇ ਨਰਿੰਦਰ ਸਿੰਘ
ਸਪੂਤ ਸੰਤ ਸੇਵੀ। ਸਰਕਾਰ ਰਣਜੀਤ ਸਿੰਘ ਕੇ ਨਿਵਾਜੇ ਹੁਏ ਉਤੱਮ ਜਸ ਵਾਲੇ, ਸਰਕਾਰ ਦੇਸਾ ਸਿੰਘ,
ਸਰਦਾਰ ਹਰੀ ਸਿੰਘ, ਸ੍ਰਿਦਾਰ ਸਿਆਮ ਸਿੰਘ, ਸ੍ਰਿਦਾਰ ਰਾਮ ਸਿੰਘ, ਸ੍ਰਿਦਾਰ ਗੁਜਰ ਸਿੰਘ, ਸਾਵਣ ਮਲ
ਦੀਵਾਨ ਨੀਤ ਨਪੁੰਨ ਸੇ। ਪੁਨਾ ਗੁਰੂ ਸਿਖਨ ਕਾ ਪ੍ਰੀਤ ਭਾਈ ਸਵਾਇਆ ਸਿੰਘ ਜੀ
ਛਬੀਲੀਏ ਗੁਰ ਸਿਖਾਂ ਮੇ ਮੁਕਟ ਮਨੀ ਗੁਰ ਭਗਤ ਰੂਪ ਜੰਗਲੇ ਮੇ ਜੋ ਆਪਣਾ ਤਨ ਮਨ ਧਨ ਸੋ ਗਾਲ
ਦੇਤੇ ਭਏ। ਪੁਨਾ ਭਾਈਸੇਵਾ ਸਿੰਘ ਛਬੀਲਿਆ ਗੁਰ ਹਰ। ਭਾਈ ਮਹਾਂ ਸਿੰਘ ਛਬੀਲਿਆ ਗ੍ਰਹਸਤ
ਮਾਰਗ ਮੇ ਸੋ ਭਗਤ ਮਾਰਗ ਮੇਂ ਚਲਤੇ ਭਏ ਗੁਰ ਕ੍ਰਿਪਾ ਤੇ ਤਾਂ ਤੇ ਧੰਨ ਤੇ ਗੁਰ ਮੁਖ। ਭਾਈਸੌਦਾਗਰ
ਸਿੰਘ ਜੀ। ਭਾਈ ਹਜ਼ੂਰਾ ਸਿੰਘ ਗਿਆਨੀ ਝੰਡਾ ਬੁੰਗੀਏ। ਭਾਈ ਹੀਰਾ ਸਿੰਘ। ਭਾਈ
ਕਾਹਨ ਸਿੰਘ ਤਪਸਵੀ। ਭਾਈ ਨਿਹਾਲ ਸਿੰਘ ਬੀਜਨੇ ਕੀ ਸੇਵਾ ਗੁਰ ਸਭਾ ਮੇ ਕਰਨ ਵਾਰੇ। ਭਾਈ
ਵੀਰ ਸਿੰਘੀਏ ਆਪੇ ਭਾਵ ਖੋਇ ਕਰ ਤੈਸੇ ਭਾਈ ਝੰਡਾ ਸਿੰਘ ਜੀ। ਭਾਈਤਾਰਾ ਸਿੰਘ ਜੋ ਗੁਰ
ਸੇਵਾ ਮੇ ਕਟ ਬਾਂਧ ਕਰ ਕਰਤੇ ਕਰਾਵਤੇ ਭਏ ਅਹੰਤਾ ਖੋਇ ਕਰ। ਐਸੇ ਹੀ ਭਾਈ ਚਾਂਦਨ ਸਿੰਘ ਜੋ
ਧੌਂਗੀਏ ਜਿਨ ਕੇ ਹਿਰਦੇ ਮੇ ਗੁਰ ਕਿਰਪਾ ਤੇ ਚਾਂਦਨਾ ਹੂਆ। ਤੈਸੇ ਹੀ ਭਾਈ ਤਾਰਾ ਸਿੰਘ ਜੋ
ਪ੍ਰੇਮੀ ਤੈਸੇ ਹੀ ਤਿਨ ਕੀ ਭਾਰਜਾ ਸਤਿ ਗੁਰ ਸੇਵਾ ਕੀ ਪ੍ਰੇਮੀ। ਪੁੰਨਾ ਸ੍ਰੀ ਮੀਤ ਭਾਈ ਖੇਮ ਕੁਸਲ ਸਰੂਪ,
ਭਾਈ ਖੇਮ ਚੰਦ ਜੀ। ਪੁਨਾ ਸੰਤ ਸਰੂਪ ਭਾਈ ਹਰ ਕਿਸਨ ਜੀ ਰਾਗੀ, ਪ੍ਰੇਮੀ ਰਾਗ ਰਤਨ ਮੇ,
ਗੁਰ ਸਬਦ ਗਾਇਨ ਕਰ ਅਨੰਦ ਜੋਤਿ ਸਹਿਤ ਜਿਨ੍ਹਾਂ ਗੁਰ ਪੂਰੇ ਕੋ ਪ੍ਰਸੰਨ ਕੀਆ ਹੈ। ਪੁਨਾ ਭਾਈ ਗੋਪਾਲ ਸਿੰਘ
ਜੀ ਉਪਕਾਰੀ ਗੁਰੂ ਕੇ ਪਿਆਰੇ ਹੈਦਰਾ ਅਬਾਦੀਏ। ਤੈਸੇ ਹੀ ਭਾਈ ਧਿਆਨ ਸਿੰਘ ਉਪਕਾਰੀ ਨੀਤ
ਨਿਪੁੰਨ। ਭਾਈ ਸੰਤ ਸਿੰਘ ਜੀ ਸਿਰੰਗਮੀ ਕੇ ਬਸਤੌਰ ਧੋਇ ਦੇਣੇ ਜਾਤੇ ਗੁਰ ਸਭਾ ਮੇ ਨਿਰਮਲ ਬਸਤਰ
ਚਾਹੀਏ ਅਰ ਬਾਲੇ ਜੋਬਨ ਮੇ ਹੀ ਆਪਨੀ ਤ੍ਰਿਆ ਤਿਆਗ ਕਰ ਸ੍ਰੀ ਸੁਧਾਸਰ ਕੇ ਸਨਾਨ ਤੇ ਪ੍ਰੇਮ
ਧਾਮ ਕੇ ਦਰਸਨ ਲੀਏ ਨਿਵਾਸ ਕਰਤੇ ਭਏ ਗੁਰ ਪੁਰ ਮੇ ਭਾਈ ਖਟਦਰਸਨ ਸਿੰਘ ਜੀ ਸੰਤ ਸਾਂਤ
ਆਤਮਾ ਬਡੀ ਪ੍ਰਕ੍ਰਮਾ ਮੇ ਹੀ ਨਿਵਾਸ ਕਰਨ ਵਾਰੇ। ਭਾਈ ਤੇਜਾ ਸਿੰਘ ਗ੍ਰਿਹੀ ਸ੍ਰੀ ਗੁਰੂ ਅਰਜਨ
ਸੁਆਮੀ ਕੇ ਚਰਨੋ ਕੇ ਉਪਾਸਕ। ਤੈਸੇ ਹੀ ਤਿਨ ਕੀ ਤ੍ਰਿਆ। ਗੁਰ ਭਗਤ ਭਾਈਹੀਰਾ ਸਿੰਘ ਜੀ
ਬਿਬੇਕ ਸਹੀਏ ਹੋਸਮ ਕੀ ਕ੍ਰਿਆ ਕਰਕੇ ਫੇਰ ਸੰਤੋਂ ਕੋ ਸੁਧ ਪਦਾਰਥ ਛਕਾਵਤੇ ਭਏ। ਭਾਈ ਸ਼ੇਰ ਸਿੰਘ
ਦੁਤਾਰੇ ਵਾਲੇ ਇਕੱਤ ਸਬਦ ਗਾਇਨ ਕਰ ਮਸਤ ਹੋ ਜਾਣਾ ਪੁਨਾ ਹੀ ਮਸਤਾਈ ਬਣੀ ਰਹਿਣੀ। ਭਾਈ
ਲੱਧਾ ਸਿੰਘ ਚਾਵਰਾਂ ਵਾਲਾ। ਭਾਈ ਹੀਰਾ ਸਿੰਘ ਚਾਵਰਾਂ ਵਾਲਾ। ਇਹੁ ਸੰਤਾਂ ਕੀ ਸੇਵਾ ਕਰ
ਆਪਣਾ ਜਨਮ ਸੁਫਲ ਕਰੈਂ। ਭਾਈ ਨਿਹਾਲ ਸਿੰਘ ਬਾਲ ਪਨ ਹੀ ਮੇ ਭੋਗਾਨੰਦ ਕੋ ਬੇਰਸ ਜਾਣਕਰ
ਭਜਨਾਨੰਦ ਕਾ ਰਸ ਲੇਤੇਂ ਭਏ, ਗੁਰ ਕ੍ਰਿਪਾ ਤੇ। ਭਾਈ ਗੰਡਾ ਸਿੰਘ ਫਲੋਂ ਕੇ ਬੇਚਣੇ ਹਾਰੇ ਗ੍ਰਿਹ ਮੇ
ਅਤੀਤ ਨਾਮ ਕੇ ਪ੍ਰਤਾਪ ਕਰ। ਵੀਰੋ ਨਾਮ ਮਾਛੀ ਸਿਖ ਸਦਾ ਕੀਰਤਨ ਹੀ ਕਾ ਜਿਸ ਕੋ
ਅਧਾਰ ਹੋਤਾ ਭਯਾ। ਸ੍ਰੀ ਦਰਬਾਰ ਸਾਹਿਬ ਮੇ ਪ੍ਰਾਤ ਕਾਲ ਸੇ ਤੀਸਰੇ ਪੈਹਰ ਪ੍ਰਯੰਤ, ਪੁਨਾ ਸੋਦਰੁ
ਕੀਰਤਨ ਅਕਾਲ ਤਖਤ ਮੇ ਸੁਨਣਾ। ਸਰਬ ਸਿਖਿ ਮੇਂ ਨਿਰਮਾਣ। ਪੁਨਾ ਸ੍ਰੀ ਹਜੂਰ ਗੁਰਦੇਵ ਜੀ ਕੇ
ਜਾਵਣ ਸਮੇ ਸ੍ਰੀ ਦਰਬਾਰ ਸਾਹਿਬ ਮੇ ਬ੍ਰਹਮ ਮਹੂਰਤ ਮੇ ਤਬ ਸਾਧ ਕੀਰਤਨ ਕਰਤੇ ਜਾਤੇ ਹੈ। ਅਨੇਕ

ਅਨੇਕ ਹੀ ਪ੍ਰੀਤਵਾਨ ਮਾਈ ਭਾਈ ਸੋਭਾ ਸਿੰਘ ਹਲਵਾਈ। ਭਾਈ ਸਰਦਾ ਸਿੰਘ ਤਪਸਵੀ। ਭਾਈ ਛਜੂ ਭਗਤ ਭਾਈ ਜੈ ਸਿੰਘ। ਪੁਨਾ ਭਾਈ ਪੰਜਾਬ ਸਿੰਘ ਜੀ ਗੁਰੂ ਕੇ ਸ਼ੇਰ ਹਨੂਮਾਨ ਸ਼ੀਰਸਮ ਪੁਨਾ ਪਰੁਪਕਾਰੀ ਗੁਰ ਸੇਵਾ ਮੇ ਅਤਿ ਨਿਪੁੰਨ ਭਾਈ ਗੋਪਾਲ ਸਿੰਘ, ਭਾਈ ਕਾਹਨ ਸਿੰਘ ਆਟੇਵਾਲੇ। ਅਰ ਪ੍ਰੇਮ ਗੁਰ ਭਗਤ ਤਰਨੀ ਜਿਸ ਕੀ ਜੋ ਦੋਨੋ ਸਿਹੰਗਮੇਂ ਸਿਖਾ ਦੀ ਸੇਵਾ ਕਰਨ ਵਾਰੇ। ਪੁਨਾ ਭਾਈ ਸਰੂਪ ਸਿੰਘ ਆਟੇਵਾਲੇ, ਸ਼ੀਸ ਸਹਤ, ਸ੍ਰੀ ਚੌਂਕੀ ਕੇ ਪ੍ਰੇਮੀ। ਕਥਾ ਭਾਈ ਸਵਾਏ ਸਿੰਘ ਛਬੀਲੀਏ ਕੀ। ਸੰਤ ਕੇ ਗੁਣੋਂ ਕੀ ਕਥਾ ਅਕਥਨੀ ਸਮਝ ਕਰ ਸੇਰੀ ਗਿਰਾ ਗਣੇਸਾਂ ਦੀ ਭੀ ਮੌਣ ਕੀਤਾ ਚਾਹੁਤੇ ਹੈਂ, ਪਰ ਨਹੀਂ ਕਰਤੇ ਅਪਨੇ ਕਲਿਆਣ ਲੀਏ। ਪੁਨਾ ਭੀ ਕਥਨ ਕਰਤੇ ਹੈਂ ਸ਼ਾਰਮਸਾਰ। ਜੈਸੇ ਮੀਨਾਦਕੋਂ ਸੇ ਸਿੰਘ ਕੀ ਪਾਰਾਵਾਰ ਤਉ ਨਹੀਂ ਪਾਇਆ ਜਾਤਾ ਕਧੀ ਭੀ ਪ੍ਰੀਤੂ ਅਪਨਾ ਜੀਵਨ ਰੂਪ ਜਲ ਜਾਨ ਕੇ ਤਿਆਗਨ ਭੀ ਨਹੀਂ ਹੋ ਸਕਤਾ। ਸ੍ਰੀ ਭਾਈ ਸਵਾਇਆ ਸਿੰਘ ਕੇ ਗੁਣ ਗਨ ਵਿਚਾਰਤੇ ਬਾਨੀ ਬ੍ਰਿਤੀ ਮੇਰੀ ਚਕ੍ਰਤ ਹੋ ਕਰ ਗੁਣੋਂ ਕਹਨ ਕੀ ਅਸਮਰਥਾ ਜਾਨ ਕੇ ਅਲਿਕਿਆ ਸ਼ਸ ਕੀਤਾ ਚਾਹਤੀ ਹੈ, ਕ੍ਰਿਆ ਨਹੀਂ ਪ੍ਰਿਤ੍ਰ ਹੋ ਸਕਤੀ। ਕੈਸੇ, ਜੈਸੇ ਅਤਰ ਅਬਲਾ ਅਚਖ ਨਦੀ ਕੇ ਪਾਰ ਕੋ ਨਹੀਂ ਪਾ ਸਕਦੀ। ਤੈਸੇ ਤਿਨ ਕੇ ਗੁਣ ਗਨੇ ਕੀ ਪ੍ਰਬਲਤਾ ਸਮਝ ਕਰ ਬਾਣੀ ਬ੍ਰਿਤੀ ਮੇਰੀ ਕਾਇਰਤਾ ਕਰਹੀ ਹੈ। ਅਰ ਸਭ ਸਾਧਨੋ ਤੇ ਸੁੰਨ ਖਾਲੀ ਰਿਦੇ ਅਪਨੇ ਜਾਨ ਕੇ ਪੁਨਾ ਭੀ ਸੰਤ ਗੁਨਨ ਕਥਾ ਕਾ ਆਸਰੈ ਆਇ ਧਰੇ ਹੈ ਬ੍ਰਿਤੀ ਮੁਕਤ ਕੀ ਜੁਗਤ ਅਰ ਭੁਗਤ ਕੀ ਜੁਗਤ ਲੀਏ। ਜਾਂ ਤੇ ਸ੍ਰੀ ਵਾਹਿਗੁਰੂ ਨਾਮ ਸਿਮਰਣ ਬਿਨਾ ਤੇ ਵਾਹਿਗੁਰੂ ਦੇ ਪਿਆਰਿਆਂ ਦੇ ਗੁਣ ਬਿਚਾਰੇ ਬਿਨਾ ਔਰ ਕਿਸੀ ਪਰਕਾਰ ਭਲਾ ਨਹੀਂ ਇਸ ਜ਼ਿੰਦਗਾਨੀ ਕਾ। ਅਬ ਸੰਤ ਗੀਤਾ ਕਹਨੀ। ਭਾਈ ਸਵਾਇਆ ਸਿੰਘ ਰੂਪੀ ਲਵਣ ਪੁਤਲੀ ਗੁਰੂ ਰੂਪ ਨਦੀ ਸਮੇਂ ਜਾਵਤੀ ਹੀ ਸੋ ਸਰੂਪ ਹੋ ਜਾਵਤੀ ਭਈ। ਕ੍ਰਿਆ ਗੁਰੂ ਬਿਨਾ ਅਪਨਾ ਤਨ ਮਨ ਧਨ ਨਹੀਂ ਕਰ ਰਖਯਾ। ਜੋ ਇਹੁ ਮੇਰੀ ਵਸਤ ਹੈ ਮੈਂ ਇਸ ਕੋ ਬਰਤੋਂ ਗਾ। ਇਹ ਅਹੰਤਾ ਰੂਪੀ ਕੀੜਾ ਪ੍ਰਿਥਮ ਹੀ ਨਸਟ ਹੋ ਗਯਾ ਨਿਰਹੰਤਾ ਰੂਪ ਜਰ ਲਾਵਣੇ ਕਰ। ਤਾਂ ਤੇ ਭਗਤੀ ਰੂਪ ਪਨੀਰੀ ਸੁਭ ਇੱਛਾ ਰੂਪ ਅਤਸੈ ਕਰ ਸਿਵੀ ਬ੍ਰਿਧਮਾਨ ਹੋਤੀ ਭਈ। ਜੈਸੇ ਬਟ ਕਾ ਬੀਜ ਸੂਖਮ ਤੇ ਅਸਥੂਲਤਾ ਜੋ ਅਤਸੈ ਬ੍ਰਿਧਤਾ ਕੋ ਪਾਵਤਾ ਹੈ ਜਬ। ਤਬ ਸਹੰਸਰ ਲਾਖੋਂ ਜੀਵ ਤਿਸ ਕੇ ਆਸਰੇ ਹੋ ਕਰ ਸੁਖ ਪਾਵਤੇ ਹੈਂ ਤੈਸੇ ਹੀ ਐਸ ਕਾ ਬ੍ਰਿਛ ਸਮਝਨਾ। ਸੋ ਤਿਸ ਤੇ ਭੀ ਅਧਿਕ ਭਾਈ ਸਵਾਇਆ ਸਿੰਘ ਜੀ ਸਰਬ ਜੀਵਾਂ ਕੋ ਸੁਖਸਰੂਪ ਪਗੂੜੇ ਮੇ ਲਡਾਵਤੇ ਭਏ। ਕੈਸੇ ਕਰ ਕਥਨ ਕਰੈ ਜਾਤੇ ਮਤ ਮੇਰੀ ਥੋੜੀ ਹੈ ਤੇ ਜਿਹਵਾ ਏਕ ਹੈ ਗੁੰਗਵੰਤ, ਮੈ ਨਿਰਾ ਖਟਰ ਕੀ। ਐਸਾ ਪੁਰਸ ਅਵਤਾਰੋਂ ਕੇ ਪਾਸ ਭੀ ਕੋਊ ਹੂਆ ਹੋਵੇਗਾ। ਜੈਸਾ ਸ੍ਰੀ ਗੁਰੂ ਰਾਮ ਦਾਸ ਜੀ ਕੇ ਦਰਬਾਰ ਆਗੇ ਪਰਪਾਰੇ ਲਾਵਣੇ ਵਾਲੇ ਭਾਈ ਸਵਾਇਆ ਸਿੰਘ ਜੀ ਭਏ ਹੈ। ਸੋ ਦਿਨਦਿਨ ਸਵਾਇਆ ਕਹੀਏ ਗੁਰ ਭਗਤੀ ਪ੍ਰੇਮਾ ਤੇ ਸ੍ਰੀ ਵਾਹਿਗੁਰੂ ਨਾਮ ਜਿਨ ਮੇ ਅਤ ਸੈ ਬ੍ਰਿਧਤਾ ਕੋ ਪਾਵਤਾ ਭਯਾ। ਆਪਾ ਭਾਵ ਖੋਏ ਕਰ ਕੈਸੇ ਨਿਰਗੁਣ ਰੂਪ ਮੇਂ ਇਸਥਿਤ, ਹੋਨਾ। ਜੈਸੇ ਮਹਾਂ ਵੈਰਾਗੀ ਭੀ ਐਸੇ ਨਾ ਹੋਵੇ, ਨਿਰਲਖਤਾ ਵਾਲੀ। ਜੈਸੇ ਸ੍ਰੀ ਭਾਈ ਗੁਰਦਾਸ ਜੀ ਕਾ ਬਚਨ ਹੈ। "ਜਿਉ ਕਰ ਮੈਲੇ ਚੀਥੜੇ ਹੀਰਾ ਲਾਲ ਅਮੋਲ ਪਲੇਟਾ"। ਐਸੇ ਹੀ ਮਲਨ ਬੇਸਾਂ ਭਾਈ ਸਵਾਇਆ ਸਿੰਘ ਰੂਪ ਮਹਾਂ ਰਤਨ ਰੂਪ ਨਿਵਾਸ ਕਰਾਂ। ਪਰ ਪਾਰਖ ਦਿਵ ਦ੍ਰਿਸਟੀ ਤਹਾਂ ਹੀ ਲਖ ਲੇਤੇ ਭਏ। ਜੈਸੇ ਮੋਹਰ ਕੇ ਸਾਰੇ ਪਰ ਅਨੇਕ ਮੋਹਰਾਂ ਕਾ ਰਖਿਕ ਬਨ ਜਾਤੇ ਹੈ। ਸਾਰੇ ਸਮ। ਤੈਸੇ ਹੀ ਅਨੇਕ ਪ੍ਰੇਮੀ ਗੁਰ ਸਿਖ ਸੇਵਾ ਕਾ ਅਧਿਕਾਰ ਪਾਇ ਕਰ ਸ੍ਰੀ ਭਾਈ ਸਵਾਇਆ ਸਿੰਘ ਜੀ ਦੁਆਰਿਓ ਸੋ ਸਰੂਪ ਹੋ ਕਰ

ਤਿਨੋ ਸਹਤ ਅਨਿਕ ਨਗਰੋਂ ਗੁਰ ਅਸਥਾਨੋ ਮੋ ਸੇਵਾ ਪਾਪਾ ਮੇ ਗੰਗਾ ਜਲ ਕੀ ਕਰਤੇ ਕਰਾਵਤੇ ਭਏ। ਜਹਾਂ ਏਕ ਕਟੋਰਾ ਜਲ ਕਾ ਪ੍ਰਾਪਤ ਹੋਵਣਾ ਅਤਿ ਕਠਨ ਸੀ ਮਾਨੁਖਾਂ ਕੋ ਤਹਾਂ ਭਾਈ ਸਵਾਇਆ ਸਿੰਘ ਜੀ, ਸ੍ਰੀ ਗੁਰੂ ਰਾਮ ਦਾਸ ਜੀ ਕੇ ਪ੍ਰਤਾਪ ਤੇ, ਨਦੀਆਂ ਸਮ ਪ੍ਰਵਾਹਾ ਚਲਾਵਤੇ ਭਏ, ਗੰਗਾ ਜਲ ਕਾ। ਕੇਵਲ ਜਲ ਹੀ ਮਾਤ੍ਰ ਨ ਸਮਝਣਾ। ਤੈਸੇ ਹੀ ਅੰਨ ਦਾਨ ਕਾ ਪੁਨਾ ਸਨਾਨ ਸਭ ਤੇ ਅਧਕ ਨਾਮ ਕਾ। ਜੋ ਨਵੀਨ ਸੇਵਕ ਪ੍ਰੇਮੀ ਹੋ ਕਰ ਸੇਵਾ ਕਰੇ ਹੈ ਗੁਰੂ ਸੰਗਤ ਮੋ, ਜੇ ਕਰ ਸ੍ਰੀ ਵਾਹਿਗੁਰੂ ਨਹੀਂ ਜਪਦਾ ਰਸਨਾ ਕਰ ਤਿਹ ਤਬ ਤਿਸ ਕੋ ਹਾਥ ਜੋੜ ਕਹਨਾ: ਹੇ ਗੁਰੂ ਕੇ ਪਿਆਰੇ, ਸੇਵਾ ਜੋ ਕਰਨੀ ਹੋਤੀ ਗੁਰ ਸੰਗਤ ਕੀ ਸੋ ਨਾਮ ਕੇ ਜਪਣੇ ਵਾਸਤੇ ਕਰਨੀ ਹੋਤੀ ਹੈ। ਸੋ ਨਾਮ ਤਾਂ ਤੂੰ ਜਪਦਾ ਨਹੀਂ ਤਾਂ ਤੇ ਤੇਰਾ ਕੀ ਸਿਵਰਿਆ, ਹੇ ਭਾਈ। ਤਬ ਉਹ ਤੇ ਕੋ ਪਾਇ ਕਰ ਨਾਮ ਭੀ ਜਪੇ ਹੈ ਪ੍ਰੇਮ ਸਿਉ ਤੇ ਸੇਵਾ ਭੀ ਕਰੇ ਹੈ। ਪੁਰਸ ਕੋ ਪ੍ਰਿਥਮੇ ਇਹੁ ਮੁਹਾਰਣੀ ਸਿਖਾਇ ਲੇਣੀ ਤੌ ਸੇਵਾ ਕੇ ਸਿੰਘਾਸਨ ਮੋ ਬੈਠਨੇ ਦੇਨਾ। ਪੁਨਾ ਸੇਵਾ ਕਰਨੇ ਕੀ ਸਿਖਿਆ ਹੈ ਜੋ ਕਵਲ ਕੈਸੇ ਮਾਰਜਨ ਕਰਣਾ ਹੈ, ਅਨਥਾ ਨਿਕਟ ਢੁਕਣੇ ਨਾ ਦੇਨਾ। ਤਥਾ ਮੁਹਾਰਨੀ ਸਤ ਬਚਨ ਜੀ, ਸਤ ਬਚਨ ਜੀ, ਸਤ ਬਚਨ ਜੀ, ਸੱਤ ਬਚਨ ਜੀ, ਸਤ ਬਚਨ ਸੱਤ। ਵਾ ਭਲਾ ਜੀ, ਭਲਾ ਜੀ, ਭਲਾ ਜੀ, ਭਲਾ ਜੀ, ਭਲਾ। ਜੇ ਕਰ ਕਾਮ ਸੇਵਾ ਕਾ ਬਿਗੜ ਜਾਏ ਤੋ ਕਰ ਕੇ ਗੁਰ ਸੰਗਤ ਆਗੇ ਬੇਨਤੀ ਕਰਨੀ ਜੀ ਮੈ ਭੁਲ ਗਿਆ, ਮੈ ਭੁਲ ਗਿਆ ਜੀ, ਮੈ ਭੁਲਾ ਹਾਂ ਜੀ। ਪੁਨਾ ਸ੍ਰੀ ਵਾਹਿਗੁਰੂ ਨਾਮ ਕੀ ਧਾਰਨਾ ਜੋਟੀਆਂ ਵਾਂਗੀ ਸਿਖਾਵਣੀ ਉਚਾਰਣਾ। ਇਹੁ ਮੁਹਾਰਣੀ ਸਿਖਾਵਣੀ ਪ੍ਰੀਤਵਾ ਕਉ ਹਾਥ ਜੋੜ ਕੇ ਆਨ ਆਖੇ ਜੀ ਮੇਰੇ ਪਰ ਉਪਕਾਰ ਕੀਜੀ ਮੇਰੇ ਤੇ ਵਾਸਤੇ ਸੇਵਾ ਕੀ ਸਿਖਯਾ ਦੇਵੋ ਜੀ ਤੇ ਸੇਵਾ ਮੋ ਲਾਵਣਾ। ਜਾਂ ਤੇ ਇਹੁ ਗੁਰ ਸੇਵਾ ਮਹਿੰਗੀ ਹੈ ਸਸਤੀ ਨਹੀਂ ਅਸਾਂਨੂੰ, ਹੇ ਭਾਈ। ਪਾਤਰ ਕੇ ਮਾਰਜਨ ਕੀ ਵਿਦਆ ਜੈਸੀ ਇਸ ਸਾਧ ਸੰਗਤ ਰੂਪ ਟਕਸਾਲ ਮੇ ਹੈ ਆਨ ਅਸਥਾਨ ਨਹੀਂ, ਜਤਨ ਮੇ ਸੇਖਿਆ ਕਵਲ ਕੇ ਸੁਧ ਕਰਣੇ ਕੀ ਜੁਗਤੀ ਆਵਣੀ ਹੈ, ਤਿਨ ਦੁਆਰਿਓ। ਪ੍ਰਪਾਕੇ ਗੁਰ ਭਗਤੀ ਰੂਪ ਦੇਵੀ ਕੇ ਨਾਨਾ ਤਰਾਂ ਕੇ ਬਾਸਨਾ ਰੂਪ ਨਾਨਾ ਤਰਾਂ ਕੇ ਬਿਭੂਖਨ ਜਿਨੋ ਬਨਵਾਏ ਹਜਾਰੋਂ ਦਾਮ ਲਗਾਇ ਕਰ। ਸੁੰਦਰ ਚਰਖ ਬਣਾਵਣੇ ਕਲਾ ਦੁਆਰ ਜਿਨ ਪਰ ਚੁਮਾਲ ਡੋਲ ਚਲੇ ਆਵਹਿ ਹਰਟ ਕੀ ਟਿੰਡੋ ਸਮ ਏਹ ਮਾਨੁਖ ਕਹੁ ਰੀਸ ਕਰ ਪਾਨੀ ਕੇ ਪ੍ਰਵਾਹ ਚਲਾਵਣੇ ਨਦੀ ਸਮ ਜਹਾਂ ਊਂਟ, ਹਸਤੀ ਆਦਕ ਭੀ ਪੜੇ ਸਨਾਨ ਪਾਨ ਕਰੇ ਸੁਖੇਨ ਤਉ ਮਾਨੁਖੋ ਕੀ ਕੇਤਕ ਬਾਤ ਹੈ, ਤਿਨੋ ਆਗੇ। ਹਜਾਰੋ ਲਾਖੋ ਮਾਨੁਖੋਂ ਕੋ ਜਿਨੋਂ ਸੁਭ ਕਵਲ ਮਾਰਜਨ ਕਰ ਬਬੇਕ ਸਹਤ ਜਲ ਪਾਨ ਕਰਾਵਣਾ। ਅਹੋ ਅਸਚਰਜ ਹੈ। ਜਹਾਂ ਕੇਵਲ ਗੜਵਿਓਂ ਸਾਥ ਪਿਲਾਇ ਕਰ ਥਕ ਕਰ ਭੀ ਕੋਈ ਨਹੀਂ ਪਹੁੰਚ ਸਕਤਾ, ਮੇਲੇ ਮੇਂ, ਜਨਾ ਕੋ। ਪੁਨਾ ਪ੍ਰੀਤਵਾਨ ਸਿਖੋਂ ਨੇ ਸ੍ਰੀ ਭਾਈ ਸਵਾਏ ਸਿੰਘ ਕੀ ਆਗਿਆ ਪਾਇ ਕਰ ਕਵਲੋਂ ਕੀ ਮਾਲਾ, ਜੋ ਪੰਗਤੀ ਹੈ, ਸੋ ਲਾਇ ਕਰ ਕਰ ਮੇਂ ਮੇਲੇ ਮੋ ਪੁਰਸੋਂ ਕੋ ਦਈ ਜਾਨਾ, ਜਹਾਂ ਤੀਕ ਪਹੁੰਚੇ। ਸੋ ਪਾਛੇ ਪੁਨਾ ਤਿਨੋ ਨੇ ਆਇ ਲੇਵਨੇ ਜੇਤੇ ਮਿਲ ਜਾਇ। ਜਓ ਕੋਊ ਲੈ ਜਾਇ ਸੋ ਗੁਰੂ ਕੇ ਲੇਖੇ। ਜੋ ਕਊ ਹਰਜਨੋ ਕੋ ਕਹੈ ਜੀ ਏਤ ਸੈ ਕੌਲ ਚਲਾ ਗਿਆ ਹੈ। ਤਬ ਸ੍ਰੀ ਭਾਈ ਸਵਾਇਆ ਸਿੰਘ ਸੰਤ ਨੇਂ ਕਹਿਨਾ ਜੋ ਅਸਾਂ ਤੁਸਾਂ ਤਾਂ ਸਭ ਆਗੇ ਹਾਥ ਜੋੜ ਕਰ ਜੀ ਜੀ ਐਸੇ ਮੁਖੋ ਕਹਿਣਾ ਹੈ। ਭਾਈ ਜੀ ਮਾਤਾ ਜੀ ਪੈਰੇ ਜੀ ਲਈਏ ਜੀ ਇਹ ਸਿਖਯਾ ਸਿਖਣ ਵਾਸਤੇ ਇਹ ਸੇਵਾ ਮੋ ਭੇਜਿਆਂ ਹੈ। ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਨੇ।

ਸੇਵਾ ਕਰ ਕੇ ਜੋ ਬੋਲਨਾ, ਆਈਏ ਜੀ, ਮਹਾ ਰਾਜ ਆਈਏ , ਸ੍ਰੀ ਭਾਈ ਜੀ ਆਓ ਗੁਰੂ ਕੇ ਪਿਆਰੇ ਬੈਸੀਏਂ
ਜੀ, ਜਲ ਪਾਨ ਕਰੀਏ ਜੀ। ਕਪਟ ਤਿਆਗ ਕੇ ਪ੍ਰੇਮ ਸਹਤ ਜਬ ਕਰਾਂਗੇ ਇਹ ਬਿਧਿ ਤਬ ਤਉ ਕਿਛ ਖਟ
ਲੈ ਚਲਾਂਗੇ, ਜਬ ਕਿਸੀ ਕੇ ਰੋਹ ਕਹਾਂਗੇ ਖੋਟੀ ਮਤ ਕਰ ਤਬ ਅਸਾਂ ਕੀ ਖਟਨਾ ਹੈ।. ਉਲਟਾ ਮੂਲ ਭੀ
ਗਵਾਵਾਂਗੇ। ਤਾਂ ਤੇ ਕੌਲ ਆਦਕ ਪਦਾਰਥੋਂ ਕੇ ਦੇਣੇ ਵਾਲਾ ਭੀ ਆਪ ਸ੍ਰੀ ਸਤਿ ਗੁਰ ਜੀ ਹੈ ਪੁਨਾ ਲੈਣੇ
ਵਾਲਾ ਭੀ ਆਪ ਏ, ਦੂਜਾ ਨਾਹੀ ਕੋਈ। ਜਬ ਕੋਈ ਪਦਾਰਥ ਅਸਾਂ ਨੂੰ ਦੇਦਾ ਹੈ ਤਬ ਭੀ ਨਿਸਚੇ ਏਹੀ
ਕਰਨੇ ਹਾਂ ਜੋ ਸ੍ਰੀ ਗੁਰੂ ਰਾਮ ਦਾਸ ਸਾਹਿਬ ਜੀ ਨੇ ਭੇਜਿਆ ਹੈ। ਜਬ ਕੋਈ ਲੈ ਜਾਤਾ ਹੈ ਤਬ ਭੀ ਇਹੀ
ਨਿਸਚੇ ਕਰਦੇ ਹਾਂ ਜੋ ਇਸ ਕੋ ਇਸ ਕੀ ਭਾਵਨਾ ਇਨੁਸਾਰ ਇਸ ਕੋ ਗੁਰੂ ਕਹਿਆ ਹੈ ਜੋ ਇਹ ਭਾਊ
ਇਹ ਵਸਤ ਤੂੰ ਉਠਾਇ ਲੈ, ਹੇ ਭਾਈ। ਤਾਂ ਤੇ ਜੋ ਲੈ ਗਿਆ ਤਿਸੀ ਕੇ ਹੁਕਮ ਸਿਓਂ ਜਿਸ ਕੀ ਇਹ
ਵਸਤ ਸੀ। ਤਾਂ ਤੇ ਦੇਣੇ ਵਾਲਾ ਭੀ ਆਪ ਲੈਣੇ ਵਾਲਾ ਭੀ ਆਪ। ਤੁਸਾਡਾ ਅਸਾਡਾ ਨਾ ਕਿਛ ਹੈ
ਸੀ, ਨਾ ਕਿਛੁ ਗਿਆ। ਸੇਵਕ ਨੇ ਤਾਂ ਸੇਵਾ ਧਰਮ ਧਾਰ ਕੇ ਜੀ ਮਾਤ੍ਰ ਹੀ ਬੋਲਨਾ ਹੈ, ਹੇ ਭਾਈ।
ਤਾਂ ਤੇ ਨਾਮ ਜਪੋ ਸ੍ਰੀ ਵਾਹਿਗੁਰੂ, ਸ੍ਰੀ ਵਾਹਿਗੁਰੂ, ਸ੍ਰੀ ਵਾਹਿਗੁਰੂ ਜੀ। ਸ੍ਰੀ ਗੁਰੂ ਰਾਮ ਦਾਸ ਪੁਰ ਕੇ
ਅੰਤ੍ਰ ਬਾਹਰ ਛਬੀਲਾਂ ਪੁਨਾ ਸ੍ਰੀ ਤਰਨ ਤਾਰਨ ਮੇ। ਲਹੌਰ ਮੇ, ਸ੍ਰੀ ਨਨਕਾਣੇ ਸਾਹਿਬ ਮੇ, ਸ੍ਰੀ ਅਨੰਦ ਪੁਰ ਮੇ
ਸ੍ਰੀ ਮੁਕਤਸਰ ਜੀ ਮੇ, ਸ੍ਰੀ ਦਮਦਮੇ ਸਾਹਿਬ, ਸ੍ਰੀ ਬਾਵਲੀ ਸਾਹਿਬ ਗੋਬਿੰਦਵਾਲ, ਸ੍ਰੀ ਬਾਬੇ ਬਕਾਲੇ
ਮੇ ਸ੍ਰੀ ਖਡੂਰ ਜੀ ਮੇ, ਸ੍ਰੀ ਕੌਨ ਕੌਨ ਅਸਥਾਨ ਕਹੀਏ ਜੋ ਪ੍ਰੇਮ ਸਿਖ ਜਹਾਂ ਕਹਾਂ ਸੇਵਾ ਕਰਤੇ ਕਰਾਵਤੇ ਹੈ।
ਸਹੀਸਰ ਭੁਜਾ ਧਾਰ ਕਰ ਗੁਰ ਅਸਥਾਨੋ ਪਰ। ਪੁਨਾ ਹਰਿ ਜਨੋ ਕੋ ਅਪਨੇ ਭੋਜਨ ਕਰਨੇ ਕੀ ਭੀ ਅਪੇਕਛਾ
ਨਹੀਂ ਰਹਤੀ, ਦੋ ਦਿਨ, ਵਾ ਤੀਨ ਦਿਨ, ਵ ਚਤ੍ਰ ਦਿਨ ਭੀ ਬੀਤ ਜਾਏ। ਅਨੀਸਨ ਹੀ ਕਟ ਬਾਂਧ ਕਰ, ਸੇਵਾ
ਜਲ ਕੀ ਕੀਤੀ ਜਾਵਣੀ। ਜਬ ਕੋਊ ਪ੍ਰੀਤਵਾਨ ਕਹੇ ਜੀ ਆਪ ਕੋ ਅਤਿ ਭੂਖ ਬਿਆਪੀ ਹੋ ਸੀ ਤਾਂ ਤੇ
ਆਪ ਭੋਜਨ ਕਰੀਏ। ਤਬ ਕਹਤ ਭਏ ਗੁਰ ਕਿਰਪਾ ਤੇ ਹੇ ਭਾਈ, ਅਸਾਂ ਭੂਖ ਕਾ ਹੀ ਭੋਜਨ ਕਰ ਲੀਆ ਹੈ।
ਤਾਂ ਤੇ ਨਾਮ ਜਪੋ ਫੇਰ ਕਿਸੇ ਬੋਲਣਾ ਨਹੀਂ ਰਾਤ ਦਿਨ ਗੁਰ ਸੇਵਾ ਨਿਰੰਤਰ ਹੀ ਕੀਤੀ ਜਾਣੀ ਅਠੇ
ਪਹਰ। ਇਹੁ ਨਹੀਂ ਜੋ ਅਬ ਤੋ ਅਰਧਰੈਨ ਹੋ ਗਈ ਹੈ ਤਾਂ ਤੇ ਕੁਛ ਸੁਖ ਸਾਥ ਨਿੰਦਰਾ ਤੋ ਕਰ ਲਈਏ
ਇਹ ਨਾ। ਜੋ ਗੁਰ ਸੇਵਾ ਹੈ ਸੋਈ ਸੇਵਕੋ ਕੇ ਕਾਰਜ ਮੇ ਸਿਧੀ ਹੈ, ਆਨ ਕਾਰਜ ਅਪਨਾ ਅਰਥ ਕੋਈ
ਨਹੀਂ ਸਮਝਿਆ। ਤਾਂ ਤੇ ਬਿਖਮ ਚਾਲ ਹੈ ਗੁਰ ਭਗਤੋ ਕੀ, ਜਾਂ ਤੇ ਆਪਾ ਭਾਵ ਖੋਏ ਬਿਨਾ ਸਿਧਿ ਨਹੀਂ
ਹੋਤੀ। ਜਬ ਕੋਈ ਬਿਬੇਕੀ ਸਿੰਘ ਕਹੇ ਬੇਨਤੀ ਪੂਰਬਕ ਜੋ ਮੈਨੂੰ ਹੁਕਮ ਦਿਓ ਜਉ ਪ੍ਰਸਾਦ ਕਰੋ, ਆਪ ਵਾਸਤੇ।
ਜੇ ਕਰ ਤਿਸ ਪਰ ਮਨ ਮੰਨਿਆ ਹੋਵੇ ਤਾਂ ਕਹਿਨਾ ਤਿਸ ਕੋ ਅਨਥਾ ਨਾ ਕਹਨਾ। ਜਾਂ ਤੇ ਤਿਨ ਕੇ ਭੋਜਨ
ਕੀ ਭੀ ਬਿਧਿ ਅਤੀ ਕਠਿਨ ਹੈ। ਸੁਧੁ ਅੰਨ ਲੈਕਰ ਏਕ ਏਕ ਦਾਨਾ ਵਖਰਾ ਕਰਨਾ ਨਾਮ ਜਪ ਜਪ ਕਰ ਐਸੇ
ਹੀ ਸਾਰੇ ਮੂੰਗ ਭੀ ਵੇਕੀ ਵੇਕੀ ਕਰਨੇ, ਸ੍ਰੀ ਵਾਹਿਗੁਰੂ ਨਾਮ ਜਪ ਕੇ। ਜੇ ਜਾਨਣਾ ਗੁਰ ਸੇਵਾ ਮੇ
ਅੰਤ੍ਰ ਨਹੀਂ ਪੜਤਾ ਪ੍ਰੇਮੀਆਂ ਸਿਖਾਂ ਕੀ ਬਹੁਲਤਾ ਕਰ। ਤਬ ਤਿਨੋ ਗੁਰ ਸਿਖੋ ਸੇ ਹਾਥ ਜੋੜ ਕਰ
ਆਗਿਆ ਲੈਣੀ ਤਬ ਬਿਬੇਕ ਸਾਥ ਪ੍ਰਸਾਦ ਕਰ ਪੰਜਾਂ ਪਿਆਰਿਆਂ ਕੋ ਜਿਵਾਇ ਕਰ ਆਪ ਪ੍ਰਸਾਦ ਪੁਨਾ
ਛਕਨਾ ਤੇ ਅਵਰ ਗੁਰ ਸਿਖੋਂ ਕੀ ਪ੍ਰੇਮ ਪ੍ਰਸੰਨਤਾ ਲੈਣੀ ਸਭ ਬਿਧਿ ਸੇ ਸੁਖੀ ਰਾਖਣੀ ਨੈਨੋ ਕੀ ਪੁਤਲੀਓਂ ਵਤ।
ਏਕ ਵਾਰਤਾ। ਏਕ ਭਾਈ ਬੁਧ ਸਿੰਘ ਵੈਰਕਤ ਜਪੀ, ਤਪੀ, ਹਠੀ। ਪੁਨਾ ਗੁਰ ਸੇਵਾ ਮੇ ਇਸਥਤ ਹੋਇ

ਅਪਨੇ ਅਰਥ ਕੋ ਕਛ ਅਪੇਛਿਆ ਨਾ ਕਰਨੀ। ਪੈਸੇ ਰੁਪਏ ਕਰ ਏਕ ਸੇਵ ਹੀ
ਕੀ ਪ੍ਰੀਤ ਤਨ ਮਨ ਕਰ। ਐਸੇ ਭਾਈ ਬੁਧ ਸਿੰਘ ਤ ਯਸੀ ਐਸੇ ਅਨੇਤ ਸਿੰਘ ਪ੍ਰੀਤਵਾਨ ਸ੍ਰੀ
ਭਾਈ ਸਵਾਇਆ ਸਿੰਘ ਕੇ ਸਾਥੀ ਕਰ ਗੁਰ ਗੋਬਿੰਦ ਅਰਥ ਸੇਵਾ ਕਰਨਹਾਰੇ ਅਪਨੇ ਕਲਿਆਣ ਲੀਏ।
ਪੁਨਾ ਭਾਈ ਸਵਾਇਆ ਸਿੰਘ ਕਾ ਕੈਸਾ ਸੁਭਾਵ। ਜਬ ਅਪਨੇ ਸਿੰਘੋ ਮੋ ਵ ਗਰੀਬਾਂ ਸਾਧ ਸਿਖਪ੍ਰਦੇਸੀ
ਕਾ ਗ੍ਰਿਹ ਛੁਟ ਗਿਆ ਹੈ, ਤਬ ਨਾਮ ਜਪਦੇ ਹੀ ਭਲੀ ਰੀਤ ਸੇ ਇਸਨਾਨ ਆਦੀ ਸਭ ਕ੍ਰਿਆ
ਕਰਨੀ, ਪ੍ਰੀਤਵਾਨੋ ਸਹਤ ਸਬੰਧੀਆਂ ਤੇ ਅਧਿਕ ਵੇਦ ਸਹਿਤ। ਪੁਨਾ ਜਬ ਮਾਰਗ ਮੇ ਤੁਰਨਾ ਤੀਰਥਾਂ ਕੀ,
ਸੇਵਾ ਲੀਏ, ਸਭੀ ਜਨੋ ਸਹਤ ਨਾਮ ਸ੍ਰੀ ਵਾਹਿਗੁਰੂ ਜੀ ਆਪ ਭੀ ਜਪਣਾ ਪੁਨਾ ਔਰਨ ਤੇ ਭੀ ਜਪਾਵਣਾ:
ਜੋ ਜੋ ਕਦਮ ਉਠਾਣਾ ਤਿਸ ਸਮੇ ਨਾਮ ਹੀ ਜਪਣਾ, ਤਰਣੀ ਜੋਟੀਆਂ ਕੇ ਸਬਦਾਵਤ। ਸ੍ਰੀ ਵਾਹਿਗੁਰੂ ਜੀ,
ਸ੍ਰੀਵਾਹਿਗੁਰੂ ਜੀ, ਸ੍ਰੀ ਵਾਹਿਗੁਰੂ ਜੀ ਦੂਜੀ ਕੋਈ ਬਾਰਤਾ ਨਾ ਕਰਤੇ ਨਾ ਸੁਣਤੇ। ਐਸੇ ਸੰਤ ਸਵਜਨੋ ਕੇ
ਕੇਤੇ ਗੁਨ ਵਰਨਨ ਕਰੀਏ। ਇਸ ਕਾਗਦ ਸਾਹੀ ਤੇ ਕਲਮੋ ਕੇ ਲਿਖਨੇ ਅੰਤ ਨਹੀਂ ਆਵਤਾ ਤਿਨ ਕੇ
ਗੁਣ ਗੁਣੋ ਕਾ ਇਸੀ ਤੇ ਅਬ ਬਸ ਕੀਤਾ ਹੈ। ਹੋਰ ਕੇਤੇ ਭਗਤੋ ਕੀ ਕਥਾ ਇਸੀ ਤੇ ਨਹੀਂ ਲਿਖੀ
ਜੋ ਗ੍ਰੰਥ ਬਹੁਤ ਬਧ ਗਿਆ ਹੈ। ਤਾਂ ਤੇ ਭੂਤ, ਭਵਿਖਤ, ਵਰਤਮਾਨ ਸਰਬ ਸਮੇ ਕੇ ਭਗਤਾਂ ਕੋ
ਮੇਰੀ ਬੰਦਨਾ ਮਾਤ੍ਰ ਹੀ ਹੋਵੇ ਬਾਰੰਬਾਰ ਸੀਸ ਧਰਨੀ ਪਰ ਧਾਰ ਕੇ। ਜਾਂ ਤੇ ਮੈ
ਮਲਨ ਬੁਧੀ ਕੀਆਂ ਭੁਲਾਂ ਸਭੀ ਖਿਮਾ ਕਰੇ, ਖਿਮਾ ਰੂਪ ਜੋ ਸੰਤ ਸਵਜਨ ਹੈ। ਇਤਿ ਸ੍ਰੀ
ਪ੍ਰੇਮ ਸੁਧਾ ਸਿੰਧੂ ਗ੍ਰੰਥ ਉਤ੍ਰਾਰਧੇ ਸੁਧਾਸਰ ਖੰਡੇ ਸੰਤ ਗੁਨ ਵਰਨੰਨ ਖਟ ਤੀਸਮੋ ਹੁਲਾਸਾ। ੩੬।
ਸੁਧਾਸਰ ਖੰਡ ਸੰਪੂਰਨੀ। ਸੰਪੂਰਨੀ ਸੁਭੰਭਵਤੀ ੧੯ ਸਤਿ ਗੁਰ ਪ੍ਰਸਾਦ। ਇਸ ਪ੍ਰਕਾਰ
ਗੁਰ ਦੁਆਰਿਓ ਕੀ ਪੁਨਾ ਸੰਤ ਧਰਮ ਸਾਲੋਂ ਕੀ ਜਾਤ੍ਰਾ ਅਪਨੇ ਸਾਧਾਂ ਕੋ ਕਰਵਾਇ ਕਰ ਪੁਨਾ ਅਪਨੇ
ਆਸਨ ਪਰ ਆਇ ਇਸਥਤ ਭਏ ਸ੍ਰੀ ਸੰਤ ਭਾਈ ਰਾਮ ਸਿੰਘ ਜੀ ਵੈਰਾਗੀ ਐਸੇ ਹੀ ਖਟ ਮਾਸ ਰਹ
ਕਰ ਪੁਨਾ ਸ੍ਰੀ ਸੁਧਾ ਸਰੋਵਰ ਕੇ ਸਨਾਨ ਪਾਮ ਪ੍ਰੀਤ ਸੇ ਕਰੇ ਯਾਤ੍ਰਾ ਸ੍ਰੀ ਦਰਬਾਰ
ਸਚ ਖੰਡ ਪਰਮ ਧਾਮ ਕੀ ਕਰੀ। ਪੁਨਾ ਸ੍ਰੀ ਸਤਿ ਗੁਰੂ ਰਾਮਦਾਸ, ਜੋ ਬ੍ਰਹਮ ਸਚਦਾਨੰਦ ਪਰੀ ਪੂਰਨ,
ਅਨਪੂਰਨ, ਪਰਮਾਤਾ. ਪੁਨਾ ਗੁਰੂ ਭਗਵਾਨ ਕੈਸੇ ਹੈ ਸਰਬ ਕਾਲ, ਸਰਬ ਦੇਸ ਮੇ ਵਿਆਪਕ ਤੇ ਜਿਸ ਕੀ
ਸਤਾ ਕਉ ਪਾਇ ਕਰ ਜੜ੍ਹ ਪਿੰਡ ਚੇਤਨ ਹੋ ਕਰ ਚੇਸਟਾ ਕਰੇ ਹੈ। ਪੁਨਾ ਗੁਰੂ ਕੈਸੇ ਹੈ ਅਜੈ ਹੈ।
ਅਨਵਦ ਹੈ, ਅਨੋਹ ਹੈ, ਵਿਦਘਨ ਹੈ, ਵਿਦਵਪੂ ਹੈ। ਪੁਨਾ ਭਗਤ ਪ੍ਰਤਿ ਪਾਲਕ ਹੈ, ਖਲ ਦਲ ਘਾਲਕ
ਐਸੇ ਸ੍ਰੀ ਗੁਰ ਦੇਵ ਜੀ ਕੇ ਚਰਨ ਕਮਲ ਮਨਾਇ ਕਰ ਪੁਨਾ ਖੜੇ ਹੋ ਕਰ, ਕਮਲ ਜੋਰ ਕੇ ਬੇਨਤੀ
ਕਰਤ ਭਏ ਸ੍ਰੀ ਗੁਰੂ ਦੇਵ ਜੀ ਆਗੇ। ਸਵੈਯਾ ਪਾਤਸਾਹੀ। ੧੦। ਮੇਰ ਕਰੋ ਤ੍ਰਿਣਤੇ ਮੋਹਿ
ਜਾਹਿ ਗਰੀਬ ਨਵਾਜਨ ਦੂਸਰ ਤੋ ਸੋ। ਭੂਲ ਛਿਮੋ ਹਮਰੀ ਪ੍ਰਭ ਆਪਨ ਭੂਲਨ ਹਾਰ ਕਹੂੰ ਕੋਊ ਮੋ
ਸੋ। ਸੇਵ ਕਰੀ ਤੁਮਰੀ ਸਭ ਤਿਨ ਕੇ ਸਭ ਹੀ ਗ੍ਰਿਹ ਦੇਖੀਅਤ ਦਰਬ ਭਰੋਸੋ। ਯਾ ਕਲ ਮੇ
ਸਭ ਕਾਲ ਕ੍ਰਿਪਾਨ ਕੇ ਭਾਰੀ ਭੁਜਾਨ      ਭਾਰੀ ਭਰੋਸੋ।      । ਐਸੇ ਬੇਨਤੀ ਕਰਕੇ ਪੂਜਨਾਦੀ
ਪੂਜਾ ਕਰਕੇ, ਰਿਦੇ      ਮੇ      ਕਰ ਗੁਰ ਮੂਰਤ ਕੋ, ਤੇਰ ਸ੍ਰੀ ਦਰਬਾਰ ਸਾਹਿਬ ਕੋ ਮਸਤੱਕ

ਟੇਕਤ ਭਏ। ਹੇ ਪਰਮ ਧਾਮ ਗਿਆਨ ਮੂਰਤੀ ਅਬਿਨਾਸੀ ਹਰਿ ਮੰਦਰ ਤੇਰੀ ਜੈ ਹੋਵੇ।
ਹੇ ਅਨੂਪਮ ਤੀਰਥ ਤ੍ਰਿਬਿਧ ਤਾਪ ਵਿਭੰਜਨ ਜਨ ਰੰਜਨ ਜੈ ਹੋਵੇ। ਹੇ ਸੇਤ ਰੂਪ ਨਾਰਾਇਣ, ਜੋ ਸੰਸਾਰ ਸਿੰਧ ਤੇ ਜੀਵਾਂ ਕੋ ਲੀਲਾ ਮਾਤ੍ਰ ਸੇ ਪਾਰ ਕਰਨ ਹਾਰੇ ਹੋ ਤਾਂ ਤੇ ਤੇਰੀ ਜੈ ਹੋਵੇ। ਹੇ ਗਿਆਨ ਮੂਰਤੀ ਦਰਸਨੀ ਦਰ, ਜੋ ਤੇਰੇ ਮੇ ਆਇ ਪ੍ਰਵੇਸ਼ ਕਰਤਾ ਹੈ। ਨਰ ਅਰ ਨਾਰੀ ਬਾਲਕ ਅਰ ਬ੍ਰਿਧ ਜੁਬਾ ਅਸੁਧੀ ਸੁਧੀ ਸੋ ਸਭੀ ਪ੍ਰਮ ਧਾਮ ਕਉ ਜਾਇ ਪ੍ਰਾਪਤ ਹੋਤੇ ਹੈਂ। ਹੇ ਸ੍ਰੀ ਝੰਡੇ ਸਾਹਿਬ ਜੁਗਲ ਮੂਰਤੀ ਗੋਬਿੰਦ ਸਰੂਪ ਸੁਮੇਰ ਭੀ ਅਚਲ ਤੇ ਅਚੱਲ ਮਤੀ ਕਰਨੇ ਹਾਰੇ ਗੁਰਾਂ ਕੇ ਸੁਜਸ ਸਰੂਪ ਜੋ ਤੁਮਾਰਾ ਦਰਸਨ ਵਾ ਸੇਵਾ ਕਰਤਾ ਹੈ, ਸੋ ਤਿਸ ਕੇ ਪਿਤ੍ਰ ਵਿਸਨ ਲੋਕ ਜਾਹਤੀ ਕਿਆ ਜਾਇ ਪ੍ਰਾਪਤ ਹੋਵੇ ਹੈ ਐਕੁੰਠ ਕੋ ਤਾਂ ਤੇ ਤੇਰੀ ਜੈ ਹੋਵੇ। ਕਿਸੀ ਸਾਧ ਕੋ ਇਹੁ ਦ੍ਰਿਸਟਾਂਤ ਭਯਾ ਪ੍ਰਤੱਖ ਜੋ ਇਹੁ ਸ੍ਰੀ ਝੰਡੇ ਸਾਹਿਬ । ਤਿਸ ਕੋ ਸੀਤਾ ਰਾਮ ਨਜਰੀ ਆਏ ਤਬ ਸੋ ਬੰਦਨਾ ਭੇਟਾ ਦੇ ਕਰ ਕਹਤ ਭਯਾ ਤਿਸ ਕੇ ਮਨ ਮੇ ਜੋ ਆਈਸੀ ਜੋ ਇਹੁ ਕੀ ਵਸੰਤ ਹੈ। ਸੋ ਸੰਸਾ ਦੂਰ ਭਯਾ। ਹੇ ਸ੍ਰੀ ਗੁਰੂ ਹਰਿ ਗੋਬਿੰਦ ਸਿੰਘ ਸਾਹਿਬ ਮਹਾਂ ਬੀਰ ਰਣਧੀਰ ਬੋਧ ਮੂਰਤੀ ਗੁਰੂ ਭਗਵਾਨ ਖਲ ਖੰਡਣ ਮਹੀ ਮੰਡਨ ਜਗਤੇਸਵਰ ਹੈ, ਪ੍ਰਮੇਸਵਰ ਹੈ। ਤੈਸੇ ਹੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਹੇ ਸਤਿ ਗੁਰੋ ਆਪ ਕੀ ਜੈ ਹੋਵੇ। ਹੇ ਸ੍ਰੀ ਅਕਾਲ ਤਖਤ ਜੀ, ਹੇ ਗੁਰੂ ਬਾਬਾ ਅਟਲ ਸੁਆਮੀ, ਸਰਬ ਜੀਵੋਂ ਕੇ ਮਨੋ ਕਾਮਨਾ ਸਿਧ ਕਰਨ ਕਵੁ ਸੁਰਤਰੂ ਤੇਰੀ ਜੈ ਹੋਵੇ। ਇਸ ਪ੍ਰਕਾਰ ਸ੍ਰੀ ਗੁਰੂ ਦੇਵ ਜੀ ਕੀ ਜੈ ਮਨਾਇ ਕਰ ਤੇ ਸਰਬ ਸੰਤ ਸੁਹਿਰਦ ਰੂਪ ਜੋ ਹੈਂ ਤਿਨ ਕੋ ਮਿਲ ਕਰ ਪੁਨਾ ਪਸਚਮ ਦੇਸ ਕਉ ਗਵਨ ਕਰਤ ਭਏ। ਤਬ ਮਾਰਗ ਮੇ ਚਲਤੇ ਹੀ ਸੰਤ ਸੇ ਕੋਈ ਸਾਧੂ ਸੰਤ ਦਾਦੂ ਰਾਮ ਕੀ ਗਾਥਾ ਪੂਛਤ ਭਯਾ। ਹਰਿ ਜਨੋਂ ਬਾਚ। ਹੇ ਸਾਧ ਦਖਣ ਦੇਸ ਮੇ ਨਦੀ ਕਿਨਾਰੇ ਕੋਈ ਤਪਸੀ ਤੱਪ ਕਰਤਾ ਸਾ। ਤਿਸ ਤਪਸਵੀ ਕੀ ਕੋਈ ਪੁਤਰ ਈਹਨਾ ਵੰਤ ਬ੍ਰਹਮਨ ਸੇਵਾ ਕਰਤ ਭਯਾ। ਤਬ ਤਪਸਵੀ ਪ੍ਰਸੰਨ ਹੋ ਕੇ ਤਿਸ ਕੋ ਵੱਰ ਦੇਤਾ ਭਯਾ ਪੁਤ੍ਰ ਕਾਮ ਅਰਥੀ ਬਕਉ। ਜੋ ਪ੍ਰਾਤ ਸਮੇਂ ਇਸ ਨਦੀ ਬੀਚ ਏਕ ਸੰਦੂਕ ਰੁੜਤਾ ਆਵੇਗਾ ਤਿਸ ਬੀਚ ਬਾਲਕ ਹੋਵੇਗਾ ਬੈਠਾ ਸੋ ਤੂ ਅਪਨਾ ਸੰਤਾਨ ਕਰ ਲਈ। ਐਸੇ ਕਹਿ ਕਰ ਸੋ ਜੋਗੀਸਵਰ ਤਪਸੀ ਹੀ ਬਾਲਕ ਰੂਪ ਹੋ ਕੇ ਭਜਨ ਕੀ ਇੱਛਾ ਲੀਏ ਬੀਚ ਨਦੀ ਮੇ ਆਏ। ਤਬ ਸੋ ਦਿਜਬਰ ਘਰ ਮੇ ਐਸੇ ਪੁਤ੍ਰ ਪਾਇ ਕੇ ਪ੍ਰਮ ਪ੍ਰਸੰਨ ਭਯਾ। ਪੁਨਾ ਸਮੇ ਪਾਇ ਕਰ ਤਿਸ ਕੀ ਸ਼ਾਦੀ ਕਰਵਾਈ। ਤਬ ਸਮੇ ਪਾਇ ਕਰ ਸੋ ਦਿਜਬਰ ਕਾਲ ਕਾਰ ਬੀਣਾ ਹੋ ਗਏ। ਪੀਛੇ ਸੋ ਦਾਦੂ ਰਾਮ ਕਉ ਆਪ ਸ੍ਰੀ ਪ੍ਰਮੇਸਵਰ ਜੀ ਕ੍ਰਿਪਾ ਕਰਿ ਕੇ ਅਕਾਸ ਬਾਣੀ ਕੀਤੀ ਜੋ ਤੂ ਹੇ ਦਾਦੂ ਰਾਮ ਤਪਸੀ ਥਾ ਕਛਾ ਹੀ ਜੋ ਗ੍ਰਿਸਤ ਬੀਚ ਮਤ ਅਪਨਾ ਜਨਮ ਤੂੰ ਖੋਵਹਿ। ਪੁਨਾ ਇਨ ਕੀ ਤ੍ਰਿਆ ਭੀ ਮਰ ਗਈ ਬੰਧਨ ਹਰਿ ਇੱਛਾ ਸੇ ਸੁਭਾਵਕ ਹੀ ਛੂਟਾ, ਜਾਂ ਤੇ ਇਨ ਕੀ ਸੰਤਾਨ ਹੈ ਸੀ ਨਹੀਂ। ਤਬ ਅਤੀਤ ਰੂਪ ਹੋਏ ਗੋਦੜਾ ਪਹਰ ਕੇ ਏਕ ਕਰ ਮੰਡਲ ਤੇ ਛੱਟੀ ਹਾਥ ਮੇ। ਹਰਿ ਸਿਮਰਨ ਮੇ ਮਗਨ ਹੋਇ ਬੈਠੇ ਸੀ ਏਕ ਤਰ ਕੇ ਤਰੇ। ਤਬ ਤਿਸੀ ਕਾਲ ਮੇ ਰਜਬ ਜੀ ਕੀ ਬਾਲ ਅਵਸਥਾ ਮੇ ਸ਼ਾਦੀ ਕਰੀ ਥੀ ਇਨਕੇ ਮਾਤਾ ਪਿਤਾ ਨੇ। ਤਬ ਹੀ ਸੇਹਰੇ ਮੁਕਟ ਬਾਂਧ ਕਰ ਜਨੇਤ ਸਹਿਤ ਅਵਰੁ ਬ੍ਰਿਛ ਕੀ ਛਾਇਆ ਨੀਚੇਂ

ਸੋ ਭੀ ਆਇ ਉਤਰੇ। ਤਬ ਰਜਬ ਜੀ ਸੋ ਅਤੀਤ ਦੇਖ ਕੇ ਤਿਸ ਕੇ ਨਿਕਟ ਜਾਇ ਨਮਸਕਾਰ ਕਰੀ।
ਤਾਂ ਦੇਖ ਕੇ ਦਾਦੂ ਰਾਮ ਜੀ ਕਹਤ ਭਏ: ਹੇ ਭਾਈ, ਤੂੰ ਕਿਉਂ ਆਪੇ ਅਪਣੇ ਪਾਂਵੇ ਮੇ ਸੰਗਲ ਦ੍ਰਿੜ੍ਹ
ਬਾਂਧਤਾ ਹੈ ਅਜੇ ਤੋ ਸਮਾ ਹੈ ਤੇਰੇ ਛੂਟਣੇ ਕਾ। ਤਬ ਰਜਬ ਜੀ ਭੀ ਉਪਦੇਸ ਪਾਇ ਕਰਿ ਰਾਮ ਨਾਮ
ਕਾ ਸੰਤ ਹੁਆ ਜਿਉ ਸੋ ਭੀ ਤਬ ਅਤੀਤ ਰੂਪ ਸੰਤ ਭਏ ਸਰਬ ਤਿਆਗ ਕਰ। ਪਰਮ ਅਨਭਵ ਕੀ
ਜਿਨੋ ਕਵਿਤਾ ਕਰੀ ਦ੍ਰਿਸਟਾਂਤ ਪ੍ਰਮਾਣੋ ਸਹਿਤ ਛਪੇ ਆਦੀ। ਪੁਨਾ ਸੁੰਦਰ ਦਾਸ ਭੀ ਉਪਦੇਸ ਪਾਇ ਕਰ
ਸ੍ਰੀ ਰਾਮ ਨਾਮ ਕਾ ਸੰਸਾਰ ਈਰਖਾ ਤੇ ਰਹਿਤ ਹੋ ਭਏ। ਗਿਆਨ ਸਮੁੰਦਰ ਆਦੀ ਗ੍ਰੰਥ ਜਿਨੋ ਕਰੇ ਹੈਂ।
ਪੁਨਾ ਕਿਸੀ ਸਮੇ ਦਿਲੀ ਮੇ ਥੇ ਤਬ ਅਕਬਰ ਮਿਲ ਕਰ ਪ੍ਰਸਨ ਕਰਤ ਭਯਾ ਜੋ ਜੀ ਏਕ ਕ੍ਰਿਸਨ ਹੋ ਕੇ
ਅਨੇਕ ਅਪਣੀਆਂ ਰਾਣੀਆਂ ਪਾਸ ਕੈਸੇ ਜਾਤੇ ਸੇ, ਹੇ ਦਾਦੂ ਰਾਮ ਜੀ। ਤਬ ਇਨਾਂ ਨੇ ਗ੍ਰਿਸਤ ਤਿਆਗ
ਸਮੇ ਕੋਈ ਕਾਲ ਇਹੀ ਕ੍ਰਿਤ ਸਿਖ ਕਰ ਹੁਈ ਪਿੰਜਣ ਕੀ ਉਸੀ ਕਾ ਅੰਨ ਖਾਵਣਾ ਔਰ ਅੰਗੀਕਾਰ ਨਾ
ਕਰਨਾ। ਜਾਂ ਤੇ ਪੀਛੇ ਬ੍ਰਹਮਣ ਕਾ ਅੰਨ ਪਾਏ ਕਰ ਤਿਸ ਕਾ ਪੁਤ੍ਰ ਬਣਨਾ ਪੜਾ ਹੈ। ਪੁਨਾ
ਭਜਨਾ ਨੰਦ ਮੇ ਤਿਆਗ ਭੀ ਦੇਤ ਭਏ, ਸੋ ਕ੍ਰਿਤ। ਬਿਦਿਆ ਤੇ ਯਾਦ ਸੀ ਤਿਸ ਕਰ ਪਾਤਸਾਹ ਕੋ
ਦ੍ਰਿਸਟਾਂਤ ਦਿਖਾਵਤੇ ਭਏ। ਤਿਸ ਬਾਜਾਰ ਮੇ ਸਾਰੇ ਦਾਦੂ ਰਾਮ ਪਿੰਜਾਰਾ ਤੇ ਏਕ ਏਕ ਮਾਈ
ਪਾਸ ਪੂਣੀਆਂ ਬਟਣੇ ਵਾਰੀ ਤੀਨ ਹੀ ਦੁਕਾਨ ਮੇ। ਤਬ ਪਾਤਸਾਹ ਦੇਖ ਕੇ ਬਿਸਮਾਦਵਿ ਹੋ ਕੇ
ਚਰਣੀ ਲਾਗਾ। ਤਬ ਸੰਤ ਦਾਦੂ ਰਾਮ ਜੀ ਕਥਨ ਕਰਤੇ ਭਏ: ਹੇ ਸੁਲਤਾਨ ਜੀ, ਜਿਸ ਸ੍ਰੀ ਕ੍ਰਿਸਨ
ਭਗਵਾਨ ਕੇ ਪਿੰਜਾਰੇ ਮੇ ਏਤੀ ਸਕਤੀ ਹੈ ਜਿਸ ਦੇ ਨਾਮ ਦੇ ਸਿਮ੍ਰਨ ਦੇ ਪ੍ਰਤਾਪ ਕਰਿ ਤੇ
ਆਪ ਜੋ ਸ੍ਰੀ ਕ੍ਰਿਸਨ ਚੰਦ ਜੀ ਹੈ ਤਿਨ ਕੀ ਕਿਆ ਕਥਾ ਕਰਨੀ ਹੈ। ਪੁਨਾ ਸਮਾ ਪਾਇ ਕਰ ਦਾਦੂ
ਰਾਮ ਜੀ ਸਮਾਇ ਗਏ। ਤਬ ਤੈਥੇ ਅਸਥਾਨ ਪਰ ਜੈਤ ਰਾਮ ਜੀ ਹਏ ਹੈ ਦਾਦੂ ਰਾਮ ਕੀ
ਜਗਾਹ ਪਰ। ਤਹਾਂ ਏਕ ਤਾਲ ਸੀ ਪੁਨਾ ਤਹਾਂ ਹੀ ਏਕ ਰਾਮ ਰੋਤੜਾ ਜੀ ਸਘਨ ਘਟਾਵਤ
ਜਹਾਂ ਛਾਇਆ ਬਣ ਰਹੀ ਹੈ। ਤਬ ਹੀ ਗੁਰੂ ਦਸਮੇ ਪਾਤਿਸਾਹ ਜਾਇ ਡੇਰਾ ਕੀਤਾ ਹੈ ਜਾਤੀ
ਵੇਰ। ਤਬ ਜਬ ਸਾਹਿਬ ਜੀ ਸੁਣ ਕਰ ਪ੍ਰੇਮ ਭਾਵ ਸੇ ਨਿਵਤਾ ਮਨਾਇਆ ਤਬ ਗੁਰੂ ਸਾਹਿਬ
ਜੀ ਕਹਾ ਜੋ ਤੁਮ ਫਕੀਰੋਂ ਤੇ ਹਮਾਰੀ ਜੈਸੀ ਕਲਾ ਹੈ ਜੋ ਬਾਜਾਂ ਨੇ ਤਾਂ ਮਾਂਸ ਹੀ ਖਾਣਾ ਹੂਆ।
ਤਬ ਜੇਤ ਰਾਮ ਜੀ ਕਰ ਜੋੜ ਕੇ ਕਹਤ ਭਏ ਜੀ ਆਪ ਸਾਹਿਬ ਪ੍ਰਮਾਣ ਕਰੈ ਤੋ ਬਾਜ ਭੀ ਖਾਇੰਗੇ
ਭੋਜਨ ਹਮਾਰਾ। ਤਬ ਗੁਰੂ ਜੀ ਕਹਾ, ਹਮ ਪ੍ਰਵਾਨ ਕਰਾ ਤੁਮਰਾ ਭੋਜਨ। ਤਬ ਜੇਤ ਰਾਮ ਜੀ ਜੁਆਰ
ਬਾਜਰਾ, ਬਾਜੋਂ ਆਗੇ ਖਿਲਾਰ ਕਰ ਕਹਾ: ਹੇ ਗੁਰੂ ਕੇ ਬਾਜੋ ਆਜ ਸੰਤਾਂ ਕਾ ਇਹੀ ਅੰਨ ਤੁਮ ਭੋਜਨ
ਕਰੋ ਤਬ ਭੋਜਨ ਕੀਆ, ਤਬ ਗੁਰਾਂ ਭੀ ਖਾਇਆ ਤਿਸ ਪ੍ਰਸੰਤਾ ਭਈ। ਤਬ ਗੁਰੂ ਜੀ ਤੀਰ ਸਾਥ ਦਾਦੂ
ਦੁਆਰੇ ਕਉ ਨਮਸਕਾਰ ਕੀਆ। ਤਬ ਸਿੰਘਾਂ ਨੇ ਤਨਖਾਹ ਲਾਈ ਜੋ ਮੜੀ ਮਸਾਣ ਗੋਰ ਆਦੀ
ਆਪ ਨੇ ਹੀ ਵਰਜਿਆ ਹੈ। ਪੁਨਾ ਆਪ ਹੀ ਕਰੋ ਇਹੁ ਕੈਸੇ ਬਣੈ। ਤਨਖਾਹੁ ਕੀ ਮ੍ਰਿਜਾਦਾ
ਤਹਾਂ ਸੇ ਚਲੀ। ਤਬ ਸ੍ਰੀ ਗੁਰਦੇਵ ਜੀ ਪ੍ਰਸੰਨ ਹੋ ਕਰ ਬਚਨ ਕਰਤ ਭਏ: ਹੇ ਖਾਲਸਾ ਜੀ,
ਇਹ ਮੈਂਤ ਤੁਮਾਰੀ ਪ੍ਰੀਖਿਆ ਕਰੀ ਹੈ। ਜੋ ਰਹਿਤ ਕੀ ਚਾਲੀ ਮੇ ਸਿੰਘ ਚਲੇ ਹੈ ਕਿ ਨਹੀ। ਭਲਾ
ਹੂਆ ਜੋ ਤੁਮ ਸਿਆਨੇ ਭਏ ਹੋ ਗੁਰੂ ਕੀ ਸਿੱਖੀ ਕੀ ਚਾਲੀ ਮੇ। ਦੂਜੇ ਹੋਰ ਸੁਣੋ ਸ੍ਰੀ ਖਾਲਸਾ ਜੀ,

ਜੋ ਗੁਰੂ ਸੰਤ ਅਸਥਾਨ ਹੈ ਭਗਵਤ ਸਨਬੰਧੀ ਤਿਨ ਕੋ ਹਮ ਨਹੀਂ ਬਰਜਿਆ। ਜਾ ਤੇ ਬਡੇ ਸ੍ਰੀ ਗੁਰ ਦੇਵ ਜੀ ਕਾ ਬਚਨ ਹੈ। ਤਥਾ ਬਚਨ। "ਜਿਥੈ ਜਾਇ ਬਹੈ ਮੇਰਾ ਸਤਿ ਗੁਰੂ ਸੋ ਥਾਨ ਸੁਹਾਵਾ ਰਾਮ, ਗੁਰ ਸਿਖੀ ਸੋ ਥਾਨ ਭਾਲਿਆ ਲੈ ਧੂਰ ਮੁਖ ਲਾਵਾ"। ਜੋ ਜੰਤ੍ਰ, ਮੰਤ੍ਰ, ਤੰਤ੍ਰ, ਮਸਾਣੇ ਮੇ ਭੂਤ ਪ੍ਰੇਤ ਜੋ ਦੂਜਾ ਭਾਵ ਹੈ ਸ੍ਰੀ ਅਕਾਲ ਪੁਰਖ ਕੇ ਪ੍ਰੇਮ ਸੇ, ਇਤਰ ਤਿਸ ਕਰਤਵ ਥੀ ਬਰਜਿਆ ਹੈ। ਤਾਂ ਸਿਖਾਂ ਕਰ ਜੋੜ ਕਰ ਕਹਾ। ਹੇ ਦੀਨ ਦਿਆਲ, ਦੀਨਾ ਬੰਧੂ, ਅਸ਼ਰਨ ਸ਼ਰਨ, ਸ੍ਰੀ ਸਤਿ ਗੁਰੂ ਦੇਵ ਜੀ ਇਹੁ ਭੇਦ ਲਿਹਾ। ਆਪ ਕੀ ਕ੍ਰਿਪਾ ਸੇ। ਐਸੇ ਸ੍ਰੀ ਦਾਦੂ ਰਾਮ ਕਾ ਜਨਮ ਕਰਮ ਸੁਣਕੇ ਸੋ ਸਾਧ ਪ੍ਰਸੰਨ ਹੂਆ। ਤਬ ਸੰਤ ਜੀ ਮਾਰਗ ਕਉ ਉਲੰਘ ਕਰਮ ਸੇ ਗੋਬਿੰਦ ਕੇ ਗੁਣ ਸੁਣਤੇ ਹਰਿ ਜਸ ਕਰ ਰਾਜ਼ੀਕੋਟ ਨਗਰ ਜਾਇ ਪਹੁਚੇ ਸਰਬ ਸੰਤਾਂ ਸਹਿਤ। ਜਹਾਂ ਸ੍ਰੀ ਗੰਗਾ ਰਾਮ ਬੈਰਾਗੀ ਕਾ ਮਕਾਨ ਹੈ। ਤਬ ਸਰਬ ਸੰਤਾਂ ਕਉ ਸੋ ਸੰਤ ਦੇਖ ਕਰ ਪ੍ਰੇਮ ਪ੍ਰਸੰਨ ਭਯਾ। ਸੁੰਦਰ ਅਸਥਾਨ ਦੀਆ ਨਿਵਾਸ ਨੂੰ। ਸੁੰਦਰ ਮਧ ਰਾਰਿ ਕਿਨੇ ਭੋਜਨਦੀਏ ਛੂਰਵਾਇ ਕਰ। ਸੰਤ ਸੰਤ ਕੇ ਮਿਲਣੇ ਕੀ ਮਹਿਮਾ ਕਹੀ ਨਹੀਂ ਜਾਤੀ ਜਾਂ ਤੇ ਉਹ ਤਿਨਾ ਗੁਣਾ ਦੇ ਅਭਿਮਾਨ ਤੋਂ ਪਰੇ ਹੈ। ਉਥੇ ਮਨ ਬਾਣੀ ਕੀ ਪਹੁਚ ਨਹੀਂ ਅਨਭਵ ਹੀ ਕੀ ਗੰਮ ਹੈ। ਕੈਸੇ ਸੋ ਸ੍ਰੀ ਗੰਗਾ ਰਾਮ ਬੈਰਾਗੀ ਸ੍ਰੀ ਗੰਗਾ ਜਲ ਸਮ ਸੇ ਪਵਿਤ੍ਰ ਅਰ ਸੀਤਲ ਤੇ ਪਾਪ ਤਾਪ ਹਾਰੀ। ਸ੍ਰੀ ਗੁਰ ਨਾਨਕ ਸੁਆਮੀ ਕੀ ਕਥਾ ਭੀ ਸੁਣਤੇ ਸੇ ਪਰਮ ਗੁਨ ਗ੍ਰਾਹੀ ਸੇ ਇਸੀ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੀ ਬਾਣੀ ਬਹੁਤ ਸੁਣਤੇ ਥੇ। ਸੁਣ ਕਰ ਸ੍ਰੀ ਗੁਰੂ ਬਾਣੀ ਕਉ ਸਮਾਧੀ ਨਿਰਵਿਕਲਪ ਮੇ ਮਗਨ ਹੋ ਜਾਣਾ। ਸੁਭਾਵਕ ਹੀ ਬਿਰਤੀ ਉਨ ਕੀ ਭਜਨਾ ਕਾਰ ਬਣੀ ਰਹੇ। ਕੋਈ ਸਿਖ ਗੁਰੂ ਕਾ ਵਿਰਤਵਾਨ ਵਿਰਤ ਕਾ ਰੂਪ ਪੂਛਤ ਭਯਾ। ਜੋ ਜੀ ਵੈਰਾਗ ਕਾ ਕਿਆ ਰੂਪ ਹੈ। ਸੋ ਕਹੋ ਕਿਰਪਾ ਕਰਿ। ਤਾਂ ਸ੍ਰੀ ਗੰਗਾ ਰਾਮ ਜੀ ਕਹਤ ਭਏ ਜੋ ਤੁਮਾਰੇ ਘਰ ਤੋ ਸੂਰਜ ਸ੍ਰੀ ਗ੍ਰੰਥ ਸਾਹਿਬ ਜੀ ਪ੍ਰਕਾਸ ਰਹੇ ਹੈ। ਸੋਈ ਤਿਮਰ ਕੋ ਦੀਵਾਕ ਤੁਮ ਕਾਹੇ ਕੋ ਪੂਛਤੇ ਹੋ। ਜੋ ਤੁਮ ਨੇ ਵਿਰਤ ਕਾ ਰੂਪ ਦੇਖਣਾ ਹੋਇ ਤੋ ਸ੍ਰੀ ਨੌਵੀ ਪਾਤਿਸਾਹੀ ਕੇ ਸਬਦੋਂ ਕਾ ਪਾਠ ਸੁਣੋ ਵਾ ਕਰ ਲੋ ਹੇ ਸਾਧ। ਤਥਾ ਬਚਨ। "ਇਹੁ ਜਗੁ ਧੂਏਂ ਕਾ ਪਹਾੜ। ਤੈ ਸਚਾ ਮਾਨਿਓ ਕਿਹ ਬਿਚਾਰ"। ਹਮਾਰੀ ਬ੍ਰਿਤੀ ਕੋ ਭੀ ਜੇ ਕਰ ਅਵਰਣ ਹੋਤਾ ਹੈ ਤਾਂ ਹਮ ਇਨ ਕਾ ਹੀ ਪਾਠ ਕਰਤੇ ਹੈ ਤਬ ਸੰਸਾਰ ਸਤੋਂਤਾ ਅਵਗੁਣਤੇ ਰਹਿਤ ਹੋਤੇ ਹੈ। ਕੈਸੇ ਜੈਸੇ ਘਣ ਕੇ ਅਵਰਣ ਤੋ ਰਹਿਤ ਹੂਆ ਚੰਦ੍ਰਮਾ ਪ੍ਰਕਾਸਤਾ ਹੈ ਅਕਾਸ ਮੇ। ਤਥਾ ਮਨ ਨਿਰਮਲ ਹੋ ਕਰ ਸਾਂਤ ਆਦੀ ਵਿਭੂਤੀ ਸਹਿਤ ਜਿਦੇ ਅਕਾਸ ਮੇ ਸੋਭਤਾ ਹੈ। ਤਬ ਸੋ ਸਾਧੂ ਭੀ ਸੁਣ ਪੜ੍ਹ ਕਰ ਗੁਰ ਸਬਦ ਕੋ ਸਾਂਤ ਰੂਪ ਹੂਆ, ਸੰਤ ਕ੍ਰਿਪਾ ਤੇ। ਹੋਰ ਕਿਸੀ ਸਾਧੂ ਕਹਿਆ ਪਾਸ ਰਹਿਣੇ ਵਾਲੇ ਨੇ ਗੰਗਾ ਰਾਮ ਕੋ ਜੀ ਮੈ ਗੰਗਾ ਜਾਤਾ ਹੋਂ ਪੁਰਬੀ ਕੇ ਸਨਾਨ ਕਉ। ਤਾਂ ਮੁਖ ਮੇ ਅੰਗੁਲੀ ਪਾਇ ਕਰ ਤੇ ਸੀਸ ਧਵਨ ਕਰ ਕਹਣ ਪਏ ਦੇਖਨਾ ਤੈਨੇ ਗੰਗਾ ਨਹੀਂ ਜਾਣਾ ਹੇ ਜਗਿਆਸੂ, ਜੇ ਜਾਵੇਗਾ ਤਾਂ ਤੈਨੂੰ ਵੱਡਾ ਪਾਪ ਲਾਗੇਗਾ। ਐਸੇ ਸੁਣ ਕਰ ਸੰਤ ਮੁਖ ਸੇ ਵਹਨ ਨਗਰ ਵਾਸੀ ਮਹਾਜਨ ਇੱਕ ਕਹਤ ਭਯਾ ਹਾਥ ਜੋੜ ਕੇ। ਜੋ ਜੀ ਸ੍ਰੀ ਗੰਗਾ ਸਨਾਨ ਸੇ ਪਾਪ ਹੋਤਾ ਹੈ ਬੜਾ। ਤਾਂ ਆਪ ਕਹਤ ਭਏ ਜੇ ਕਰ ਤੂੰ ਜਾਵੇ ਤਾਂ ਤੈਨੂੰ ਬਡਾ ਪੁੰਨ ਹੈ ਤੂ ਨਿਸੰਕ ਜਾਇ। ਤਿਸ ਸਾਧ ਪ੍ਰਤੀ ਕਹਤ ਭਏ ਨਾਨਾ ਪ੍ਰਕਾਰ ਤਾਤ ਪ੍ਰਜ ਇਹੁ ਹੈ ਪ੍ਰੀਤ ਵਾਨ ਜੋ ਬਹੁਤ ਜਤਨ ਸੇ ਮਨ ਕੀ ਬ੍ਰਿਤੀ ਕਠੀ ਹੋਵੇਗੀ ਤੈਨੇ ਅੰਤਰ ਮੁਖ ਯਦ ਕਿਰਤ। ਸੋ ਤਾਤ ਕਾਲ ਹੀ

ਭੁਗਨੇ ਮਾਤ੍ਰ ਸੇ ਤੇ ਮਾਰਗ ਗਵਨ ਸੇ ਸਾਤੀ ਗਵਨ ਕਰਿ ਜਾਇਗੀ ਜਾਂ ਤੇ ਸੰਕਲਪ ਰੂਪਾ ਜੋ ਬ੍ਰਿਤੀ ਭਈ ਪੁਨਾ ਆਸਾ ਤ੍ਰਿਸਨਾ ਕਰਿ ਹੀਨ ਹੋ ਜਾਇਗੀ। ਏਸ ਰਹਰਾ ਵਾਂ ਪੇਟ ਰਹਰਾ ਹੋਇਗੀ। ਪ੍ਰਹਮ ਰਹਰਾ ਭੂਲ ਜਾਏਗੀ। [illegible] ਮੇ ਨਾਨ ਖੇਦ ਭਰੇ ਹੂਏ ਹੈ, ਬਾਣੇ ਬਾਣੇ ਤੇ ਤਰਕਸ ਵੱਤ ਜੋ ਗਿਨ ਕਰ ਕੌਨ ਲਿਖੇ ਰਾਹਦ ਹੋ ਵੱਤ ਇਨ ਕਾ ਗਿਨਣਾ ਵਿਅਰਥ ਹੈ। ਜੈਸੇ ਰਤੀ ਦਵਾਈ ਹੋਵੈ ਤੇ ਸੇਰ ਭਰ ਚੁਪਥ ਸੇਵੀਏ ਤਬ ਐਸੇ ਰੋਗ ਦੂਰ ਹੋਤਾ ਹੈ। ਐਸੇ ਇਹ ਸਮਝਣਾ, ਹੇ ਸਾਧ । ਇਕ ਚਿਤ ਹੋ ਕਰ ਏਕ ਵਾਰ ਸ੍ਰੀ ਰਾਮ ਨਾਮ ਉਚਾਰਨ ਮਾਤ੍ਰ ਹੀ ਤੇ ਸੋ ਅਨੰਤ ਤੀਰਥ ਸ੍ਰੀ ਗੰਗਾ ਆਦਿਕੋ ਕੇ ਸਨਾਨ ਕਾ ਫੱਲ ਇਸ ਪੁਰਸ ਕਉ ਹੋਤਾ ਹੈ। ਜੋ ਇਸ ਕਾ ਹਿਰਦਾ ਥਿਰ ਹੋਇ ਕੇ ਸਰੂਪ ਪ੍ਰਾਇਣ ਹੀ ਹੂਆ। ਤੇ ਇਸ ਕੀ ਸਾਖੀ ਸ੍ਰੀ ਨਿਰਬਾਣ ਪਰਕਰਣ ਮੇ ਕਹੀ ਹੈ। ਸ੍ਰੀ ਸਿਵ ਭਗਵਾਨ ਜੀ ਸ੍ਰੀ ਵਸਿਸਟ ਜੀ ਪ੍ਰਤੀ। ਤੱਥਾ ਸੋ ਪ੍ਰਮਾਣ। ਈਸਵਰੋ ਵਾਚ੍ਰ। ਹਸ ਮੁਨੀਸਵਰ ਆਤਮ ਦੇਵ ਕਾ ਜੋ ਧਿਆਨ ਕਰਨਾ ਹੈ ਇਹੀ ਉਸ ਦਾ ਪੂਜਨ ਹੈ। ਇਹੀ ਧੂਪ ਦੀਪ ਪੁਸਮਾਜਨ ਪੂਜਨੇ ਕੀ ਸਗਲ ਸਾਮਿਗ੍ਰੀ ਹੈ ਧਿਆਨ ਹੀ ਦੇਵ ਕੋ ਪ੍ਰਸੰਨ ਕਰਤਾ ਹੈ। ਨ ਤੀਰਥੋ ਕੇ ਸਨਾਨ ਕਰ ਦੇਵ ਪ੍ਰਸੰਨ ਹੋਤਾ ਹੈ। ਨ ਦਾਨੋ ਕਰ ਨ ਤਪੋ ਕਰ੍ਹ। ਨਾ ਜਗੋਂ ਕਰ ਨ ਬਰਤੋਂ ਕਰ। ਨ ਬਾਹਿਰ ਧੂਪ ਦੀਪ ਪੁਸਮਾਦਿਕੋ ਕੇ ਪੂਜਨ ਤੇ ਦੇਵ ਪ੍ਰਸੰਨ ਹੋਤਾ ਹੈ। ਜੋ ਬਾਹਰ ਸੇ ਬ੍ਰਿਤੀ ਕਾ ਅੰਤਰ ਮੁਖ ਕਰਨਾ ਹੈ ਸੋਈ ਧਿਆਨ ਤਿਸ ਕਰ ਅਕ੍ਰਿਤਮ ਦੇਵ ਪ੍ਰਸੰਨ ਹੋਤਾ ਹੈ। ਅਵਰ ਕਿਸੀ ਬਿਧਿ ਸੇ ਦੇਵ ਕੀ ਪ੍ਰਾਪਤੀ ਨਹੀਂ ਹੋਤੀ। ਹੇ ਮੁਨੀਸ੍ਵਰ ਜੋ ਮੂਹਰ੍ਤ ਹੋਵੇ ਅਰ ਇਸ ਪ੍ਰਕਾਰ ਧਿਆਨ ਕਰ ਤੀਨੋ ਪ੍ਰਹਮੋ ਕਰਿ ਪੂਜਨ ਕਰੇ ਪਰਮ ਈਸ਼ਵਰ ਕਾ। ਬੋਧ(੧)। ਸਮ (੨)। ਸਾਮਿਯ(੩)। ਤਬ ਤ੍ਰਿਉਦਸਨ ਮੇਖ ਮੇ ਜਗ ਗਊ ਫਲ ਦਾਨ ਕਉ ਪਾਵਤਾ ਹੈ। ਅਰ ਅੰਤਰ ਮੁਖ ਬੈਠ ਕੇ ਧਿਆਨ ਕੇ ਬਲ ਕਰ ਆਤਮਾ ਕਾ ਏਕਘੜੀ ਪ੍ਰਯੰਤ ਪੂਜਾ ਕਰੇ ਤਬ ਓਹ ਪੁਰਸ ਰਾਜ ਸੂ ਜਗ ਕੀਏ ਕੇ ਫਲ ਪਾਵਤਾ ਹੈ। ਜੋ ਦੋਪੈਹਰ ਪ੍ਰਯੰਤ ਧਿਆਨ ਕਰੇ ਪ੍ਰਮਾਤਮਾ ਕਾ ਤਬ ਲਖ ਜਗ ਰਾਜਸੂ ਕੇ ਫਲ ਕੋ ਪਾਵਤਾ ਹੈ। ਜੋ ਦਿਨ ਪ੍ਰਯੰਤ ਧਿਆਨ ਕਰੇ ਸੋ ਅਸੰਖ ਫੱਲ ਕੋਊ ਪਾਵੈ। ਹੇ ਮੁਨੀਸਵਰ, ਇਹੀ ਪ੍ਰਮ ਜੋਗ ਹੈ। ਅਰ ਇਹੀ ਪ੍ਰਮ ਕ੍ਰਿਆ ਸੁਭ ਸਾਧਨ ਹੈ। ਇਹੀ ਪਰਮ ਪਰੋਜਨ ਜਿਸ ਕਉ ਇਹ ਧਿਆਨ ਰੂਪ ਪਰਮ ਪੂਜਾ ਪ੍ਰਾਪਤਿ ਹੋਈ ਹੈ। ਸੋ ਪ੍ਰਮ ਪਦ ਕਉ ਪ੍ਰਾਪਤ ਹੋਤਾ ਹੈ। ਸਰਬ ਦੇਵਤੇ ਤਿਸ ਕਉ ਨਮਸਕਾਰ ਅਰ ਤਿਸ ਕਾ ਪੂਜਨ ਕਰਤੇ ਹੈ। ਬ੍ਰਹਮਾਦਿਕੋ ਕਰ ਤੇ ਸਰਬ ਕਰਕੇ ਉਹ ਪੁਰਸ ਪੂਜਨੇ ਜੋਗ ਹੋਤਾ ਹੈ। ਸਿਵ ਜੀ ਕਹਤੇ ਹੈ ਹੇ ਮੁਨੀਸਵਰ, ਮੇਰੇ ਵੱਤ ਸ੍ਰੀ ਗੰਗਾ ਦਾਸ ਜੀ ਕਹਿਤੇ ਹੈ ਹੇ ਸਾਧੂ ਤਾਂ ਤੇ ਤੂਹੀ ਕਹੋ ਮਨ ਮੇ ਬਿਚਾਰ ਕੇ ਏਤੇ ਬਡੇ ਫੱਲ ਕੋ ਤਿਆਗ ਕੇ ਆਤਮਾ ਕੇ ਧਿਆਨ ਕਉ ਇਕ ਜਲ ਮਾਤ੍ਰ ਦੇ ਤਨ ਨੂੰ ਨਵਾਵਣ ਦੇ ਲੀਏ ਤੂੰ ਚਲਾ ਹੈ ਤਾਂ ਤੇ ਤੇਨੂੰ ਬਡਾ ਪਾਪ ਹੂਆ ਕਿ ਨਾ। ਤਬ ਸੋ ਸਾਧ ਚਰਨੀ ਗਿਰ ਕਰ ਸੰਤ ਕੋ ਕਹਤ ਭਯਾ: ਸੱਤ ਹੈ ਜੀ, ਪੁਨਾ ਆਤਮਾ ਕੇ ਧਿਆਨ ਪ੍ਰਾਇਣ ਹੋ ਕੇ ਸਾਂਤ ਕਉ ਪਾਵਤ ਭਯਾ। ਪੁਨਾ ਤਿਸ ਮਹਾਜਨ ਕੋ ਕਹਤ ਭਏ: ਹੇ ਭਾਈ, ਤੇਨੂੰ ਬਡਾ ਪੁੰਨ ਗੰਗਾ ਕੇ ਸਨਾਨ ਕਾ। ਜਾਂ ਤੇ ਗ੍ਰਹ ਕੀ ਪ੍ਰਵਿਰਤੀ ਕੂੜਾ ਧੰਧਾ ਮਾਇਆ ਮੋਹ, ਤਿਸ ਕੋ ਤਜ ਕਰ ਜੋ ਤੀਰਥ ਮੇ ਸਨਾਨ ਦਾਨ ਕਰ ਕੇ ਹਰਿ ਕੋ ਭਜੈਗਾ।

ਤਾਂ ਤੇ ਨਿਸਚੇ ਕਰ ਵੱਡਾ ਪੁੰਨ ਹੈ। ਤਬ ਸੋ ਭੀ ਪ੍ਰਸੰਨ ਹੋ ਕੇ ਸੰਤਾਂ ਕੀ ਚਰਨੀ ਲਾਗ ਕਰ ਤੀਰਥੋਂ ਕੋਗਵਨ ਕਰਤਾ ਭਯਾ। ਇਸ ਪ੍ਰਕਾਰ ਦੋਨੋ ਕਾ ਰੋਗ ਦੂਰ ਭਯਾ। ਉਤਮ ਵੈਦ ਦੇ ਦਵਾਈ ਸੁਭ ਸਾਧਨ ਰੂਪ ਦੇਣੇ ਕਰ ਯਥਾ ਅਧਿਕਾਰੀ ਤਾਂ ਤੇ ਧੰਨ ਸੰਤ ਹੈ। ਉਨ ਕੇ ਪ੍ਰੀਤਵਾਨੋ ਕਉ ਜਉ ਕਹੁ ਇੱਛਾ ਹੋਇ ਜੋ ਸ੍ਰੀ ਗੰਗਾ ਰਾਮ ਜੀ ਕੋ ਅਾਪਨੇ ਨਗਰ ਲੇ ਜਾਇਏ। ਤਬ ਸੁਤਿਯਾਂ ਕਾ ਮੰਚ ਹੀ ਉਠਾਇ ਕੇ ਲੈ ਜਾਣਾ ਅਪਣੇ ਨਗਰ ਮੋ। ਤਬ ਜਾਗ ਕਰਿ ਸੰਤਾਂ ਨੇ ਕਹਣਾ ਜੋ ਈਹਾਂ ਹਮ ਕੈਸੇ ਆਏ ਹੈ ਹਾਂ ਐਸੇ ਬ੍ਰਹਮਾਨੰਦ ਮੋ ਮਗਨ ਰਹਤੇ ਸੇ ਸ੍ਰੀ ਗੰਗਾ ਰਾਮ ਜੀ। ਸੋ ਸ੍ਰੀ ਭਾਈ ਰਾਮ ਸਿੰਘ ਜੀ ਕਾ ਦਰਸਨ ਕਰ ਪੁਨਾ ਆਪਸ ਮੋ ਹਰਿ ਚਰਚਾ ਕਰ ਪ੍ਰੇਮ ਪ੍ਰਸੰਨ ਹੋਤੇ ਭਏ। ਸਰਬ ਸਾਧੋ ਸਹਤ। ਸ੍ਰੀ ਗੰਗਾ ਦਾਸ ਜੀ ਕਹਤ ਭਏ ਸ੍ਰੀ ਭਾਈ ਜੀ ਕੋ ਜੋ ਪ੍ਰਥਮ ਕਾਲ ਅਸੀ ਸ੍ਰੀ ਗੁਰੂ ਗ੍ਰੰਥ ਜੀ ਕੀ ਬਾਣੀ ਬਹੁਤ ਸੁਣਤੇ ਪੜਤੇ ਰਹੇ ਹਾਂ। ਔਰ ਗ੍ਰੰਥੋਂ ਤੇ ਭੀ ਪਰਮ ਪਿਆਰੀ ਲਾਗੇ ਗੁਰੂ ਨਾਨਕ ਜੀ ਕੀ ਬਾਣੀ। ਜਹਾਂ ਕੋਈ ਪਾਠ ਕਰਮ ਸਿਉ ਕਰਤਾ ਹੋਇ ਤਹਾਂ ਸੁਣੀਏ ਮਨ ਚੀਤ ਲਾਇ ਕਰ। ਤਬ ਚਿਤ ਹਮਾਰਾ ਪਰਮ ਅਹਿਲਾਦ ਕੋ ਪ੍ਰਾਪਤ ਹੋਇ ਜੈਸੇ ਸੁਧਾ ਕਾ ਭੀ ਸਾਰ ਹੋਇ ਤਥਾ ਸੋ ਬਾਣੀ। ਤਬ ਸ੍ਰੀ ਭਾਈ ਜੀ ਕਹਤ ਭਏ ਜੋ ਜੀ ਸੱਤ ਹੈ ਜੀ ਜਾਂਤੇ ਆਪ ਗੋਬਿੰਦ ਨੇ ਰੂਪ ਧਾਰ ਕਰ ਜੋ ਰਚੀ ਹੈ ਕੇਵਲ ਜੀਆਂ ਕੇ ਕਲਿਆਨ ਵਾਸਤੇ। ਐਸੇ ਹੀ ਰਹਿਤੇ ਭਏ ਤਿਨ ਕੀ ਪ੍ਰੀਤੀ ਕਰ। ਪੁਨਾ ਨਗਰ ਵਾਸੀ ਜਨ ਭੀ ਸੰਤਾਂ ਕੋ ਸੇਵੇ ਭਾਵ ਕਰ। ਤਬ ਕੋਈ ਵਾਤੀ ਜਨ ਕਹਤ ਭਯਾ ਗੰਗਾ ਰਾਮ ਕੋ। ਜੋ ਇਹੁ ਤੋ ਗੁਰੂ ਕੇ ਸਿਖ ਹੈ ਤੁਮ ਏਤਾ ਮਾਨ ਇਨ ਕਾ ਕਾਹੇ ਕਰਤੇ ਹੋ। ਤਬ ਸੰਤ ਸਵਜਨ ਜੀ ਕਹਤ ਭਏ ਗੁਰੂ ਕੇ ਸਿਖ ਜਾਨ ਕਰ ਤੋ ਹਮ ਇਨਕੋ ਕੰਠ ਕੋਗੀ ਭਰ ਕਰ ਮਿਲਤੇ ਹੈ। ਜੋ ਗੁਰੂ ਤੇ ਬੇਮੁਖ ਹੈ ਤਿਨਾ ਜਨੋ ਕਾ ਹਮ ਦਰਸਨ ਪਰਸਨ ਭੀ ਨਹੀਂ ਕਰਤੇ ਹੈ। ਦ੍ਰਿਸਟ ਕਰ ਭੀ ਮੈਨੂੰ ਤਾਂ ਗੁਰੂ ਗੋਬਿੰਦ ਸਿੰਘ ਕਾ ਰੂਪ ਭਾਸਤੇ ਹੈ। ਐਸੇ ਸਾਂਤ ਸੰਤੋਖਵਾਨ ਸੁਹਿਰਦ ਆਤਮਾ ਸੰਤ ਜੋ ਤੋ ਕੋ ਪ੍ਰਿਯ ਨਾਂ ਲਾਗਤੇ ਤੋ ਤੂੰ ਕੇਵਲ ਭੇਖੀ ਭਗਵਾਨ ਹੈ। ਸ੍ਰੀ ਭਾਈ ਜੀ ਕੋਈ ਸੈਲ, ਜੋ ਪਰਬਤ ਹੈ, ਪਵਿਤ੍ਰ ਨਦੀ ਨਿਕਟ, ਇਕੰਤ ਜਾਨਕੇ ਪ੍ਰਿਯੋ ਲਾਗੇ ਹਰਿ ਸਿਮਰਨ ਕਰ। ਏਕ ਬਾਲਕ ਰਹਤਾ ਸੀ ਸੁਆਮੀ ਨਿਕਟ ਜੋ ਪਰਬਤ ਮੋ ਦੂਰ ਚਲਾ ਗਿਆ। ਆਗੇ ਏਕ ਨਾਗ ਹੈ ਬੜਾ ਲੰਬਾ ਤੇ ਊਚਾ। ਸੋ ਬਾਲਕ ਬਿਨਾ ਦੇਖੇ ਤਿਸ ਕੇ ਨਿਕਟ ਪ੍ਰਾਪਤ ਹੂਆ। ਤਬ ਦੂਰੋ ਸੰਤਾਂ ਦੇਖ ਕਰ ਕਹਾ ਜੋ ਬਾਲਕ ਕਾ ਰਾਖਾ ਕਰਤਾ ਪੁਰਖ ਹੀ ਹੈ। ਤਬ ਸੋ ਸਰਪ ਪਾਸ ਹੀ ਤੇ ਸਰਕ ਗਿਆ ਅਪਣੇ ਮਾਰਗ ਕੋ ਲੀਏ। ਜੋ ਅਛੋਹ ਰਿਹਾ ਗੁਰ ਕ੍ਰਿਪਾ ਤੇ। ਜੋ ਗਰਭ ਮੋ ਰਕਸਾ ਕਰਤਾ ਹੈ ਕਰਤਾ ਪੁਰਖ ਤਿਸ ਆਗੇ ਇਹੋ ਕੋਤਕ ਬਾਤ ਹੈ। ਐਸੇ ਹੀ ਕੋਈ ਮਾਸ ਭਰ ਤਹਾਂ ਰਹ ਕਰ ਪੁਨਾ ਵਿਦਾ ਹੋ ਕਰ ਸੰਤ ਜੀ ਮੰਘਿਆਨਿਆਂ ਮੋ ਆਵਤੇ ਭਏ। ਇਤਿ ਸ੍ਰੀ ਪ੍ਰੇਮ ਸੁਧਾ ਸਿੰਧੂ ਉਤ੍ਰਾਰਧੇ ਗੰਗਾ ਰਾਮ ਪ੍ਰਸੰਗ ਬਰਨਨੰ ਸੰਤਾਸਮੋ ਹੁਲਾਸਾ। ੩੭ ।

ਤਹਾਂ ਸਾਧ ਸੰਗਤ ਬਹੁਤ ਪ੍ਰੇਮ ਕਰਤੀ ਭਈ ਭਾਈਮੂਲਾ ਰਾਮ ਜੀ, ਭਾਈ ਹੇਮਾ ਰਾਮ ਜੀ ਜੀਵਨ ਮੁਕਤਾ,
ਭਾਈ ਤੀਰਥ ਸਿੰਘ ਜੀ ਗੰਗਾ ਤੀਰਥ ਸਮ ਪਵਿਤਰ ਤੇ ਪਰਉਪਕਾਰੀ ਭਜਨਾ ਨੰਦੀ ਤੇ ਜੇਸਾ ਰਾਮ ਜੀ,
ਸੰਤਾਂ ਕੇ ਪਾਸ ਹੀ ਸੇ, ਭਾਈ ਗੁਰ ਦਿਆਲ ਰਾਮ ਪੁਨਾ ਭਾਈ ਪ੍ਰੇਮ ਸਿੰਘ ਜੀ, ਦੇਵ ਦਾਸ
ਭਾਈ ਈਸਰ ਸਿੰਘ ਜੀ ਇਤਿਆਦਕ ਪ੍ਰੇਮ ਕਰਤੇ ਭਏ ਸੰਤਾਂ ਸੇ। ਏਕ ਕਾਲ ਪ੍ਰਿਥਮ ਲਧਨ ਸ਼ਾਹ
ਜੀ ਸਿਧ ਤਿਨ ਕੇ ਸਥਾਨ ਪਰ ਇਸਥਿਤ ਹੋਤੇ ਭਏ ਸੰਤੋ ਸਹਿਤ ਨਿਕਟ ਤਟਨੀ ਜਾਣ ਕਰ ਗੰਗਾ ਸਮ।
ਸੋ ਲਧਨ ਸਾਹ ਜੀ ਕੈਸੇ ਸਿਧ ਸੇ। ਸੋ ਏਕ ਪਿਪਲ ਕਾ ਤਰੋਵਰ ਕਹੂੰ ਖੜਾ ਥਾ। ਸੁੰਦਰ
ਸਘਨ ਜਿਸ ਕੀ ਛਾਇਆ। ਜੋ ਸੇਵਕ ਸਾਥ ਸੀ ਸੋ ਕਹਤਾ ਭਯਾ ਇਹੋ ਸੁੰਦਰ ਪਿਪਲ ਤੋ ਆਪਣੇ
ਅੰਗਨ ਮੇ ਚਾਹੀਦਾ ਹੈ ਛਾਇਆ ਲੋਏ। ਤਬ ਸਿਧਤਾ ਦੇ ਜ਼ੋਰ ਕਰ ਤਹਾਂ ਅੰਗਨ ਮੇ ਹੀ ਧਰ ਦੇਤੇ
ਭਏ। ਐਸੇ ਸਕਤ ਵੰਤ ਸੇ । ਤਿਨ ਕੇ ਲੰਗਰ ਮੇ ਅਧ ਸੇਰ ਕੀ ਰੋਟੀ ਪਕਤੀ ਸੀ।
ਤੰਦੂਰ ਸਾਥ ਪਕਾਵਤੇ ਸੇ। ਨਿਗਾਹੀ ਸਾਹ ਲਧਣ ਸਾਹ ਕੈ ਚੇਲੇ ਸੋ ਸ੍ਰੀ ਭਾਈ ਜੀ ਕੋ ਦੇਖ ਕਰ
ਬਹੁਤ ਪ੍ਰੀਤੀ ਕਰਤੇ ਭਏ। ਜੋ ਕਿਸੀ ਸਮੇ ਪ੍ਰਿਥਮ ਏਕਾ ਏਕੀ ਕਹੂੰ ਕਾਲ ਉਹਾਂ ਹੀ ਰਹੇ ਸੇ ਨਹੀਂ
ਤੋ ਸਦਾ ਧਰਮਸਾਲਾ ਮੇ ਹੀ ਅਪਨੇ ਸੰਤਾਂ ਸਾਧਾਂ ਪਾਸ ਪ੍ਰਸੰਨ ਮਨ ਰਹਿਤੇ ਸੇ ਅਪਨੇ ਘਰ ਵਤੇ।
ਏਕ ਸਮੇ ਸੰਤ ਧਰਮ ਸਾਲੇ ਸੰਤ ਬੈਠੇ ਹੈ ਅਰ ਪ੍ਰੀਤਵਾਨ ਨਗਰ ਜਨ ਸਰਧਾ ਯੁਕਤ ਬੈਠੇ
ਹੈ ਸੰਤ ਸਨਮੁਖ। ਤਬ ਸੇ ਮਹਾਜਨ ਹਾਥ ਜੋੜ ਕਰ ਕਹਤ ਭਏ ਜੋ ਹੇ ਸੁਆਮੀ ਜੀ, ਸ੍ਰੀ ਅੰਮ੍ਰਿਤਸਰ
ਜੀ ਆਪ ਬਹੁਤ ਰਹੇ ਹੋ, ਹੇ ਕ੍ਰਿਪਾਲੂ ਜਾਂ ਤੇ ਕਿਤੇ ਬਰਸੋ ਪੀਛੇ ਆਪ ਨੇ ਦਰਸਨ ਦੀਆ ਹੈ
ਹੇ ਪੁੰਨ ਮੂਰਤੀ ਤਾਂ ਤੇ ਹਮਾਰੇ ਧੰਨ ਭਾਗ ਹੈ। ਤਾਂ ਸ੍ਰੀ ਭਾਈ ਜੀ ਬਰਨ ਕਰਤੇ ਭਏ ਹੇ ਗੁਰਮੁਖ
ਲੋਕੋ, ਸ੍ਰੀ ਦਰਬਾਰ ਸਾਹਿਬ ਜੋ ਰਾਮ ਰਮਣ ਰੂਪ ਭਗਵਾਨ ਕਾ ਹੈ। ਸੋ ਤਿਸ ਕਾ ਦਰਸਨ ਕੈਸਾ ਹੈ।
ਮਨ ਕੇ ਹਰਨੇ ਹਾਰਾ ਜੈਸੇ ਨਾਰਾਇਣ ਕਾ ਦਰਸਨ ਹੋਵੇ ਤੈਸੇ ਹੈ। ਸੱਚ ਖੰਡ ਅਰ [illegible] ਧਾਮ ਹੈ
ਗੋਬਿੰਦ ਕਾ, ਹੇ ਗੋਬਿੰਦ ਲੋਕੋ। ਪੁਨਾ ਤੀਰਥ ਰਾਜ ਜੋ ਸ੍ਰੀ ਅੰਮ੍ਰਿਤਸਰ ਹੈ ਜਿਸ ਕੇ ਸ਼ਨਾਨ ਕਾ ਮਹਾਤਮ
ਸ੍ਰੀ ਮੁਖ ਆਪ ਵਰਨਨ ਕੀਆ ਹੈ। ਤਥਾ ਵਾਕਸ। "ਜੋ ਨਾਵੈ ਸੋ ਕੁਲ ਤਰਾਵੈ। ਉਧਾਰ
ਹੋਆ ਹੈ ਜੀਆਂ ਕਾ"। ਪੁਨਾ। "ਜਿਤ ਨਾਤੇ ਕਊਆ ਹੰਸ ਹੋ ਹੈ"। ਸਾਸਤ੍ਰ ਤੇ ਬੇਦ ਜਿਸ ਕਾ ਪਏ
ਜਸ ਕਰਤੇ ਹੈ ਭਾਟੋਂ ਕਲਾਵਤੋਂ ਵੱਤ। ਤਥਾ ਦੋਹਰਾ।"ਅਘਹਾਰ। ਭਾਰੀ ਭਗਿਤਿ ਮੁਕਤ ਜਾਲ ਜਲ
ਰਾਸ। ਬ੍ਰਹਮ ਸਤਦਾਨੰਦ ਸੋ ਸ੍ਰੀ ਅੰਮ੍ਰਿਤਸਰ ਬਾਸ"। ਸਵੈਯਾ "ਸ੍ਰੀ ਗੁਰ ਨਾਨਕ ਕੋ ਨਿਜਧਾਮ
ਸੁਧਾ ਸਰ ਨਾਮ ਪ੍ਰਿਥਿਖ ਪ੍ਰਕਾਸੀ। ਨਾਵਤ ਜੀਵ ਜਿਤੇ ਕਲ ਮੈ ਪਨ ਮੋ [illegible] ਭਵ ਦੇਵਨ ਕੇ ਪੁਰਬਾਸੀ।
ਸ੍ਰੀ ਹਰਿ ਹਰਿ ਮੰਦਰ ਸੁੰਦਰ ਦੇਖ ਅਨੰਤ ਦਿਵਾਕਰ ਜੋਤ ਪ੍ਰਕਾਸੀ। ਪ੍ਰਸਿਧ ਪੁਰੀਭਵ ਕੋ ਬੈਕੁੰਠ
ਰਚੀ ਨਿਜ ਸੰਤਨ ਕੇ ਸੁਖ ਰਾਸੀ"। ਦਸ [illegible] ਇਸ ਪਰ ਏਕ ਕਥਾ ਸੁਣੋ ਹੇ ਪੀਤਵਾਨੋ। ਸ੍ਰੀ ਸੁਧਾ ਸਰ
ਨਿਕਟ ਕੋਈ ਨਰੂ ਮ੍ਰਿਤੂ ਭਇਆ ਬਨ ਮੇ ਸੋ ਨੇਤ ਸੇ ਦੇਹ ਪੜਾ ਰਹਾ ਕਿਤਨਾ ਕਾਲ। ਤਬ ਕਊ
ਕਊਆ ਸੁਧਾ ਸਰ ਮੇ ਸਨਾਨ ਕਰ ਤਿਸ ਸਵ ਪਰ ਬੈਠ ਕੇ ਅਪਨੇਂ ਖੰਭ ਝਾੜਤਾ ਭਯਾ। ਜਬ ਅੰਮ੍ਰਿਤ
ਜਲ ਕੇ ਕਿਣਕੇ ਤਿਸ ਮੁਰਦੇ ਉਪਰ ਪਰੇ ਮੁਖ ਆਦਕ ਅੰਗੋਂ ਮੇ ਤਬ ਸੋ ਦਿਵ ਦੇਹੀ ਧਾਰ ਕਰ ਦੇਵ ਪੁਰੀ
ਨੂੰ ਜਾਇ ਪ੍ਰਾਪਤ ਹੂਆ ਬਿਬਾਨ ਪਰ ਚੜ ਕੇ। ਪੁਨਾ। ਕੋਈ ਇਕ [illegible] ਕਰਪਣ ਬਨਕਸੀ
ਬਣਜ ਕਰਨ ਵਾਰੇ। ਤਿਸ ਬਨਕਸੇ ਕੋਈ ਠਗ ਪੁਰਸ਼ ਮਜ਼ਾਜ ਕਰ [illegible]ਤਪਣ

ਦੇਣ ਕਾ ਤਕਰਾਰ ਕੀਆ ਤਿਸ ਕਿਰਪਣ ਸਾਥ। ਤਬ ਸੋ ਕਿਰਪਣ ਬਨਕਸ ਕਹਤ ਭਯਾ ਜੋ ਮੈਂ ਤੈਨੂੰ ਗੋਲਣਾ ਹੋਵੇ ਤਬ ਕਹਾਂ ਢੂੰਡੋ ਸੋ ਵਣਜ ਲੈਣ ਵਾਰੋ ਕਹਤ ਭਯਾ ਜੋ ਸ੍ਰੀ ਸੁਧਾਸਰ ਤੱਟ ਮੇ ਸਦਾ ਪਾਠ ਪੂਜਾ ਸਨਾਨ ਕਰਤਾ ਹੋਂ ਤਹਾਂ ਤੈਨੇ ਢੂੰਡਨ ਕਰ ਮੋ ਕੋ ਮਿਲਨਾ ਜਬ ਚਾਹੋਂ। ਤਬ ਥੋੜੇ ਕਾਲ ਪੀਛੇ ਸੋ ਕਿਰਪਣ ਬਨਕਸ ਸੁਧਾ ਤਟ ਪਰ ਆਇ ਦੇਖਤਾ ਰਹੇ ਤਿਸ ਕੋ ਪਰ ਸੋ ਪ੍ਰਾਪਤ ਨ ਹੋਵੇ। ਤਬ ਸੁਧਾ ਸਰ ਸਨਾਨੀਆਂ ਕੋ ਦੇਖਤਾ ਜਾਤਾ ਹੈ ਜੋ ਕੋਊ ਸਨਾਨ ਕਰ ਧਿਆਨ ਧਰਾ ਕਰਤਾ ਹੈ ਪ੍ਰਮਾਨ। ਕੋਊ ਹਰੇ ਹਰੇ ਰਾਮ ਰਾਮ ਸਿਮਰਨ ਆਦਿ ਗੁਰਬਾਣੀ ਪੜਤਾ ਹੈ। ਕੋਊ ਗੀਤਾਂ ਸੰਹਸਰ ਨਾਮ ਰਾਜਿੰਦਰ ਮੋਖਾਵਕ ਪੰਜ ਰਤਨਾ ਪਾਠ ਕਰਤਾ ਹੈ ਸਨਾਨ ਕਰ ਕੰਨੇ ਪਰ ਬੈਠ ਕੇ। ਕੋਊ ਗੋਬਿੰਦ ਦਾਮੋਦਰ ਨਾਰਾਇਣ ਬਾਸਦੇਵ ਸ੍ਰੀ ਵਾਹਿਗੁਰੂ ਨਾਮ ਲੇਤਾ ਹੈ। ਕੋਊ ਸੂਰਜ ਕਤੇ ਪ੍ਰਿਤਾਂ ਕੋ ਜਲ ਦੇਤਾ ਹੈ। ਕੋਊ ਪੰਡਤ ਕਥਾ ਕਰਤਾ ਹੈ ਕੰਠੇ ਪਰ ਕਈ ਸਰੋਤੇ ਸੁਨਤੇ ਹੈ। ਕੋਊ ਬੰਦਨਾ ਡੰਡਵਤ ਕਰਤਾ ਹੈ ਸ੍ਰੀ ਦਰਬਾਰ ਸਾਹਿਬ ਕੋ। ਕੋਈ ਪਰਕਰਮਾ ਕਰਤੇ ਹੈ। ਕਈ ਕੀਰਤਨ ਕਰਤੇ ਹੈ ਕੋਈ ਸਰਵਣ ਕਰਤੇ ਹੈ ਸਰਧਾ ਸਹਿਤ। ਇਸ ਪਰਕਾਰ ਉਹ ਦੇਖਤਾ ਫਿਰਤਾ ਹੈ ਤਾਂ ਦੇਖਨੇ ਮਾਤ੍ਰ ਤੇ ਹੀ ਸਨਾਨ ਦਾਨੀਆਂ ਤਿਨ ਕੇ ਪੁੰਨ ਕਾ ਛੇਵਾਂ ਭਾਗ ਪਾਇ ਕਰ ਦੇਹ ਤਿਆਗ ਕਰ ਸੋ ਭੀ ਵੈਕੁੰਠ ਨੂੰ ਜਾਇ ਪ੍ਰਾਪਤ ਹੂਆ। ਸ੍ਰੀ ਸੁਧਾਸਰ ਕੇ ਦਰਸਨ ਕੋ ਪਾਇ ਕਰ ਪੁਨਾ ਰਤੀ ਕੋ ਪਾਵਤ ਭਯਾ। ਤਥਾ ਪਦ ਰਾਗ ਕਾਨੜਾ। "ਧਨ ਧੰਨ ਪੁਰੀ ਅੰਮ੍ਰਿਤਸਰ ਪਾਵਨ। ਜਹ ਦੇਖਤ ਦੁਖਹੋਤ ਸਕਲ ਖਯ ਕੁਲ ਕਲੀ ਕਲਖਨ ਸਵਨ। ੧ । ਰਹਾਉ। ਦਿਸਾ ਬਿਦਿਸਾ ਸੁ ਸਗਲ ਪ੍ਰਵਿਸ ਹੈ ਜਿਉ ਨਦ ਜਲਧਰਹਿ ਧਾਵਨ। ਕਮਲਾ ਪਤ ਕੀ ਰਾਨੀ ਕਮਲਾ ਲੇ ਕਰ ਸਖੀ ਸੁਹਾਵਨ। ਰਿਧ ਸਿਧਿ ਸੰਪਤ ਤਾ ਕੀ ਚੇਰੀ ਤਿਹ ਨਿਰਤ ਕਰਤ ਮਨ ਭਾਵਨ। ੨ । ਅਠ ਸਠ ਤੀਰਥ ਚੌਸਠ ਬਿਦਿਆ ਬਸੇ ਤਹਾਂ ਧਰ ਦੇਹਾ। ਪ੍ਰਾਪਤ ਸੋ ਜਿਸ ਦੇਇ ਬਿਧਾਤਾ ਨੌ ਨਿਧਿ ਤਾਂ ਕੇ ਗਰਿਹਾ। ੩ । ਚਤਰ ਧਾਮ ਕੋ ਚੌਕੋਟ ਥਾਪੇ ਸਰ ਅੰਮ੍ਰਿਤਸਰ ਭਾਰੀ ਅੰਮ੍ਰਿਤਸਰ ਸਤਨ ਅਧਿਸਟਾਤਾ ਜਹ ਤਨ ਧਰ ਵਸੇ ਮੁਰਾਰੀ। ੪ । ਗੋਬਿੰਦ ਠਾਕਰ ਰਾਮ ਰਾਮ ਹਰਿ ਮਾਧ ਕਿਰਸਨ ਮੁਰਾਰੀ। ਨਰ ਨਾਰੀ ਰਿਦ ਇਕਤ ਜਾਨੋ ਜਪ ਜਪ ਉਤਰਹਿ ਪਾਰੀ। ੫ । ਸੀਤਾ ਪਤ ਰਘਬੀਰ ਗੁਸਾਈ ਬਿਨਉ ਸੁਨਓ ਹਰਿ ਸਿਆਮਾ। ਜਨਮ ਦੇਉ ਰਿਦ ਨਾਮ ਦੇਊ ਵਾਸ ਸੁਧਾਸਰ ਧਾਮਾ"। ਦੋਹਰਾ। "ਜਟਲ ਗੁਰੂ ਪਿਤਾ ਸਿਖ ਸਿਖਰ ਆਸਤਾ ਪੁਨ ਦਾਨ. ਸੋ ਸੁਤਾ ਪਤ ਨਗਰ ਤਜ ਕਹਾਂ ਹੋਏ ਕਲਿਆਣ"। ਇਸ ਪ੍ਰਕਾਰ ਮਹਾਤਮ ਸਰਵਣ ਕਰ ਸਭੀ ਪ੍ਰੀਤਵਾਨ ਧੰਨ ਧੰਨ ਕਰ ਉਚਾਰਤ ਭਏ। ਜੋ ਵਾਹੁ ਵਾਹੁ ਸ੍ਰੀ ਗੁਰੂ ਰਾਮਦਾਸ ਜੀ ਜੈ ਜੈ ਸ੍ਰੀ ਅੰਮ੍ਰਿਤਸਰ ਜੀ ਕੀ। ਅਰ ਤਹਾਂ ਹੀ ਮਨ ਕਰ ਪੂਜਨ ਕਰਤ ਭਏ ਸ੍ਰੀ ਪਰਮਧਾਮ ਕਾ। ਤੇ ਕੇਈ ਤਿਨ ਸੋ ਕਹਤ ਭਏ ਜਿਨ ਪੁਰਸੋਂ ਦਰਸਨ ਸਨਾਨ ਨਹੀਂ ਸੀ ਕੀਆ ਸ੍ਰੀ ਸੁਧਾਸਰ ਕਾ। ਜੋ ਅਸਾਂ ਨੂੰ ਭੀ ਕਬ ਦਰਸਨ ਹੋਵੇਗਾ ਜਾਂਤੇ ਘਰ ਕੇ ਧੰਦਿਆਂ ਸੋ ਨਿਕਾਲ ਨਹੀਂ ਹੋਤਾ ਅਸਾਡਾ। ਤਬ ਸੰਤ ਜਨ ਕਹਤ ਭਏ: ਹੇ ਭਾਈ, ਇਸੀ ਤੇ ਬੁਧਮਾਨੋ ਨੇ ਕਹਾ ਹੈ। ਤਥਾ ਕਵਿਤ। "ਪੂਰਬ ਕੀ ਕਮਾਈ ਸੋ ਤਾਂ ਪਛਮ ਮੋ ਬੈਠ ਖਾਧੀ ਅਗਤੇ ਕੀ ਖੇਪ ਤੇ ਨੇ ਕਦੇ ਨ ਰਲਾਈ ਹੈ। ਦਿਲੀ ਕੇ ਦਲਾਲੋ ਪਰ ਸੌਦਾ ਤੋ ਬਿਗਾੜ ਦੀਨਾ

ਬਨ ਮੇਂ ਇਹ ਸਵ ਕਹਾਂ ਸੇ ਆਇਆ ਹੈ। ਤਬ ਇਤਨੇ ਨੂੰ ਅਕਾਸ ਦੇਵਤਾ ਉਤਰ ਕਰ ਵਿਮਾਨੋਂ ਤਿਸ ਸਵ ਕੋ ਨਿਕਾਸ ਕਰ ਭੋਜਨ ਕਰਨ ਲਾਗਾ; ਮੈਂ ਦੇਖ ਕੇ ਅਸਚਰਜ ਮਾਨ ਹੋਇਆ ਜੋ ਦੇਵਤਾ ਕਿਆ ਤੇ ਸਵ ਕਾ ਭੋਜਨ ਕਿਆ। ਜਬ ਵਹੁ ਅਘਾਇ ਕਰ ਚਲਾ ਨਭ ਕੋ ਤਬ ਤਿਸ ਕੋ ਪੂਛਨਾ ਕੀਆ ਬੁਲਾਇ ਕਰ। ਸੋ ਸੁਰ ਬਿਮਾਨ ਤਿਆਗ ਕੇ ਮਸਤਕ ਟੇਕ ਕੇ ਕਥਣ ਕਰਨ ਲਗਾ, ਹੇ ਅਗਸਤ ਜੀ। ਜਹਾਂ ਅਬ ਆਪ ਤਪ ਕਰਦੇ ਹੋ ਤੋ ਅਸਥਾਨ ਮੇਰਾ ਹੈ, ਹੇ ਭਗਵਨ ਪੂਰਬ ਜਨਮ,ਤਪਸੀ ਰੂਪ ਕਰ,ਮੈਂ ਈਹਾਂ ਤਪ ਤਪਿਆ ਹੈ; ਗੁਰ ਸਮ ਰੂਖਾ ਬਿਨਾ ਹੰਕਾਰ ਸਹਤਾ ਸੋ ਆਪਨੇ ਕਰਮ ਕਾ ਵਿਪਾਕ ਮੈ ਭੋਗਤਾ ਹੋ, ਹੇ ਮੁਨੀ ਵਰ। ਪੂਰਬ ਜਨਮ ਤਪਸੀ ਕੋ ਜੋ ਕਿਛੂ ਮਿਸਟਾਨ ਭੋਜਨ ਮੁਝੇ ਮਿਲੇ ਸੋ ਮੈ ਛਿਪਾ ਲਿਏ , ਆਪ ਹੀ ਭੋਜਨ ਕਰੇ। ਫਿਰ ਮੈ ਮਛਲੀ ਕੋ ਭੀ ਨਾ ਦੇਵੈ। ਐਸੇ ਤਨ ਕਾ ਪਪੋਰਨਾ ਕੀਆ। ਗੁਰ ਸਮ ਰੂਪਾ,ਸਰਧਾ,ਸੇਵਾ ਅਦਿਕ ਤੇ ਹੀਨ। ਗੁਰ ਸਾਸਤ੍ਰ ਅਨੁਸਾਰ ਹੋ ਕਰ ਪੁਰਖ ਪੂਜਤਨ ਨ ਕੀਆ। ਸੋ ਜਬ ਸੇ ਮੇਰਾ ਸਰੀਰ ਛੂਟਾ ਤਬ ਧਰਮ ਦੂਤ ਨਿਕਟ ਧਰਮ ਅਧਰਮ ਨਿਰਨੇ ਲੀਏ ਖੜਾ ਕੀਆ। ਤਿਸ ਕਾਲ ਸ੍ਰੀ ਭਾਨ ਨੰਦਨ ਜੀ ਮੇਰੀ ਤਰਫ ਦੇਖ ਕਰ ਕਹਤ ਭਏ: ਹੇ ਤਪਸੀ , ਤਪ ਤੋ ਤੈਨੇ ਤਪਾ ਹੈ,ਪਰੰਤੂ ਖਾਨ ਪਾਨ ਲੀਏ ਭੋਜਨ ਤੈਨੇ ਦਾਨ ਨਹੀਂ ਕੀਆ ਤਾਂ ਤੇ ਤਪਸਿਆ ਕਾ ਫਲ ਤੋਂ ਦੇਵਤਾ ਹੈਂ ਇੰਦ੍ਰ ਪੁਰੀ ਮੇ। ਅਰ ਭੋਜਨ ਆਪ ਤੇਰੀ ਸ੍ਰੀਰ ਰੂਪ ਸਵ ਕਾ ਉਹਾਂ ਕਰ ਸਰ ਬੀਰ ਨਿਕਾਸ ਕਰਿ ਜਹਾਂ ਤੈਨੇ ਤਪਸਿਆ ਕਰੀ ਹੈ। ਹੇ ਮਹਾਂ ਮੁਨੀ, ਕੁੰਭਜ ਜੀ, ਐਸੇ ਸੁਣ ਕਰਿ ਬਰਨ ਮੈਂ ਨੇ ਹਾਥ ਜੋਰ ਕਰ ਬੇਨਤੀ ਕੀਤੀ ਰਾਜਾ ਧਰਮ ਆਗੇ। ਹੇ ਸ੍ਰੀ ਭਾਨ ਨੰਦਨ ਜੀ,ਮੇਰੇ ਵਾਸਤੇ ਇਸ ਪਾਪ ਰੂਪਾ ਬ੍ਰਿਤੀ ਤੇ ਕਬ ਛੂਟਨਾ ਹੋਵੈਗਾ। ਸੋ ਕ੍ਰਿਪਾ ਕਰ ਕਹੋ। ਤਬ ਆਦਿਤ ਸੂਨ ਕਰ ਜੀ ਕਹਤ ਭਏ ਕ੍ਰਿਪਾਲ ਹੋ ਕਰਿ। ਹੇ ਤਪਸੀ ਜਬ ਤੈਨੂੰ ਅਗਸਤ ਮੁਨੀ ਜੀ ਮਿਲਨਗੇ ਤਬ ਇਹੁ ਤੇਰਾ ਸ੍ਰਾਪ ਕਾ ਅੰਤ ਹੋਵੈਗਾ। ਸੋ ਤੇ ਸ੍ਰੀ ਮਹਾਂ ਮੁਨੀ ਜੀ ਅਬ ਤੁਸੀਂ ਕ੍ਰਿਪਾ ਕਰ ਮੈਂ ਇਸ ਪਾਪ ਤੇ ਛੂਟਾ ਹਾਂ ਤਾਂ ਤੇ ਮੇਰੀ ਆਪ ਕੇ ਚਰਨਾਂ ਕੋ ਸਬਾਰੰ ਬਾਰ ਬੰਦਨਾ ਹੋਵੈ। ਐਸੇ ਭਾਸ ਕਰ ਜਾਤੇ ਬੇਰ ਇਹੁ ਮੰਡਨ ਮੋਕੋ ਜੋ ਸੁਰ ਦੇ ਗਿਆ ਹੈ,ਸ੍ਰੀ ਰਾਮ ਰਾਜਿੰਦ੍ਰ। ਰਿਧਿ ਸਿਧਿ ਨਿਧ।ਸੰਪਦਾ ਦੇਣੇਂ ਕੋ ਕਾਮਧੇਨੂੰ ਹੈ। ਤਾਂ ਤੇ ਆਪ ਕੇ ਅਰਪਣ ਕੀਏ ਹੈਂ,ਜੋ ਹਮਾਰੇ ਕਿਸ ਕਾਮ ਹੈ। ਤਬ ਸ੍ਰੀ ਰਾਮ ਚੰਦਰ ਸੰਤ ਪ੍ਰਸਾਦਿ, ਦੀਆ ਭੂਖਨ ਆਦਰ ਪੂਰਬਕ,ਗ੍ਰਹਣ ਕਰ ਲੇਤੇ ਭਏ। ਪੁਨਾ ਆਗਿਆ ਲੈ ਕਰ ਸਕੇਤਪੁਰੀ ਮੇ ਆਇ ਸਿੰਘਾਸਨ ਪਰ ਬੈਠਤੇ ਭਏ। ਹਰਿ ਜਨ ਕਹਤੇ ਹੈਂ ਹੇ ਸਾਧ ਦੇਖ ਕਰਮ ਕੀ ਗਤੀ ਕਠਨ ਤੇ ਭੀ ਕਠਨ ਹੈ। ਤਾਂ ਤੇ ਗੋਬਿੰਦ ਕੀ ਸਰਣ ਕਉ ਪ੍ਰਾਪਤ ਹੋਵਉ। ਸੋ ਕਠਨ ਭੀ ਕਰਮ ਵਸਾ ਹੋਵੈਗੀ,ਵਿਤਰਨੀ ਨਦੀ ਵਤੰ,ਤਿਸ ਕੋ ਗੋਪਦ ਇਵ ਸੁਖੇਨ ਹੀ ਤਰ ਜਾਇਗੇ। ਜਾਂਤੇ "ਛੂਟਨ ਹਰਿ ਕੀ ਸਰਣ ਲੇਖ ਨਾਨਕ ਲੇਖਿਆ"। ਨਾਨਕ ਕਹੀਏ ਗੋਬਿੰਦ ਨੇ ਆਪ ਹੀ ਇਹੀ ਲੇਖ ਬੇਦ ਪੁਰਾਣੋ ਮੇਂ ਲਿਖ ਧਰਾ ਹੈ। ਮਾਮੇਕ ਸਰੇਣ ਬ੍ਰਜਾ। ਮਾਮੇਕੰ ਸਰਣੰ ਬ੍ਰਜਾ। ਇਕ ਮੇਰੀ ਸਰਣ ਕਉ ਤੂ ਪ੍ਰਾਪਤ ਹੋ ਹੇ ਸਿਖਾ ਸਭ ਸਾਧਨੋ ਕੀ ਹੰਗਤਾ ਛਾਡ ਕਰਿ। ਐਸੇ ਸ੍ਰਵਣ ਕਰ

ਮੈ ਇਸ ਠਗ ਕੀ ਪਪੋਰਨਾ ਕਰਤਾ ਰਹਾ ਹੂ ਸੁੰਦਰ ਛਾਦਨੋ ਭੋਜਨਾਦਿਕੋਂ ਕਰ੍ਹ। ਤਥਾ ਮੈ
ਗੋਬਿੰਦ ਨਾਤੇ ਗੋਬਿੰਦ ਜਨਾ ਕੋ ਜੋ ਸੇਵਤਾ ਤਬ ਕਿਸੀ ਬਡੇ ਸੁਖ ਕਉ ਜਾਇ ਪਹੁੰਚਤਾ। ਜੋ ਅਬਿਨਾਸੀ
ਸੁਖ ਹੈ ਪ੍ਰਮਾਤਮ ਪਦ ਤਾਂ ਤੇ ਮੈ ਬਡਾ ਭੂਲਾ ਹੋਆ। ਮੈਨੂੰ ਆਪ ਹੀ ਕਿਰਪਾ ਕਰ ਸਮਝ ਆਈ ਹੈ।
ਜੋ ਤਨ ਮਨ ਧਨ ਗੋਬਿੰਦ ਕਾ ਸੋ ਗੋਬਿੰਦ ਕਉ ਅਰਪਣ ਕਰ ਮੈ ਅਬ ਗੋਬਿੰਦ ਕੋ ਭਜੇ ਹੋ। ਐਸੇ
ਦਰਸਨ ਭਗਤ ਜੀ ਭਏ ਹੈ। ਤਿਨੋ ਸੁੰਦਰ ਸਲੋਕ ਉਚਾਰੇ ਹੈ, ਜਿਨ ਕੇ ਪੜੇ ਸੁਣੇ ਪੁਰਸ ਕਉ ਵੈਰਾਗ
ਹੋਇ। ਜੋ ਗੋਬਿੰਦ ਆਗੇ ਇਨੋ ਬੇਨਤੀ ਕਰੀ ਹੈ ਸੋ ਈਹਾਂ ਭੀ ਲਿਖਤੇ ਹੈ। "੧ਓ ਸਤਿਗੁਰ ਪ੍ਰਸਾਦਿ।
ਬਹਰਤ ਵੀਨ ਛੰਦ ਦਰਸਨ ਭਗਤ ਕਾ। ਬੇਨਤੀ ਨਮੋ ਆਦ ਪੁਰਖ ਰਾਮ। ਤੂੰ ਹੈ ਨਿਰਮਲ
ਨਿਰਬਾਣ ਕਰੋ ਬੇਨਤੀ ਅਜਾਨ। ਜੈਸੇ ਗੂੰਗੇਕੀ ਤਾਨ। ਮੇਰੀ ਬੁਧ ਨੀਰ ਖਾਮ। ਕਹਾਂ ਕਰੇ ਇਹ
ਵਖਾਨ। ਜਗਤ ਪਿਤਾ ਤੂੰ ਸੁਜਾਨ। ਕਰਤ ਸਭ ਹੀ ਕੇ ਕਾਮ। ਕੋਈ ਦੂਸਰਾ ਨਾ ਆਨ।
ਸੂਝੇ ਤੋਹ ਕੇ ਸਮਾਨ। ਤੇਰੇ ਸਾਧ ਸੁਤ ਅਨੇਕ। ਈਨ ਤੇ ਏਕ ਵਿਸੇਖ। ਕੋਈ ਗਿਆਨ ਮੈ
ਪ੍ਰਬੀਨ। ਕੋਈ ਧਿਆਨ ਮੈ ਹੀ ਲੀਨ। ਕੋਈ ਸਾਧ ਤੇ ਵੈ ਮੌਨ। ਕੋਈ ਤੀਰਥ ਕਰੇ ਗੌਨ।
ਕੋਈ ਪੜਤ ਹੈ ਪਾਠ। ਕੋਈ ਤਪਤ ਹੈ ਤਾਪ। ਕੋਈ ਧਾਰਤ ਹੈ ਸਨਿਆਸ। ਕੋਈ ਕਰਤ ਹੈ ਉਦਾਸ।
ਕੋਈ ਕਰਤ ਹੈ ਵੈਰਾਗ। ਕੋਈ ਤਪਤ ਧੀਰ ਆਗ। ਕੋਈ ਜਾਗਤ ਹੈ ਦਿਨ ਰੈਨ। ਕੋਈ ਗਾਵਤ ਹੈ
ਗੁਨ ਬੈਨ। ਕੋਈ ਨਿਰਤ ਕਰਤ ਨਾਥ। ਕੋਈ ਦਾਨ ਦੇਤ ਹਾਥ। ਕੋਈ ਕਰਤ ਜਗ ਹੋਮ। ਕੋਈ
ਧਾਰ ਰਹੇ ਮੋਨ। ਕੋਈ ਕਰਤ ਰਾਮ ਭਜਨ। ਕੀਓ ਤਾਹਿ ਸੁਫਲ ਜਨਮ। ਕੋਈ ਕਰਤ ਭਲੇ ਕਰਮ।
ਕੋਈ ਪੜੇ ਰਾਮ ਸਰਨ। ਕੋਈ ਕਰਤ ਬ੍ਰਤ ਨੇਮ। ਕੋਈ ਰਖੇ ਰਿਦੇ ਪ੍ਰੇਮ। ਦਿਆਲ ਉਨ ਕੇ ਪ੍ਰਸਾਦ।
ਮੇਰੇ ਛਿਮਹਅਹਿ ਅਪਰਾਧ। ਮੈ ਕਰਨੀ ਕੋ ਚੋਰ। ਤਕੋਂ ਕਿਰਪਾ ਕੀ ਓਰ। ਕਰੋ ਕਿਰਪਾ
ਪ੍ਰਭ ਐਸੀ। ਕਰੀ ਅਜਾਮਲ ਸਿਉ ਜੈਸੀ। ਗਜ ਗਨਕਾ ਜਿਉ ਤਾਰੀ। ਕਰ ਮਯਾ ਸੋ ਮੁਰਾਰੀ।
ਜਉ ਕਰਨੀ ਬਲ ਨਾਹੀ। ਤੋ ਕਿਰਪਾ ਪ੍ਰਭ ਚਾਹੀ। ਬਿਨਾ ਕਿਰਪਾ ਪ੍ਰਭ ਤੇਰੀ। ਗਤਿ ਹੋਇ
ਨਾਹੀ ਮੇਰੀ। ਮੈ ਸਿਮਰਨ ਤੇ ਚੂਕਾ। ਪੜਾ ਵਿਖੈ ਅੰਧ ਕੂਪਾ। ਗਹਿ ਭੁਜਾ ਆਪ ਕਾਢੋ। ਪ੍ਰਭ ਤੂਟੇ
ਕਉ ਗਾਂਢੋ। ਮੈ ਸਰਨ ਸਰਨ ਟੇਰਉ। ਕੋਈ ਆਨ ਨਾਹ ਹੇਰਉ। ਅਬ ਕਿਰਪਾ ਫੁਰਮਾਯੋ।
ਜਮ ਤ੍ਰਾਸ ਤੇ ਬਚਾਯੋ। ਸੁਨੋ ਬੇਨਤੀ ਦਿਆਲ। ਕਰੋ ਦਾਸ ਕੋ ਨਿਹਾਲ। ਸੁਨੋ ਦੀਨ ਕੀ
ਪੁਕਾਰ। ਨਾਥ ਨਰਕ ਤੇ ਨਿਵਾਰ। ਮੇਰੇ ਕਰਮ ਨ ਬਿਚਾਰ। ਦਇਆ ਅਪਨੀ ਤੂੰ ਧਾਰ। ਦੀਏ
ਪ੍ਰਾਨ ਤਥਾ ਪਿੰਡ। ਤੈਸੀ ਭਗਤ ਦੇ ਗੋਬਿੰਦ। ਜੈਸੇ ਭਲਾ ਦੀਆ ਰੂਪ। ਤੈਸੀ ਭਗਤ ਦੇ ਅਨੂਪ।
ਜੈਸੀ ਭਲੀ ਦੀਨੀ ਦੇਹੁ। ਦੇਹੁ ਅਪਨਾ ਸਨੇਹੁ। ਜੋ ਉਤਮ ਦੀਆ ਜਨਮ। ਕਰ ਸੁਫਲ ਦੇਹੁ ਭਜਨ।
ਤੇਰੇ ਪ੍ਰੇਮ ਬਿਨਾ ਨਾਮ। ਨਾਂਖ ਪਸੂ ਕੇ ਸਮਾਨ। ਬਿਨ ਮੇਹਰ ਮਹਾਰਾਜ। ਮੇਰੇ ਬਨਤ ਨਹੀਂ ਕਾਜ।
ਬਿਨਾ ਕਿਰਪਾ ਭਗਵਾਨ। ਮੇਰੇ ਬਨਤ ਨਹੀਂ ਕਾਮ। ਮੈ ਹੋ ਕਰਮ ਨਾਥ ਹੀਨ। ਭਯੋ ਵਿਖਿਆ ਮਾਹਿ
ਲੀਨ। ਭਯੋ ਜੋਬਨ ਮਹਿ ਅੰਧਾ। ਮਾਨ ਧੋਹ ਚੀਓ ਧੰਧਾ। ਸਤ ਮਾਨ ਰਹਿਓ ਗਾਤ। ਕੀਓ ਆਤਮ
ਕੋ ਘਾਤ। ਦੀਓ ਕਾਮਨ ਸਿਉ ਚਿਤ। ਫਿਰਿਓ ਤਾਹ ਸਰਬ ਵਿਤਿ। ਨਹੀਂ ਸੂਝਓ ਪਰਲੋਕ।
ਗਈ ਔਧ ਭਲੇ ਲੋਕ। ਗਯੋ ਰਾਮ ਨਾਮ ਭੂਲ। ਕਹਾਂ ਲਾਭ ਗਓ ਮੂਲ। ਰਹੀ ਕਛੂ ਨਾ ਸੰਭਾਲ। ਚਲਿਓ

ਟੇਰੋ ਸਭ ਚਾਲ। ਕੀਓ ਕਾਮ ਕਰੋਧ ਜੋਰ। ਲੋਭ ਮੋਹ ਰਾਖਿਓ ਘੇਰ। ਅੰਹਕਾਰ ਮਹਾ ਭੂਤ
ਤਾਹਿ ਪਕੜਿਓ ਮਜਬੂਤ। ਜਿਹ ਮਗ ਸਾਧ ਦੇਤ ਪੀਠ। ਤਹਾਂ ਮਗ ਰਾਡਓ ਢੀਠ। ਜੋ ਕਰ
ਤਜੀ ਸਾਧੋਂ ਛਾਰ। ਤਾਂ ਸਿਉ ਲਾਗਿਓ ਗਾਵਾਰ। ਸਤ ਕਰਮ ਨ ਰਹਿਓ ਸਰੀਰ। ਜੋਜਨ ਕਹਰ
ਅੰਜਨ ਨੀਰ। ਪਰਿਓ ਨਰਕ ਮਾਹਿ ਮੈ। ਕਾਢਨ ਹਾਰ ਨਾਥ ਤੈ ਤੇਰੀ ਸਰਨ ਹੌ ਜਗਦੀਸ
ਕਿਰਪਾ ਕਰੋ ਬਿਸਵੇ ਬੀਸ। ਤੇਰੀ ਸਰਨ ਹੌ ਭਗਵਾਨ। ਜਾਚੋਂ ਕਿਰਪਾ ਹੀ ਦਾਨ। ਸਰਨ
ਤੇਰੀ ਕਰਤਾਰ। ਦਯਾਧਾਰ ਅਧ ਉਧਾਰ। ਪਾਪੀ ਕੂਰ ਹੌਂ ਕਠੋਰ। ਮੋ ਸਮ ਅਧਮ ਨਾਹੀਂ ਔਰ
ਗਏ ਸਾਮ ਆਏ ਸੇਤ। ਤਉ ਭੀ ਨਾਮ ਜਪਤ ਨ ਪ੍ਰੇਤ। ਘਸੇ ਦਾਂਤ ਉਖੜੀ ਦਤਾਰ। ਤੌ ਭੀ
ਜਪਤ ਨ ਮੁਰਾਰ। ਗਏ ਅਕਾਰਥੇ ਸਭ ਸਾਸ। ਤੈ ਭੀ ਉਪਜਓ ਨਹੀਂ ਤ੍ਰਾਸ। ਤੋਟਾ ਮਾਨਿਆ ਮਨ
ਲਾਭ। ਠਗ ਕਉ ਕਹੇ ਮੂਰਖ ਸਾਧ। ਮਨ ਕੇ ਉਲਟੇ ਸਭ ਕਾਮ। ਕਿਆ ਗਤਿ ਕਰਉ ਮੇਰੀ
ਰਾਮ। ਮੁਝ ਤੇ ਗਈ ਤੂ ਬਹੋੜ। ਖੇਰ ਦਿਆਲ ਅਪਨੀ ਓਰ। ਜਹ ਜਹ ਹੋਇ ਮੇਰਾ ਜਨਮ। ਤਹ
ਤਹ ਰਹੋ ਉਰ ਮੈ ਭਜਨ। ਜਹ ਜਹ ਰਾਖੀਐ ਮੇਰਾ ਜੀਓ। ਤਹ ਤਹ ਬਸੈ ਹਿਰਦੇ ਪੀਓ। ਜਹ
ਜਹ ਬਸੇ ਮੇਰੇ ਪ੍ਰਾਨ। ਤਹ ਤਹ ਭਜੋ ਤੇਰਾ ਨਾਮ। ਜਹ ਜਹ ਦੀਜੀਐ ਪ੍ਰਭ ਦੇਹ। ਤਹ ਤਹ
ਦੇਹ ਦਿਆਲ ਸਨੇਹ। ਜਹ ਜਹ ਰਾਖੈ ਤਹ ਤਹ ਰਹੋ। ਸਾਧ ਭਗਤ ਤੇਰੀ ਰਹੋ। ਆਜ ਬੇਨਤੀ
ਜੋਰਿ ਕਰੇ। ਬਿਨ ਪ੍ਰਭ ਕੌਨ ਕਿਲ ਬਿਖ ਹਰੇ। ਹੇ ਪ੍ਰਭ ਐਸੀ ਕੀਜੈ ਦਯਾ ਜੈਸਾ ਦਾਤਾ ਤੂੰ।
ਰੋਮ ਰੋਮ ਮਹਿ ਤੂੰ ਬਸੇ ਮੇਰੀ ਮਿਟਿ ਜਾਇ ਹੂੰ। ਹੂੰ ਕੀਆ ਹੈਰਾਨ ਮੈ ਤੁਮ ਬਿਨ ਘਟੈ ਨ ਏਹ
ਏਹੁ ਘਟੈ ਪ੍ਰਭ ਕਰ ਦਯਾ ਅਪਨਾ ਦੇਹ ਸਨੇਹੁ। ਰਾਮ ਰਾਮ ਸ੍ਰੀ ਵਾਹਿਗੁਰ ਜੀ ਕੀ। ਕਥਾ
ਦਰਸਨ ਭਗਤ ਕੀ ਪੂਰੀ ਹੂਈ। ਏਕ ਸਮੇ ਧਰਮਸਾਲ ਜੋ ਭਾਈ ਰੋਸਨ ਜੀ ਕੀ ਜਹਾਂ ਭਾਈ ਲੀਲਾ
ਰਾਮ ਜੀ ਭਾਈ ਹੇਮਾ ਰਾਮ ਜੀ ਕੀ ਸੋ ਤਹਾਂ ਸੰਤਾਂ ਕੋ ਮਿਲ ਕਰ, ਪੁਨਾ ਭਾਈ ਆਇਆ ਰਾਮ
ਜੀ ਕੇ ਸਥਾਨ ਮਸਤਕ ਟੇਕਤੇ ਭਏ। ਪਰਸਾਦ ਧਾਰ ਕਰ ਸਾਧਾਂ ਸਰਤ ਸ੍ਰੀ ਸੰਤ ਜੀ। ਤਾਂ
ਪਾਸ ਤੇ ਸਾਧੂ ਪੂਛਤੇ ਭਏ: ਹੇ ਭਗਵਨ, ਸ੍ਰੀ ਭਾਈ ਆਇਆ ਰਾਮ ਜੀ ਬਡੇ ਬੈਰਾਗੀ ਤਿਆਗੀ
ਸੰਤ ਸੁਨੇ ਹੈ। ਤਾਂ ਸ੍ਰੀ ਭਾਈ ਜੀ ਕਹਤ ਭਏ ਹੇ ਸਾਧੋ ਸਵਾ ਲਾਖ ਕੀ ਕੋਠੀ ਤਿਆਗ ਕਰ
ਇਹ ਸਾਧ ਭਏ ਹੈ। ਸ੍ਰੀ ਭਾਈ ਅਰਜ ਸਾਹਿਬ ਜੀ ਕੇ ਚੇਲੇ। ਏਕ ਸਮੇ ਇਸ ਸਥਾਨ
ਪਰ ਬੈਠੇ ਸ੍ਰੀ ਗੁਰੂ ਗਰੰਥ ਸਾਹਿਬ ਸੁਨਤੇ ਸੇ। ਜਿਉ ਜਉ ਸੁਨੈ ਤਿਉ ਤਿਉਂ ਵੈਰਾਗ ਕਰ
ਰੁਦਨ ਕਰੇ। ਤਾਂ ਸੁਨਤੇ ਸੁਨਤੇ ਜਬ ਇਹੁ ਤੁਕ ਸੁਨੀ "ਪਾਖਸ ਹੋਇ ਤਾਂ ਪੂਜ ਕਰਾਏ।
ਗੁਰੂ ਸਦਾਏ ਅਗਿਆਨੀ ਅੰਧਾ ਕਿਸ ਓਹ ਮਾਰਗ ਪਾਏ"। ਗੂਜਰੀ ਵਾਧਾ ਇਹ ਸੁਣ ਕਰ
ਪਰਮ ਹੋ ਕਰ ਸ੍ਰੀ ਪ੍ਰਮੇਸਵਰ ਕਾ ਰੁਦਨ ਕਰਤੇ ਭਏ। ਤੇ ਨਗਰਵਾਸੀ ਬਡੇ ਸੰਤ ਜਾਨ ਕਰ
ਪੂਜਦੇ ਸੀ ਸਰਧਾ ਕਰ। ਤਬ ਭਾਈ ਆਇਆ ਰਾਮ ਜੀ ਬਚਨ ਕਰਤ ਭਏ ਜੋ ਲੋਕਾਂ ਅਸਾਂਨੂੰ
ਪੂਜਿਆ ਹੈ ਤੇ ਅਸਾਂ ਪੂਜ ਕਰਾਇਆ ਹੈ। ਤੇ ਜੈਸੇ ਗੁਰੂ ਕਹਤੇ ਹੈ ਤੈਸੇ ਹਮ ਨਹੀਂ ਸੇ। ਤਾਂ ਤੇ
ਅਸੀਂ ਦੇਹੁ ਕੋ ਡੁਬਾਏ ਦੇਤੇ ਹੈ। ਪੂਜਾ ਕੇ ਦੋਖ ਨਿਵਰਤੀ ਅਰਥ। ਅਸਾਂ ਨੂੰ ਕਿਸੇ ਵਰਜਨਾਂ ਭੀ
ਨਹੀਂ ਹੇ ਸਾਧੋ। ਤਾਂ ਸਾਧਾਂ ਅਰ ਨਗਰਵਾਸੀਆਂ ਮਿਲਾਹ ਕਰ, ਸਾਹਨੀ ਅਸਵਾਰ ਰਾਤੋ ਰਾਤ ਭੇਜ
ਕੇ, ਨੂਰਪੁਰ ਤੋਂ ਭਾਈ ਭਲਾ ਰਾਮ ਜੀ ਕੋ ਸਦਾਵਤੇ ਭਏ ਸੋ ਆਇ ਪੌਹੁੰਚੇ ਭਾਈ ਭਲਾ ਰਾਮ ਜੀ।

ਆਗੇ ਨਦੀ ਪਾਰ ਜਲੇ ਜੋ ਨਗਰ ਤਿਆਗ ਕੇ। ਤਬ ਭਾਈ ਭਲਾ ਰਾਮ ਜੀ ਗੁਰ ਭਾਈ ਕੋ ਦੇਖ ਕਰ ਰੋਨ ਕੀ ਊਚੀ ਆਵਾਜ਼ ਨਿਕਲੀ ਚੀਕ ਮਾਰ ਕੇ। ਉਧਰੋ ਓਹ ਭੀ ਰੋਇ ਮਿਲੇ ਕੰਠ। ਪੁਨਾ ਭਾਈ ਭਲਾ ਰਾਮ ਜੀ ਹਾਥ ਜੋੜ ਕਰ ਗਰ ਮੇ ਅੰਚਰਾ ਪਾਇ ਕਰ ਕਹਾ ਜੋ ਸੰਗ ਬਖਸੀਏ ਹੇ ਬਖਸਿੰਦ। ਤਿਸ ਕਾਲ ਦੂਰ ਦੂਰ ਤੋਂ ਸੰਗਤ ਆਇ ਇਕੱਠੀ ਭਈ ਸੀ। ਤਾਂ ਭਾਈ ਆਇਆ ਰਾਮ ਜੀ ਕਹਤ ਭਏ। ਜੋ ਕੋਈ ਅਸਾਂ ਨੂੰ ਮੱਥਾ ਨਾ ਟੇਕੇ ਤੋ ਹਮ ਦੇਰ ਰਖੀਏ ਨਾਹੀਂ ਤੋ ਨਾ ਰਾਖੀਂ। ਤਬ ਸ੍ਰੀ ਭਾਈ ਭਲਾ ਰਾਮ ਜੀ ਹਾਥ ਜੋੜ ਕਰ ਕਹਤ ਭਏ। ਜੀ ਐਸੇ ਹੀ ਹੋਵੇਗਾ। ਤਾਂ ਸਭ ਸਾਧੋ ਕੋ ਭੀ ਅਰ ਸੰਗਤ ਕੋ ਜੋ ਜੋ ਲੋਗ ਲੁਗਾਈ ਸੋ ਸਭ ਕੋ ਮਨਾਹ ਕਰ ਦੀਆ। ਜੋ ਭਾਈ ਆਇਆ ਰਾਮ ਜੀ ਕੋ ਮਸਤਕ ਕਿਸੀ ਨਾਹੀ ਟੇਕਨਾ, ਹੇ ਭਾਈ ਜਨੋ। ਤਬ ਭਾਈ ਜੀ ਮੁੜ ਕਰ ਇਸ ਅਸਥਾਨ ਪਰ ਆਇ ਰਹੇ। ਜੋ ਏਹੀ ਬਡੀ ਧਰਮਸਾਲ ਸੀ ਤਿਨ ਕੀ। ਅਰ ਸਭੀ ਜੀਆਂ ਕੇ ਸੁਖ ਵਾਸਤੇ ਬਨਾਈ ਸੀ, ਭਾਈ ਜੀ ਨੇ। ਤਾਂ ਸ੍ਰੀ ਭਾਈ ਰਾਮ ਸਿੰਘ ਜੀ ਵਰਨਨ ਕਰਤੇ ਹੈ, ਹੇ ਸਾਧੋ ਇਹ ਤਬ ਕਾ ਅਸਥਾਨ ਹੈ। ਅਬ ਈਹਾਂ ਇਹ ਸੰਤ ਸਾਂਤ ਆਤਮਾ ਭਾਈ ਹੇਮਾ ਰਾਮ ਜੀ ਕੈਸੇ ਜੈਸੇ ਬਾਰਾਂ ਬਨਾਂ ਕਾ ਹੇਮ ਹੋਵੇ। ਤਥਾ ਜਾਨੋ ਭਾਈ ਭੋਲੇ ਰਾਮ ਕੇ ਰੇਲੇ। ਤਬ ਸੁਨ ਕਰ ਸਾਧ ਪ੍ਰੇਮ ਪ੍ਰਸੰਨ ਭਏ। ਐਸੇ ਹੀ ਕੋਈ ਕਾਲ ਰਹ ਕਰ, ਧਰਮਸਾਲੇ ਭਾਈ ਮੂਲਾ ਰਾਮ ਜੀ, ਭਾਈ ਹੇਮਾ ਰਾਮ ਜੀ ਪੁਨਾ ਭਾਈ ਤੀਰਥ ਸਿੰਘ ਜੀ ਤੀਰਥ ਰੰਗਾ ਸਮ ਉਪਕਾਰੀ ਸਰਬ ਸੰਤਾਂ ਕੋ ਮਿਲ ਕਰ ਪੁਨਾ ਭਗਵਤ ਪ੍ਰੀਤਮੋ ਕੇ ਪ੍ਰੀਤਮ ਕੇ ਬਾਂਧੇ ਹੂਏ ਸ੍ਰੀ ਭਾਈਜੀ ਈਹਾ ਆਵਤੇ ਭਏ। ਤਹਾਂ ਮੋਤੀ ਰਾਮ ਬੈਰਾਗੀ ਜੋ ਪੁਨਾ ਮੋਤੀ ਕੇ ਸਮਾਨ ਹੀ ਜਿਨ ਕਾ ਰਿਦਾ ਉਜਲ ਥਾ। ਅਰ ਤਿਨ ਕੇ ਭਾਈ ਆਇਆ ਰਾਮ ਬੈਰਾਗੀ ਜੋ। ਸੋ ਪ੍ਰਸਪਰ ਮਿਲ ਕਰ ਪ੍ਰੇਮ ਹਰਖ ਧਾਰਤ ਭਏ। ਪਰਮ ਧਰਮ ਜੋ ਭਗਵਤ ਹੈ ਸੋ ਤਿਸ ਕਾ ਸਿਧਾਂਤ ਨਿਰਨੇ ਹੋਤਾ ਭਯਾ। ਅੰਤ ਨੂੰ ਕਿਆ ਜੋ "ਊਠਤ ਬੈਠਤ ਸੋਵਤ ਨਾਮ। ਕਹੁ ਨਾਨਕ ਜਨ ਕੇ ਸਦ ਕਾਮ"। ਪੁਨਾ ਬ੍ਰਹਮ ਬੀਚਾਰ ਕਰਤੇ ਭਏ ਜਗਿਆਸੀ। ਜਨ ਸੁਨ ਕਰ ਤੇ ਸਰੂਪ ਕਉ ਪ੍ਰਾਪਤ ਭਏ। ਤਾਂ ਸ੍ਰੀ ਮੋਤੀਰਾਮ ਬੈਰਾਗੀ ਕਹਤੇ ਭਏ ਜੋ ਪ੍ਰਿਥਮ ਏਕਾ ਏਕੀ ਆਪ ਤਪੋ ਬ੍ਰਿਤੀ ਧਾਰ ਕਰ ਵਿਚਰਦੇ ਸੀ ਤਬ ਈਹਾਂ ਆਇ ਕਰ ਕਥਾ ਉਪਨਿਖਦੋਂ ਕੀ ਵਾ ਸ੍ਰੀ ਭਗਵਤ ਇਤਿਆਦਕ ਆਪ ਆਇ ਸੁਨਤੇ ਸੇ। ਜੋ ਕੈਸੇ ਜਬ ਆਵਨਾ ਸਭ ਕੋ ਨਿਮਸਕਾਰ ਕਰ ਕੇ ਪੀਛੈ ਬੈਠ ਜਾਨਾਂ। ਚੁਪ ਬੈਠ ਨੀਵੇਂ ਨੈਨ ਤੇ ਰਸਨਾ ਮੋਨ ਸੋ ਤਬ ਆਪ ਕਾ ਦਰਸਨ ਹੁਆ ਸੀ। ਅਬ ਤੋ ਪ੍ਰੇਮ ਕਿਰਪਾ ਭਈ ਹੈ, ਹੇ ਭਾਈ ਰਾਮ ਸਿੰਘ ਜੀ, ਤਿ ਕਾ ਦਰਸਨ ਸਾਖਿਆਤ ਗੋਬਿੰਦ ਕਾ ਦਰਸਨ ਹੈ। ਇਕੰਤ ਸਮਾਂ ਪਾਇ ਕਰ ਕੋਈ ਪ੍ਰੀਤਵਾਨ ਸਾਧੂ ਇਤ ਸੇ ਪੂਛਤ ਭਯਾ, ਹੇ ਸੁਆਮੀ ਜੀ, ਏਹੁ ਬੈਰਾਗੀ ਸਾਧੂ ਤਾਂ ਪ੍ਰੇਮ ਉਤਮ ਸੁਭਾਵ ਸਾਂਤ ਆਤਮਾ ਨਿੰਮ੍ਰਤਾਵਾਨ ਦੇਖੇ ਹੈ ਆਪ ਕੀ ਕਿਰਪਾ ਕਰ। ਰੰਗਾ ਰਾਮ ਜੀ ਬੈਰਾਗੀ, ਆਇਆ ਰਾਮ ਜੀ ਬੈਰਾਗੀ, ਪੁਨਾ ਮੋਤੀ ਰਾਮ ਜੀ ਸੰਤ। ਐਸੇ ਕੋਊ ਅਵਰ ਭੀ ਹੈ। ਤਬ ਸੰਤ ਜੀ ਕਹਤ ਭਏ ਹੇ ਭਾਈ ਸਰਬ ਪੇਖੋ ਮੇ ਅਲੇਪ ਪੁਰਖ ਕੇ ਪਿਆਰੇ ਬੀਚ ਨਿਵਾਸ ਕਰਤੇ ਹੈ। ਸ੍ਰੀ ਅਯੁਧਿਆ ਵਾਸੀ ਸੰਤ ਸ੍ਰੀ ਜੁਗਲ ਦਾਸ ਜੀ ਬੈਰਾਗੀ। ੧ । ਸ੍ਰੀ ਰਘੁਨਾਥ ਦਾਸ ਜੀ ਬੈਰਾਗੀ। ੨ । ਸ੍ਰੀ ਮਾਧੋ ਦਾਸ ਜੀ ਉਦਾਸੀ ੩ ਪੁਨਾ ਗੁਰ ਨਰਾਇਨ ਜੀ ਉਦਾਸੀ ਲਖਨਊ ਵਾਸੀ । ੪ । ਸ੍ਰੀ ਜੁਗਲਦਾਸ ਜੀ ਸ੍ਰੀ ਸੁਧਾਸਰ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮੰਗਵਾਵਤੇ ਭਏ ਸਕੇਤ ਮੋ। ਜਬ ਸੁਣਿਆ ਆਏ ਸ੍ਰੀ ਗੁਰੂ ਗਰੰਥ ਜੀ ਤਟ ਜੋਜਨ ਪਰ ਆਗੇ ਲੈਨੇ ਗਏ। ਅਰ ਅਨੰਤ ਮੰਗਲ

੩੦੭/ੲ

ਸਿਖ ਭੇਟੀਆਂ ਅਦਿਕੋ ਤ੍ਰੀ ਧੁਨੀ
ਮੈ ਬਾਜੇ ਬਜਵਾਇ ਕਰ ਗੀਤ ਗੋਬਿੰਦ ਕੇ ਗਾਇਨ ਕਰ
ਸਹਤ ਅਪਨੇ ਆਸ਼੍ਰਮ ਲਿਆਵਤੇ ਭਏ। ਤਬ ਪੂਛਿਆ ਬਡੇ ਬ੍ਰਿਧੋ ਸੇ ਜੋ ਗੁਰੂ ਕਾ ਭੋਗ
ਜੋ ਭੋਜਨ ਹੈ ਸੋ ਕਵਨ ਹੈ, ਹੇ ਸੰਤੋ। ਤਬ ਸਭ ਨੇ ਕਹਾ ਜੋ ਪੰਚਾਮ੍ਰਤ ਕੜਾਹ ਪ੍ਰਸਾਦ ਗੁਰੂ ਕੇ
ਸਿਖ ਲੋਕ ਕਰਤੇ ਹੈ। ਜਿਸ ਕੋ ਤੁਮ ਮੋਹਨ ਭੋਗ ਕਹਤੇ ਹੋ। ਸੋ ਤੈਸੇ ਹੀ ਕਰਤੇ ਭਏ ਅਨੀਤ
ਪ੍ਰਕਾਰ ਤ੍ਰਿਹਾਵਲ ਕਰਵਾਇ ਕਰ ਗੁਰੂ ਗਰੰਥ ਜੀ ਕੀ ਭੇਟਾ ਕਰ ਸੰਤਾਂ ਕੋ ਤ੍ਰਿਪਤ ਕਰਤੇ ਭਏ।
ਸਦਾ ਸ੍ਰੀ ਗਰੰਥ ਸਾਹਿਬ ਜੀ ਕਾ ਪਾਠ ਕਥਾ ਸੁਣਨੀ ਪ੍ਰੇਮ ਸਹਤ ਅਰ ਆਰਤੀ ਆਦਕ ਮੰਗਲਾਚਾਰ
ਕਰਨੇ। ਪੁਨਾ ਤਿਨ ਕੇ ਚੇਲੇ ਅਵਧੂਤ ਦਾਸ ਪ੍ਰੇਮ ਆਚਾਰ ਐਸੇ ਹੀ ਸੁਭ ਕਰਤਵ ਕਰਤੇ ਭਏ ਗੁਰੋਵਤ।
ਕਥਾ ਰਘੂਨਾਥ ਦਾਸ ਕੀ। ਪਿਰਥਮ ਸਰਕਾਰ ਕੇ ਨੌਕਰ ਥੇ ਇਹੁ ਅੰਗਰੇਜੋਂ ਕੀ ਪਲਟਨ ਮੇ ਤਬ ਏਕ
ਦਿਨ ਸੋਇ ਗਏ ਪਹਿਰੇ ਸਮੇ; ਜਾਤੇ ਸਾਰੀ ਰਾਤ੍ਰੀ ਰਾਮਾਇਣ ਕੀ ਕਥਾ ਸੁਣਤੇ ਰਹੇ ਥੇ ਪ੍ਰੇਮ ਕਰ।
ਤਿਸ ਕੇ ਪਹਰੇ ਸਮੇ ਆਪ ਰਾਮ ਚੰਦਰ ਜੀ ਜਾਇ ਪੈਹਰਾ ਦੇਤੇ ਭਏ। ਸੋਈ ਰੂਪ ਧਾਰ ਕਰ।
ਜਬ ਰਘੂਨਾਥ ਦਾਸ ਜੀ ਜਾਗੇ ਹਿਰਾਨ ਹੋ ਗਏ ਜੋ ਸਰਕਾਰ ਕਿਆ ਡੰਡ ਲਾਵੈਗੀ। ਤਬ ਅਵਰ
ਸਪਾਈਆਂ ਕੋ ਕਹਤੇ ਭਏ ਬੇਨਤੀ ਕਰ ਜੋਰ ਕੇ ਹੇ ਭਾਈਓ, ਮੇਰੀ ਖਬਰ ਮਤ ਕਰੀਓ ਜੋ ਇਹੁ
ਸੁਤਾ ਰਹਾ ਹੈ। ਸੋ ਸਾਚ ਕਰ ਕਹਤੇ ਭਏ ਹੇ ਭਾਈ ਤੂੰ ਤੋ ਅਪਨਾ ਪੈਹਿਰਾ ਦੇ ਗਿਆ ਹੈ।
ਸੋ ਸੁਨ ਕਰ ਪ੍ਰਸੰਨ ਭੀ ਹੂਆ ਤੇ ਕਹਤ ਭਯਾ ਜੋ ਮੇਰੀ ਖਾਤ੍ਰ ਭਗਵਾਨ ਕੋ ਖੇਚਲ ਹੋਈ ਹੈ। ਅਰ
ਜੁਗਲ ਦਾਸ ਜੀ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੀ ਕਥਾ ਹੋਤੀ ਥੀ। ਤਿਸ ਮੇ ਮੈਨੇ ਸੁਣਿਆ ਥਾ
ਗੁਰੂ ਜੀ ਕਾ ਸਬਦ। "ਨਿਰ ਭੈ ਹੋਇ ਭਜੋ ਭਗਵਾਨ"। ਤਾਂ ਤੇ ਅਬ ਨਿਰਭੈ ਹੂਆ ਚਾਹੀਏ।
ਐਸੇ ਕਹ ਕਰ ਸੁਭ ਅਪਣੀ ਸੰਪਦਾ ਲੁਟਾਇ ਦੇਤੇ ਭਏ ਨੌਕਰੀ ਤਿਆਗ ਦੇਤੇ ਭਏ। ਤਬ ਸਾਹਿਬ ਲੋਕ ਭੀ
ਕਹਿ ਰਹੇ ਜੋ ਸੌ ਰੁਪੈਆ ਇੰਗਲਿਸ ਤੁਮ ਪਾਵੋ ਤੇ ਨੌਕਰੀ ਭੀ ਨ ਦੇਵੋ ਪਰ ਸੋ ਨਾ ਮਾਨਤ ਭਏ।
ਸਰਬ ਕਾਂਣ ਕੋ ਛੋਡ ਕਰ ਹਰਿ ਕੇ ਹੋਇ ਕਰ ਹਰੀ ਕੋ ਭਜਤੇ ਭਏ। ਬੈਰਾਗ ਵੇਸਧਾਰ ਕਰ,
ਤੀਰਥਾਂ ਬੀਚ ਰਲੇ ਗਏ। ਪੁਨਾ ਆਇ ਗੁਰਾਂ ਕੇ ਸਥਾਨ ਨਿਵਾਸ ਕਰਤੇ ਭਏ, ਬਡੇ ਉਦਾਸ
ਇਨ ਕੀ ਉਦਾਰਤਾ ਦੇਖ ਕੇ ਇਨ ਕੋ ਗੁਰੂ ਕਹਤ ਭਏ ਜੋ ਤੂੰ ਅਪਨਾ ਘਰ ਖੋਇਆ ਹੈ ਅਬ ਹਮਾਰਾ
ਗਵਾਵਤਾ ਹੈ। ਸੋ ਇਨ ਅਵਰ ਕਮਾਨ ਪਾਇ ਕਰ ਤਹਾਂ ਇਸਥਤ ਭਏ, ਸਰਬ ਜੀਵਾਂ ਕੇ ਸੁਖਦਾਈ।
ਪੱਖ ਪਾਤ ਤਿਆਗ ਕਰ ਚਾਰੋ ਵਰਨ ਅਰ ਚਾਰੋ ਆਸ੍ਰਮੋ ਕੀ ਸੇਵਾ ਕਰਤੇ ਭਏ ਗੋਬਿੰਦ ਪੂਰਨ ਜਾਨ ਕੇ।
ਕਥਾ ਮਾਧੋਦਾਸ ਉਦਾਸੀ। ਮਾਧੋ ਦਾਸ ਜੀ ਸਰਬ ਆਤਮ ਦਰਸੀ ਰਿਦਿਓ। ਪੁਨਾ ਗੁਰੂ ਕੇ
ਸਿਖ ਕਉ ਦੇਖ ਕਰ ਪ੍ਰੇਮ ਪ੍ਰਸੰਨ ਹੋਣਾ ਇਸ ਤੇ ਜੋ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਜੀ ਕਾ ਦਰਸਨ
ਗੁਰ ਸਿਖੋਂ ਕੇ ਦਰਸਨ ਕਰਨੇ ਸੇ ਹੋਤੇ ਹੈਂ। ਪੁਨਾ ਸ੍ਰੀ ਗੁਰਦੇਵ ਜੀ ਆਪ ਬਚਨ ਕਰਤੇ ਹੈਂ। "ਆਇ ਮਿਲਿ
ਗੁਰ ਸਿਖ ਆਇ ਮਿਲ ਤੂੰ ਮੇਰੇ ਗੁਰੂ ਕੇ ਪਿਆਰੇ"। ਤਾਂ ਤੇ ਮਾਧੋ ਦਾਸ ਜੀ ਗੁਰ ਸਿਖਾਂ ਕੀ ਸੇਵਾ
ਬਹੁਤ ਕਰੇਂ। ਜੇ ਕਰ ਕੋਈ ਅਪਨਾ ਚੇਲਾ ਗੁਰੂ ਗਰੰਥ ਸਾਹਿਬ ਕੀ ਬਾਣੀ ਤਿਆਗ ਕਰ ਅਵਰ ਕੋਊ
ਵਿਦਿਆ ਪੜਨੇ ਲਾਗੇ ਤਾਂ ਤਿਸਕੋ ਕੈਹਿਣਾ ਜੋ ਤੂੰ ਅਬ ਹਮਾਰੇ ਸੇ ਜੁਦਾ ਹੋ ਜਾ। ਤੇਰਾ ਅਸਾਡਾ ਹੁਣ
ਮੇਲ ਹੋ ਚੁਕਾ। ਜੋ ਸ੍ਰੀ ਗੁਰ ਦੇਵ ਜੀ ਬਾਣੀ ਤਿਆਗ ਕਰੀ ਹੈ ਤੈ ਨੇ। ਐਸੇ ਤਿਸ ਕਾ ਤਿਆਗ ਕਰਨਾ
ਅੰਪਨੀ ਬੀਗਤੀ ਪੀਵੇ
ਪੁਨਾ ਏਕ ਸਮੇ ਲਵੂਆਂ ਕਾ ਭੰਡਾਰਾ ਕੀਤਾ ਤਾਂ ਬੈਰਾਗੀਆਂ ਬੀਰਖਾ ਕਰੀ।

ਕੰਗਾਲ ਬੈਠਾਇ ਦੀਏ ਸੈਕੜੇ। ਔ ਬੈਰਾਗੀ ਲੈ ਲੈ ਕਰ ਕੰਗਾਲੋ ਕੋ ਦੇਤੇ ਜਾਏ ਜੋ ਕਿ ਇਨ ਕੀ ਭੰਡੀ ਹੋਏ
ਤਬ ਮਾਧੋ ਦਾਸ ਜੀ ਸ੍ਰੀ ਗੁਰੂ ਨਾਨਕ ਸਾਹਿਬ ਕਾ ਧਿਆਨ ਕਰਤੇ ਸ਼ਾਂਤ ਨਾਲ ਕਹਿ ਕਰ ਇਹ ਤੁਕ
ਸ੍ਰੀ ਜਪੁ ਜੀ ਕਾ ਪਾਠ ਕਰਦੇ ਜਾਵੇ। "ਦੇਦਾਂ ਦੇ ਲੈਦੇ ਥਕ ਪਾਇ"। ਤਬ ਕੰਗਾਲ ਭੀ ਪੰਡਾਂ
ਪੂਰ ਕਰ ਰਜ ਰਹੇ ਤੇ ਬੈਰਾਗੀ ਭੀ ਰਜ ਰਹੇ ਗੁਰੂ ਕੀ ਕਿਰਪਾ ਸੇ ਭੰਡਾਰਾ ਅਖੁਟ ਹੋਇਆ।

ਕਥਾ ਗੁਰ ਨਾਰਾਇਣ ਉਦਾਸੀ ਕੀ। ਜਨਮ ਇਨਕਾ ਮੁਲਤਾਨ; ਘਰ ਗਰੀਬੀ ਬਹੁਤ ਸੀ। ਤਬ ਪਿਤਾ
ਲਖਨਊ ਇਨਕੋ ਲੈ ਗਿਆ ਜੋ ਕਹੂ ਉਦਰ ਪੂਰਬ ਸੁਖੇਨ ਕਰਹ। ਉਹਾਂ ਏਕ ਸੰਤ ਉਦਾਸੀ ਕੀ ਦ੍ਰਿਸਟ
ਬਾਲਕ ਪਰ ਪੜੀ। ਤਬ ਪਿਤਾ ਕੀ ਨਿਦੇਸ ਪਾਇ ਕਰ ਤਿਸ ਸੰਤ ਸੇ ਸੰਤ ਭੇਸ ਲੈ ਲੀਆ। ਬਡੇ
ਪ੍ਰਤਾਪ ਕੂੰ ਪਾਇ ਕਰ ਭੀ ਸਾਮਾਨ ਇਸਥਾਨ ਪਰ ਬੈਠੇ ਰਹਿਣਾ। ਜਾਂ ਤੇ ਕੋਊ ਵਿਸੇਸ ਨਾ ਜਾਣੇ ਜੋ
ਏਹੀ ਮਹੰਤ ਹੈ। ਪੁਨਾ ਦੀਨ ਦਿਆਲ ਸੰਤ, ਜਿਸ ਕੀ ਧਾਰਤਾ ਧੰਨ ਬਿਨਾ ਬਿਗਰਤੀ, ਜਾ ਕੇ ਸੋ ਬਨਾਇ
ਦੇਣੀ। ਸ੍ਰੀ ਗੁਰੂ ਗਰੰਥ ਸਾਹਿਬ ਕਾ ਆਦਰ ਬਹੁਤ ਕਰਨਾ ਤੇ ਗੁਰਬਾਨੀ ਕਾ ਹੀ ਜਾਪ ਜਪਨਾ। ਯਗ
ਭੀ ਕਈ ਕਰਤੇ ਭਏ। ਏਕ ਸਮੇ ਲਖਨਊ ਕੇ ਨਵਾਬ ਨੇ ਮੁਗਲੋਂ ਕੀ ਚੁਗਲੀ ਕਰ, ਹੁਕਮ ਦੇ ਦੀਆ
ਜੋ ਪ੍ਰਸਾਦ ਸਮੇਂ ਧੌਂਸਾ, ਕਈ ਕੋਸ ਤਕ ਜਿਸ ਕਾ ਸਬਦ ਹੋਤਾ ਥਾ, ਸੋ ਨਾ ਵਜਿਆ ਕਰੇ। ਤਬ ਸੰਤੋਂ
ਨੇ ਕਹਾ ਜੋ ਨਵਾਬ ਮੇ ਬਲ ਹੈ ਤੋ ਬੰਦ ਕਰ ਛੋਡੇ ਅਖੀਰ ਨਵਾਬ ਕਈ ਪ੍ਰਕਾਰ ਬਲ ਲਾ ਕੇ ਹਾਰ ਗਿਆ
ਅਰ ਖੁਆਰ ਹੋ ਕੇ ਸ਼ਰਨੀ ਆਇਆ ਅਰ ਭੁਲ ਬਖਸਾਂਦਾ ਅਰ ਲੰਗਰ ਨਾਲ ਜਗੀਰ ਭੀ ਲਾ ਦਿੱਤੀ। ਇਤਿ
ਸ੍ਰੀ ਪ੍ਰੇਮ ਸੁਧਾ ਸਿੰਧੂ ਗਰੰਥੇ ਉਤ੍ਰਾਰਧੇ ਸੰਤ ਰੀਤ ਵਰਨਨੀ ਉਨਤਾਲੀ ਸਮੇ ਹੁਲਸਾ ੩੯। ਪੂਰਬ ਮੇ
ਏਕ ਸੁਆਮੀ ਕੇ ਗੱਦੀ ਪਰਿ ਤਿਨ ਕਾ ਏਕ ਸਾਧੂ ਸ੍ਰੀ ਗੁਰੂ ਗਰੰਥ ਸਾਹਿਬ ਕਾ ਪਾਠ ਪ੍ਰੇਮ ਸਿਉ ਕਰੇ;
ਤਹਾਂ ਜਾਇ ਕੇ ਜਹਾਂ ਹੋਵੇ ਸ੍ਰੀ ਗੁਰ ਗਰੰਥ ਜੀ। ਤਬ ਔਰ ਸੰਨਿਆਸੀ ਬਡੇ ਮਹੰਤ ਆਗੇ ਈਰਖਾ
ਕਰ ਚੁਗਲੀ ਕਰਤੇ ਭਏ। ਤਬ ਬਡੇ ਕਹਤ ਭਏ: ਨਿਸੰਕ ਪਾਠ ਕੀਤਾ ਕਰ। ਪੁਨਾ ਗਦੀ ਭੀ ਤਿਸ ਕੋ
ਦੇਤੇ ਭਏ ਮਹੰਤ। ਤਾਂ ਤੇ ਹੇ ਭਾਈ ਸਰਬ ਭੇਖੋਂ ਮੇ ਪਰਮ ਸਮਤਾ ਵੰਤ ਸੰਤ ਹੋਤੇ ਹੈ। ਸੋ ਸਾਧ
ਪ੍ਰਸੰਨ ਹੂਆ ਸੁਨ ਕਰ। ਏਕ ਸਮੇ ਭਾਈ ਹਜਾਰੀ ਰਾਮ ਜੀ ਨੂਰ ਪੁਰ ਲੇ ਜਾਤੇ ਭਏ ਪ੍ਰੇਮ ਪ੍ਰੀਤੀ ਕਰ
ਸੋ ਕੈਸੇ ਥੇ ਸ੍ਰੀ ਭਾਈ ਹਜਾਰੀ ਰਾਮ ਜੀ ਜੋ ਹਜਾਰਾਂ ਹੀ ਸੰਤ ਜਿਨ ਕੋ ਪ੍ਰਿਸ ਲਾਲਤੇ ਥੇ ਸੰਤੋਂ ਮੇ ਸੰਤ
ਸੇ ਅਰ ਮਹੰਤੋਂ ਮੇ ਸ੍ਰੀ ਪਰਿਤ ਸੇ। ਸ੍ਰੀ ਭਾਈ ਲਾਲ ਰਾਮ ਤਾਗੀ ਤਿਨ ਕੇ ਗੁਰ ਦੇਵੇ ਦੇਵ। ਸੋ
ਤਹਾਂ ਕੀ ਸੰਗਤ ਬਹੁਤ ਪ੍ਰੀਤ ਕਰਤ ਭਈ, ਰਾਜਾਨ ਸਾਥ। ਅਰ ਨਾਰਾਇਣਾ ਭੀ ਬਹੁਤ ਕਰ ਸੇਵਨਾ
ਕਰੇ, ਸ੍ਰੀ ਭਾਈ ਜੀ ਕੀ। ਕਥਾ ਕੀਰਤਨ ਮੈਂ, ਹਰਿ ਹਰਿ ਗੁਰ ਗੁਰ ਚਰਚਾ ਜਸ ਮੇ ਸਮਾ ਬਿਤੀਤ ਕਰਨਾ
ਸਭਬਤ ਸਾਧ ਸੰਗਤ ਕਾ, ਤੇ ਸੰਤਾਂ ਕੇ ਗੁਨ ਅਰ ਚਰਿਤਾਂ ਦਾ ਪੜਾ ਬਰਨਨ ਹੋਵੇ। ਏਕ ਸਮੇ ਸੰਤ ਸਭਾ
ਮੇ ਸ੍ਰੀ ਭਾਈ ਸਹਾਈ ਸਿੰਘ ਜੀ ਕੀ ਕਥਾ ਚਲੀ। ਸੋ ਦੇਖੋ ਕੈਸੇ ਭਏ ਹੈਂ ਸੰਤ ਸਹਾਈ ਸਿੰਘ ਜੀ,
ਜਨ ਸੁਖਦਾਈ। ਜੋ ਜਿਨਾਂ ਨੇ ਬਾਲ ਅਵਸਥਾ ਸੇ ਹੀ ਸੇਵਿਆ ਹੈ, ਬਡਿਆਂ ਸੰਤਾਂ ਨੂੰ ਸੰਤ ਤਿਨ
ਪ੍ਰਿਏ ਲਗੇ ਹੈਂ ਸੰਤਾਂ ਕੋ ਉਹ ਪਿਆਰੇ ਹੂਏ ਹੈ। ਬਾਲ ਅਵਸਥਾ ਮੇ ਕੇਸ ਗੁੰਧੇ ਹੋਏ ਹੋਵਨ ਅਰ ਈਹਾਂ
ਪੋਥੀ ਪੜਦੇ ਸੀ। ਤਬ ਹੀ ਭਾਈ ਆਇਆ ਰਾਮ ਜੀ ਕੇ ਮਘਿਆਣਿਓ ਈਹਾਂ ਲਿਆਏ ਸੇ, ਭਾਈ
ਭਲਾ ਰਾਮ ਜੀ। ਤਾਂ ਭਾਈ ਆਇਆ ਰਾਮ ਜੀ ਕਹਤੇ ਭਏ ਜੋ ਏਕ ਸਾਧੂ ਕੋਈ ਪ੍ਰਸਾਦ ਮਾਤ੍ਰ

ਪਹੁੰਚਾਇ ਦੇਵੇ ਔਰ ਮੇਰੇ ਨਿਕਟ ਕੋਊ ਨ ਆਵੇ। ਤਬ ਕਹਾ ਜੋ ਕਰੇ ਸੋਈ [illegible] ਆਪਨੇ ਆਵੇ। ਤਿਸ ਕਾਲ ਇਹ ਨਿਕਟ ਖੜੇ ਸੇ ਹਾਥ ਜੋੜ ਕਰ। ਤਾਂ ਭਾਈ ਆਇਆ ਰਾਮ ਸਹਿਬ ਜੀ ਕਹਤ ਭਏ ਜੋ ਇਹ ਬਾਲਕ ਲਿਆਇਆ ਕਰੇ। ਤਬ ਕੇ ਇਹੁ ਸੰਤ ਸੇਵਾ ਕਰ ਪ੍ਰੇਮ ਭਾਵ ਸੋ, ਆਪ ਭੀ ਪ੍ਰੇਮ ਸੰਤ ਹੀ ਹੂਏ। ਇਸ ਪ੍ਰਕਾਰ ਸੰਤ ਗੁਨ ਸੁਨ ਕਰ ਸੰਤ ਸਭਾਂ ਪ੍ਰਸਪਰ ਨਮਸਕਾਰ ਕਰਕੇ ਕੀਰਤਨ ਅਰ ਕਥਾ ਸਰਵਣ ਕਰ, ਆਰਤੀ ਸੋਹਲਾ ਸੁਨ ਪੜ ਕਰ, ਅਰਦਾਸ ਕਰਤੇ ਸਤਿ ਗੁਰ ਦਾ ਧਿਆਨ ਕਰਤੇ ਸਨ ਕਰਤੇ ਭਏ ਅਰਧਿ ਜਾਮਨੀ ਕੇ ਬੀਤਿਆਂ ਹੋਇਆਂ। ਪੂਨਾ ਪਹਿਰ ਰਾਤ ਰਹਿੰਦੀ ਸਨਾਨ ਆਦੀ ਕਰਕੇ ਨਾਮ ਅਰ ਗੁਰ ਬਾਣੀ ਕਾ ਪ੍ਰੇਮ ਕਰ ਰਟਨ ਕਰਤੇ ਭਏ। ਤੇ ਕਈ ਸੰਤ ਭਾਈ ਮਹਾਂਈ ਤੋਂ ਆਦਿ ਲੇਕਰ ਪ੍ਰਾਤ ਕਾਲ ਆਸਾ ਕੀ ਵਾਰ ਕਾ ਉਚਾਰਨ ਕਰਤੇ ਭਏ ਰਾਗ ਰਤਨ ਪਾਇ ਕਰ। ਪ੍ਰਾਤਾ ਕਾਲ ਕੀ ਚੌਕੀ (੧)। ਦੂਜੇ ਅਨੰਦਕੀ ( ੨) ਤੀਜੇ ਚਉਕੀ ਚਰਨ ਕਮਲ ਕੀ ( ੩)। ਚਤਰਥ ਸੋਦਰ ਕੀ (੪)। ਪਰੰਮ ਚੌਕੀ ਕਾਨੜੇ ਕਲਿਆਂਨ ਕੀ।(੫)। ਇਹੁ ਤੋ ਸਿਖੀ ਮਾਰਗ ਮੋ ਰੀਤ ਮਾਤ੍ਰ ਹੈ ਕਾਨਿਆਵਤ ਸਿਖਾਂ ਲੀਏ: ਜੁਗਆਸੀ ਜਨੋ ਕੇ ਵਾਸਤੇ ਕਾਨੇ ਧਰੇ ਹੈ ਬਡਿਆਂ ਨੇ ਜਾਂ ਤੇ ਸੁਖੇਨ ਹੀ ਇਸ ਮੁਕਤ ਮਾਰਗ ਕਾ ਮਰਮੀ ਹੋਵੇ। ਜੋ ਸੰਤ ਜਨ ਹੈ ਜਿਦੇ ਰਸਨਾ ਕੇ ਰਸੀਆਂ ਨਾਮ ਕੇ ਤਿਨ ਕੀ ਸੁਆਸ ਚੌਕੀ ਕਰਤਾ ਪੁਰਖ ਆਗੇ ਹੋ ਰਹੀ ਹੈ ਜੈਸੇ ਸ੍ਰੀ ਗੁਰ ਦੇਵ ਜੀ ਕਾ ਬਚਨ ਹੈ, "ਜਾ ਕੇ ਹੀਏ ਪਰਗਟ ਪ੍ਰਭ ਹੋਇਆ ਅਨ ਦਿਨ ਕੀਰਤਨ ਰਸਨ ਰਮੋਰੀ"। ਕਿਆ ਜੋ ਰਾਤ ਦਿਨ ਰਸਨਾਕਰ ਸ੍ਰੀ ਵਾਹਿਗੁਰੂ ਜੀ ਕਾ ਨਾਮ ਉਚਾਰਨ ਕਰਤੇ ਹੈ। ਰਾਤ ਕਾ ਕੀਰਤਨ ਸ੍ਰੀ ਭਾਈ ਲਾਲ ਚੰਦ ਜੀ ਅਰ ਭਾਈ ਰਾਜਾ ਰਾਮ ਜੀ ਤੇ ਭਾਈ ਸਹਾਈ ਜੀ ਇਤਿ ਆਦਕ ਹੋਰ ਭੀ ਸੰਤ ਮਿਲ ਕਰ ਸਿਰੰਦੇ ਸਤਾਰਾ ਦੁਤਾਰੇ ਮ੍ਰਿਦੰਗ ਕੈਂਸੀਆਂ ਸਾਜੋ ਸਾਥ ਕਰਤੇ ਥੇ। ਅਰ ਸੰਤ ਸਭਾ ਸੁਣਨ ਲੀਏ ਆਇ ਇਕੱਤਰ ਹੋਤੇ ਸੇ ਸ੍ਰੀ ਭਾਈ ਰਾਮ ਸਿੰਘ ਜੀ, ਸ੍ਰੀ ਭਾਈ ਹਜਾਰੀ । ਰਾਮ ਜੀ ਹੋਰ ਭੀ ਵੈਰਾਗੀ ਤਿਆਗੀ ਸੰਤ ਨਗਰ ਵਾਸੀ ਸਜਨ ਮਲ ਚੌਧਰੀ ਆਦ ਭਾਈ ਕਿਸਨ ਸਿੰਘ ਜੀ ਸੰਤ ਮੂਰਤੀ ਸਾਂਤ ਆਤਮਾ ਬਾਲਕ ਅਵਸਥਾ ਮੇ ਹੀ ਜਿਨ ਕੇ ਸਮਤਾ ਉਦੇ ਭਈ ਹੈ। ਹੋਰ ਭੀ ਆਇ ਇਕੱਤ੍ਰ ਅਨੰਤ ਲੋਕ ਮਾਈ ਭਾਈ ਹੋਤੇ ਸੇ, ਤੇ ਤੀਸਰੇ ਪਹਰ ਭਾਈ ਕਨਯਾ ਰਾਮ ਅਰ ਹੋਰ ਰਾਗੀ ਭੀ ਮਿਲ ਕਰ ਕਥਾ ਪੀਛੇ ਕੀਰਤਨ ਕਰਦੇ ਸੀ। ਸੋ ਇਕ ਦਿਨ ਔਰ ਰਾਗੀ ਤਾਂ ਆਏ ਤੇ ਭਾਈ ਕਨ੍ਹਈਆ ਰਾਮ ਜੀ ਨਾ ਆਏ. ਜੋ ਕਿਸੀ ਅੰਸ ਮੋ ਕ੍ਰੋਧ ਕਉ ਗ੍ਰਹਿਣ ਕਰ ਤਾਂ ਤੇ ਨ ਆਏ। ਜਬ ਰਾਤ ਕਉ ਸ੍ਰੀ ਭਾਈ ਸਾਹਿਬ ਜੀ ਕੇ ਪਾਸ ਆਇ ਕੇ ਬੈਠੇ ਮਸਤਕ ਟੇਕ ਕਰ ਤਾਂ ਸ੍ਰੀ ਭਾਈ ਜੀ ਪਾਸ ਬੈਠਾਇ ਕਰ ਕਹਤ ਭਏ। ਹੇ ਭਾਈ ਜੀ, ਇਸ ਤੁਕ ਕਾ ਅਸਾਂ ਨੂੰ ਅਰਥ ਦਸੋ। ਜੋ ਇਸ ਸਬਦ ਕਾ ਕੈਸੇ ਕਥਨ ਹੈ ਜਾਂ ਤੇ ਆਪ ਬਡੇ ਹੋ ਸ੍ਰੀ ਭਾਈ ਭਲਾ ਰਾਮ ਜੀ ਕੇ ਚੇਲੇ। ਸੋ ਕਉਨ ਸੀ ਤੁਕ ਹੈ ਸੋ ਸੁਨੋ ਜੀ। "ਸਾਧੋ ਮਨ ਕਾ ਮਾਨ ਤਿਆਗੋ। ਕਾਮ ਕ੍ਰੋਧ ਸੰਗਤਿ ਦੁਰਜਨ ਕੀ ਤਾਂ ਤੇ ਅਹਿਨਸ ਭਾਗੋ"। ਇਸ ਕਾ ਅਰਥ ਕ੍ਰਿਪਾ ਕਰ ਸੁਨਾਉ ਜੋ ਆਪ ਕੇ ਮੁਖੋਂ ਸੁਨਿਆ ਚਾਹੁਤਾ ਹਾਂ। ਜਬ ਐਸੇ ਸ੍ਰੀ ਭਾਈ ਜੀ ਕਹਿਆ ਤਬ ਉਹ ਚਰਨੋ ਪਰ ਗਿਰ ਪੜੇ ਸ੍ਰੀ ਭਾਈ ਜੀ ਕੇ ਤੇ ਮੁਖੋਂ ਕਹਤ ਭਏ ਹਾਥ ਜੋੜ ਕਰ। ਜੀ ਮੈ ਭੁਲਾ ਹਾਂ ਜੋ ਅਮਕੇ ਸਾਧ ਸਾਥ ਮੈ ਗਣਤੀ ਰਖੀ ਹੈ। ਅਸ ਰਖ ਕਰ ਸੋ ਦੋਨੋ ਸਾਧ ਆਪਸ ਮੋ ਮਸਤਕ ਟਿਕਵਾਇ

ਦੀਆ ਸ੍ਰੀ ਭਾਈ ਜੀ ਨੇ। ।ਜਾ ਤੇ ਸੰਤ ਮੇਲਣ ਹਾਰ ਹੈ ਜਗਤ ਜੀਵ ਤੋੜਨ ਹਾਰ ਹੈ। ਸੋ ਪੁਨਾ ਪਰਸਨ ਹੋ ਕਰ ਕੀਰਤਨ ਕਰਤ ਭਏ ਭਾਈ ਕਨਿਆ ਰਾਮ ਜੀ। ਬਾਰਾਂਦਰੀ, ਜੋ ਦਰਬਾਰ ਕੀ ਹੈ, ਤਿਸ ਬੀਚ ਕੋਠੀ ਮੈ ਰਹਤੇ ਥੇ ਭਾਈ ਦਰਬਾਰੀ ਜੀ ਸੇਵਾ ਗੁਰੂ ਸਿੰਘ ਜਾ ਕੀ ਲੀਏ। ਸੋ ਬਹੁਤ ਪ੍ਰਕਾਰ ਸੇਵਾ ਕਰਹਿ ਤੇ ਬਾਣੀ ਪੜਹਿ। ਤੇ ਕੂਕਰਾਂ ਦੀ ਪੰਛੀਓਂ ਕੀ ਸੇਵਾ ਤੇ ਮਿਰਗੋ ਕੀ ਸੇਵਾ ਬਨ ਮੇ ਜਾਇ ਕਰੇ, ਗੋਬਿੰਦ ਰੂਪ ਜਾਨ ਕਰਿ। ਜਬ ਤਿਨ ਕਾ ਅੰਤ ਸਮਾਂ ਆਯਾ ਤਾਂ ਸ੍ਰੀ ਭਾਈ ਜੀ ਜਗਤਾ ਰਾਮ ਆਦਿ ਲੈ ਕਰ ਆਏ ਤਿਨ ਲੇਣੇ ਕਉ। ਬਾਰਾਂ ਦਰੀ ਬੀਚ ਸਭੀ ਸੰਤ ਆਏ ਬੈਠੇ। ਤਬ ਭਾਈ ਦਰਬਾਰੀ ਜੀ ਸੰਤਾਂ ਕੋ ਲਗੇ ਪਰਕ੍ਰਮਾਂ ਦੇਣ। ਤਬ ਲੋਕ ਦੇਖ ਕਰ ਕਹਤ ਭਏ ਜੋ ਆਪ ਕੀ ਕਰਦੇ ਹੋ, ਹੇ ਭਾਈ ਦਰਬਾਰੀ ਜੀ। ਤਬ ਕਹਤ ਭਏ ਜੋ ਸੰਤ ਕੋ ਪ੍ਰਕਰਮਾਂ ਦੇਨੇ ਹਾਂ ਇਹੁ ਸੰਤ ਬੈਠੇ ਹੈ ਸ੍ਰੀ ਭਾਈ ਜਗਤਾ ਜੀ ਆਦਿ। ਐਸੇ ਸੁਣ ਕਰ ਸਭੀ ਚਰਜ ਭਏ ਜਾਂਤੇ ਤਿਨ ਕੋ ਤਾਂ ਨਜ਼ਰ ਨਹੀਂ ਆਵਤੇ ਅਤ ਵਾਹਕ ਜੋ ਹੂਏ। ਪੁਨਾ ਸ੍ਰੀ ਵਾਹਿਗੁਰੂ ਨਾਮ ਲੇ ਕਰ ਦੇਹ ਤਿਆਗ ਕਰ ਪਰਮ ਧਾਮ ਕਉ ਜਾਏ ਪ੍ਰਾਪਤ ਹੂਏ ਨਾਮ ਤੇ ਸੇਵਾ ਕੇ ਪ੍ਰਤਾਪ ਕਰ। ਸ੍ਰੀ ਭਾਈ ਰਾਮ ਸਿੰਘ ਜੀ ਕੋ ਸੰਤ ਮੰਡਲੀ ਸਹਿਤ ਦੇਖ ਕਰ ਸ੍ਰੀ ਭਾਈ ਹਜਾਰੀ ਰਾਮ ਜੀ ਤੇ ਨਗਰ ਕੇ ਨਰ ਨਾਰੀ ਸਭੀ ਜਨ ਪਰਮ ਪ੍ਰਸੰਨ ਹੋ ਜਾਤੇ ਹੈ। ਅਰ ਭਾਨ ਡੂੰਦੇ ਸਾਥ ਹੀ ਅਨਕ ਪ੍ਰਕਾਰ ਕੇ ਬਿੰਜਨ ਬਨਾਏ ਕਰ ਖਟ ਰਸੋਂ ਸਹਤ ਸੰਤ ਰਾਜ ਕੇ ਅਗਰ ਭਾਗ ਆਇ ਨਿਵੇਦਨ ਕਰਤੇ ਹੈ, ਨਰ ਨਾਰੀ ਪ੍ਰੇਮ ਸਹਤ। ਤਬ ਸੰਤ ਜੀ ਸਰਬ ਸਾਧਾਂ ਕੋ ਅਤਿਥੋ ਕੋ ਛੂਰਵਾਇ ਕਰ ਪੁਨਾ ਆਪ ਭੀ ਸ੍ਰੀ ਵਾਹਿਗੁਰੂ ਨਾਮ ਉਚਾਰ ਕਰ ਮੁਖੁ ਪਾਵਿਹ ਸਦ ਕਿਰਤ। ਪੁਨਾ ਲੰਗਰੋਂ ਪ੍ਰਸਾਦ ਪਾਇ ਕਰ ਇਕੰਤ ਥਲ ਮੇ ਭਜਨ ਸਿਮਰਨ ਅਰ ਕਥਾ ਕਰਹਿ। ਫਿਰਿ ਦੋ ਘੰਟਾ ਦਿਨ ਰਹਤੇ ਧਰਮਸਾਲੇ ਆਇ ਕਰ ਤਹਾਂ ਭੀ ਕਥਾ ਕੀਰਤਨ, ਸੋਦਰ ਕਾ, ਸੁਨਹਿ। ਪੁਨਾ ਪ੍ਰਸਾਦ ਪਾਇ ਕਰ ਚਾਰ ਘਟ ਕਾ ਰੈਨ ਬੀਤੇ ਬਹੁੜੇ ਕਥਾ ਕੀਰਤਨ ਸ੍ਰਵਣ ਕਰਿਹ। ਪੁਨਾ ਰਾਤ ਕੋ ਜਾਗਰ ਜਾਂ ਤੇ ਵਡਿਆਂ ਕਾ ਵਰ ਸੀ। ਜੋ ਨਿੰਦਆ ਆਦਕ ਵਿਕਾਰ ਤੇਰੇ ਕੋ ਬਲ ਨਾ ਪਾਏਗੀ, ਗੁਰ ਕਿਰਪਾ ਤੇ। ਤਾਂ ਤੇ ਧੰਨ ਸਤਿਗੁਰੂ, ਧੰਨ ਹੈ ਸੰਤ, ਧੰਨ ਸਤਿਗੁਰੂ ਸੰਤ ਹੈ, ਧੰਨ ਸਤਿਗੁਰ ਸੰਤ ਹੈ। ਜਿਨ ਕੀ ਕਿਰਪਾ ਤੇ ਮਛਰ ਗਰੁੜ ਰੂਪ ਹੋਤਾ ਹੈ। ਯਹੁ ਜੀਵ ਟਿਗਣੇ ਜੋਤੀ ਤੇ ਸੂਰਜਵਤ ਹੋਤਾ ਹੈ। ਰਤੀ ਤੇ ਸੁਮੇਰ ਹੋਤਾ ਹੈ। ਪਿੰਗਲ ਗਿਰ ਪ੍ਰ ਚੜਤੇ ਹੈ। ਅਰ ਗੂੰਗੇ ਰਤਰ ਬੇਦ ਬਕਤੇ ਹੈ। ਨੂਰ ਪੁਰ ਮੇਂ ਸ੍ਰੀ ਭਾਈ ਹਜਾਰੀ ਰਾਮ ਜੀ, ਸ੍ਰੀ ਭਾਈ ਲਾਲਾ ਰਾਮ ਜੀ, ਜੋ ਜੋ ਸੰਤ ਪ੍ਰੇਮ ਕਰਤੇ ਭਏ ਸ੍ਰੀ ਭਾਈ ਜੀ ਮੇਂ ਤੋ ਮੈ ਮਤਹੀਨ ਤੇ ਕਥਿਆ ਨਹੀਂ ਜਾਤਾ। ਐਸੇ ਹੀ ਕੋਈ ਮਾਸ ਭਰ ਰਹ ਕਰ ਭਖੜ ਕੇ ਸੰਤ ਭਾਈ ਕ੍ਰਿਸਨ ਦਾਸ ਜੀ ਸਤਿ ਗੁਰ ਕੇ ਪਿਆਰੇ ਇਤਆਦੀ ਸਭੀ ਚਾਹਤੇ ਹੀ ਰਹੇ ਪਰ ਭਾਈ ਜੀ ਵਿਦਾ ਹੂਏ। ਤਬ ਸਰਬ ਸੰਤਾਂ ਸਹਤ ਸ੍ਰੀ ਭਾਈ ਹਜਾਰੀ ਰਾਮ ਜੀ ਅਰ ਨਗਰ ਵਾਸੀ ਸਰਬ ਸੰਤਾਂ ਦੂਰ ਤਕ ਪਹੁੰਚਾਇ ਕਰ ਪ੍ਰੇਮ ਸਿਉ ਪੁਨਾ ਨੂਰ ਪੁਰ ਆਵਤੇ ਭਏ ਸੰਤ ਗੁਨ ਗਾਵਤੇ ਹੂਏ। ਸ੍ਰੀ ਭਾਈ ਜੀ ਲਹੁ ਥੋੜੇ ਰਾਤ ਰਹ ਕਰ ਭਾਈ ਤੋਲੇ ਰਾਮ ਪਾਸ ਪੁਨਾ ਮਿਠਿਆਂ ਕੀ ਧਰਮਸਾਲੇ ਆਵਤੇ ਭਏ। ਤਹਾਂ ਕੇ ਸੰਤ ਤੇ ਨਰ ਨਾਰੀ ਨਗਰ ਕੇ ਆਗੇ ਲੇਣੇ ਆਏ ਸੰਤਾਂ ਕਉ। ਭਾਈ ਕਨਈਆ ਰਾਮ ਜੀ ਅਰ ਨਗਰ ਵਾਸੀਆਂ ਸਿਖਾਂ ਕਾ ਪ੍ਰੇਮ ਭਾਈ ਹਰੀ ਸਿੰਘ ਜੀ ਸਾਂਤ ਮੂਰਤੀ ਰਹਿਤ ਵਾਨ ਜੀ ਪਰਮ ਨੇਸਰੇਵੰਤ ਭਾਈ ਜਵਾਹਰ ਸਿੰਘ

ਜੀ ਗੁਰਮਤੀਏ ਸੋ ਇਨਾ ਸਭਨਾ ਕੋ ਪ੍ਰੇਮ ਐਸੇ ਹੀ ਜਾਮ ਤਨਾ ਜੈਸੇ ਪੀਛੇ ਨੂਰ ਪੁਰ ਕਾ
ਵਰਨਨ ਕਰ ਆਏ ਹਾਂ ਤਥਾ ਇਹ ਸਪਸ਼ਟਨਾ। ਵਿਆਸ ਨਹੀਂ ਕੀਆ ਸਮਾਸ ਹੀ ਕੀਆ
ਗਰੰਥ ਕੇ ਬਧਨੇ ਕੇ ਭੈ ਕਰ। ਪੁਨਾ ਸ੍ਰੀ ਭਾਈ ਜੀ ਵਿਦਾ ਹੋ ਕਰ ਗਰੋਟ ਨਗਰੀ ਮੇ ਆਏ।
ਜੋ ਆਗੇ ਮਾਰਗ ਮੇ ਉਡੀਕਵੰਤ ਸੀ ਪ੍ਰੇਮੀ। ਜੋ ਗਰੋਟ ਕੀ ਧਰਮਸਾਲਾ ਮੈ ਤੋ ਪ੍ਰਥਮ ਹੀ
ਬਹੁਤ ਕਾਲ ਰਹੇ ਸੇ ਔਰ ਜੀਵਾਂ ਕੀ ਪ੍ਰਸਿੰਨਤਾ ਲਈ ਸੀ। ਜੋ ਦੁਖੀਆਂ ਕੋ ਸੁਖ ਦੇਤੇ ਸੇ। ਤ੍ਰਿਖਾਵੰਤ
ਕਉ ਨੀਰ ਦੇਤੇ ਥੇ। ਪੁਨਾ ਖੁਦਿਆਵੰਤ ਕੋ ਅੰਨ ਕਰ ਪੂਰਨ ਕਰਤੇ ਸੇ। ਨਾਂਗਨ ਕਉ ਛਾਦਨ,
ਬਕਤ ਕਉ ਜਾਪੀ ਜਾਪ ਕਰ, ਐਸੇ ਸੁਖ ਦੇਤੇ ਸੇ। ਸੋ ਤਹਾਂ ਕੇ ਲੋਕ ਬਹੁਤ ਪ੍ਰੇਮ ਕਰ ਭੇਟਾ ਲੇ ਕਰ
ਆਏ ਸੰਤ ਕੇ ਚਰਨਨ ਪਰ ਬੰਦ ਲਿਲਾਰ ਝੁਕਾਵਤੇ ਭਏ ਸੰਤ ਕੇ ਦਰਸਨ ਕਰ ਜੀਵ ਜੀਵ ਪ੍ਰਤੀ
ਪ੍ਰੇਮ ਹਰਖ ਭਯਾ। ਜੈਸੇ ਤਪੀ ਤਪ ਕੇ ਫਲ ਕੋ ਪਾਇ ਕਰ ਪ੍ਰਸੰਨ ਹੋਤਾ ਹੈ ਤੇ ਬ੍ਰਤੀ ਬਰਤ ਕੇ ਫਲ
ਕੋਂ ਪਾਇ ਕਰ ਤੈਸੇ ਇਹੁ ਹਰਖ ਮਾਨ ਹੂਏ। ਜਿਤਗੋਦੜ ਰਾਮ ਪੁਨਾ ਆਤਮ ਰਾਮ ਤੋ ਆਦਿ ਲੇਕਰ
ਤਬ ਸ੍ਰੀ ਭਾਈ ਜੀ ਏਕ ਸਮੇ ਭਗਤ ਭਾਵਨ ਕੇ ਅਸਥਾਨ ਪਰ ਜਾਇ ਦਰਸਨ ਕਰਤ ਭਏ। ਤਾਂ
ਭਗਤਾਂ ਕੀ ਅੰਸ ਥੇ ਸੋ ਆਇ ਕਰ ਸੰਤ ਚਰਨਨ ਪਰ ਮਸਤਕ ਟੇਕ ਕਰ, ਪੁਨਾ ਸੋ ਹੁਕਮਨਾਮਾ
ਸ੍ਰੀ ਗੁਰੂ ਪੂਰਨ ਪ੍ਰਮਾਤਮਾ ਗੁਰੂ ਦਸਮੇ ਪਾਤਿਸਾਹ ਕਾ ਨੈ ਹਾਥ ਕਾ ਦਿਖਾਇਆ। ਤਾਂ ਆਪ
ਨਿਮਸਕਾਰ ਕਰਕੇ ਪੁਨਾ ਭੇਟਾ ਦੇ ਕਰ ਪੁਛਿਆ। ਜੋ ਸਤਿਗੁਰ ਤੁਮ ਕੋ ਕੈਸੇ ਦੀਆ ਹੈ ਸੋ
ਸਭ ਪ੍ਰਸੰਗ ਭਾਈ ਜੀ ਪ੍ਰਤੀ ਸੁਨਾਏ ਦੇਤੇ ਭਏ। ਜੈਸੇ ਦੀਆ ਹੈ ਸ੍ਰੀ ਗੁਰ ਪੂਰਨ ਪ੍ਰਮਾਤਮਾ ਨੇ।
ਸੋ ਪੀਛੇ ਕਹ ਆਏ ਹਾਂ ਪੁਰਸਾਰਥ ਕੇ ਅਠਤੀਸਮੇ ਧਿਆਏ ਮੇ। ਸਿੰਘ ਅਵਲੋਕਨ ਨਿਆਇ ਕਰ
ਦੇਖ ਲੈਨਾ, ਹੇ ਸੰਤ ਜਨੋ। ਫੇਰ ਸ੍ਰੀ ਭਾਈ ਜੀ ਧਰਮਸਾਲੇ ਆਏ ਕਥਾ ਕੀਰਤਨ ਕਾ ਸਮਾਂ ਜਾਨ ਕਰ
ਜੋ ਗੋਦੜ ਨਾਮ ਸੰਤ ਉਦਾਸੀ ਪੀਛੇ ਕਹਿ ਆਏ ਹਾਂ ਤੇ ਗਣਤੀ ਸਮੇ ਸ੍ਰੀ ਭਾਈ ਜੀ ਕੇ ਪ੍ਰੇਮੀ
ਗਿਆਨਵਾਨ ਸੋ ਊਹਾ ਹੀ ਨਿਵਾਸ ਕਰਤੇ ਭਏ ਸ੍ਰੀ ਸੁਆਮੀ ਜੀ ਸੇ ਆਗਿਆ ਪਾਏ ਕਰ। ਸਾਹੂਪੁਰ
ਨਿਵਾਸੀ ਸੰਤ ਰਾਮ ਸੋ ਭਾਈ ਜੀ ਕੀ ਚਰਨ ਸਰਨ ਆਵਤ ਭਏ। ਭੁਗਤ ਮੁਕਤ ਕਾ ਕਾਰਣ
ਸੁਆਮੀ ਕੋ ਜਾਨ ਕਰ। ਤਬ ਉਪਦੇਸ ਪਾਇ ਕਰ ਕਹਤ ਭਏ ਸੰਤ ਰਾਮ ਜੀ ਸੰਤ ਰਾਜ
ਆਗੇ ਹਾਥ ਜੋੜ ਕਰ ਜੀ ਮੁਝੇ ਭੀ ਸਿਖ ਕਰੋ। ਤਾਂ ਸੰਤ ਰਾਜ ਕਹਤ ਭਏ ਜੋ ਤੁਮਾਰੀ ਨੇਤ ਐਸੀ ਹੈ ਤੋ
ਸ੍ਰੀ ਭਾਈ ਦਰਬਾਰੀ ਜੀ ਸੇ ਜਾਇ ਕਰ ਟੋਪੀ ਲੇਵੋ। ਤੁਮਾਰਾ ਮਨ ਅਰਥ ਸੰਪੂਰਨ ਹੋਵੇਗਾ।
ਸੋ ਹੁਕਮ ਪਾਇ ਐਸੇ ਹੀ ਕਰਤ ਭਏ ਤੇ ਕਹਤ ਭਏ ਜੋ ਸ੍ਰੀ ਭਾਈ ਸਾਹਿਬ ਬਚਨ ਕਰ ਸਭ ਮੇਰੀ
ਸਿਧਤਾ ਹੋਈ ਹੈ। ਐਸੇ ਕੋਈ ਕਾਲ ਰਹਕਰ ਸ੍ਰੀ ਭਾਈ ਜੀ ਤਿਆਰ ਹੋਤੇ ਭਏ ਤੁਰਨੇ ਕਉ।
ਤਬ ਸਾਧ ਸੰਗਤ ਹਾਥ ਜੋੜ ਕਰ ਗਲ ਮੇ ਅੰਚਰਾ ਪਾਇ ਕਰ ਕਹਤ ਭਏ ਜੀ ਜੋ ਤੁਮਾਰੇ ਦਰਸਨ
ਚਰਨ ਪ੍ਰਸਨ ਕਰ ਅਜੇ ਹਮਾਰੀ ਤ੍ਰਿਪਤ ਨਹੀਂ ਭਈ ਹੇ ਸੁਆਮੀ ਜੀ, ਔਰ ਭੀ ਕਿਰਪਾ ਕਰ
ਦਰਸਨ ਦੀਜੀਐ ਜਿਸ ਤੇ ਸ੍ਰੀ ਗੁਰਦੇਵ ਜੀ ਕਾ ਬਚਨ ਹੈ। "ਬਡੈ ਭਾਗ ਪਾਇਓ ਸਾਧ ਸੰਗ"।
ਆਤਮ ਰਾਮ ਬਡੇ ਤੋਂ ਆਦ ਲੇਕਰ ਐਸੇ ਜਬ ਕਹਤ ਭਏ ਤਬ ਸ੍ਰੀ ਭਾਈ ਜੀ ਕੋਈ ਦਿਨ ਰਹ ਕਰ
ਫੇਰ ਤਿਆਰ ਭਏ ਫੇਰ ਭੀ ਐਸੇ ਹੀ ਮਾਈ ਭਾਈ ਸਭ ਸਾਧ ਸੰਗਤ ਕਹਤ ਭਈ ਜੋ ਸੁਆਮੀ ਜੀ,
ਕੋਈ ਹੋਰ ਭੀ ਦਿਨ ਕਿਰਪਾ ਕਰੋ। ਭਾਵ ਇਹੁ ਕਿਤਨੇ ਹੀ ਬੇਰ ਐਸੇ ਹੀ ਭਈ ਬਾਰਤਾ ਤਾਂ

ਕਿਤਨੇ ਸਾਧ ਕਾਹਲੀ ਕਰਤ ਭਏ ਤੇ ਸ੍ਰੀ ਭਾਈ ਜੀ ਪ੍ਰੇਮੀ ਪ੍ਰਮੇਸਰ ਕੇ ਪਿਆਰਿਆਂ ਤੇਂ ਭੈ ਧਾਰਨ। ਜੋ ਪ੍ਰੇਮੀਆਂ ਕੀ ਪ੍ਰਸਿੰਨਤਾ ਕਰ ਪ੍ਰਮੇਸਰ ਪ੍ਰਸਿੰਨ ਹੋਤਾ ਹੈ। ਅਰ ਇਨ ਕੀ ਅਪ੍ਰਸਿੰਨਤਾ ਕਰ ਭਗਵਾਨ ਭੀ ਅਪ੍ਰਸਿੰਨ ਹੋਤੇ ਹੈ। ਜਾਂ ਤੇ ਹਰਜਨ ਦੀਰਘ ਦਰਸੀ ਹੈ। ਤਬ ਆਪ ਕਹਤ ਭਏ ਸੁਨੋ ਸਾਧੋ ਜੋ ਏਕ ਸਿਧ ਪ੍ਰਵਾਰਤਾ ਕਹੂੰ ਐਸੇ ਹੀ ਪ੍ਰੇਮੀ ਲੋਕ ਸੰ ਸਮੂਹ ਕੋ ਪ੍ਰੇਮ ਕਰ ਰਹੇ ਸੇ ਪਰ ਸੋ ਸਾਧ ਮਨ ਹਠ ਕਰ ਚਲੇ ਗਏ। ਤਿਨ ਪ੍ਰੇਮੀਆਂ ਕਾ ਮਨ ਖਿਨ ਕਾ। ਤਬ ਤਿਨ ਪਰ ਸ੍ਰੀ ਬਿਧਾਤਾ ਕਰਮਡਲ ਦਾਤਾ ਕਰਤਾਰ ਜੀ ਕੋਪ ਕਰਤ ਭਏ। ਸਾਥ ਸੀਤ ਰੁਤ ਸੀ ਸੋ ਪ੍ਰਥਮ ਤੋ ਅਤ ਸੀਤਲ ਪਵਨ ਆਂਧੀ ਚਲੀ, ਪੁਨਾ ਬ੍ਰਖਾ ਤਿਨ ਪਰ ਭਈ, ਫਿਰ ਗੜਾ ਵੂਠਾ ਤਿਨ ਪਰ; ਸੋ ਅਤ ਸੀਤ ਕਰ ਕੰਪਾਇਮਾਨ ਹੂਏ ਬਸਤ੍ਰ ਅਰ ਪੋਥੀ ਸਭ ਭੀਗ ਗਈ। ਤੇ ਪਸਚਾਤਾਪ ਕਰੈ ਤੇ ਕਹੇ ਹਾਏ ਹਾਏ ਜੋ ਹਮ ਨੇ ਕਸ਼ਟ ਪਾਇਆ ਹੈ ਸੋ ਪਰੇਮੀਆਂ ਕਾ ਆਖਾ ਅਸਾਂ ਨਹੀਂ ਮਨਿਆ ਤਾਂ ਤੇ ਹਮ ਬਡੇ ਮੂਰਖ, ਮਨ ਹਠੀ ਭਏ ਹਾਂ ਪੁਨਾ ਮਾਰਗ ਸੇ ਅਮਾਰਗ ਹੂਏ, ਬਨ ਮੇਂ। ਅਰ ਏਕ ਨਦੀ ਬੀਚ ਆ ਗਈ ਤਾਰੂ ਤਿਸ ਮੇ ਗੋਤੇ ਖਾਏ ਕਰ ਐਸੇ ਹੀ ਦੁਖੀ ਹੋਤੇ ਅਰ ਭੂਲੀ ਫਿਰੇ ਫਿਰੇ ਪੁਨਾ ਉਸੀ ਨਗਰ ਮੇ ਆਇ ਨਿਕਸੇ ਇਹ ਡੰਡ ਭਗਵੰਤ ਨੇ ਲਾਇਆ ਤਿਨ ਕੋ। ਜੋ ਮੇਰੇ ਕਹਾਇ ਕਰ ਮੇਰੇ ਪ੍ਰੇਮੀਆਂ ਕਾ ਕਹਾ ਨਹੀਂ ਮਾਨਾ ਤੁਮਨੇ ਤਬ ਮੈ ਐਸੇ ਤੁਮ ਕੋ ਮਨਾਵਤਾ ਹੋਂ ਇਹ ਭਗਵੰਤ ਨੇ ਕਹਾ ਤਿਨ ਪ੍ਰਤੀ। ਜਬ ਸੇ ਸਾਧੂ ਦੇਖੇ ਤੋ ਪ੍ਰੇਮੀ ਅਤ ਹਰਖਮਾਨ ਭੀ ਹੂਏ ਤੇ ਚਿੰਤਾਤੁਰ ਭੀ ਹੂਏ । ਦਰਸਨ ਦੇਖ ਕਰ ਪ੍ਰਸਿੰਨ ਹੂਏ। ਪੁਨਾ ਦੁਖੀ ਦੇਖ ਕਰ ਦੁਖੀ ਭਏ। ਅਗਨ ਪ੍ਰਕਾਸ ਕੇ ਬਸਤ੍ਰ ਉਸਨ ਉਢਾਇ ਕਰ ਸੀਤ ਸੀਤਾਂ ਕਾ ਦੂਰ ਕਰਤ ਭਏ, ਸੋ ਜਿਗਿਆਸੂ ਤੀ। ਫੇਰ ਖੀਰਾਂਮ੍ਰਿਤ ਕਰ ਕੇ ਗਰਮ ਛਕਾਵਤੇ ਭਏ। ਐਸੇ ਸੁਖ ਦੇਤੇ ਭਏ ਭਗਵੰਤ ਪ੍ਰੀਤ ਅਰਥ ਫੇਰ ਉਨ ਕੀ ਪ੍ਰਸਿੰਨਤਾ ਕਰਕੇ ਵਿਦਾ ਹੂਏ, ਫੇਰ ਸੁਖੀ ਭਏ। ਤਾਂ ਤੇ ਹੇ ਭਾਈ, ਹਮ ਭਗਵੰਤ ਸੇ ਭੈ ਕਰਤੇ ਹੈ। ਜੋ ਇਨ ਕਾ ਮਾਲਕ ਅਸਾਂ ਨੂੰ ਮਾਰੇ ਨਹੀਂ ਜੋ ਉਹ ਬੇਪ੍ਰਵਾਹ ਹੈ। ਤਾਂ ਤੇ ਤੁਸੀਂ ਭੀ ਸਰਬ ਬਿਆਪੀ ਪ੍ਰੇਰਕ ਚੇਤਨ ਕਾ ਭੈ ਧਾਰ ਜਾਤੇ ਭਗਵੰਤ ਭੈ ਕਰ ਹੀ ਅਭੈਪਦ ਪਾਈਦਾ ਹੈ, ਹੇ ਮੀਤ ਜਨੋ। ਤਾਂ ਸਭੀ ਸਾਧ ਚਰਨੋ ਪਰ ਸੀਸ ਧਰ ਕਰ ਧੰਨ ਧੰਨ ਕਰਤ ਭਏ। ਅਰ ਭੈ ਧਾਰਤ ਭਏ। ਤਬ ਏਕ ਸਾਧ ਪ੍ਰਸ਼ਨ ਕਰਤਾ ਭਯਾ ਜੋ ਹੇ ਭਗਵਨ ਪਾਪੀ ਕੀ ਕਿਆ ਲਛਿਆ ਹੈ ਅਰ ਪੁਨ ਕੀ ਕਿਆ ਮ੍ਰਿਜਾਦਾ ਹੈ ਸੋ ਕਹੋ। ਤਾਂ ਸ੍ਰੀ ਭਾਈ ਜੀ ਕਹਤ ਭਏ ਹੇ ਭਾਈ ਸਰੂਪ ਕਾ ਪਛਾਨਨਾਂ ਤੋ ਸੰਪੂਰਨ ਪੁੰਨ ਹੈ। ਤੇ ਕਿਸੇ ਜੀਵ ਕੀ ਪ੍ਰਸਿੰਨਤਾ ਲੈਣਾ, ਦੁਖੀ ਕੋ ਸੁਖ ਪ੍ਰਾਪਤ ਕਰਨਾ, ਇਹ ਅਗਾਧ ਪੁੰਨ ਹੈ। ਮੂਲ ਅਧਿਸ਼ਟਾਂਨ ਕੂਟਸਤ ਪ੍ਰੇਰਕ ਜੋਤੀ ਸਰੂਪ ਤਿਸ ਤੋਂ ਭੂਲਨਾ ਇਹ ਸਮੂਹ ਪਾਪ ਹੈ ਸਾਰਾ, ਤੇ ਕਿਸੇ ਨੂੰ ਦੁਖਾਵਣਾ ਕਿਸੀ ਦੋਖ ਕਰ ਇਹ ਅਗਾਧ ਪਾਪ ਹੈ। ਹੋਰ ਬਹੁਤ ਬਿਸਤਾਰ ਮੈ ਕਿਆ ਕਹੋਂ ਸੀ ਸੁਨ ਕਰ ਸਾਧੂ ਪ੍ਰਸਿੰਨ ਹੂਆ। ਪੁਨਾ ਉਹਾਂ ਸੇ ਵਿਦਾ ਹੋ ਕੁਰਸਾਹੀਵਾਨ ਆਵਤੇ ਭਏ। ਏਕ ਸਮੇ ਨਾਗੇ ਕੇ ਕੂਪ ਪਰ ਨਿਵਾਸ ਕਰਤੇ ਭਏ ਤੂਫਾਨ ਸਮਾ ਸਮਝ ਕੇ ਜੋ ਧਰਮਸਾਲੀਏ ਸੰਤ ਕੋ ਕੋਈ ਤੇਰਲ ਨ ਹੋਵੇ ਸੋ ਸ੍ਰੀ ਗੋਬਿੰਦ ਗੁਰੂ ਕੀ ਕਿਰਪਾ ਤੇ ਤਹਾਂ ਹੀ ਸਰਬ ਬਿਭੂਤੀ ਸਹਤ ਖਟ ਰਸ ਬਿਜਨ ਮੇਰੇ ਜੈਸੇ ਅਨਾਥ ਅਨਕ ਹੀ ਛਕਤੇ ਭਏ , ਸੰਤ ਕਿਰਪਾ ਤੇ। ਪੁਨਾ ਏਕ ਤਿਨਕਾ ਜਗਿਆਸੂ ਸ੍ਰੀ ਸੁਧਾਸਰ ਬਾਸੀ ਆਇ, ਸੋ ਆਇ

ਚਰਨੀ ਸੰਤ ਕੇ ਲਗਤ ਭਯਾ। ਉਪਦੇਸ ਪਾਇ ਕਰ ਚਿਤ ਤਿਸ ਕਾ ਸਾਂਤ ਰੂਪ ਹੂਆ। ਤੇ ਹਾਥ ਜੋੜ ਕਰ ਕਹਤ ਭਯਾ ਹੇ ਭਗਵਨ, ਏਹ ਗ੍ਰੀਹ ਰੋਗ ਨਿਰਮਤ ਹੂਆ ਜਾਨ ਕਰ ਆਪ ਕੇ ਦਰਸਨ ਕੀ ਦਵਾਈ ਮੇ ਮੰ ਤਬ ਤਾਤ ਕਾਲ ਹੀ ਸਰੀਰ ਅਰੋਗ ਹੂਆ। ਅਬ ਦਰਸਨ ਕਰ ਤੇ ਪ੍ਰਮਾਨੰਦ ਹੀ ਹੂਆ ਹੈ ਆਪ ਕੀ ਕਿਰਪਾ ਕਰ। ਇਤ ਸ੍ਰੀ ਪ੍ਰੇਮ ਸੁਧਾ ਸਿੰਧੂ ਗਰੰਥੇ ਉਤ੍ਰਾਰਧੇ ਭਗਤ ਪ੍ਰਸੰਗ ਵਰ੍ਨਨੰ ਨਾਮ ਚਾਲੀਸਮੋ ਹੁਲਾਸ। (੪੦) । ਕੋਈ ਪ੍ਰੀਤਵਾਨ ਸੇਵਕ ਹਾਥ ਜੋੜ ਕਰ ਨਿਮ੍ਰਤਾ ਸਹਤ ਸੰਤ ਰਾਜ ਸੇ ਪੂਛਤ ਭਯਾ ਸੰਤ ਕੇ ਲਛਨ। ਸਿਖ ਬਾਚਨ। ਹੇ ਭਗਵਨ , ਜੋ ਭਾਗਵਤ ਧਰਮ ਧਾਰਨ ਵਾਰੇ ਸੰਤ ਪੁਰਸ਼ ਹੈ ਸਾਂਤ ਆਤਮਾ ਸੰਤ ਸਾਂਤੀ ਦਾਤੀ ਸਹਤ ਵਾਸਨਾਂ ਤੇ ਅਤੀਤ ਤਤਵਵੇਤਾ ਭੀ ਜਿਨ ਕੀ ਸੰਗਯਾ ਹੈ ਤਿਨ ਕੇ ਕੈਸੇ ਚਿਹਨ ਹੈ। ਹਰਜਨੋ ਵਾਚ। ਹੇ ਪਿਆਰੇ , ਸੰਤ ਲਛਨ ਸੁਸੰਬੇਦ ਹੈ, ਕਿਆ ਕਥੇ ਨਹੀਂ ਜਾਤੇ ਹੈ ਬੇਦੋਂ ਤੇ ਭੀ ਬ੍ਰਹਮ ਗਿਆਨੀ ਆਪ ਜੋ ਪ੍ਰਮੇਸਵਰ ਹੂਆ ਜਾਂ ਤੇ । ਜੁਗਆਸੀ ਕੇ ਜਾਣਨੇ ਲੀਏ ਥੋੜੇ ਸੇ ਕਥਨ ਕਰੇ ਹੈਂ ਸਾਸਤ੍ਰਾਂ ਨੇ। ਸੋ ਰਸਨਾ ਪਵਿਤ੍ਰ ਅਰਥ ਕੁਝ ਕਹਿਤੇ ਹੈ ਜੈਸੇ ਸੰਤਾਂ ਦੁਆਰਿਓ ਜਾਨੇ ਹੈ ਸੋ ਤਤਵ ਸ੍ਰਵਣ ਕਰ। ਜੈਸੇ ਤੈਨੇ ਪੂਛਿਆ ਹੈ ਵੈਸੇ ਕਿਸੀ ਹੋਰ ਪ੍ਰੀਤਵਾਨ ਭੀ ਪੂਛਿਆ ਸੀ ਅਵਰ ਸੰਤ ਜਨਾ ਸੇ ਜੋ ਹੇ ਪ੍ਰਭੋ, ਸੰਤ ਤੁਮਾਰੇ ਹੀ ਜੈਸੇ ਹੋਤੇ ਹੈ। ਅਥਵਾ ਅਵਰ ਉਨ ਕੇ ਚਿਹਨ ਹੈ। ਸੋ ਕਿਰਪਾ ਕਰ ਕਹੋ ਤਬ ਸੋ ਸੰਤ ਕਹਤ ਭਏ: ਹੇ ਪਿਆਰੇ, ਸੰਤਾਂ ਕਾ ਜੋ ਇਕ ਕੇਸ ਹੈ, ਰੋਮ, ਤਿਸ ਕੇ ਸਮਾਨ ਹਮਾਰੇ ਮੇ ਸੰਤਾਈ ਨਹੀਂ ਤੋ ਦੇਹ ਔਰ ਦੇਹ ਕੇ ਰੋਮ ਕੋਟਾਨ ਕੋਟ ਇਤਨੀ ਸੰਤਾਂਈ ਤਾਂ ਬ੍ਰਹਮ ਆਦਕੋ ਮੇ ਭੀ ਨਾਹੀ ਤੋ ਹਮ ਸੰਤ ਕੌਨ ਹੈਂ। ਇਕਾਦਸ ਮੇ ਕਹਾ ਹੈ ਭਗਵਾਨ ਉਦੋ ਪ੍ਰਤਵੀ ਜਹਾਂ ਸੰਤ ਜਨ ਚਰਨ ਕਮਲ ਧਾਰਤੇ ਹੈ ਤਹਾਂ ਕੀ ਚਰਨ ਰੇਜ ਲਾਇ ਕਰ ਮੇ ਆਪਣੇ ਤਨ ਮਨ ਕੋ ਪਵਿਤੌਰ ਕਰਤਾ ਹੋਂ, ਹੇ ਉਧਵ। ਤਾਂ ਤੇ ਜਿਨ ਮੋ ਪੂਰਨ ਸੰਤਾਈ ਹੈ ਸੰਤੋ ਸੋ ਤਿਨ ਕੀ ਚਰਨ ਧੂੜੀ ਕੀ ਇੱਛਾ ਸ਼ਿਸਨ ਆਦਿਕ ਕਰਤੇ ਹੈ। ਜੈਸੇ ਪ੍ਰੀਤਵਾਨ ਗ੍ਰਿਸਤੀ ਇਛਾ ਕ੍ਰਤੇ ਹੈ ਸੰਤੋਂ ਕੀ ਤਥਾ ਸੇਵਾ ਆਦਿਕ ਕਰਤੇ ਹੈ ਜੈਸੇ ਸਿਵਜੀ ਸੰਤ ਅਸਥਾਨ ਕੋ ਮਸਤਕ ਟੇਕਿਆ ਸਕਤੀ ਸਹਤੇਂ। ਤਬ ਸ੍ਰੀ ਗਉਰੀ ਜੀ ਪੂਛਤ ਭਈ ਸੰਸੇ ਨਿਵਿਰਤੀ ਅਰਥ। ਹੇ ਸ਼ਿਸਨ ਨਾਥ ਸ੍ਰੀ ਸੰਨਕਰ ਮੇਰੇ ਪ੍ਰਾਣ ਪਤੀ ਇਹੁ ਜੁਗਲ ਜਾਗਾ ਪਰ ਜੋ ਮਸਤਕ ਟੇਕਿਆ ਹੈ ਭਾਵ ਸਹਤ। ਕੋਈ ਦੇਵਤਾ ਤਾਂ ਈਹਾਂ ਮੁਝੇ ਨਹੀਂ ਭਾਸਤਾ। ਤੁਮ ਕਿਸ ਕੋ ਗ੍ਰੀਬ ਨਿਵਾਈ ਹੈ। ਮਹਾਂ ਦੇਵ ਵਾਚ। ਹੇ ਦੇਵੀ ਜੋ ਪ੍ਰਿਥਮ ਅਸਥਾਨ ਪਰ ਮਸਤੱਕ ਟੇਕਿਆ ਹੈ ਤੇਰੇ ਸਹਤ। ਤਾਂ ਦਸ ਹਜਾਰ ਬਰਸ਼ ਹੋ ਬੀਤੇ ਹੈ ਜੋ ਪ੍ਰਮੇਸਵਰ ਕਾ ਪਿਆਰਾ, ਸੰਤ ਭਜਨ ਕਰ ਚਲਾ ਗਿਆ ਹੈ। ਪੁਨਾ ਪੰਚਾਸ ਜੋਜਨ ਤਿਸ ਤੇ ਪਸਚਮ ਤਰਫ਼ ਨੂੰ ਜੋ ਮੰਦਰ ਦੇਸ ਹੈ ਸੋ ਜਹਾਂ ਨਿਮਸਕਾਰ ਕਰੀ ਹੈ ਤੇਰੇ ਸਹਤ ਸੋ ਤਹਾਂ ਦਸ ਹਜਾਰ ਸੰਮਤ ਸਤ ਬੀਤੇ ਮੇਰੇ ਇਸਟ ਦੇਵ ਸ੍ਰੀ ਰਾਮ ਸੰਤ ਰੂਪ ਧਾਰ ਕਰ ਤਹਾਂ ਵਿਰਾਜਮਾਨ ਹੋਣਗੇ ਦਿਵ ਵਿਭੂਤੀ ਸਹਤ। ਜੈਸੇ ਜਹਾਂ ਮਹਾਰਾਜ ਕਾ ਆਗਮਨ ਹੋਤਾ ਹੈ ਤਹਾਂ ਪ੍ਰਿਥਮ ਹੀ ਸੋ ਸਥਾਨ ਸੰਵਾਰੇ ਜਾਤੇ ਹੈ। ਸੁੰਦਰ ਫ਼ਰਸੋਂ ਕਰ ਤੇ ਕਸਤੂਰੀ ਇਤਰ ਆਦੀ ਤਹਾਂ ਮਹਿਕਦੀ ਹੈ। ਸੁੰਦਰ ਸਿੰਘਾਸਨ ਰੇਸ਼ਮੀ ਚਾਦਨੀਆਂ ਕੋ ਦੇਖ ਕਰ ਬੁਧਮਾਨ ਸਮਝਤੇ ਹੈ ਜੋ ਈਹਾਂ ਮਹਾਰਾਜ ਕਾ ਆਇ ਨਿਵਾਸ ਹੋਣਾ ਹੈ। ਤੈਸੇ ਭਗਤ ਰੂਪ ਮਹਾਰਾਜਾ ਕੀ ਭਗਤੀ ਰੂਪ

ਕਸਤੂਰੀ ਆਦਿ ਸੁਗੰਧਤਾ ਆਦੀ ਹੈ ਤੇ ਮੇਰੇ ਮਨਕੋ ਪਰਮ ਚੈਨ ਹੂਆ ਹੈ, ਹੇ ਗਿਰਜਾ। ਐਸੇ ਸ੍ਰਵਣ ਕਰ ਸ੍ਰੀ ਦੇਹ ਵੇਸ ਮੰਗਲ ਮੂਰਤੀ ਸੇ ਸ੍ਰੀ ਸਕਤੀ ਦਲੇਲ, ਮਹਾਰਾਨੀ ਜੀ ਪ੍ਰਸਿੰਨ ਭਏ। ਭਾਵ ਸੰਤਾਂ ਕੀ ਧੂੜ ਕਾ ਮਹਾਤਮ ਏਤਾ ਬੜਾ ਹੈ, ਭਾਵ ਸੰਤਾਂ ਕੀ ਮਹਿਮਾ ਪ੍ਰਭੂ ਮੇ ਸਮਾਈ ਹੋਈ ਹੈ। ਜੋ ਬ੍ਰਹਮਾ ਬਿਸਨ ਮਹੇਸ ਆਦੀ ਸੰਤ ਚਰਨ ਰਜ ਕੋ ਪਾਇਕਰ ਪ੍ਰਸਿੰਨ ਹੋਤੇ ਹੈਂ। ਜੋ ਪੂਰਨ ਸੰਤ ਹੈ ਤਿਨ ਕੇ ਚਰਨ ਕਮਲ ਕੀ ਪੇਰਾਗ ਕੌ ਸ੍ਰੀ ਮਹਾਦੇਵ ਆਦਿਕ ਤੇ ਸਨਕਾਦਿਕ ਰਿਸ਼ੀ ਮੁਨੀ ਤਪੀ ਜਪੀ ਚਾਹਤੇ ਹੈਂ, ਪਵਿਤ੍ਰ ਅਰਥ। ਸੋ ਤਿਸ ਪਰ ਏਕ ਕਥਾ ਸੁਣ ਸੰਤਾਂ ਕੀ ਜਹਾਂ ਤੇ ਤੇਰੇ ਮਨ ਮੇ ਉਨ ਕੇ ਲਖਣ ਸੁਭਾਵਕ ਲਖੇ ਜਾਏਂਗੇ। ਜੋ ਕੋਊ ਸੰਪਤ ਸੰਤ ਇਕਤਰ ਰਹਤੇ ਸੇ ਤਪਤ ਸਿਖੀਆਂ ਵਤ। ਜਬ ਮਾਰਗ ਤੁਰਦੇ ਸੇ ਤਬ ਪ੍ਰਿਥਕ ਹੋ ਕਰ ਤੁਰਦੇ ਸੇ ਜਹਾਂ ਤੇ ਹਰਿ ਸਿਮਰਨ ਕਰਤੇ ਦੂਜੇ ਸਾਥ ਬੋਲੀਏ ਨਾਹੀ। ਜਬ ਚਲਤੇ ਚਲਤੇ ਕਿਸੀ ਨਗਰੀ ਨਿਕਟ ਆਏ ਸੰਤ, ਤਬ ਤਿਸ ਨਗਰ ਏਕ ਮਹਾਜਨ ਪ੍ਰੇਮੀ ਸੀ। ਸੋ ਆਗੇ ਲੈਣੇ ਕੋ ਆਇਆ। ਮਾਰਗ ਮੇ ਖੜੇ ਹੋਇ ਕਰ ਉਡੀਕਤੇ ਕਉ ਜਬ ਪ੍ਰਿਥਮ ਸੰਤ ਆਇ ਮਿਲੇ ਸੋ ਪੂਛਤ ਭਇਆ ਕਰ ਜੋੜ ਕੇ। ਹੇ ਸੰਤ ਜੀ, ਸਪਤ ਸੰਤ ਜੋ ਸੁਣੇ ਹੈ ਆਏ, ਸੋ ਕਹਾਂ ਹੈ। ਤਬ ਸੋ ਕਹਤ ਭਏ ਜੋ ਪਾਛੇ ਆਵਤੇ ਹੈ, ਹੇ ਭ੍ਰਾਈ। ਇਤਨਾ ਕਹਿ ਕਰ ਸੋ ਆਗੇ ਚਲੇ ਗਏ, ਭਜਨਾਨੰਦ ਮੇ ਮਗਨ ਹੂਏ। ਪੁਨਾ ਦੂਜੇ ਆਏ ਤਿਨ ਸੇ ਭੀ ਤੈਸੇ ਹੀ ਤਿਸ ਪ੍ਰੇਮੀ ਪੂਛਣ ਕੀਆ। ਅਰ ਤਿਨੇ ਭੀ ਤਥਾ ਹੀ ਉਤੱਰ ਦੇ ਕਰ ਆਗੇ ਗਮਨ ਕੀਆ। ਸਹੁੜ ਤੀਜੇ ਭੀ, ਚੌਥੇ ਭੀ, ਪੰਜਵੇ ਭੀ, ਛੇਵੇ ਭੀ, ਤਥਾ ਜਾਣੋ। ਜਬ ਸਤਵੇ ਸੰਤ ਸੇ ਪੂਛਨ ਕੀਆ ਜੋ ਸੰਤ ਤਾਂ ਆਗੇ ਚਲੇ ਗਏ ਹੈ, ਹੇ ਭਾਈ। ਇਸ ਕਥਾ ਕਾ ਸਿਧਾਂਤ ਇਹ ਜੋ ਅਹੰਗ ਸੰਬੋਧਨ ਆਪ ਕੋ ਕਿਸੀ ਨਾ ਦੀਆ ਔਰ ਔਰ ਕੋ ਸੰਤ ਕਹਤੇ ਭਏ ਆਪ ਕੋ ਸੰਤ ਕਿਸੀ ਨਾ ਕਹਾ। ਜਿਸ ਤੇ ਉਨ ਕਾ ਐਸਾ ਆਪਾ ਭਾਵ ਅਭਾਵ ਹੂਆ ਥਾ ਨਾਮ ਕੇ ਪ੍ਰਤਾਪ ਕਰ। ਨਾ ਮੈ ਰਹੀ ਤਿਨ ਮੋ। ਐਸੇ ਸੰਤਾਂ ਨੇ ਸਭ ਕਿਛ ਤਿਆਗ ਦੀਆ ਹੈ ਕਰਕੇ ਜੋਗ ਸੁਭ ਸਾਧਨ। ਸੁਮੇਰ, ਕੈਲਾਸ਼, ਸੋਨੇ, ਚਾਂਦੀ ਤਿਨੋ ਹੀ ਦਾਨ ਕੀਏ ਹੈਂ, ਖੀਰ ਸਿੰਧ ਤੇ ਰਤਨ ਖਾਨੇ ਤਿਨ ਸ੍ਰੀ ਦਾਨ ਕਰੀ ਹੈ। ਸੁੰਦਰ ਸੁਰਗ ਲੋਕ ਕੀ ਕਾਮਨੀਆਂ ਪੁਨਾ ਦਿਵ ਮੰਦਰ ਗਜਤੀ ਘੋੜਾ ਆਦੀ ਤਿਨਾ ਹੀ ਦਾਨ ਕਰੇ ਹੈ। ਇਧਿ ਸੋ ਜਿਨੋ ਇਨਕੀ ਇਛਾ ਤਿਆਗੀ ਹੈ। ਤਿਆਗ ਨੇ ਰੰਗਤਾ ਸਹਤ ਸੋ ਮਹਾ ਦਾਨੀ ਤੇ ਮਹਾਂ ਤਿਆਗੀ ਹੈ ਤ੍ਰਿਲੋਕੀ ਮੇ ਹੇ ਸਾਧ। ਸੋ ਸਾਧ ਤੂ ਜਾਣ ਸਭੀ ਜਪ, ਤਪ, ਬਰਤ, ਪੂਜਾ, ਪਾਠ ਤਿਨ ਕੀ ਪ੍ਰਾਪਤੀ ਵਾਸਤੇ ਪੜੇ ਹੋਤੇ ਹੈ। ਪੁਨਾ ਇਸੀ ਤੇ ਅਵਰ ਕਥਾ ਸੰਤਾਂ ਕੀ ਸੁਣ, ਹੇ ਸਾਧ।

ਦੋ ਸੰਤ ਏਕ ਨਗਰ ਤੇ ਜੋਜਨ ਪ੍ਰਮਾਣ ਦੂਰ ਰਹਿੰਦੇ ਹੈਸਨ। ਸੋ ਏਕਾ ਏਕੀ ਤੇ ਪ੍ਰਮ ਤਪਸਵੀ ਹੈਸਨ। ਪੁਨਾ ਦੂਜੇ ਨਗਰ ਬੀਚ ਤਿਨ ਕਾ ਅਸਥਾਨ ਸੀ ਤਿਨ ਕੇ ਪਾਸ ਬਹੁਤ ਸਾਧੂ ਰਹਿਤੇ ਸੇ। ਤਿਸ ਨਗਰ ਪਤੀ ਰਾਜਾ ਕਉ ਸੰਤ ਦਰਸਨ ਕੀ ਇਛਾ ਹੂਈ। ਮੰਤ੍ਰੀ ਕੋ ਨਿਰਪਤ ਕਰਤ ਭਯਾ ਹੇ ਸਮੁਤੇ, ਮੁਝੇ ਕਿਸੀ ਚੰਗੇ ਸੰਤ ਕਾ ਦਰਸਨ ਕਰਾਵਾਇ, ਪਰ ਪ੍ਰੀਖਿਆ ਕਰ ਕੇ। ਮਤਿ ਧਾਰਨ ਕਰ ਰਾਜਾ ਕੋ ਨੀਤ ਨਿਪੁਨ ਮੰਤਰੀ ਨਗਰੀ ਕੇ ਮਾਨਧਾਰੀ ਸੰਤ ਕੋ ਮਿਲ ਕਰ ਤੇ ਨਾਨਾ ਭੇਟਾ ਦੇ ਕਰ ਪੁਨਾ ਬਨਵਾਸੀ ਸੰਤ ਤਪਸਵੀ ਕਉ ਜਾਇ ਮਿਲਾ ਪਰਮ ਭਾਵ ਸਿਦਕ ਜਨਾਇ ਕਰ, ਭੇਟਾ ਧਰੀ। ਤਬ ਸੋ ਨਾ ਲੇਤੇ ਭਏ। ਪੁਨਾ ਮੰਤਰੀ ਕਿਸੀ ਸਮੇ ਕਹਤ ਭਯਾ। ਜੋ ਪੂਰਨ ਸੰਤ ਤਿਆਗੀ ਵੈਰਾਗੀ ਇਕ ਆਪ ਦੇਖੇ ਹੈ ਜੋ ਨਗਰ ਬੀਚ ਮਾਨ ਧਾਰੀ ਸੰਤ ਹੈ ਸੋ ਤਾਂ ਮਾਯਾ ਲੋਭੀ ਹੈ। ਜੋ ਅਸਾਡੀ ਬੜੀ

ਖੁਸ਼ਾਮਦ ਕਰਤਾ ਹੈ, ਹੇ ਸੰਤ ਜੀ। ਤੇ ਮੰਤਰੀ ਨੇ ਐਸੇ ਪੁਛੇ ਪਾਇਆ। ਤਬ ਹੀ ਪ੍ਰਭ ਜੀ ਅਗੰਗੀ ਹਾਰ
ਕਰ ਪੁਨਾ ਸੀਸ ਧੁਨ ਧੁਨ ਕਰ ਹਾਹਾ ਕਾਰ ਕਰਤੇ, ਕਹਤ ਭਏ ਸੰਤ। ਹੇ ਕੁਮੰਤ੍ਰੀ, ਤੈ ਬਡਾ ਅਜੋਗ ਕਾਮ
ਕੀਆ ਹੈ। ਸਰਬ ਪੁੰਨਾ ਕੇ ਨਾਸ ਕਰਨਵਾਰਾ ਸੰਤਾਂ ਕਾ ਅਪਵਾਦ। ਓਹ ਸੰਤ ਤਾਂ ਸਮੁੰਦਰ ਕੀ
ਨਿਆਈ ਹੈ। ਜੋ ਉਨ ਮੈ ਪਾਏ ਵਸਤ ਤਿਸ ਕੋ ਧਪ ਸੀ ਕਰ ਲੇਤੇ ਹੈ ਜੀਆਂ ਕੇ ਅਰਥ ਲਾਇਕ,
ਪਰਮ ਸੁਖਦਾਈ ਹੋ ਹੂਏ, ਕਲਪ ਬ੍ਰਿਛਵਤ। ਤੇ ਮੈ ਤਾਂ ਅਲਪ ਬੁਧੀ ਤੁਛ ਛਪੜੀਵਤ ਹੋ। ਜਿਸ
ਪੋਖਰ ਮੈ ਭੈਸਾ ਪ੍ਰਵੇਸ ਕਰ ਜਾਇ ਸੋ ਗੰਧਲੀ ਹੋ ਜਾਤੀ ਹੈ, ਤੁਛ ਜੋ ਹੋਈ। ਤਾਂ ਤੇ ਅਸਾਡੇ ਮੇ
ਪਦਾਰਥ ਕੀ ਸਮਾਈ ਨਹੀ। ਅਰ ਉਹ ਸਫਲ ਕਰਤੇ ਹੈ ਦੁਖੀ ਜੀਆਂ ਕੇ ਛਾਦਨ ਭੋਜਨ ਮੇਲਾਇ ਕਰ।
ਤਾਂ ਤੇ ਉਨ ਕਾ ਦੀਆ ਪ੍ਰਭ ਸੁਫਲ ਹੈ ਉਹ ਤਾਂ ਪੂਰਨ ਸੰਤ ਹੈ ਤੇ ਮੇ ਉਹਨਾਂ ਹਾਂ। ਪੁਨਾ ਮੰਤ੍ਰੀ
ਨਗਰਵਾਸੀ ਸੰਤਾਂ ਕੋ ਮਿਲ ਕਰ ਕਹਤ ਭਯਾ। ਜੀ ਤੁਸੀ ਤਾਂ ਸਾਡਾ ਆਦਰ ਕਰਤੇ ਹੋ ਪ੍ਰਸਾਦ ਦੇਤੇ ਹੋ
ਕਿਰਪਾ ਕਰਤੇ ਹੋ ਸਭ ਕੇ ਸੁਖਦਾਈ ਹੋ ਆਪ ਪੂਰਨ ਸੰਤ ਹੋ। ਪਰ ਜੀ ਜੋ ਨਗਰੀ ਤੇ
ਬਾਹਰ ਸੰਤ ਰਹਿਤਾ ਹੈ ਸੋ ਤਾਂ ਮਹਾਂ ਕਾਮਨੀ ਹੈ, ਕਾਲਾ ਨਾਗ ਜੈਸੇ ਹੋਵੈ। ਜੋ ਤਿਆਗੀ ਹੈ ਤੋ
ਕਿਆ ਭਯਾ, ਬਨ ਮੈ ਮ੍ਰਿਗ ਸਭੀ ਤਿਆਗੀ ਹੀ ਫਿਰਤੇ ਹੈ। ਐਸੇ ਸੁਨਕਰ ਜੋ ਸੰਤ ਮਹੰਤ ਸੀਸ
ਧੁਲ ਕਰ ਹਾਹਾ ਕਾਰ ਕਰ ਕਹਤੇ ਭਏ ਹੇ ਮੰਤ੍ਰੀ ਤੇ ਬੜਾ ਅਪਰਾਧ ਕਰਾ ਹੈ। ਐਸੇ ਨਰ ਨਰਾਇਣ
ਰੂਪ ਤਪਸੀਆਂ ਸੰਤਾਂ ਕੀ ਤੈ ਦੂਖਨਾ ਕਰੀ ਹੈ। ਤਾਂ ਤੇ ਤਿਨ ਕੋ ਬਾਰੰਬਾਰ ਮਸਤਕ ਟੇਕ। ਪੂਰਨ
ਸੰਤ ਓਹੀ ਹੈ। ਹਮ ਤੋ ਉਨ ਕਬੇ ਅਪੇਖਿਆ ਕਰ ਗਿਰਸਤੀ ਹੈ। ਉਹ ਨਿਰਮਲ ਗੰਗਾ ਜਲ ਸਮ ਹੈ,
ਪਾਪ ਤਾਪ ਹਾਰੀ। ਐਸੇ ਸੁਣ ਕਰ ਮੰਤ੍ਰੀ ਪ੍ਰਸੰਨਿ ਹੂਆ ਜਾਂ ਤੇ ਇਹ ਪ੍ਰੀਖਿਆ ਹੀ ਕਰਤਾ ਸੀ।
ਨਿਹਚੇ ਜਾਨਤਾ ਭਯਾ ਜੋ ਏਹ ਪੂਰਨ ਸੰਤ ਹੈ ਦੋਨੋ। ਇਨ ਸੰਤਾਂ ਕੀ ਸੰਗਤ ਸੇਵਾ ਉਪਦੇਸ ਦਿਵਾਇਕਰ
ਰਾਜਾ ਕੋ ਭੀ ਮੁਕਤ ਕਰਤੇ ਭਯਾ ਸੁਮਤੀ ਮੰਤ੍ਰੀ, ਅਰ ਆਪ ਭੀ ਮੁਕਤ ਹੂਆ ਇਹ ਕੀ ਸੰਤ ਲਖਨ ਹੈ,
ਹੇ ਸਾਧ। ਦੂਜੇ ਹੋਰ ਵਾਰਤਾ ਸੁਨੋ ਜੀ, ਤੋ ਕੀ ਅਵਸਥਾ ਕੀ। ਜੋ ਮੀਆਂ ਮੀਰ ਸੰਤ ਸੇ; ਕਿਸੀ ਪ੍ਰੀਤਵਾਨ
ਉਨ ਸੇ ਪੂਛਾ ਥਾ ਕੇ ਰੋਸੀ ਮੰਜ਼ਲ ਆਪ ਪੋਹੁਚੇ ਹੈ ਅਥਵਾ ਨਹੀ, ਹੇ ਸੁਆਮੀ ਜੀ। ਮੀਆਂ ਮੀਰ
ਸਾਂਈ ਸਾਲਮ ਸੰਤ ਸੀ ਜੈਸੇ ਤਿਨਾ ਗੁਣਾ ਨੂੰ ਲੰਘ ਕੇ ਚੌਥੀ ਤੁਰੀਆ ਪਦ ਨੂੰ ਪ੍ਰਾਪਤ ਹੋਇਆ ਹੋਵੈ।
ਜੋ ਤਿਸ ਪੂਛੀ। ਤਬ ਸੁਨ ਕਰ ਕਹਤ ਭਏ, ਮੀਆਂ ਮੀਰ ਜੀ। ਕੇ ਹਮ ਪੋਹੁਚੇ ਨਾਹੀ ਪਰ ਜੋ ਪੋਹੁਚੇ
ਹੈ ਤਿਨ ਕਾ ਦੀਦਾਰ ਤੋ ਮੈਨੇ ਪਾਇਆ ਹੈ। ਪਹਿਲੇ ਤੋ ਸ੍ਰੀ ਗੁਰੂ ਅਰਜਨ ਦੇਵ ਜੀ,
ਓਹ ਤਾਂ ਇਸ ਪਦਵੀ ਕੇ ਮਾਲਕ ਹੀ ਸੀ। ਜਬ ਦੁਰਜਨ ਕੇ ਗਰੈਹ ਮੇ ਤਤੀ ਬਾਲੂ ਆਦਕੋ ਪਰ
ਬੈਠਨ ਕਰ ਕਸਟ ਭਯਾ ਥਾ ਤਬ ਤਿਸ ਦੁਖ ਕੀ ਅੰਚ ਕੇ ਲਾਗਨੇ ਕਰ ਬ੍ਰਹਮੰਡ ਹੀ ਕੰਪਾਇਮਾਨ ਭਯਾ।
ਪੁਨਾ ਜਿਸ ਭੀ ਗੋਰਖਾਦੀ ਅਰ ਪੈਗੰਮਰ ਭੀ ਪੁਨਾ ਪੀਰ ਰਿਖੀ ਮੁਨੀ ਜੋ ਬੜੇ ਬੜੇ ਵਲੀ ਸੇ ਸੋ ਸਭ
ਆਇ ਕਰ ਕਹਤ ਭਏ। ਜੋ ਹੇ ਸੁਆਮੀ ਤੇਰਾ ਨਾਮ ਤੋ ਦੁਸਟ ਦੰਡਨ ਹੈ, ਤਾਂ ਤੇ ਸ ਤੁਸੀ ਇਸ
ਪਾਪੀ ਕਾ ਨਾਸ ਕਰੋ ਹੇ ਦੇਵ, ਖਲ ਖੰਡਨ, ਮਹੀ ਮੰਡਨ, ਤੁਮ ਕੇਤਾ ਕਸਟ ਕਾਹੇ ਕੋ ਸਹਾਰ ਰਹੇ ਹੋ,
ਹੇ ਧਰਨੀ ਧਰ। ਜੇ ਕਰ ਆਪ ਕਾ ਕੋਈ ਪ੍ਰਣ ਹੈ ਤਾਂ ਅਸਾਂ ਨੂੰ ਆਗਿਆ ਕਰੋ। ਜੋ ਪ੍ਰਿਥਵੀ ਰਾਜ ਸਹਤ
ਮਲੇਛਇਨ ਕਾ ਅਸੀ ਨਾਸ ਕਰੀਏ। ਏਕ ਬਾਰ ਆਪ ਹੁਕਮ ਦੇਵੀਏ, ਹੇ ਭਗਵਨ। ਤਾਂ ਸੁਨ ਕਰ ਸਭ
ਕੀ ਵਾਰਤਾ, ਭਾਵ ਸਹਤ ਕਹੀ ਹੋਈ, ਪੁਨਾ ਸ੍ਰੀ ਗੁਰੂ ਜੀ ਬੋਲਤ ਭਏ, ਅਡੋਲ। ਸਭ ਰਿਖੀਆ

ਮੁਨੀਆਂ ਨਉ ਜਿਓ ਜਾਯੋ ਕ੍ਰਤਿ ਨਿਮਸਕਾਰ ਕਰਕੇ ਕਹਾ ਜੋ ਆਪ ਸਭ ਕਾ ਭਾਵ ਮੁਝੇ ਪ੍ਰਾਪਤ ਹੂਆ, ਜਾ ਤੇ
ਇਹ ਕਰਤਾਰ ਕੀ ਐਸੇ ਹੀ ਹੈ ਅਸਾਂਨੂੰ ਤਾਂ ਰਾਈ ਮਾਤ੍ਰ ਭੀ ਕਾਣ ਨਾਹੀ, ਤੁਮ ਪ੍ਰਤਖ ਨੇਤ੍ਰ ਮੀਚ
ਕਰ ਦੇਖੋ। ਜਬ ਦੇਖੇ ਤਬ ਕਿਆ ਦੇਖੈ। ਜੋ ਗੁਰੂ ਅਰਜਨ ਜੀ ਦਿਵ ਸਿੰਘਾਸਨ ਪਰ ਬੈਠੇ ਹੈ।
ਅਰ ਚਮਰ ਛਤ੍ਰ ਹੋਤਾ ਹੈ ਸੀਸ ਪਰ। ਪੁਨਾ ਦੇਵੀ ਦੇਵਤਾ ਸਭ ਪੂਜਨ ਪੁਸਪ ਪ੍ਰਤੂੰ ਕਰਿ, ਅਰ
ਧੂਪ ਦੀਪ ਕਰ, ਕਰਤੇ ਹੈ ਬਾਰੰਬਾਰ; ਅਰ ਉਸਤਤੀ ਕਰਤੇ ਹੈ, ਅਨਕ ਪਰਕਾਰ। ਐਸੇ ਦੇਖ ਕਰ ਸਭੇ
ਪ੍ਰਸੰਨ ਹੋ ਕਰਿ ਰਿਖੀ ਮੁਨੀ ਸਿਧ ਸਾਧਕ ਅਪਨੇ ਆਸ਼ਰਮੋ ਕੋ ਜਾਤੇ ਭਏ। ਇਹ ਜਾਨ ਕਰ ਜੋ ਇਹ ਤੋ
ਇਨ ਕੀ ਲੀਲਾ ਹੈ। ਇਹ ਤੋ ਸਦਾ ਸੁਖ ਸਰੂਪ ਹੈ, ਕੇਆ ਸਤ ਚਿਤ ਅਨੰਦ ਰੂਪ ਹੈ ਅਸਤਮਾਨ ਮਾਤ੍ਰ
ਇਹ ਨਾਹੀ। ਫੇਰ ਏਕ ਸੁਮੇਰ ਪਰਬਤ ਬੈਠਾ ਥੀ ਸਿਧ, ਸੋ ਭੀ ਇਹ ਸਮਾ ਜਾਨਕਰ ਸ੍ਰੀ ਗੁਰੂ
ਅਰਜਨ ਜੀ ਤੇ ਪ੍ਰੀਖਿਆ ਲੀਏ, ਸੋ ਆਵਤ ਭਯਾ। ਜੋ ਗਾਵਤ ਭਾਵੇ ਤਾ ਜੋ ਮੰਨਨਾ ਹੈ ਅਰ
ਗਿਆਨ ਨਿਹਚਾ/ ਅਰ [illegible] ਕੈਸਾ ਹੈ। ਸੋ ਆਇ ਕਰ ਮਸਤਕ ਟੇਕਤ ਭਯਾ। ਤਬ ਸ੍ਰੀ ਗੁਰੂ
ਜੀ ਤਿਨ ਕਾ ਆਦਰ ਕਰਤੇ ਭਏ ਤੇ ਕਹਤ ਭਏ: ਹੇ ਸਿਧ ਸੰਤ ਜੀ, ਇਹ ਕਵਨ ਸੰਦੇਹ ਹੈ ਜਿਸ
ਕਰ ਮੇਰੁ ਤੇ ਚਲ ਕਰ ਤੁਮ ਭੂਮੀ ਪਰ ਆਏ ਹੋ। ਹੇ ਸਾਧ ਪੁਨਾ ਦੇਹ ਹੈ ਹੀ ਨਾਹੀ ਤੋ ਦੇਹ ਕਾ
ਦੁਖ ਸੁਖ ਕਹਾਂ ਹੈ। ਕੇਵਲ ਬਰਹੰਮ ਹੀ ਬ੍ਰਹਮ ਹੈ ਸਰੂਪ: ਸੋ ਤੁਸਾਂ ਨੂੰ ਸੰਦੇਹ ਕਿਸ ਕਾ ਹੈ। ਤਾਂ ਤੇ
ਏਹ ਸੰਸਾ ਦੂਰ ਕਰ ਦਿਓ, ਹੇ ਭਾਈ। ਇਹੁ ਤੋ ਗੋਬਿੰਦ ਕੀ ਲੀਲਾ ਹੈ। ਪੁਨਾਂ ਕਛੂ ਬਨਾ ਹੀ ਨਹੀ
ਤੋ ਸੋਕ ਕਿਸ ਕਾ ਕਰਨਾ ਹੈ, ਹੇ ਸਾਧ। ਐਸੇ ਸੁਣ ਕਰ [illegible] ਮੂਰਤੀ ਕੇ ਬ੍ਰਹਮ ਮੇ ਮਗਨ ਹੋ ਗਿਆ ਬ੍ਰਹਮ
ਰੂਪ ਹੋ ਜਾਤਾ ਭਯਾ। ਅਰ ਕਹਤ ਭਯਾ ਜੋ ਹੇ ਗੁਰੂ ਸੁਆਮੀ ਅਬ ਮੇਰਾ ਸੰਸਾ ਕੈਸੇ ਦੂਰ ਭਯਾ ਹੈ,
ਜੈਸੇ ਮਹਾਂ ਪਵਨ ਸਾਥੋ ਮਨ ਕਾ ਬਬੂਲ ਦੂਰ ਹੋ ਜਾਤਾ ਹੈ, ਨਹੀ ਜਾਨਿਆ ਜਾਂਦਾ। ਜੋ ਕਹਾਂ ਗਯਾ
ਪੁਨਾ ਜੈਸੇ ਮਹਾਂ ਤੀਖਨ ਜਲ ਕੇ ਬੇਗ ਕਰ ਤ੍ਰਿਣ ਬਹ ਜਾਤਾ ਹੈ, ਐਸੇ ਮੇ ਸੰਸਾ ਦੂਰ ਹੋ ਗਿਆ ਹੈ।
ਤੁਮ ਤੋ ਅਚਲ ਮੂਰਤੀ ਹੋ ਹੇ ਮੇਰੂ ਵਤ ਤਿਸ ਤੇ ਭੀ ਅਦ੍ਰਤ ਰੂਪ ਹੋ ਹੇ ਗਿਆਨੀਓ ਕੇ
ਅਰ ਭਗਤੋ ਕੇ ਮੁਕਟ ਮਨੀ। ਜੈਸੇ ਸੂਰਜ ਮੇ ਤਮ ਨਹੀ, ਤਿਨੇ ਕਾਲ, ਤੈਸੇ ਤੁਮਾਰੇ ਮੇ
ਦੁਖ, ਸੁਖ, ਸਤ੍ਰ, ਮਿਤ੍ਰ ਕੋਈ ਦੁੰਦ ਸਰਮ ਨਹੀ ਤਾਂ ਤੇ ਧੰਨ ਭਾਗ ਹੈ ਜੋ ਆਪ ਕਾ ਦਰਸਨ ਹੂਆ ਹੈ।
ਸ੍ਰੀ ਗੁਰੂ ਜੀ ਕਹਤ ਭਏ: ਤੁਸਾਂਡੇ ਨਾਲੋ ਅਸਾਡੇ ਧੰਨ ਮੇਰੇ ਭਾਗ ਭਏ ਜਾਂ ਤੇ ਆਪ ਕਾ, ਹੇ ਸੰਤ ਜੀ,
ਦਰਸਨ ਭਯਾ। ਸੋ ਪੁਨਾ ਆਗਿਆ ਪਾਇ ਕਰ ਅਪਨੇ ਆਸਰਮ ਕੋ ਜਾਤੇ ਭਏ ਨਿਹਾਲ ਹੋਕਰ,
ਪ੍ਰੇਮ ਪ੍ਰੀਤਿ ਮਨ। ਤਾਂ ਸਾਂਈ ਮੀਆਂ ਮੀਰ ਜੀ ਕੈਹਤੇ ਹੈ: ਹੇ ਭਾਈ, ਇਹ ਚੌਥੀ ਮੰਜ਼ਲ ਕੇ
ਪਹੁਚਿਆਂ ਵਾਲਿਆਂ ਕੀ ਬਾਰਤਾ ਹੈ। ਇਤ ਸ੍ਰੀ ਪ੍ਰੇਮ ਸੁਧਾ ਸਿੰਧੂ ਗਾਰੀਸੇ ਉਤਾਰਥੋ ਸੰਤ ਲਖਨ ਵਰਨਨੰ
ਨਾਮ ਇਕਤਾਲੀਸਮੋ ਹੁਲਾਸ। ੪੧। ਹੋਰ ਸੁਨੋ ਇਕ ਪਰ ਕਥਾ ਜੋ ਏਕ ਬੇਰ ਜਾਵਤਾ ਥਾ ਜਬ ਮੈ,
ਸਾਹੋਰ ਕਿਨਾਰੇ ਗਿਆ ਤਾਂ ਕਨਾਰੇ ਭਿੰਨ ਭਿੰਨ ਹੋ ਕਰ ਤੀਨ ਸੰਤ ਬਨ ਕੇ ਨਿਕਟ ਬੈਠੇ ਦੇਖ ਕਰ
ਦੇਖਾ ਮੈ ਭੀ ਤਿਨੋ ਹੀ ਬੈਠ ਗਿਆ ਤੇ ਮੇਰੇ ਮਨ ਕੀ ਏਹੀ ਚਿੰਤਾ ਜੋ ਕਿਉਂ ਇਨ ਕੇ ਸਾਥ ਮੈ ਬੋਲੋ।
ਅਰ ਇਨ ਕਾ ਤਾਤ ਪ੍ਰਸ਼ ਸਮਝੋ ਜੋ ਇਹੁ ਕਿਸ ਮਕਾਮ ਪਰ ਬੈਠੇ ਹੈਂ। ਕਿਸ ਅਵਸਥਾ ਮੇ
ਹੈ। ਤਾਂ ਬੈਠੇ ਬੈਠੇ ਪ੍ਰਾਤਕਾਲ ਹੂਆ ਭਾਨ ਆਇ ਕਰ ਪ੍ਰਕਾਸਿਆ। ਤਬ ਤ੍ਰਿਮਤੋਤਮ ਭਯਾ ਗਿਆ,

ਜੈਸੇ ਸੰਤ ਕੇ ਬਚਨ ਕਰ ਅਵਿਦਿਆ ਜਨਤ ਅੰਧਕਾਰ ਦੂਰ ਹੋ ਜਾਤਾ ਹੈ ਜਿਵੇ ਅਕਾਸ਼ ਕਾ ਤੈਸੇ ਬ੍ਰਹਮੰਡ ਕਾ ਅੰਧਕਾਰ ਦੂਰ ਭਯਾ। ਤਬ ਪ੍ਰਿਥਮ ਸੰਤ ਕਿਰਿਆ ਸਰੀਰ ਕੀ ਕਰਕੇ ਬਨ ਮੇ ਜਾਇ ਫਲ ਫੂਲ ਲੈ ਆਇਆ ਤੇ ਚਾਰ ਭਾਗ ਕਰਕੇ ਗੁਰੂ ਆਗੇ ਨਿਵੇਦਨ ਕੀਏ ਤਾਂ ਸੋ ਫਲ ਫੂਲ ਖਾਇ ਕਰ ਤੇ ਜਲ ਪਾਨ ਕਰ ਪੁਨਾ ਭਜਨ ਮੇ ਲੀਨ ਹੂਏ। ਐਸੇ ਹੀ ਦੁਤੀਏ ਦਿਨ ਦੂਜੇ ਸੰਤਾਂ ਕਰਤਵ ਕਰਿਆ। ਅਰ ਤੀਜੇ ਦਿਨ ਤੀਜੇ ਸੰਤਾਂ। ਪੁਨਾ ਚੌਥੇ ਦਿਨ ਮੈ ਅਪਨੀ ਬੇਰ ਸਮਝ ਕਰ ਤੈਸੇ ਕਰਤਾ ਭਯਾ, ਜੈਸੇ ਉਹ ਸੰਤ ਕਰਦੇ ਸੇ। ਪੁਨਾ ਬੈਠੇ ਰਹੇ ਹਰਿ ਸਿਮਰਨ ਮੇ ਜੈਸੇ ਓਹ ਬੈਠੇ ਸੇ ਸੰਤ ਲੀਨ। ਜਰੂਰ ਮਾਤ੍ਰ ਵਿਹਾਰ ਕੇ ਤਸਦਾ ਕਰਨੇ ਕੀ ਬਾਰਤਾ ਭੀ ਅਪਸ ਮੇ ਨਹੀ ਸਨ ਕਰਦੇ। ਜੋ ਜਾਨਤੇ ਸੇ ਸਰੀਰ ਕਿਰਿਆ ਕੇ ਸਿਧ ਕਰਨੇ ਹਾਰਾ ਏਕ ਨਿਰੰਕਾਰ ਹੀ ਹੈ। ਦੂਜੇ ਹਰ ਸਿਮਰਨ ਮੇ ਭੰਗ ਪੜਤਾ ਹੈ ਬਾਤਾਂ ਕਰਨੇ ਸੇ, ਐਸੇ ਨਾਮ ਕੇ ਰਸੀਆ ਸੇ। ਤਬ ਏਕ ਸਮੇ ਕੁਦਰਤੀ ਹੀ ਕੁਦਰਤ ਕਰ ਸਾਗਰ ਕਾ ਜੋ ਅੰਬ ਚੜਿਆ ਸੋ ਹਮਾਰੇ ਨੇੜੇ ਤੀਕ ਆਇ ਗਿਆ। ਪੁਨਾ ਕਟ ਤੀਕ ਜਲ ਆਇਆ ਸੰਤਾਂ ਨੂੰ ਅਰ ਮੈਨੂ ਭੀ, ਹੇ ਭਾਈ। ਜੇ ਕਰ ਸੋ ਸੰਤ ਤਹਾਂ ਸੇ ਉਠ ਕਰ ਆਨ ਇਸਥਾਨ ਪਰ ਜਾਇ ਤਾਂ ਮੈ ਭੀ ਜਾਵੋ ਤਾਂ ਤੇ ਮੈ ਬੈਠਾ ਰਿਹਾ। ਫੇਰ ਨੀਰ ਹਮਾਰੀ ਛਾਤੀ ਤੀਕ ਆ ਗਿਆ। ਪੁਨਾ ਕੰਠ ਪ੍ਰਯੰਤ੍ਰ ਜਿਸ ਤੇ ਕੀ ਉਨੈ ਨੂੰ ਜਾਤਾ ਦੇਖ ਕਰ ਮੈ ਪੁਕਾਰ ਕਰੀ ਹੇ ਮਾਲਕ ਪ੍ਰਵਰਦਗਾਰ ਜਲ ਕੇ ਡੋਬਨੇ ਤੇ ਹਮਾਰੀ ਰਖਿਆ ਕਰੋ। ਤਾਂ ਜਲ ਅੰਬੁਧ ਕਾ ਤਾਤਾ ਕਾਲ ਦੂਰ ਹੋ ਗਿਆ, ਮਾਨੋ ਈਹਾਂ ਹੈ ਸੀ ਨਾਹੀ। ਐਸੇ ਸੁਨਕ ਸਮਾਨ ਹੂਆ, ਮਹਾਰਾਜ ਕੀ ਕਿਰਪਾ ਸੇ। ਜੋ ਸ੍ਰੀ ਪ੍ਰਮੇਸਵਰ ਨੇ ਹਮਾਰੀ ਰਪ੍ਰੀਖਿਆ ਕੀਤੀ ਸੀ। ਜਉ ਇਹ ਬੰਦਗੀ ਕੇ ਕਰਨੇ ਵਾਰੇ ਭਰੋਸੇ ਵਾਨ ਸਾਚੇ ਹੈ, ਕਿਆ ਕਾਚੇ ਹੈ। ਸੋ ਸੰਤ ਤਾਮ ਕਸੌਟੀ ਤੇ ਪੂਰੇ ਉਤਰੇ ਤਾਂ ਤੇ ਸਾਚੇ ਭਏ ਮੈ ਭੁਲਾਇਮਾਨ ਹੋ ਗਿਆ ਭਰੋਸੇ ਹੀਨ ਜੋ ਇਹੁ ਕੀ ਹੋ ਗਿਆ ਤਾਂ ਤੇ ਮੈ ਕਾਚਾ ਭਯਾ। ਤੇ ਉਹ ਸੰਤ ਜਨ ਸੁਖ ਦੁਖ ਮੈ ਸਮ ਬੁਧੀ ਰਹੇ ਭਗਵਤ ਭਾਣੇ ਮੇ। ਪੁਨਾ ਪ੍ਰਮੇਸਰ ਕੋ ਤਿਨਾ ਖਰਾ ਸੁਜਾਨ ਸਮਝਿਆ ਸੀ ਜੋ ਕਰਦਾ ਹੈ ਸੋ ਭਲਾ ਹੀ ਕਰਦਾ ਹੈ। ਜੋ ਕਹਨਾ ਹੈ ਐਸੇ ਨਾ ਕਰ ਐਸੇ ਕਰ ਸੋ ਅਗਿਆਤ ਸਿਧ ਹੋਤਾ ਹੈ ਕਹਨਾ। ਜਥਾ ਸ੍ਰੀ ਗੁਰ ਸੋਰ ਬਚਨ। "ਆਖਣ ਤਾਂ ਜਾਪੈ ਆਖਿ ਜੇ ਭੂਲਾ ਹੋਈ। ਜੇ ਹੋਇ ਭੂਲਾ ਜਾਇ ਕਹੀਐ ਆਪਿ ਕਰਤਾ ਕਿਉ ਭੂਲੈ। ਸੁਣੈ ਦੇਖੇ ਬਾਝੁ ਕਹਿਐ ਦਾਨੁ ਅਣ ਮੰਗਿਆਂ ਦੇਵੈ। ਦਾਨ ਦੇ [illegible] ਜਾਣੀਐ ਜੇ ਭੂਲਾ ਹੋਈ"। ਐਸੇ [illegible] ਕਰਤੇ ਨਾਹੀ ਹੋਤੀ ਹੈ। ਜੇ ਕਰ ਕਹੀਏ ਉਸ ਕਾ [illegible] ਜਿਸ ਕੇ ਹੋਇਆ ਹੈ ਪੁਨਾ ਕਿਰਪਾ ਕਿਰਤੇ [illegible] ਨਹੀ ਰਹਤੀ। ਤਿਸ ਪਰ ਵਿਚਾਰ ਸੁਣੋ। ਜੈਸੇ ਪਾਤਿਸਾਹਾ [illegible] ਦੂਜੇ ਦਰਬਾਰ ਕੀ [illegible] ਸੇ ਹੂਆ। ਜਉ ਕੋਊ ਤਿਸ ਤੇ ਪੂਛੇ ਜੋ ਪਾਤਿਸਾਹ ਤੁਮਨੇ ਦੇਖਾ ਹੈ ਕੈਸਾ ਹੈ: ਹਾਂ ਜੀ, ਮੈਨੇ ਦੇਖਾ ਹੈ ਹੁਨੇ। ਜਦਪ ਇਹ ਬਾਰਤਾ ਸਾਚੀ ਭੀ ਹੈ ਚਕ੍ਰਵਰਤੀ ਮਹਾਂ ਰਾਜਾ ਕਾ ਤਿਸ ਦਰਸ਼ਨ ਤੇ ਪਾਇਆ ਹੈ। ਜੇ ਵਿਚਾਰ ਕਰ ਦੇਖੀਏ ਜੋ ਅਨੰਦ ਸੁਖ ਸਦਾ ਸਦ ਹਜੂਰੀਆਂ ਕੋ ਹੈ, ਜੋ ਅਨੇਕ ਸੁਖ ਆਪ ਭੀ ਭੋਗਤੇ ਹੈ ਪੁਨਾ ਹੋਰਨਾ ਕੋ ਭੀ ਪਾਤਿਸਾਹਾਂ ਸੇ ਦਿਵਾਏ ਸਕਤੇ ਹੈਂ। ਜਿਸ ਕੋ ਚਾਹਤੇ ਹੈ, ਗੁਨ ਆਏ ਕੋ ਬਖਸ਼ਸ ਭੀ ਕਰਤੇ ਹੈ। ਪੁਨਾ ਨਿਰਾਦ ਵਰਤੀ ਭੀ ਕਰ ਸਕਤੇ ਹੈਂ ਪਾਤਸਾਹ ਤੇ, ਜਿਸ ਕੋ ਚਾਹੇ।

ਲਖਣੋ ਕਰ ਸਾਧ ਸਵਜਨ ਵਰਨਨ ਕਰੇ ਹੈ ਸੋਈ ਕਹਤੇ ਹੈ। ਸਲੋਕ "ਮੰਤ੍ਰੰ ਰਾਮ ਨਾਮੰ ਗਿਆਨੰ ਸਰਬਤ੍ਰ ਪੂਰਨਹ। ਗਿਆਨੰ ਸਮ ਦੁਖ ਸੁਖੰ ਜੁਗਤ ਨਿਰਮਲ ਨਿਰਵੈਰਨਹ। ਦਿਆਲੰ ਸਰਬਤ੍ਰ ਜੀਆਂ ਪੰਚ ਦੋਖ ਬਿਬਰਜਤਹ। ਭੋਜਨੰ ਗੋਪਾਲ ਕੀਰਤੰਨ ਅਲਪ ਮਾਇਆ ਜਲ ਕਮਲ ਰਹਤਹ। ਉਪਦੇਸੰ ਸਮ ਮਿਤ੍ਰ ਸਤ੍ਰਹ ਭਗਵੰਤ ਭਗਤ ਭਾਵਨੀ। ਪਰ ਨਿੰਦਾ ਨਹਿ ਸ੍ਰੋਤਿ ਸ੍ਰਵਣੰ ਆਪ ਤਿਆਗ ਸਗਲ ਰੇਣਕਹ। ਖਟ ਲਖਣ ਪੂਰਨੰ ਪੁਰਖਹ ਨਾਨਕ ਨਾਮ ਸਾਧ ਸਵਜਨਹ"। ਜੋ ਸਾਧੂ ਸੁਵਜਨ ਐਸੇ ਲਖਣੋ ਸਹਤ ਹੈ ਸੋ ਕੈਸੇ ਸੀਤਲਾ ਤਾਂਈ ਐਸੀ ਸੁਭਾਵ ਨੂੰ ਪ੍ਰਾਪਤ ਹੋਏ ਹੈ ਸੋ ਕਹਤੇ ਹੈ। ਸਲੋਕ। "ਨਹ ਸੀਤਲੰ ਚੰਦ੍ਰ ਦੇਵਾ ਨਹ ਸੀਤਲੰ ਬਾਵਨ ਚੰਦਨਹ। ਨਹੀ ਸੀਤਲੰ ਸੀਤ ਰੁਤੇਣ। ਨਾਨਕ ਸੀਤਲੰ ਸਾਧ ਸਵਜਨਹ"। ੨ । ਪੁਨਾ ਸਲੋਕ ।"ਜਿਨਾ ਸਾਸ ਗਿਰਾਸ ਨ ਵੀਸਰੈ ਹਰਿ ਨਾਮਾ ਮਨ ਮੰਤ। ਧੰਨ ਸੇ ਸੇਈ ਨਾਨਕਾ ਪੂਰਨ ਸੋਈ ਸੰਤ"। ੩ । ਹਰਿ ਜੀ ਕੀ ਕ੍ਰਿਪਾ ਸਿਵਾਏ ਨਾਮ ਨਹੀ ਪ੍ਰਾਪਤ ਹੋਤਾ। ਨਾਮ ਬਿਨਾ ਸਾਂਤ ਸੁਖ ਨਹਾਂ। ਤਾਂ ਤੇ ਇਸ ਕਾ ਉਪਾਇ ਕਿਆ ਹੈ। ਜੈਸੇ ਗੋਬਿੰਦ ਕੇ ਨਾਮ ਮੇ ਰੁਚੀ ਹੋਵੇ। ਸੋ ਇਸ ਕਾ ਇਹੁ ਉਪਾਇ ਹੈ। ਜੋ ਸ੍ਰੀ ਪ੍ਰਮੇਸਵਰ ਆਗੇ ਪੁਨਾ ਪੁਨਾ ਅਰਦਾਸ ਕਰਨੀ, ਨਿਸਕਪਟ ਹੋ ਕਰ; ਅਰ ਤਨ ਮਨ ਆਗੇ ਧਰਨਾ। ਤੇ ਸੁਭ ਕਰਮ ਨਿਸਕਾਮ ਹੋ ਕਰ ਕਰਨੇ। ਫੇਰ ਇਹੁ ਜੀਵ ਭਗਵਤ ਕੀ ਕ੍ਰਿਪਾ ਕਾ ਪਾਤ੍ਰ ਹੋਤਾ ਹੈ। ਤਾਂ ਤੇ ਕਹਤ ਹੈ ਸਤਿ, ਜੋ ਜੋ ਪ੍ਰਮੇਸਵਰ ਰੂਪ ਪਾਰਸ ਆਗੇ ਲੋਹੇ ਰੂਪ ਪਾਤ੍ਰ ਹੋਤਾ ਹੈ ਜਗਿਆਸੂ। ਅਰ ਲੋਹਾ ਕੁ ਪਾਤ੍ਰ ਹੈ ਤਾਂ ਤੇ ਸੋਨਾ ਨਹੀ ਹੋਤਾ। ਜੇ ਕਰ ਕੁਪਾਤ੍ਰ ਤੇ ਕ੍ਰਿਪਾ ਹੋਇ ਤਉ ਅਖਲ ਜੀਵ ਸਭ ਕੇ ਪਸੂ ਪੰਖੀ ਕੀ ਮੁਕਤ ਕੋ ਕਿਉਂ ਨਾ ਪ੍ਰਾਪਤ ਹੋਵੈ। ਇਸੀ ਤੇ ਸ੍ਰੀ ਭਗਵਾਨ ਗੀਤਾ ਮੇ ਕਹਾ ਹੈ। ਸਰਣਾਗਵਾਨ ਲਭਤੇ ਗਿਆਨੰ। ਹੇ ਅਰਜਨ ਜੋ ਸਰਣਾ ਯੁਕਤ ਹੈ ਪੁਰਸ ਸੋ ਮੇਰੇ ਸਰੂਪ ਕਉ ਪਾਵਤੇ ਹੈ। ਜਬ ਇਹ ਪਾਤ੍ਰਿ ਅਰ ਸਰਧਾ ਯੁਕਤ ਹੂਆ ਤਬ ਭਗਵਤ ਕ੍ਰਿਪਾ ਸੇ ਪੂਰਨ ਜੋ ਸਤਿਗੁਰੂ ਹੈ ਸੋ ਇਸ ਕੋ ਪ੍ਰਾਪਤ ਹੋਤੇ ਹੈ। ਤਿਨ ਪਰ ਜਗਿਆਸੂ ਕੀ ਸਰਧਾ ਆਵਤੀ ਹੈ। ਨਿਰ ਅਭਿਮਾਨ ਹੋ ਕਰ, ਤਿਨ ਕੀ ਸੇਵਾ, ਸੇਵਕ ਹੋ ਕਰ, ਕਰਤਾ ਹੈ ਜਬ, ਤਬ ਸ੍ਰੀ ਗੁਰਦੇਵ ਇਸ ਕੋ ਨਾਮ ਕਾ ਪ੍ਰੀਤੀ ਦੇਖਕਰ ਉਪਦੇਸ ਸਾਹਤ ਕਰਤੇ ਹੈ। ਤਬ ਨਾਮ ਕੇ ਅਭਿਆਸ ਕੇ ਪ੍ਰਤਾਪ ਕਰਿ ਇਸ ਕੀ ਵਿਸੇ ਵਾਸਨਾ ਜੋ ਮਨ ਕੀ ਮੈਲ ਹੈ ਸੋ ਸੁਭਾਵਕ ਹੀ ਨਿਰਵਿਰਤ ਹੋ ਜਾਤੀ ਹੈ, ਮਾਨਸ ਕੇ ਕੀਰਤਨ। ਸਰਬਾਤਮ ਨਿਸਚੇ ਦੇਖ ਕਰ ਤੇ ਪੁਨਾ ਪੁਨਾ ਹਰੀ ਕੇ ਨਾਮ ਕਉ ਸਿਮਰ ਕਰ, ਤਬ ਇਸ ਜੀਵ ਕਉ ਆਤਮ ਤਾਂਈ ਆਪ ਪ੍ਰਾਪਤਿ ਹੋਤੀ ਹੈ। ਕਿਆ ਭਗਵਤ ਪ੍ਰਸਾਦ ਕਰ, ਪ੍ਰਮ ਪ੍ਰੀਤ ਗਿਆਨ ਵਾਨ, ਜੀਤਿ ਸੀਲ ਸੰਤੋਖ, ਦੈਵੀ ਗੁਣੋ ਕਰ ਆਪ ਹੀ ਸਤਿ ਰੂਪ ਹੋਇ ਜਾਤਾ ਹੈ। ਸੋ ਇਨ ਕੇ ਲਖਣੋ ਕਾ ਸਬਦ ਗੁਰੂ ਅਰਜਨ ਪ੍ਰਮਾਤਮਾ ਨੇ ਵਰਨਨ ਕੀਆ ਹੈ। ਤਾਂ ਤੇ ਸਬਦ। "ਆਸਾ ਮਹਲਾ ੫ । ਅਠ ਪਹਿਰ ਨਿਕਟ ਕਰ ਜਾਨੈ। ਪ੍ਰਭ ਕਾ ਕੀਆ ਮੀਠਾ ਮਾਨੈ। ਏਕ ਨਾਮ ਸੰਤਨ ਆਧਾਰ। ਹੋਇ ਰਹੇ ਸਭ ਕੀ ਪਗਛਾਰ। ੧ । ਸੰਤ ਰਹਤ ਸੁਨਹੁ ਮੇਰੇ ਭਾਈ। ਉਆਂ ਕੀ ਮਹਮਾ ਕਥਨ ਨਾ ਜਾਈ। ੧ । ਰਹਾਉ। ਵਰਤਣ ਜਾਕੈ ਕੇਵਲ ਨਾਮ। ਅਨੰਦ ਰੂਪ ਕੀਰਤਨ ਵਿਸਰਾਮ। ਮਿਤ੍ਰ ਸਤ੍ਰ ਜਾਕੈ ਏਕ ਸਮਾਨੈ। ਪ੍ਰਭ ਅਪੁਨੇ ਬਿਨ ਅਵਰ ਨ ਜਾਨੈ। ੨ । ਕੋਟ ਕੋਟ ਅਘ ਕਾਟਨਹਾਰਾ। ਦੁਖ ਦੂਰ ਕਰਨ ਜੀਆਂ ਕੇ ਦਾਤਾਰਾ। ਸੂਰ ਬੀਰ ਬਚਨ ਕੇ ਬਲੀ। ਕਵਲਾ ਬਪੁਰੀ ਸੰਤੀ ਛਲੀ। ੩ । ਤਾਂ ਕਾ ਸੰਗ ਬਾਂਛਹਿ ਸੁਰਦੇਵ। ਅਮੋਘ ਦਰਸਨ ਸਫਲ ਜਾਕੀ ਸੇਵ।

ਕਰ ਜੋੜ ਨਾਨਕ ਕਰੇ ਅਰਦਾਸ। ਮੋਹਿ ਨੀਤ ਟਹਲ ਦੀਜੈ ਗੁਣ ਤਾਸ। ੪।" ਹੇ ਸ੍ਰੀ ਪ੍ਰੇਮੇਸਵਰ ਕੇ ਪਿਆਰੇ ਇਹੁ ਲਛਨ ਸੰਤਾਂ ਕੇ ਗੁਰ ਪੂਰੇ ਨੇ ਵਰਨਨ ਕਰੇ ਹੈ। ਜਗਿਆਸੀ ਕੇ ਸਾਧਨ ਵਾਸਤੇ ਕਲਿਆਨ ਲੀਏ। ਮੁਖ ਲਖੱਨ ਇਹੀ ਹੈ ਜੋ ਸ੍ਰੀ ਗੋਬਿੰਦ ਆਗੈ ਕਰ ਜੋੜ ਕੇ ਮਾਂਗਨਾ ਦਾਨ। ਜੋ ਹੇ ਸ੍ਰੀ ਪ੍ਰਮਾਤਮਾ ਜੀ ਮੁਝੇ ਨੀਤ ਸੇਵਾ ਬਖਸ਼ੀਏ ਅਪਨੇ ਦਰਬਾਰੇ, ਕਿਰਪਾ ਕਰ। ਤਬ ਜੋ ਸਾਧ ਗੁਨ ਕਰ ਸੰਤ ਲਖਨ ਬਿਚਖਨ ਪ੍ਰਾਨ ਹੋ ਕਰ ਬੇਨਤੀ ਪੁਨਾ ਕਰਤ ਭਯਾ ਸੰਤਾਂ ਆਗੈ। ਹੇ ਕਲਾਵਨ, ਸੰਤ ਚਿਹਨ ਤੋ ਤੁਮਾਰੀ ਕਿਰਪਾ ਤੇ ਭਲੀ ਜੀਤ ਪਛਾਨੇ ਹੈ ਸੁਰੀ ਪਿਦਾ ਕਾਸੀ ਮੂਹ ਹੈ ਮਾਨੇ। ਅਬ ਅਸੰਤਾਂ ਕੇ ਜੋ ਲਛਨ ਹੈ ਸੋ ਮੋਕੋ ਜਨਾਵੋ ਤਾਸ ਹੀ ਤਿਆਗ ਲੀਏ ਜੋ ਜਗਆਸੂ ਸਮਝ ਕਰ ਤਿਆਗੇ। ਜਾਂ ਤੇ ਤਿਸ ਕੋ ਪ੍ਰਮ ਕਲਿਆਨ ਹੋਵੈ। ਹਰਿਜਨ ਵਾਚ। ਹੇ ਸਾਧ, ਤਿਆਗ ਅਤਿਤਾਂ ਕਾ ਕਰੇ ਜਾਂ ਤੇ ਅਤਿਤਾਂ ਕੇ ਤਿਆਗ ਬਿਨਾ ਸਾਂਤ ਰੂਪ ਕਦਾ ਚਿਤ ਨ ਹੋਵੈਗਾ। ਜੇਕਰ ਕੋਈ ਕਹੇ। ਐਸੇ ਅਤਿ ਖਲਾਂ ਕਉ ਮੈ ਸਮਝਾਇ ਲੇਵਾਂਗਾ ਤਾਂ ਇਹ ਬਾਰਤਾ ਕਦਾ ਚਿਤ ਨਾ ਹੋਵੈਗੀ। ਪੁਨਾ ਤਿਸ ਪਰ ਦ੍ਰਿਸਟਾਂਤ ਜੈਸੇ ਦੁਰਜੋਧਨ ਤੇ ਕਰਨ ਸਕਨੀ ਦੋਹੁ ਸਮਾਨ ਇਤ ਆਦਕ ਜੋ ਹੈ ਸਾਕਤ। ਜੋ ਰਾਜਾ ਅਜਾਤ ਸਤ੍ਰ ਧਰਮ ਪੁਤ੍ਰ ਕੀ ਯਦਪ ਸੰਗਤ ਭੀ ਸੀ ਤਉ ਭੀ ਉਨ ਕਾ ਸੁਭਾਉ ਓਹੀ ਰਹਤਾ ਭਯਾ ਪੂਰਬ ਪ੍ਰਕਿਰਤੀ ਅਨੁਸਾਰ, ਜਲ ਪਖਾਨਵਤ। ਜਾਂ ਤੇ ਆਪ ਸ੍ਰੀ ਕ੍ਰਿਸਨ ਚੰਦ ਜੀ ਪ੍ਰਮਾਤਮਾ ਭਲੀ ਬਾਰਤਾ ਦੋਨੋ ਤਰਫੋਂ ਕੀ ਕਹ ਰਹੇ ਬਾਰੰਬਾਰ। ਜੋ ਹੇ ਰਾਜਨ ਪਾਂਡਵ ਭੀ ਤੇਰੇ ਭਾਈ ਹੈ ਇਨ ਕੋ ਨਿਰਬਾਹ ਲੀਏ ਕੀ ਕਿਛ ਗਾਂਵ ਜਮੀਨ ਤੁਸੀ ਦੇਹੋ ਜਾਂ ਤੇਰੇ ਸਹਾਇਕ ਭੀ ਹੈ। ਸੋ ਨਾ ਪ੍ਰਮਾਣ ਕਰਤਾ ਭਯਾ ਇਹ ਬਾਰਤਾ ਜਾਂ ਤੇ ਆਪ ਜੋ ਬੁਲਾਇਆ। ਪੁਨਾ ਕਹਤ ਭਯਾ ਦੁਰਜੋਧਨ। ਹੇ ਕ੍ਰਿਸਨ ਪਾਂਡਵਾਂ ਕੋ ਪੰਚ ਪਿੰਡ ਕਿਆ ਏਕ ਕੂਪ ਮਾਤ੍ਰ ਭੀ ਨ ਦੇਵਾਂਗਾ। ਭਾਂਵੇ ਸਾਰੀ ਰਾਜ ਪਾਂਡਵ ਕਾ ਹੀ ਹੂਆ। ਸ੍ਰੀ ਕ੍ਰਿਸਨ ਸਹਾਇਤਾ ਤੇ। ਤੇ ਪਾਪੀਆਂ ਕੋ ਝੂਠਾ ਕਰਿ ਮਾਰਿਆ। ਪਰ ਈਰਾਂ ਕਾਂ ਇਤਨਾ ਹੀ ਕਾਰ ਪ੍ਰਸ ਹੈ ਕੇ ਕ੍ਰਿਸਨ ਕਹਨ ਭੀ ਨ ਮਾਨਿਆ ਦੁਰਜੋਧਨ ਨੇ। ਤੇ ਰਾਜਾ ਯੁਧਿਸਟਰ ਕੀ ਕਲਾਈ ਕਉਂ ਸਮਝ ਕਰ ਭੀ ਭਲਾ ਨਾ ਕੀਆ ਤਿਸ ਨੇ। ਤਾਂ ਤੇ ਕੋਊ ਬੁਧਿਮਾਨ ਕਹੇ ਜੋ ਮੈ ਇਨ ਕਉ ਸੁਮਾਰਗ ਪਾਵੇਗਾ ਸਮਝਾਇ ਕੇ ਜੋ ਕੈਸੇ ਸਮਝਤੇ ਹੈ ਕਿਆ ਨਹੀ ਸਮਝਤੇ, ਅਤਿ, ਦੁਸ, ਸਾਕਤ, ਅਨਾੜੀ। ਪਾਂਜਰ ਜੜ, ਅਹੰ ਬੁਧੀ, ਅੰਘੋਰ। ਇਹੁ ਸਭ ਉਨਹੀ ਕੇ ਨਾਮੋ ਕੀ ਪੰਗਤੀ ਹੈ ਜਿਨੀ ਤੇ ਸੂਰਦਾਸ ਜੀ ਕਾ ਬਚਨ ਹੈ। ਤਾਸ ਸਾਰੰਗ। "ਛਾਡ ਮਨ ਹਰ ਬਿਮੁਖਨ ਕੋ ਸੰਗ। ਜਾ ਕੇ ਮਿਲੇ ਕਾਲ ਹੈ ਉਪਜੇ ਪੜਤ ਭਜਨ ਮੈ ਭੰਗ। ਕਹਾਂ ਭਯੋ ਪੈ ਪਾਨ ਪੀਆਇ ਬਿਖਨ ਤਜੇ ਭੁਜੰਗ। ਖਰ ਕੋ ਕਹਾਂ ਅਗਰ ਕੋ ਲੇਪਨ ਮਰਕਟ ਭੂਖਨ ਅੰਗ। ਗਜ ਕੋ ਕਹਾਂ ਨਵਾਏ ਸਰਤਾ ਬਹੁਰ ਕਰੇ ਵਹੁ ਢੰਗ। ਕਊਆ ਕਹਾਂ ਕਪੂਰ ਚੁਗਾਏ ਸੁਆਨ ਨਵਾਏ ਗੰਗ। ਪਾਇਨ ਪਤਰ ਨ ਬਾਨਨ ਬੀਧੇ ਰੀਤੇ ਹੋਇ ਨਿਖੰਗ। ਸੂਰਦਾਸ ਕਹੁ ਕਾਲੀ ਕਮਰੀਆ ਚੜਤ ਨ ਦੂਜੋ ਰੰਗ।" ਇਨੀ ਤੇ ਬਚਨ ਹੈ, ਕਹਾ ਹੈ ਕੁਨੀਜਨੋ ਨੇ। ਕਵਿਤ। "ਮਾਨਸਰੋਵਰ ਪਰ ਹੰਸਲਾ ਜੋ ਮੋਤੀ ਚੁਨੇ, ਬਗੁਲਾ ਨਾ ਹੋਇ ਜਿਹਿ ਮੋਤੀ ਜੋ ਚੁਗਾਇ ਤੇ। ਸਾਜਨ ਕੋ ਸਰਾ ਸਦਾ ਮਾਸ ਹੀ ਅਹਾਰ ਕਰੇ ਮੁਰਗੀ ਕੇ ਬਚਾ ਮਾਸ ਖਾਇ ਨ ਸਿਖਾਇ ਤੇ। ਗਊਅਨ ਕੇ ਸਦਾ ਸਦਾ ਦੂਧ ਹੀ ਲਪੇਟੇ ਗਦਾ ਨਾ ਹੋਇ ਬੈਲ ਗੰਗ ਕੇ ਨਵਾਏ ਤੇ। ਤੈਸੇ ਹੀ ਮੂਰਖ ਕੋ ਕੇਤਾ ਸਮਝਾਇ ਕਹੋ ਕਹਿਆ ਨਾ ਹੋਇ

ਪਿੰਜਰੇ ਪੜ੍ਹਾਇ ਤੇ"। ਤਥਾ ਸ੍ਰੀ ਕਬੀਰ ਜੀ ਕੇ। ਰਾਗ ਗਉੜੀ। "ਕਹਾਂ ਸੁਆਨ ਕੋ ਸਿਮ੍ਰਿਤ ਸੁਨਾਏ। ਕਹਾਂ ਸਕਿਤ ਪਹਿ ਹਰਿ ਗੁਨ ਗਾਏ ਰਾਮ ਰਾਮ ਰਾਮ ਰਾਮ ਰਾਮ ਰਮੇ ਰਾਮ ਰਹੀਏ। ਸਾਕਤ ਸਿਉ ਭੂਲ ਨ ਕਹੀਏ। ੧ ਰਹਾਉ। ਕਊਆ ਕਹਾਂ ਕਪੂਰ ਚਰਾਏ। ਕਹਾਂ ਬਿਸੀਅਰ ਕੋ ਦੂਧ ਪਿਆਏ। ੨ ।ਸਤਿ ਸੰਗਤਿ ਮਿਲ ਬੁਧ ਬਿਬੇਕ ਹੋਈ। ਪਾਰਸ ਪਰਸ ਲੋਹਾ ਕੰਚਨ ਹੋਈ। ੩ । ਸਾਕਤ ਸੁਆਨ ਸਭ ਕਰੇ ਕਰਾਇਆ ਜੋ ਧੁਰ ਲਿਖਿਆ ਸੋ ਕਰਮ ਕਮਾਇਆ। ੪ । ਅੰਮ੍ਰਿਤ ਲੈ ਲੈ ਨੀਮ ਸਿੰਚਾਈ। ਕਹੁ ਕਬੀਰ ਉਆ ਕੋ ਸਹਜ ਨਾ ਜਾਈ। ੫ ।"

ਸ੍ਰੀ ਕਬੀਰ ਜੀ ਭੀ ਲੋਹਾ ਕੰਚਨ ਕਹਿਆ ਹੈ ਪਾਰਸ ਪਰਸ ਕਰ ਹੋਤਾ ਹੈ। ਲੋਹਾ ਕੰਚਨ ਨਹੀਂ ਹੋਤਾ। ਸਬਦ ਕੇ ਮੁਕਟ ਮਣੀ ਗੁਰੂ ਅਰਜਨ ਦੇਵ ਜੀ ਭੀ ਇਸੀ ਤੇ ਇਹ ਸਬਦ ਉਚਾਰਿਆ ਹੈ। ਰਾਗ ਭੈਰਉ ਮਹਲਾ ੫ । "ਜੇ ਸਉ ਲੋਚਿ ਲੋਚਿ ਖਵਾਇਆ। ਸਾਕਤ ਹਰਿ ਹਰਿ ਚੀਤ ਨਾ ਆਇਆ। ੧ । ਸੰਤ ਜਨੋ ਕੀ ਲੇਹੁ ਮਤੇ। ਸਾਧ ਸੰਗਿ ਪਾਵਹੁ ਪਰਮ ਗਤੇ। ੧ । ਰਹਾਉ। ਪਾਥਰ ਕੋ ਬਹੁ ਨੀਰ ਪਵਾਇਆ। ਨਹਿ ਭੀਗੇ ਅਧਿਕ ਸੁਕਾਇਆ। ੨ ।ਖਟ ਸਾਸਤ੍ਰ ਮੂਰਖੇ ਸੁਨਾਇਆ। ਜੈਸੇ ਦਿਹ ਦਿਸ ਪਰਮ ਝੁਲਾਇਆ। ੩ । ਬਿਨ ਕਣ ਖਲਹਾ ਨ ਜੈਸੇ ਪਾਹਨ ਪਾਇਆ। ਤਿਉ ਸਾਕਤ ਤੇ ਕੋ ਨ ਵਰ ਵਰਾਇਆ। ੪ । ਤਿਤ ਹੀ ਲਾਗਾ ਜਿਤ ਕੋ ਲਾਇਆ। ਕਹੁ ਨਾਨਕ ਪ੍ਰਭ ਬਣਤ ਬਣਾਇਆ।" ੫ । ਪ੍ਰਭ ਨੇ ਬਣਤ ਬਣਾਈ ਕੇ ਕਹਣੇ ਕਾ ਭਾਵ ਸਿਧਾ ਇਹ ਜੋ ਕਰਤਾਰ ਨੇ ਆਦਤੀ ਰਚਨਾ ਐਸੀ ਹੈ ਸੋ ਤਿਸ ਪਰ ਹੋਰ ਕਿਸੀ ਕੇ ਬਣਾਵਣੇ ਕੀ ਬਾਕੀ ਨਹੀਂ ਰਖੀ। ਜੋ ਪਦਾਰਥ ਆਦਿ ਤੇ ਉਸ ਨੇ ਕੀਤੇ ਹੈ, ਕਰਤਾਰ ਨੇ, ਆਦਿਤ ਅਗਨੀ ਆਦੀ ਸੋ ਕਿਸੀ ਤੇ ਸੀਤ ਨਹੀਂ ਹੋਤੀ। ਜੇ ਕੋਈ ਕਰਿਆ ਚਾਹੇ। ਜੇ ਕਰ ਸਸੀ ਤੁਖਾਰ ਆਦੀ ਜੋ ਸੀਤ ਬਨਾਏ ਹੈ ਤਿਨ ਕੋ ਅਬ ਕੋਊ ਉਸਨ ਕੀਤਾ ਚਾਹੇ ਸੋ ਨਹੀਂ ਹੋ ਸਕਤੇ।

ਇਸੀ ਪ੍ਰਕਾਰ ਸੰਤੋਂ ਅਰ ਅਸੰਤੋਂ ਕੀ ਭੀ ਆਦ ਹੀ ਤੇ ਕਰਤਾ ਪੁਰਖ ਨੇ ਬਣਤ ਬਣਾਈ ਹੈ। ਜੇ ਕਰ ਕੋਊ ਕਹੇ ਕਿ ਮੈ ਅਸੰਤ ਕੋ ਸੰਤ ਕਰ ਦੇਤਾ ਹਾਂ ਤਾਂ ਤਿਸ ਕਾ ਕਥਨ ਕੈਸੇ ਹੈ ਜੈਸੇ ਕੋਊ ਪੁਰਸ ਕੋਲੂ ਮੈ ਸਿਕਤਾ ਰੇਤ ਤਾਂ ਪਾਇ ਕਰ ਤੇਲ ਨਿਕਾਲਿਆ ਚਾਹੇ। ਸੋ ਤਿਸ ਕਾ ਪ੍ਰਜੋਤਨ ਹੀ ਮਿਥਿਆ ਹੈ। ਜੈਸੇ ਕੋਊ ਕਹੇ ਪਾਖਾਨ ਕੀ ਸਿਲਾ ਪਰ ਫੂਲਨ ਕੀ ਫੁਲਵਾੜੀ ਮੈ ਨੇ ਦੇਖੀ ਹੈ ਤੇ ਊਪਰ ਜਿਸ ਕੇ ਭਵੰਰਾ ਗੁੰਜਾਰ ਕਰਤੇ ਹੈ। ਭਾਵ ਇਹ ਜੋ ਉਹ ਪੁਰਸ ਹੀ ਝੂਠਾ ਹੈ। ਇਸੀ ਤੇ ਮੁਖਵਾਕ ਸੂਹੀ ਕੀ ਵਾਰ ਮੈ ਕਹਾ ਹੈ। "ਮ: ੧ । ਰਾਤੀ ਹੋਵਣ ਕਾਲੀਆਂ ਸੁਖੇਦਾ ਸੇਵਨ। ਦਿਹ ਬਗਾ ਤਪੈ ਘਣਾ ਕਾਲਿਆਂ ਕਾਲੇ ਵੰਨ"। ਇਹੁ ਦ੍ਰਿਸ਼ਟਾਂਤ ਭੀ ਮਲੋਂ ਪਰ ਕਥਨ ਕਰਿਆ ਹੈ ਗੁਰ ਪੂਰੇ ਨੇ। ਸੋ ਐਸੇ ਮੂਰਖ ਮੁਗਧੋ ਮੋ ਤਿਲਕ ਰੂਪ ਗ੍ਰਿਥਾ ਕਾਰ ਕਥਨ ਕਰਤਾ ਹੈ। ਜੈਸੇ ਹੋਰੇ ਗੁਰਮੁਖ ਲੋਕੋ ਤੁਸਾਂ ਮੈਨੂੰ ਸਮਝਣਾ ਜਿਸ ਤੇ ਇਹ ਕਿਤਨੇ ਦ੍ਰਿਸ਼ਟਾਂਤ ਮੇਰੇ ਤੇ ਘਟਦੇ ਹੈਨ। ਇਹ ਗ੍ਰੰਥਕਰਤਾ ਰਿਤ ਚੇਤੇ ਆਈ ਹੈ। ਜੋ ਮੈ ਤਾਂ ਸੰਤਾਂ ਦੇ ਗੁਣ ਪਰ ਕਥਨ ਕਰਦਾ ਸੀ ਤੇ ਅਬ ਮੈ ਆਪਣੇ ਗੁਣੋ ਕੇ ਦ੍ਰਿਸ਼ਟਾਂਤ ਪ੍ਰਮਾਣ ਕਥਨ ਕਰਨ ਲਗ ਪੜਾ ਹੂੰ। ਤਾਂ ਤੇ ਪ੍ਰਸੰਗ ਬੀਚ ਹੀ ਬੱਸ ਕਰ ਦੀਆ

ਹੈ ਜੋ ਮੈ ਕਹਾਂ ਤੀਕ ਕਥਨ ਕਰੋਗਾ। ਆਪਣੇ ਅਵਗੁਣ ਤਾ ਸਮੁੰਦ ਸਾਗਰ ਤੇ ਭੀ ਇਅੰਤ ਹੈਂ। ਤਾਂ ਤੇ ਉਨ ਕੇ ਵਰਨਨ ਤੇ ਸੰਤ ਗੁਨ ਗਾਥਾ ਗ੍ਰਥਨ ਕਰੀ ਹੈ ਜੋ ਇਸ ਮੇ ਪਰਮ ਲਾਭ ਹੈ। ਇਸੀ ਪ੍ਰਕਾਰ ਸੰਤੋ ਅਸੰਤੋ ਕੇ ਗੁਣ ਅਰ ਔਗਣ ਸੁਨ ਕਰ ਭਾਈ ਜੀ ਕੇ ਮੁਖਾਰਬਿੰਦ ਸੇ ਸੰਤ ਸਜਨ ਮੋਦ ਕਉ ਪਾਵਤੇ ਭਏ। ਇਤ ਸ੍ਰੀ ਪ੍ਰੇਮ ਸੁਧਾ ਸਿੰਧੂ ਗ੍ਰੰਥੇ ਉਤ੍ਰਾਧੇ ਸੰਤ ਚਿਹਨ ਵਰਨਨੰ ਬੈਤਾਲੀਸਮੋ। ਹੁਲਾਸ। ੪੨। ਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਕੀ। ਨਦੀ ਪਰ ਦੋਪਹਿਰ ਏਕ ਸਾਹ ਸ਼ਨਾਨ ਕਰਤਾ ਸੀ ਪਰ ਲੋਕਾਂ ਨਾਲ ਮਾਇਆ ਦੇ ਵਿਹਾਰ ਦੀਆਂ ਬਾਤਾਂ ਕਰਤਾ ਸੀ, ਸ਼ਨਾਨ ਕਰਤੇ ਵਕਤ ਭੀ। ਕਿਸੀ ਵੇਲੇ ਉਸ ਦੇ ਮੁਖੋਂ ਸ੍ਰੀ ਗੁਰੂ ਨਾਨਕ ਜੀ ਨੇ ਸ੍ਰੀ ਪ੍ਰਮੇਸਵਰ ਜੀ ਕਾ ਨਾਮ ਨ ਸੁਣਿਆ। ਤਾਂ ਗੁਰੂ ਨਾਨਕ ਜੀ ਪਰਉਪਕਾਰੀ ਬਚਨ ਬੋਲੇ। ਜੋ ਹੇ ਸਾਹ ਜੀ, ਜੋ ਸ਼ਨਾਨ ਕਰ ਕੋਈ ਗੀਤਾ ਪਾਠ, ਕਿ ਸਹੰਸਰ ਨਾਮ, ਕਿ ਗਜੇਂਦਰ ਮੋਖ ਕੀ ਪੋਥੀ ਤਾਂ ਨਹੀਂ ਨਜਰ ਆਂਵਦੀ ਪਾਠ ਵਾਸਤੇ। ਜੋ ਦੋ ਚਾਰ ਘਟ ਤਾਂ ਪ੍ਰੇਮਸਵਰ ਪਾਸੇ ਲਗ ਜਾਣ, ਜੀਅ ਦੇ ਭਲੇ ਵਾਸਤੇ। ਸੋ ਸਾਹ ਕਹਤ ਭਇਆ ਹੇ ਸੰਤ ਜੀ, ਸਾਨੂੰ ਮਰਨ ਦਾ ਵਿਹਲ ਭੀ ਹੱਥ ਨਹੀਂ ਲਗਦਾ ਨਹੀਂ ਤੇ ਤੁਸੀਂ ਸਾਨੂੰ ਪੋਥੀਆਂ ਦਸਦੇ ਹੋ। ਪੋਥੀਆਂ ਓਹ ਪੜਨ, ਸੰਤ ਜੀ, ਜੇਹੜੇ ਤੁਸਾਂ ਜੇਹੇ ਨਿਕਮੇ ਹੋਵਣ। ਤਾਂ ਗੁਰੂ ਨਾਨਕ ਜੀ ਬੋਲੇ ਜੋ ਹੇ ਸਾਹ ਤੈਨੂੰ ਨਿਕੰਮਾ ਕਰੀਏ। ਸੋ ਕਹਤ ਭਯਾ ਜੋ ਮੈ ਤਾਂ ਇਥੋਂ ਜਾਇ ਕੇ ਰੋਟੀ ਖਾਇ ਕੇ ਫੇਰ ਹਟੀ ਤੇ ਜਾਇ ਬੈਠਾਂਗਾ। ਸੋ ਤੁਸੀਂ ਮੈਨੂੰ ਕਿਸ ਤਰਾਂ ਨਿਕੰਮਾ ਕਰੋਗੇ। ਤਾਂ ਗੁਰੂ ਨਾਨਕ ਜੀ ਉਸੇ ਸਾਹ ਦਾ ਰੂਪ ਧਾਰ ਕਰ ਉਸ ਦੇ ਘਰ ਜਾਇ ਪ੍ਰਵੇਸ ਕੀਆ। ਤਾਂ ਇਸਤ੍ਰੀ ਤੇ ਪੁਤ੍ਰ ਕਹਤ ਭਏ ਸ਼ਨਾਨ ਕਰ ਆਏ ਹੋ ਰੋਟੀ ਖਾਇ ਕਰ ਸਿਤਾਬੀ ਹਟੀ ਪਰ ਚਲੋ ਜੋ ਹੁੰਡੀਆਂ ਵਾਲੇ ਉਡੀਕਦੇ ਹੈਂ। ਤਾਂ ਗੁਰੂ ਨਾਨਕ ਸਾਹ ਰੂਪ ਬੋਲੇ: ਹੇ ਭਾਈ ਜੋ ਮੇਰੇ ਜਿਹਾ ਹੋਰ ਕੋਈ ਰੂਪ ਧਾਰੇ ਫਿਰਤਾ ਹੈ ਮਤ ਓਹ ਆਇ ਕੇ ਘਰ ਮਲ ਬੈਠੇ ਜੋ ਘਰ ਵਾਲਾ ਹਾਂ। ਤਾਂ ਇਸਤ੍ਰੀ ਤੇ ਪੁਤ੍ਰ ਕਹਤ ਭਏ ਓਹ ਕੌਨ ਨੀਚ ਹੁੰਦਾ ਹੈ ਤੁਹਾਡੇ ਹੋਏ। ਮੈਂ ਤੁਹਾਡਾ ਪੁਤਰ ਅਸੀਂ ਉਸ ਨੂੰ ਸੋਟਿਆਂ ਨਾਲ ਮਾਰਾਂਗੇ, ਹੇ ਪਿਤਾ ਜੀ। ਇਸਤ੍ਰੀ ਭੀ ਐਸੇ ਹੀ ਕਹਾ ਤੁਸੀਂ ਘਰ ਕੇ ਮਾਲਕ ਹੋ ਹੋਰ ਕੌਨ ਹੁੰਦਾ ਹੈ। ਇਤਨੇ ਮੇ ਸਾਹ ਭੀ ਇਸ਼ਨਾਨ ਕਰਕੇ ਘਰ ਆਵਤ ਭਯਾ। ਤਾਂ ਇਸਤ੍ਰੀ ਪੁਤ੍ਰ ਨੇ ਛਲੀਆ ਜਾਣ ਕਰ ਸੋਟਿਆਂ ਨਾਲ ਡਰਾ ਕਰ ਉਸ ਨੂੰ ਦੂਰ ਕੀਤਾ। ਤਾਂ ਓਹ ਅਸਚਰਜ ਹੋ ਕਰ ਹੱਟੀ ਕੋ ਜਾਵਤ ਭਯਾ ਉਥੇ ਭੀ ਗੁਰੂ ਨਾਨਕ ਜੀ ਸਾਹ ਕਾ ਰੂਪ ਧਾਰ ਕਰ ਪ੍ਰਥਮ ਹੀ ਜਾਇ ਬੈਠੇ ਸੇ ਅਰ ਮੁਨੀਮ ਆਦਿਕ ਜੋ ਹੱਟੀ ਮੇ ਥੇ। ਤਿਨ ਕੋ ਭੀ ਕਹਤ ਭਏ ਓਹੀ ਵਾਰਤਾ ਜੋ ਦੇਖਣਾ ਜੋ ਮੇਰੇ ਜਿਹਾ ਰੂਪ ਧਾਰ ਕੇ ਕੋਈ ਹੋਰ ਫਿਰਦਾ ਹੈ, ਮਤੇ ਉਹ ਆ ਕੇ ਕਹੇ ਜੋ ਮੈਂ ਦੁਕਾਨ ਦਾ ਮਾਲਕ ਹਾਂ ਤਾਂ ਸਭ ਨੌਕਰ ਕਹਤ ਭਏ ਜੋ ਹੇ ਸਾਹ ਜੀ ਜੋ ਆਪ ਦੇ ਹੁੰਦਿਆਂ ਹੋਰ ਭਲਾ ਕਿਸ ਦਾ ਕਦਰ ਹੈ, ਮਾਲਕ ਬਣਨ ਦਾ। ਐਸੇ ਨੀਚ ਨੂੰ ਅਸੀ ਨੇੜੇ ਹੀ ਨਹੀਂ ਆਵਣ ਦਿਆਂਗੇ। ਤਾਂ ਉਹ ਸਾਹ, ਘਰੋਂ ਨਿਰਾਸ ਹੋ ਕੇ, ਹਟੀ ਆਵਤ ਭਯਾ ਜਬ ਤਾਂ ਹੱਟੀਓਂ ਭੀ ਸੋਟੇ ਨਾਲ ਡਰਾ ਕੇ ਦੂਰ ਕਰ ਦਿਤਾ। ਤਬ ਨਿਰਾਸ ਹੋ ਕਰ ਨਦੀ ਕਿਨਾਰੇ ਹੀ ਜਾ ਬੈਠਾ। ਤਾਂ ਸਤਿਗੁਰੂ ਸ੍ਰੀ ਨਾਨਕ ਜੀ ਪੂਛਤ ਭਏ: ਕਿਉਂ ਸਾਹ ਜੀ, ਪਾਠ ਭਜਨ ਵਾਸਤੇ ਕੁਛ ਵੇਹਲ ਮਿਲਿਆ ਹੈ।

ਤਾਂ ਓਹ ਸਾਹ ਰੋ ਕਰ ਸਤਿ ਗੁਰਾਂ ਦੇ ਚਰਨਾ ਪਰ ਮਸਤੱਕ ਟੇਕਤ ਭਯਾ, ਅਰ ਹਥ ਜੋੜ ਕਰ
ਭੂਲ ਬਖਸਾਵਤਾ ਭਯਾ ਤੇ ਕਹਤ ਭਏ: ਹੇ ਗੁਰ ਜੀ, ਅਬ ਜੈਸੇ ਆਗਿਆ ਕਰੋ ਤੈਸੇ ਹੀ ਵਰਤੋਗਾ।
ਮੈਨੂੰ ਪ੍ਰਤੀਤ ਹੁੰਦਾ ਹੈ ਜੋ ਮੈ ਸੁਣਿਆ ਸੀ ਜੋ ਨਾਰਾਇਣ ਜੀ ਰੂਪ ਧਾਰ ਕਰ ਗੁਰ ਨਾਨਕ ਜੋਤ
ਪ੍ਰਗਟ ਭਯਾ ਹੈ। ਸੋ ਪ੍ਰਤੱਖ ਆਪ ਹੋ, ਹੇ ਗੁਰੂ ਜੀ। ਤਾਂ ਆਪ ਕਹਤ ਭਏ: ਹੇ ਭਾਈ, ਝੂਠੇ ਧੰਧਿਆਂ ਥ
ਵੇਹਲ ਪਾਇ ਕੇ ਸਚਾ ਕ੍ਰਮ ਜੋ ਵਾਹਿਗੁਰੂ ਦਾ ਭਜਨ ਹੈ ਸੋ ਕੀਤਾ ਕਰ ਅਤਿਥਾਂ ਦੀ ਸੇਵਾ ਕਰਿਆ
ਕਰਿ। ਜਪੁਜੀ, ਗੀਤਾ, ਸਹੰਸ੍ਰ ਨਾਮ ਆਦਿਕੋਂ ਦਾ ਪਾਠ ਕੀਤਾ ਕਰ। ਤੇਰਾ ਭਲਾ ਹੋਏਗਾ। ਹੁਣ
ਤੂੰ ਨਿਸੰਕ ਹੋਟੀ ਘਰ ਜਾਇ ਤੈਨੂੰ ਕੋਈ ਨਹੀਂ ਹਟਾਵੇਗਾ। ਇਸ ਪ੍ਰਕਾਰ ਗੁਰੂ ਨਾਨਕ ਜੀ ਕਾ
ਉਦੇਸ ਧਾਰਨ ਕਰਤ ਭਯਆ ਤੇ ਉਸ ਕਾ ਜਨਮ ਸੁਫਲ ਹੋਤ ਭਯਾ ਗੁਰ ਕਿਰਪਾ ਤੇ। ਸਾਖੀ
ਕਾਸ਼ਟ ਜਿਹਬਾ ਮੁਨੀਸਵਰ ਦੀ। ਇਨਾਂ ਕੇ ਗੁਰਾਂ ਨੇ ਗੀਤਾ ਦੇ ਸਲੋਕ ਦਾ ਅਰਥ ਕਰ ਕੇ
ਸੁਣਾਇਆ ਪਹਿਲੇ। ਫੇਰ ਇਹਨਾਂ ਅਰਥ ਕੀਤਾ ਦੂਜਾ। ਇਸ ਪਰ ਗੁਰੂ ਤਿਨ ਕੇ ਕੋਪਵੰਤ
ਹੂਏ ਜੋ ਅਸਾਡੇ ਮੁਖ ਚਤੁਰਾਈ ਜਣਾਵਣ ਲਗਾ ਹੈ, ਹੇ ਸਿਖ। ਤਾਂ ਤੇ ਜਾ ਸਾਡੇ ਮੱਥੇ ਨਾ ਲਗ।
ਤਾਂ ਇਨਾਂ ਕਾਸਟ ਕਾ ਖੋਕਾ ਬਨਵਾਇ ਕਰ ਜਿਹਬਾ ਪਰ ਚੜਾ ਰਖਿਆ। ਜੇ ਕਿਸੇ ਨਾਲ
ਜਰੂਰੀ ਗਲ ਕਰਨੀ ਬਣੇ ਤਾਂ ਕਾਸਟ ਕਾ ਖੋਕੋ ਉਤਾਰ ਕਰ ਗਲ ਕਰਦੇ ਨਹੀਂ ਤਾਂ ਜਿਹਬਾ
ਸਦਾ ਕਾਸਟ ਕੇ ਥੋਕ ਮੋ ਹੀ ਰਖਦੇ ਅਰ ਕੁਛ ਭੀ ਨ ਬੋਲਤੇ । ਤੇ ਇਸ ਤਰਾਂ ਲਿਖਵਾਇ
ਕੇ ਲਗਵਾ ਦਿਤੇ, ਇਸਤਹਾਰ ਲਗਵਾ ਦਿਤੇ ਜੋ ਮੈ ਬੜਾ ਅਪ੍ਰਾਧੀ ਹਾਂ ਗੁਰਾਂ ਸਾਮਣੇ। ਆਪਨੀ
ਵਿਦਿਆ ਚਤੁਰਾਈ ਜਣਾਵਣ ਵਾਲਾ। ਤਾਂ ਤੇ ਮੇਰੇ ਜਿਹਾ ਭਾਰਾ ਕਸੂਰਵਾਰ ਹੋਰ ਕੋਈ ਨਹੀਂ
ਜਿਸ ਨੂੰ ਗੁਰਾਂ ਨੇ ਮਥੇ ਲਾਣੋ ਹੀ ਬੰਦ ਕਰ ਦਿਤਾ ਹੈ। ਤਾਂ ਤੇ ਕੋਈ ਪ੍ਰਮੇਸਵਰ ਦਾ ਪਿਆਰਾ-
ਪਰਮੇਸਵਰ ਅਰਥ ਮੈ ਕੁਭਾਗੇ ਨੂੰ ਮੇਰੇ ਸਤਿਗੁਰ ਪਾਸੋਂ ਬਖਸਵਾਇ ਦੇਵੇ। ਐਸੇ ਇਸਤਿਹਾਰ
ਲਗਵਾ ਦਿਤੇ ਅਰ ਰ੍ਰਿਖ ਸਾਸਤ੍ਰ ਪੋਥੀਆਂ ਕਾ ਸਮੂਹ ਜੋ ਥਾ ਸੋ ਸਭ ਲੁਟਾਇ ਦੀਆ। ਜਿਸ
ਰ੍ਰਿਖ ਕੋ ਜਿਸ ਕੋ ਲੋੜ ਸੀ ਸੋ ਲੈ ਗਿਆ ਬਾਕੀ ਜਲ ਮੇ ਪ੍ਰਵਾਹਿ ਦੀਆ। ਇਸ ਪ੍ਰਕਾਰ
ਗੁਰਾਂ ਕੇ ਸਾਮਣੇ ਚਤੁਰਾਈ ਜਣਾਈ ਜੋ ਤਿਸ ਕਾ ਬਹੁਤ ਪਸਚਾਤਾਪ ਕਰਤੇ ਭਏ। ਭਾਈ ਪਰਦੁਮਨ
ਸਿੰਘ ਗਿਆਨੀ ਸ੍ਰੀ ਸੁਧਾਸਰ ਸਰੋਵਰ ਤੀਰਥ ਯਾਤ੍ਰਾ ਕਰ ਜਾਤੇ ਭਏ ਤਬ, ਤਹਾਂ ਕਾਸਟ ਜਿਹਵਾ
ਮੁਨੀਸਵਰ ਜੀ ਮਿਲਤੇ ਭਏ। ਮੁਨੀ ਜੀ ਮੋਨ ਹੀ ਧਾਰੀ ਰਹੇ। ਤਬ ਭਾਈ ਪ੍ਰਦੁਮਨ ਸਿੰਘ ਗਿਆਨੀ
ਕਹਾ: ਹੇ ਮੁਨੀ ਜੀ, ਅਸੀਂ ਤਾਂ ਬਚਨ ਅੰਮ੍ਰਿਤ ਰੂਪ ਆਪ ਕਾਨਾ ਤੋਂ ਸੁਣਨ ਦੀ ਇੱਛਾ ਕਰ ਕੇ ਆਏ
ਤਬ ਮੁਨੀ ਜੀ ਬਹੁਤ ਦੀਰਘ ਸਰਲਪ ਦੇਖ ਕੇ ਗਿਆਨੀ ਜੀ ਕੇ ਕਾਸਟ ਕੀ ਜਿਹਬਾ ਉਤਾਰ ਕਰ,
ਆਪਨੀ ਭੁਲ ਕਾ ਸਭ ਬਿਰਤਾਂਤ ਸੁਣਾਵਤੇ ਭਏ ਜੋ ਇਹੁ ਮੇਰੀ ਜਿਹਬਾ ਹੀ ਗੁਰਾਂ ਦੀ ਨਾਰਾਜਗੀ ਦਾ
ਕਾਰਨ ਹੋਈ ਹੈ। ਤਾਂ ਤੇ ਗਿਆਨੀ ਜੀ ਅਬ ਕਾਸਟ ਕੇ ਥੋਕ ਮੋ ਕਾਬੂ ਕਰ ਰੱਖੀ ਹੈ ਜੋ ਪੁਨਾ
ਸਤਿਗੁਰਾਂ ਦੇ ਰੋਬਰੂ ਚਤਰਾਈ ਨ ਜਣਾ ਸਕੇ। ਐਸਾ ਪਸਚਾਤਾਪ ਦੇਖ ਕਰ ਕਾਸਟ ਜਿਹਵਾ
ਮੁਨੀਸਵਰ ਕਾ ਉਨ ਕੇ ਖਿਮਾ ਮੁਕਤੀ ਗੁਰੂ ਬਖਸ ਕਰ ਮੇਲ ਲੇਤ ਭਏ ਸਿਖ ਕੋ ਸਾਮਾਂ ਪਾਇਕਰ।
ਸਾਖੀ ਅੰਬਰੀਕ ਰਾਜਾ ਕੀ। ਏਕ ਅੰਬ੍ਰੀਕ ਰਾਜਾ ਥਾ ਧਰਮਾਤਮਾ ਈਸਵਰ ਭਗਤ ਨਿਤ

ਸੇਵੀ ਔਰ ਨਿਰਾ ਹਾਰ ਇਕਾਦਸੀ ਕਾ ਬ੍ਰਤ ਨਿਯਮ ਸੇ ਰਾਖਤਾ ਸਾ। ਏਕ ਦਿਨ ਦੁਰਬਾਸਾ ਰਿਖੀ ਰਾਜਾ ਕੇ ਗ੍ਰਹ ਮੇ ਆਏ। ਰਾਜਾ ਜੀ ਨੇ ਬਹੁਤ ਆਦਰ ਕੀਆ। ਬਹੁਰੋਂ ਹਾਥ ਜੋੜ ਕਰਿ ਰਾਜਾ ਜੀ ਨੇ ਪ੍ਰਾਰਥਨਾ ਕਰੀ ਜੋ ਹੇ ਭਗਵਨ ਆਜ ਦੁਆਦਸੀ ਦੋ ਘੜੀ ਹੈ। ਫੇਰ ਤ੍ਰਿਉਦਸੀ ਲਾਗ ਪੜਨੀ ਹੈ ਆਪ ਕ੍ਰਿਪਾ ਕਰ ਭੋਜਨ ਪ੍ਰਾਵਹੁ ਜਿਸ ਕਰ ਮੇਰਾ ਬ੍ਰਤ ਕਾ ਫਲ ਬਨਾ ਰਹੇ। ਤਾਂ ਐਸੇ ਸੁਣ ਕਰ ਦੁਰਬਾਸਾ ਜੀ ਕਹਤ ਭਏ ਜੋ ਮੈ ਇਸਨਾਨ ਕਰ ਕੇ ਆਵਤਾ ਹੂੰ। ਐਸੇ ਇਸਨਾਨ ਕਾ ਬਹਾਨਾ ਬਨਾ ਕਰ ਦੁਰਬਾਸਾ ਜੀ ਨਦੀ ਤੀਰ ਪਰ ਹੀ ਬੈਠ ਗਏ। ਬਹੁਤ ਦੇਰ ਪੀਛੇ ਰਾਜਾ ਜੀ ਚਿੰਤਾ ਕਰਤ ਭਏ ਕਿ ਜਬ ਮੈ ਰਿਖੀ ਸੇ ਪਹਿਲੇ ਭੋਜਨ ਕਰਤਾ ਹਾਂ ਤੋ ਰਿਖੀ ਸੁਰਾਪ ਦੇਵੇਗਾ ਤੈਨੇ ਅਤਿਥੀ ਸੇ ਪਹਿਲੇ ਭੋਜਨ ਕਰ ਲੀਆ। ਅਰ ਜੇ ਤ੍ਰਿਉਦਸੀ ਮੇ ਬ੍ਰਤ ਉਪਾਰਨ ਕੀਆ ਤਬ ਇਕਾਦਸੀ ਕਾ ਫਲ ਜਾਤਾ ਰਹੇਗਾ। ਐਸੇ ਚਿੰਤਾਤੁਰ ਹੂਏ ਰਾਜਾ ਨੇ ਸ੍ਰੀ ਠਾਕਰ ਜੀ ਕੇ ਚਰਨਾਮ੍ਰਿਤ ਸੇ ਬ੍ਰਤ ਉਪਾਰਨ ਕਰ ਲੀਆ। ਅਰ ਭੋਜਨ ਨਾ ਕੀਆ ਜੋ ਬ੍ਰਤ ਕਾ ਫਲ ਭੀ ਬਨਾ ਰਹੇ ਅਰ ਰਿਖੀ ਪ੍ਰਸੰਨ ਰਹੇਗਾ। ਐਸੇ ਵਿਚਾਰ ਕਰ ਬ੍ਰਤ ਉਪਾਰਨ ਕੀਆ ਜਬ ਰਾਜਾ ਨੇ ਤਬ ਅੰਤਰ ਧਿਆਨ ਹੋ ਕੇ ਦੁਰਬਾਸਾ ਨੇ ਲਖ ਲੀਆ ਕਿ ਰਾਜਾ ਨੇ ਮੇਰੇ ਸੇ ਪਹਿਲੇ ਮੂਹ ਜੂਠਾ ਕਰ ਲੀਆ ਹੈ। ਤਬ ਕ੍ਰੋਧ ਕਰ ਪੂਰਤਿ ਹੂਆ। ਦੁਰਬਾਸਾ ਰਾਜਾ ਕੋ ਤਾੜਨ ਕਰਤ ਭਯਾ, ਵਰਨੋ ਕਰ, ਕਿ ਹੇ ਅੰਬਰੀਕ ਤੂੰ ਬੜਾ ਅਭਿਮਾਨੀ ਹੈਂ ਕਿ ਮੈ ਬ੍ਰਤੀ ਹਾਂ ਅਰ ਤੂੰ ਅਤਿਥੀਓਂ ਕਾ ਅਪਰਾਧ ਕਰਨੇ ਵਾਲਾ ਹੈ। ਅਤਿਥੀਓਂ ਰਿਖਿਓਂ ਸੇ ਪਹਿਲੇ ਖਾਨੇ ਵਾਲਾ ਹੈ। ਅਬ ਮੈ ਤੇਰੇ ਬੰਸ ਕੋ ਤਥਾ ਬ੍ਰਤੋਂ ਕੇ ਸੰਪ੍ਰਦਾਇ ਕੋ ਸੁਰਾਪ ਦੇ ਕਰ ਭਸਮ ਕਰਤਾ ਹੋਂ। ਅਰ ਰਾਜਾ ਜੀ ਨੇ ਚਰਨ ਪਕੜੇ ਹੂਏ ਹੈ। ਅਰ ਮੁਖ ਸੇ ਵਾਰੰਵਾਰ ਪਾਹੀਮੰ, ਐਸੇ ਸਬਦ ਕੋ ਉਚਾਰਨ ਕਰਤੇ ਹੈਂ। ਪਰ ਤਊ ਭੀ ਦੁਰਬਾਸਾ ਜੀ ਅਪਨੇ ਸੁਭਾਵ ਕੇ ਬੰਸ ਹੂਏ ਲਾਲ ਨੇਤ੍ਰ ਕਰ ਅਪਨੀ ਜਟਾ ਸੇ ਮਹਾਂ ਕੁਰਾਂਪ ਕ੍ਰਿਤ ਕਾ ਨਾਮਾ ਅਗਨੀ, ਮਾਨੋ ਸਭ ਬ੍ਰਹਮੰਡ ਕੇ ਭਸਮ ਕਰਨੇ ਹਾਰੀ ਪ੍ਰਲੈ ਅਗਨਿ ਹੈ, ਤਬ ਰਾਜਾ ਮੰਤ੍ਰੀ ਸਭ ਲੋਕ ਕਾਂਪਨੇ ਲਗੇ। ਬਹੁਤ ਕਿਆ ਕਹੇ ਸਭੀ ਲੋਕ ਦਸੋਂ ਦਿਸ ਮੇ ਭਾਗ ਜਾਤੇ ਭਏ। ਏਕ ਸ੍ਰੀ ਅੰਬਰੀਕ ਜੀ ਸ੍ਰੀ ਰਾਮ, ਸ੍ਰੀ ਰਾਮ, ਸ੍ਰੀ ਰਾਮ, ਐਸੇ ਉਚਾਰਨ ਕਰਨ ਮੇ ਅਸਥਿਤ ਰਹੇ। ਆਪੇ ਪਾਵਨ ਆਪੇ ਪਵਨਾ ਪੁਨਾ ਰਾਮ ਜੰਪਤ ਤਨ ਜਾਤ ਕੀ ਨ ਜਾਇ। ਐਸੇ ਵਿਚਾਰ ਕਰ ਅਡੋਲ ਰਹੇ। ਤਬ ਅੰਤਰ ਜਾਮੀ ਸਰਬਗ੍ਯ ਪ੍ਰਭੂ ਭੂਪ ਕੋ ਨਿਰਾਪ੍ਰਾਧ ਜਾਣ ਕਰਿ ਅਰ ਦੁਰਬਾਸਾ ਕੋ ਅਕਾਰਣ ਕ੍ਰੋਧਵਾਨ ਲੱਖ ਕੇ ਸੁਦਰਸਨ ਚੱਕਰ ਕੋ ਆਗਿਆ ਕਰਤ ਭਏ ਕਿ ਹੇ ਸੁਦਰਸਨ ਅਬੀ ਦੁਰਬਾਸਾ ਕੋ ਤੋ ਭੀਤ ਕਰ ਜਾਹੁ ਪਰ ਪ੍ਰਾਣੋ ਤੇ ਰਹਿਤ ਨ ਕਰੀਂ। ਐਸੇ ਭਗਵਾਨ ਕੇ ਵਚਨ ਸੁਨ ਕਰ ਸੁਦਰਸਨ ਚੱਕਰ ਮਹਾਨ ਕਰਾਲ ਕਾਲ ਕਾ ਭੀ ਕਾਲ ਰੂਪ ਧਾਰ ਕਰ ਛੱਡੀ ਤਹਾਂ ਸੇ ਪ੍ਰਿਥਮ ਤੋ ਦੁਰਬਾਸਾ ਕੀ ਨਿਕਾਸੀ ਹੋਈ ਅਗਨੀ ਕੋ ਲੀਨ ਕਰਤੇ ਭਏ। ਫੇਰ ਦੁਰਬਾਸਾ ਕੋ ਭਸਮ ਕਰਨੇ ਤੋ ਪ੍ਰਵਿਰਤੇ ਆਗੇ ਆਗੇ ਬਰਾਹਮਣ ਪ੍ਰਾਣੋ ਕੇ ਬਚਾਵਨੇ ਵਾਸਤੇ ਭਾਗਾ ਜਾਤਾ ਹੈ। ਪੀਛੇ ਪੀਛੇ ਭਗਵਾਨ ਕਾ ਚੱਕਰ। ਬਹੁਤ ਕਿਆ ਕਹੇ ਕੋਈ ਭੀ ਮੀ. ਦੋਹੀ ਕੀ ਰਖਿਆ ਕਰਨੇ ਕੋ ਸਮ੍ਰਥ ਨਾ ਭਯਾ। ਇੰਦਰ, ਸਿਵ, ਬ੍ਰਹਮ ਲੋਕ ਸਭ ਤੇ ਨਿਰਾਸ ਹੋ ਅੰਤ ਨੂੰ ਬੈਕੁੰਠ ਲੋਕ ਵਿਸਨ ਜੀ ਕੇ ਪਾਸ

ਪਹੁੰਚਤਾ ਰਹਿਆ ਪਰ ਅੰਤ ਕੋ ਹਤੇ ਕਉ ਪਰਮੇਸਵਰ ਸ੍ਰੀ ਬਿਸਨ ਜੀ ਭੀ ਹਾਮਨੇ ਕਉ ਸਨਮੁਖ ਨ ਹੋਤੇ ਭਏ। ਅੰਤ ਨੂੰ ਸਭ ਦੇਵਤਿਆਂ ਨੇ ਸ੍ਰੀ ਵਿਸਨ ਜੀ ਸਹਤ ਦੁਰਬਾਸਾ ਕੋ ਸਿਖਿਆ ਦਈ ਜੋ ਸ੍ਰੀ ਮਹਾਰਾਜਾ ਅੰਬਰੀਕ ਜੀ ਕੀ ਸਰਣ ਜਾਹੁ ਸੋਈ ਤੇਰੀ ਰਖਯਾ ਕਰਨਗੇ। ਐਸੇ ਸੁਣ ਕਰ ਦੁਰਬਾਸਾ ਮਹਾਰਾਜਾ ਜੀ ਕੀ ਸਰਨ ਕੋ ਪ੍ਰਾਪਤਿ ਭਇਆ। ਅਰ ਰਾਜਾ ਜੀ ਕੇ ਬਚਨ ਸੋਂ ਦੁਰਬਾਸਾ ਕੋ ਛੋੜ ਕਰ ਤਿਸ ਕੇ ਗਜਬ ਕੋ ਦੂਰ ਕਰ ਚਕ੍ਰ ਜੀ ਭਗਵਾਨ ਕੇ ਪਾਸ ਪ੍ਰਾਪਤ ਭਏ। ਤਿਸ ਕੇ ਪਾਛੇ ਰਾਜਾ ਜੀ ਪ੍ਰਾਰਥਨਾ ਕਰਤ ਭਏ, ਕਿ ਹੇ ਰਿਖੀਏ, ਆਪ ਭੋਜਨ ਕਰੀਏ ਤੋ ਪਾਛੇ ਆਪ ਕਾ ਸੇਵਕ ਪ੍ਰਸਾਦਿ ਛਕੇਗਾ। ਐਸੇ ਪ੍ਰਸਪਰ ਕਹਤੇ ਅੰਤ ਨੂੰ ਦੁਰਬਾਸਾ ਜੀ ਨੇ ਪ੍ਰਮੇਸਵਰ ਜੀ ਕੀ ਸਪਥ ਦੇ ਕਰ ਰਾਜਾ ਜੀ ਨੇ ਪ੍ਰਿਥਮ ਭੋਜਨ ਕਰਵਾਇਆ। ਅਰ ਆਪ ਪਾਛੇ ਭੋਜਨ ਕੀਆ। ਅਰ ਭੁਲ ਬਖਸਾਈ, ਦੁਰਬਾਸਾ ਜੀ ਨੇ। ਸ੍ਰੀ ਵਾਹਿਗੁਰੂ ਜੀ, ਸ੍ਰੀ ਵਾਹਿਗੁਰੂ ਜੀ, ਸ੍ਰੀ ਵਾਹਿਗੁਰੂ ਜੀ। ਕਹੀਆਂ ਦੀ ਸਾਖੀ ਬਾਬੇ ਸਾਹਿਬ ਸਿੰਘ ਜੀ ਕੀ। ਏਕ ਸਮੇ ਸ੍ਰੀ ਬਾਬਾ ਸਾਹਿਬ ਸਿੰਘ ਜੀ ਲੁਹਾਰਾਂ ਨੂੰ ਕਹੀਆਂ ਬਣਾਉਣ ਦਾ ਬਚਨ ਕੀਤਾ। ਤਾਂ ਬਹੁਤ ਕਹੀਆਂ ਬਨ ਕੇ ਆ ਗਈਆਂ। ਤਾਂ ਸਿਖਾਂ ਨੂੰ ਹੁਕਮ ਹੋਇਆ ਜੋ ਕਹੀਆਂ ਲੈ ਕੇ ਪਕੀ ਸਫੀਲ ਜੋ ਹੈ ਤਿਸ ਨੂੰ ਢਾਹ ਦੇਵੋ। ਸਿਖਾਂ ਬਚਨ ਨਾ ਮੰਨਿਆ। ਕਹਤ ਭਏ ਹੇ ਗਰੀਬ ਨਿਵਾਜ ਜੀ ਸਫੀਲ ਤਾਂ ਬੜੇ ਯਤਨਾ ਨਾਲ ਬਨੀ ਹੈ ਉਸ ਨੂੰ ਕਿਉਂ ਢਾਈਏ। ਐਸੇ ਉਤਰ ਸੁਣ ਕਰ ਸਿਖੋਂ ਕਾ ਸ੍ਰੀ ਗੁਰੂ ਸਾਹਿਬ ਸਿੰਘ ਜੀ ਬਚਨ ਕਰਤ ਭਏ। ਅਛਾ ਭਈ, ਜੇ ਤੁਸੀ ਨਹੀਂ ਢਾਹੁੰਦੇ ਤਾ ਹੋਰ ਆ ਕਰ ਢਾਹੁਨਗੇ ਜਿਨਾ ਨੂੰ ਹੁਕਮ ਹੋਵੇਗਾ। ਸੋ ਐਸੇ ਹੀ ਹੋਇਆ ਊਨੇ ਸਾਹਿਬ ਤੇ ਅੰਗ੍ਰੇਜਾਂ ਦਾ ਅਧਿਕਾਰ ਹੋ ਗਿਆ, ਬਾਬਾ ਬਿਕ੍ਰਮਾ ਸਿੰਘ ਜੀ ਦੇ ਵੇਲੇ, ਅਰ ਸਫੀਲ ਢਾਹ ਦਿਤੀ ਅੰਗ੍ਰੇਜਾਂ ਨੇ। ਸ੍ਰੀ ਬਾਬਾ ਸਾਹਿਬ ਸਿੰਘ ਜੀ ਕਾ ਬਚਨ ਪੂਰਾ ਹੋਤ ਭਯਾ। ਸਾਖੀ ਗੁਰਦੁਆਰਾ ਸ੍ਰੀ ਗੁਰੂ ਸਰ ਸਾਹਿਬ ਜੀ ਕੀ। ਇਹੁ ਭਾਰੀ ਗੁਰ ਅਸਥਾਨ ਚੰਦਰ ਭਗਾ ਤੋਂ ਤਿੰਨ ਮੀਲ ਕੀ ਵਿੱਥ ਪਰ ਸਿਆਲਕੋਟ ਤਰਫ ਹੈ। ਏਥੇ ਸ੍ਰੀ ਹਰਿ ਗੋਬਿੰਦ ਸਾਹਿਬ, ਬੀਰ ਬਹਾਦਰ, ਅਰਧ ਰਾਤ ਮੇਂ ਪਹੁੰਚਤੇ ਭਏ, ਘੋੜੇ ਪਰ ਸਵਾਰ। ਅਰ ਸੇਵਕ ਕੋ ਜਲ ਲਿਆਵਣ ਲਈ ਆਖਿਆ, ਦਾਤਨ ਕਰਨ ਵਾਸਤੇ। ਇਹੁ ਸੁਣ ਕਰ ਇਕ ਹਲ ਵਾਹੁਣ ਵਾਲੇ ਨੇ ਆਖਿਆ। ਹੇ ਘੋੜ ਸਵਾਰ ਏਥੇ ਭਲਾ ਜਲ ਕਿਥੇ ਹੋਇਆ। ਜਲ ਤੁਸਾਂ ਨੂੰ ਚੰਦ੍ਰ ਭਗਾ ਤੋਂ ਮਿਲੇਗਾ। ਜੋ ਐਥੋਂ ਤਿਨ ਮੀਲ ਤੇ ਹੈ। ਮੀਰੀ ਪੀਰੀ ਦੇ ਮਾਲਕ ਸਤਿਗੁਰ ਕਹਤ ਭਏ: ਨਹੀਂ ਭਾਈ, ਜਲ ਏਥੇ ਬਹੁਤ ਹੈ। ਐਸੇ ਕਹ ਕਰ ਬਰਛੇ ਕੀ ਅਣੀ ਧਰਤੀ ਵਿਖੇ ਮਾਰੀ। ਤਤਕਾਲ ਜਲ ਕਾ ਪ੍ਰਵਾਹ ਵੱਗ ਤੁਰਿਆ। ਹਲ ਵਾਹੁਣ ਵਾਲੇ ਨੇ ਇਹ ਕੌਤਕ ਦੇਖ ਕਰ ਸਮਝਿਆ ਜੋ ਇਹ ਤਾਂ ਆਪ ਸਾਖਿਆਤ ਪ੍ਰਮੇਸਵਰ ਹੈ ਐਸੇ ਸਮਝ ਕਰ ਚਰਨਾਂ ਤੇ ਮਸਤਕ ਟੇਕਤ ਭਇਆ। ਜਿਥੇ ਬਰਛਾ ਮਾਰਿਆ ਸੀ ਉਥੇ ਸਦਾ ਜਲ ਰਹਤਾ ਹੈ। ਸੁਸਕ ਨਹੀਂ ਹੋਤਾ। ਅਰ ਬੜਾ ਸਰੋਵਰ ਭੀ ਬਣਿਆ ਹੋਇਆ ਹੈ, ਕਚਾ। ਇਸ ਸਰੋਵਰ ਕਾ ਨਾਮ ਸ੍ਰੀ ਗੁਰੂ ਸਰ ਸਾਹਿਬ ਹੈ। ਅਨੇਕਾ ਬੀਮਾਰ ਸਨਾਨ ਕਰਨ ਤੇ ਸਰਧਾ ਸਹਿਤ ਰਾਜ਼ੀ ਹੁੰਦੇ ਹਨ। ਬਹੁਤ ਕਿਆ ਕਹਣਾ ਹੈ ਕਲਾਟਿਓ ਕੇ ਕਸ਼ਟ ਦੂਰ ਹੋ ਜਾਤੇ ਹੈ। ਅਰ ਅਨੇਕ ਗਊਆਂ ਜਲ ਛਕਦੀਆਂ ਹਨ। ਜਿਸ ਜਗ੍ਹਾ

ਸਤਿਗੁਰਾਂ ਟਾਹਲੀ ਕੀ ਦਾਤਨ ਕਰ ਕੇ ਗਡੀ ਸੋਂਵਰ ਕੇ ਨਿਕਟ ਉਹ ਟਾਲੀ ਸਾਹਿਬ ਨਾਮ ਤੇ ਗੁਰਦਵਾਰਾ ਹੈ। ਸਤਿਗੁਰਾਂ ਦੀ ਮਹਿਮਾ ਸੁਣ ਕੇ ਇਕ ਕੰਗਲਾ ਬ੍ਰਾਹਮਣ ਆਵਤ ਭਇਆ। ਹਾਥ ਜੋੜ ਕਰ ਬੇਨਤੀ ਕਰਤ ਭਇਆ: ਹੇ ਮਹਾਰਾਜ, ਮੇਰੀ ਕਾਕੀ ਦਾ ਵਿਆਹ ਹੈ ਤੇ ਮੈ ਡਾਢਾ ਨਿਰਧਨ ਹਾਂ। ਵਿਆਹ ਵਾਸਤੇ ਜੋ ਮਾਇਆ ਦੀ ਲੋੜ ਹੈ ਤਿਸ ਦੀ ਪ੍ਰਾਪਤੀ ਮੇਰੇ ਵਸ ਤੋਂ ਬਾਹਰ ਹੈ। ਤਾਂ ਤੇ ਮੇਰਾ ਜੀ ਕਰਦਾ ਹੈ ਕੇ ਮੈ ਸਰੀਰ ਤਿਆਗ ਦੇਵਾਂ। ਸ੍ਰੀ ਗੁਰਦੇਵ ਬ੍ਰਾਹਮਣ ਕੀ ਐਸੀ ਬਿਆਕੁਲਤਾ ਸਹਤ ਅਰਦਾਸ ਸੁਣ ਕਰ ਕਹਤ ਭਏ: ਹੇ ਭਾਈ, ਕਿਤਨਾ ਚਿਰ ਹੈ ਵਿਆਹ ਮੇ। ਤਾਂ ਬ੍ਰਾਹਮਣ ਕਹਤ ਭਇਆ: ਜੀ, ਵੀਹਾਂ ਦਿਨ ਲਾਵਾਂ ਨੇ ਹੈ। ਸਤਿਗੁਰ ਕਹਤ ਭਏ ਹੁਣ ਤੇ ਅਸੀਂ ਮਾਈ ਕਾਗੋ ਦੇ ਪ੍ਰੇਮ ਦੇ ਵੱਸ ਹੋ ਕੇ ਕਸ਼ਮੀਰ ਜਾ ਰਹੇ ਹੈ ਪ੍ਰਿਥਮ ਭਾਗ ਭਰੀ ਦੀ ਕਾਮਨਾ ਪੂਰੀ ਕਰ ਕੇ ਫੇਰ ਤੇਰਾ ਕਾਰਜ ਕਰਾਂਗੇ। ਤੂੰ ਉਤਾਵਲਾ ਨਹੀਂ ਹੋਣਾ। ਬ੍ਰਾਹਮਣ ਬੜੀ ਨਿੰਮ੍ਰਤਾ ਸਹਤ ਬੇਨਤੀ ਕਰਤ ਭਇਆ। ਹੇ ਸਚੇ ਪਾਤਸਾਹ ਇਕ ਸੌ ਤੀਸ ਕੋਸ ਜਾਣਾ ਹੈ ਤੇ ਇਕ ਸੌ ਤੀਹ ਕੋਹ ਆਉਣਾ ਹੈ। ਫੇਰ ਆਪ ਨੂੰ ਕੁਛ ਦਿਨ ਕਸ਼ਮੀਰ ਰਹਿਣ ਲਈ ਭੀ ਚਾਹੀਦੇ ਹਨ। ਤਾਂ ਵੀਹਾਂ ਦਿਨਾਂ ਵਿਚ ਮੁੜਕੇ ਆਪ ਕਿਸ ਤਰ੍ਹਾਂ ਕਾਰਜ ਕਰੋਗੇ। ਸਤਿਗੁਰਾਂ ਕਿਹਾ: ਹੇ ਭਾਈ , ਸ੍ਰੀ ਗੁਰੂ ਦੇਵ ਜੀ ਦੇ ਬਚਨਾਂ ਤੇ ਚਰਨਾਂ ਦਾ ਧਿਆਨ ਧਾਰੀ ਰੱਖ ਤੇ ਨਿਸਚਾ ਅਡੋਲ ਰੱਖ ਤੇਰਾ ਕਾਰਜ ਜ਼ਰੂਰ ਕਰਾਂਗੇ, ਸਤਿਗੁਰ ਨਾਨਕ ਦੇਵ ਜੀ ਜਾਮਨ ਹਨ। ਇਹ ਬਚਨ ਸੁਣ ਕੇ ਬ੍ਰਾਹਮਣ ਮਸਤੱਕ ਟੇਕਤ ਭਇਆ ਅਰ ਗ੍ਰਿਹ ਵਿਖੇ ਜਾਇ ਕੇ ਸਵਾਸ ਸਵਾਸ ਸਤਿਗੁਰਾਂ ਕੀ ਆਰਾਧਨਾ ਕਰਤ ਭਇਆ। ਮਨ ਮੇ ਮਹਾਰਾਜ ਹੀ ਕੀ ਮੂਰਤੀ ਕਾ ਧਿਆਨ ਧਾਰੀ ਰਖੇ ਅਰ ਬਚਨੋ ਪਰ ਦ੍ਰਿੜ ਵਿਸਵਾਸ ਕਰਤਾ ਭਯਾ। ਜਦ ਲਾਵਾਂ ਮੇ ਚਾਰ ਦਿਨ ਬਾਕੀ ਰਹਿ ਗਏ ਤਾਂ ਬ੍ਰਾਹਮਣੀ ਘਰ ਕੇ ਅੰਦਰ ਸੇ ਨਿਕਲੀ ਤੇ ਖੁਰਲੀ ਮੇ ਸਤਿਗੁਰ ਕੋ ਬੈਠਾ ਦੇਖਾ, ਡਰ ਕੇ ਬ੍ਰਾਹਮਣ ਕੋ ਜਾ ਕਰਤੀ ਭਈ ਜੋ ਸਾਡੀ ਖੁਰਲੀ ਮੇ ਪਤਾਂ ਨਹੀਂ ਕੌਣ ਹੈ, ਬੈਠਾ ਹੂਆ। ਤਬ ਬ੍ਰਾਹਮਣ ਆਵਤ ਭਯਾ, ਅਰ ਸਤਿਗੁਰੋਂ ਕੇ ਚਰਨੋ ਪਰ ਮਸਤੱਕ ਟੇਕਤ ਭਇਆ। ਅਰ ਘਰ ਕੇ ਅੰਦਰ ਲੈ ਗਿਆ ਸਤਿਗੁਰਾਂ ਨੂੰ । ਤਬ ਮਹਾਰਾਜ ਭਾਉ ਭਗਤ ਦੇ ਭੁਖੇ ਬਚਨ ਕਰਤ ਭਏ: ਹੇ ਬ੍ਰਾਹਮਣ, ਖੁਰਲੀ ਕੋ ਪੋਚ ਕਰ ਏਕ ਗੜਵਾ ਜਲ ਕਾ ਲੈ ਆ। ਜੋ ਐਸੇ ਹੀ ਕਰਤ ਭਇਆ। ਤਬ ਮਹਾਰਾਜ ਨੇ ਬ੍ਰਾਹਮਣ ਕੋ ਕਹਾ ਕਿ ਦੋ ਘੜੀ ਲਈ ਤੁਸੀਂ ਸਾਰੇ ਇਸ ਥਾ ਤੀ ਪਰੇ ਹੋ ਜਾਓ। ਦੂਹਾ ਬਾਹਰ ਸੇ ਬੰਦ ਕਰ ਕੇ ਜੰਦਰੇ ਸਹਤ। ਜਬ ਦੋ ਘੜੀਆਂ ਦੀ ਥਾਂ ਚਾਰ ਪੰਜ ਘੜੀਆਂ ਬੀਤ ਗਈਆਂ ਤਾਂ ਜੰਦਰਾ ਖੋਲ ਕਰ ਬ੍ਰਾਹਮਣ ਅੰਦਰ ਜਾਵਤ ਭਯਾ। ਕੀ ਦੇਖਦਾ ਹੈ ਮੋਹਰਾਂ ਕੇ ਸਾਥ ਗੜਵਾ ਮੂੰਹ ਤੱਕ ਭਰਕੇ ਕੁਛ ਉਛਲ ਕੇ ਧਰਤੀ ਪਰ ਭੀ ਡਿਗ ਰਹੀਆਂ ਹਨ, ਮੋਹਰਾਂ। ਬੜਾ ਪ੍ਰਸਿੰਨ ਭਇਆ। ਅਰ ਕਹਣੇ ਲਾਗਾ ਜੋ ਸ੍ਰੀ ਹਰਿ ਗੋਬਿੰਦ ਸਾਹਿਬ ਮੈਨੂੰ ਤਾਰ ਗਏ ਹਨ। ਐਸੇ ਜੀ ਮਹਾਰਾਜ ਕਾ ਗੁਰਦਵਾਰਾ ਕੁਡੰਲ ਨਾਮ ਸ੍ਰੀ ਗੁਜਰਾਤ ਤੇ ਅੱਧ ਮੀਲ ਦੀ ਵਾਟ ਤੇ ਹੈ। ਪੁਜਾਰੀ ਬ੍ਰਾਹਮਣ ਧਰਮਸਾਲੀਏ ਅੱਡਾ ਦੇਂਦੇ ਹਨ। ਏਕ ਸਮੇ ਮਹਾਰਾਜ ਰੰਜੀਤ ਸਿੰਘ ਜੀ ਸੈਨਾ ਸਹਤ ਅੰਦਰ ਕੂਲਾਂ ਪਰ ਆਨ ਉਤਰੇ। ਪੂਛਤ ਭਏ ਕਿ ਕੋਈ ਗੁਰ ਅਸਥਾਨ ਭੀ ਹੈ, ਈਹਾਂ , ਤਾਂ ਕਿਸੀ ਕਿਹਾ ਜੀ ਤਿੰਨ ਮੀਲ ਸ੍ਰੀ ਗੁਰੂਸਰ ਸਾਹਿਬ ਛੇ ਪਾਤਸਾਹੀ ਕਾ ਪੁਰਾਣਾ ਗੁਰਦੁਵਾਰਾ ਅਰ ਸੇਵਾਦਾਰ ਭਾਈ ਸੁਜਾਨ ਸਿੰਘ ਜੀ ਬੜੇ ਮਹਾਤਮਾ ਵੰਡ ਛਕਣ ਵਾਲੇ ਲੰਗਰ ਚਲਦਾ ਹੈ, ਗੁਰੂ ਕਾ। ਸਰਕਾਰ ਨੇ

ਚੋਬਦਾਰ ਭੇਜੇ ਜੋ ਸਦ ਲਿਆਓ ਭਾਈ ਸੁਜਾਨ ਸਿੰਘ ਜੀ ਨੂੰ। ਤਾਂ ਚੋਬਦਾਰ ਸੰਤਾਂ ਪਾਸ ਗੁਰਦਵਾਰੇ
ਵਿਖੇ ਕਹਤੇ ਭਏ ਜੋ ਹੇ ਸੰਤ ਜੀ, ਆਪ ਨੂੰ ਸਰਕਾਰ ਯਾਦ ਕਰਦੀ ਹੈ। ਸੰਤ ਜੀ [illegible] ਭਏ.
ਕਿਹੜੀ ਸਰਕਾਰ? ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਸਾਹਿਬ ਜੀ, ਕਿ ਸ੍ਰੀ ਗੁਰੂ ਹਰਿ ਗੋਬਿੰਦ
ਸਾਹਿਬ ਜੀ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਜੀ। ਚੋਬਦਾਰਾਂ ਆਖਿਆ ਮਹਾਰਾਜਾ ਰਣਜੀਤ ਸਿੰਘ
ਨੇ ਆਪ ਕੋ ਯਾਦ ਕੀਤਾ ਹੈ। ਤਾਂ ਸੰਤ ਕਹਤ ਭਏ; ਅਸੀਂ ਝੂਠੀ ਸਰਕਾਰ ਪਾਸ ਨਹੀਂ ਜਾਂਦੇ।
ਚੋਬਦਾਰ ਮੁੜ ਆਏ। ਸਰਕਾਰ ਪੁਛਿਆ ਸੰਤ ਕਿਉਂ ਨਹੀਂ ਆਏ। ਤਾਂ ਚੋਬਦਾਰ ਕਿਹਾ ਹਜ਼ੂਰ
ਦੇ ਸਾਮਣੇ ਅਸੀਂ ਆਖ ਨਹੀ ਸਕਦੇ ਜਿਹੜੀ ਗਲ ਸੰਤਾਂ ਕਹੀ ਹੈ। ਸਰਕਾਰ ਕਹਤ ਭਏ ਤੁਸਾਡੀ ਜਾਨ
ਬਖਸ਼ੀ. ਨਿਸੰਗ ਕਹੋ। ਤਾਂ ਚੋਬਦਾਰਾਂ ਕਿਹਾ ਜੋ ਉਹ ਕਹਿੰਦੇ ਹਨ ਅਸੀਂ ਝੂਠੀ ਸਰਕਾਰ
ਪਾਸ ਨਹੀਂ ਜਾਂਦੇ। ਤਾਂ ਸਰਕਾਰ ਫੇਰ ਕਹਤ ਭਈ ਮਸਤਕ ਪਰ ਹਥ ਲਾ ਕੇ ਤਿੰਨ ਵੇਰ–
ਮੈ ਝੂਠਾ, ਮੈ ਝੂਠਾ,, ਮੈ ਝੂਠਾ। ਫੇਰ ਪ੍ਰਸਾਦਿ ਭੇਟਾ ਭੇਜ ਕੇ ਸਰਕਾਰ ਆਗੇ ਕਉ ਜਾਤੀ ਭਈ।
ਅੱਟਕ ਨਦੀ, ਜਿਸ ਕੇ ਪਾਣੀ ਕਾ ਹਾਲ ਨਹੀਂ, ਸਰਕਾਰ ਨੇ ਉਸ ਵਿਖੇ, ਗੁਰੂ ਪਰ ਭਰੋਸਾ ਰਖ ਕੇ,
ਘੋੜਾ ਜਾਇ ਖੜਾ ਕੀਤਾ। ਗੁਰੂ ਕੀ ਕ੍ਰਿਪਾ ਤੇ ਪਾਣੀ ਗੋਡ ਭਰ ਹੋ ਗਿਆ ਅਰ ਜਬ ਸਭ
[illegible] ਪਾਰ ਹੋ ਗਈ ਤਾਂ ਸਰਕਾਰ ਨਦੀ ਸੇ ਬਾਹਰ ਆਈ। ਤਬ ਨਦੀ ਪ੍ਰਥਮ ਵਾਙੂੰ ਚੜ੍ਹ ਗਈ।
ਏਕ ਮਲਾਹ ਕਿਆ ਗਾਈਂ ਥਾ। ਉਸ ਕੇ ਘਰ ਵਿਖੇ ਪੁੱਤਰ ਨਹੀਂ ਥਾ। ਪੁੱਤਰ ਕੀ ਕਾਮਨਾ
ਧਾਰ ਕਰ ਸ੍ਰੀ ਗੁਰੂਸਰ ਸਾਹਿਬ ਕੀ ਸੇਵਾ ਸਦਾ ਕਰਤ। ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਕੀ
ਕ੍ਰਿਪਾ ਤੇ ਉਸ ਕੇ ਘਰ ਦੋ ਪੁੱਤਰ ਹੋਤੇ ਭਏ ਅਰ ਧਨ ਭੀ ਪ੍ਰਾਪਤ ਭਇਆ। ਐਸੇ ਅਨੇਕ ਪੁਰਸ਼
ਸ੍ਰੀ ਗੁਰਸਰ ਕੀ ਸੇਵਾ ਕਰ ਕੇ ਮਨ ਬਾਂਛਤ ਫੱਲ ਪਾਵਤੇ ਭਏ। ਗ੍ਰੰਥ ਬਧ ਜਾਣੇ ਕੇ ਭੈ ਕਰ
ਵਿਸਥਾਰ ਨਹੀਂ ਕੀਆ। ਅਰ ਮੇਰੇ ਮੇ ਐਸੇ ਕਲਪਤਰ ਸਮ ਜੋ ਗੁਰ ਅਸਥਾਨ ਹੈ ਤਿਨ ਕੀ ਕੀਰਤਿ
ਮਹਿਮਾ ਵਰਨਨ ਕਰਨੇ ਕਾ ਬਲ ਭੀ ਨਹੀਂ ਹੈ। ਤਾਂ ਤੇ ਧੰਨ ਉਹ ਪੁਰਸ਼ ਹੈ ਜੋ ਸ੍ਰੀ ਗੁਰੂ ਸਰ
ਸਾਹਿਬ ਕੀ ਯਾਤ੍ਰਾ ਅਰ ਸੇਵਾ ਕਰ ਕੇ ਤਨ ਮਨ ਧਨ ਸੁਫਲਾ ਕਰਤੇ ਹੈ। ਸਾਖੀ ਭਾਈ ਚੰਦੂ ਲਾਲ ਕੀ
ਦਖਣ ਹੈਦਰਾਬਾਦ ਵਾਲੇ ਕੀ। ਨਵਾਬ ਹੈਦਰਾ ਬਾਦ ਦਖਣ ਵਾਲੇ ਦੇ ਦੀਵਾਨ ਸੇ ਲਾਲਾ
ਚੰਦੂ ਲਾਲ ਜੀ। ਬੜੇ ਉਦਾਰ ਆਤਮਾ ਅਰ ਗੁਰੂ ਘਰ ਕੇ ਪ੍ਰੇਮੀ ਅਰ ਨਿਸਚੇਵਾਨ ਹੂਏ ਹੈ ਪਰਮ
ਸਿਖ ਸਿਖੀ ਕੇ ਧਾਰਨੇ ਵਾਲੇ। ਏਕ ਸਮੇ ਬੜਾ ਹਪਾਂਸ ਕਰਤੇ ਭਏ ਜੋ ਸੈਕੜੇ ਅਰ ਹਜਾਰਾਂ ਦੀ ਲੋੜ
ਵਾਲੇ ਤਾਂ ਹਜ਼ੂਰ ਆਨ ਕਰ ਜੋ ਚਾਹੀਏ ਤਾਂ ਲੈ ਜਾਤੇ ਭਏ ਪਰ ਲੱਖ ਵਾਲਾ ਕੋਈ ਨਹੀਂ ਆਇਆ।
ਜੇ ਲੱਖ ਵਾਲਾ ਭੀ ਕੋਈ ਆਉਂਦਾ ਤਾਂ ਉਸ ਦੀ ਗਰਜ਼ ਭੀ ਪੂਰੀ ਹੋ ਜਾਂਦੀ। ਏਕ ਸਮੇ ਇਨ ਕੀ
ਮਾਈ ਸ੍ਰੀ ਗੰਗਾ ਸ਼ਨਾਨ ਕੋ ਜਾਵਤੀ ਭਈ ਅਰ ਸੀਸ ਕਾ ਮੁੰਡਨ ਕਰਾਵਾ ਆਈ। ਕਿਸੇ ਨਿਹੰਗ
ਸਿੰਘ ਚੌਂਕ ਦਾ ਝੱਟਕਾ ਲਾਇਆ ਸੀ ਇਸ ਕੋ ਤਾਂ ਮਾਈ ਬੜਾ ਰੋਸ ਧਾਰਤੀ ਭਈ ਜੋ ਮੈ ਐਡੇ ਆਦਮੀ
ਕੀ ਮਾਂ ਨਿਹੰਗ ਸਿੰਘ ਮੇਰੇ ਸੀਸ ਕਉ ਚੌਂਕ ਲਾਉਣ ਵਾਲਾ ਕੌਣ ਹੋਵੇ। ਤਾਂ ਕੇ ਪੁਤ੍ਰ ਪਾਸ
ਸ਼ਿਕਾਇਤ ਕਰਤੀ ਭਈ। ਜੋ ਹੇ ਪੁੱਤਰ ਕੰਗਲੇ ਨਿਹੰਗ ਸਿੰਘ ਨੇ ਮੇਰੀ ਬੇਅਦਬੀ ਕੀਤੀ ਹੈ।
ਤਾਂ ਉੱਤਰ ਦੇਤੇ ਭਏ ਤੁਸਾਂ ਜੋ ਆਪ ਐਸਾ ਕ੍ਰਮ ਕੀਤਾ ਤਾਂਹੀਓਂ ਬੇਅਦਬੀ ਹੋਈ ਨਾ, ਮੇਰੇ ਅਖੇ

ਮੇਰੇ ਆਖੇ ਲਾਗੋ ਤਾਂ ਕੜਾਹ ਪ੍ਰਸਾਦਿ ਕਰਵਾ ਕੇ ਅਰਦਾਸਾ ਜਾ ਕੇ ਸ੍ਰਧਾਵਾਨ ਸਤਿਗੁਰਾਂ ਕੀ ਸ਼ਰਨ ਕੋ ਪ੍ਰਾਪਤ ਹੋਇ ਜਾਹ। ਇਸ ਪ੍ਰਕਾਰ ਮਾਈ ਕੇ ਉਪਦੇਸ਼ ਦੇਤੇ ਭਏ ਜਾਨੇ ਗੁਰੂ ਘਰ ਕੇ ਪ੍ਰੇਮੀ ਨੇ ਪਕੇ ਅਰ ਨਿਹਾਲ ਸਿੰਘ ਨੂੰ ਕੁਛ ਨਾ ਕਹਾ। ਨਹੀ ਤੋ ਜੋ ਲਾਹੌਰ ਕੋਈ ਸਜ਼ਾ ਦੇਵੇ। ਮਹਾਰਾਜਾ ਰਣਜੀਤ ਸਿੰਘ ਨੇ ਮੁਸਾਹਿਬ ਭੇਜੇ ਮਾਇਆ ਦੇ ਕੇ। ਜੋ, ਹੇ ਰੱਦੂ ਲਾਲ ਜੀ, ਆਪ ਗੁਰੂ ਘਰ ਕੇ ਬੜੇ ਸ਼ਰਧਾਵਾਨ ਅਰ ਸਾਡੇ ਪਰਮ ਮਿੱਤਰ ਹੋ। ਇਸ ਮਾਇਆ ਦੇ ਨਾਲ ਸ੍ਰੀ ਹਜ਼ੂਰ ਅਬਚਲ ਨਗਰ ਤਖ਼ਤ ਸਾਹਿਬ ਕੀ ਸੇਵਾ ਕਰਵਾ ਦੇਵੋ ਕਿਰਪਾ ਕਰ ਅਰ ਹੋਰ ਭੀ ਮਾਇਆ ਮੰਗਵਾ ਲਵੋ ਜਿਤਨੀ ਕੀ ਲੋੜ ਹੋਵੇ। ਤਾਂ ਉੱਤਰ ਭੇਜਤੇ ਭਏ ਸਰਕਾਰ ਕੀ ਤਰਫ। ਕਿ ਜੇ ਹੁਕਮ ਹੁੰਦਾ ਗੁਰਾਂ ਕਾ ਤਾਂ ਮੈ ਗੁਰਦਵਾਰੇ ਕਉ ਸੋਨੇ ਚਾਂਦੀ ਕੀ ਇਟਾਂ ਲਵਾਂਦਾ ਆਪ ਦੇ ਪ੍ਰਤਾਪ ਦੇ ਨਾਲ। ਪਰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ ਹੁਕਮ ਹੈ ਜੋ ਜਿਹੜਾ ਅੰਗੀਠੇ ਦੀ ਜੜ ਉਖੇੜੇਗਾ ਉਸ ਦੀ ਆਪਣੀ ਜੜ ਉਖੜ ਜਾਵੇਗੀ। ਤਾਂ ਤੇ ਸੇਵਾ ਕਰ ਕੇ ਮੈ ਕੁਲ ਨਾਸ ਨਹੀ ਕਰਨੀ ਅਰ ਆਪ ਭੀ ਸਤਿਗੁਰਾਂ ਕੇ ਸ਼ਰਨ ਸਿਧਾਰੋ। ਸਰਕਾਰ ਸੁਣ ਕੇ ਆਖਿਆ ਕਿ ਸ਼ਰਨ ਗਲ ਸੱਤ ਹੈ ਗੁਰਾਂ ਕੇ ਪਰ ਜੜ ਇਸ ਅਸਾਰ ਸੰਸਾਰ ਵਿਚ ਕਿਸ ਦੀ ਕਾਇਮ ਰਹੀ ਹੈ। ਗੁਰਵਾਕ ਅਨੁਸਾਰ। "ਰਾਮ ਗਇਓ ਰਾਵਣ ਗਇਓ ਜਾ ਕੋ ਬਹੁ ਪਰਵਾਰ। ਕਹੁ ਨਾਨਕ ਥਿਰ ਕਛੁ ਨਹੀ ਸੁਪਨੇ ਜਿਉ ਸੰਸਾਰ"। ਤੇ ਸਤਿਗੁਰਾਂ ਕੇ ਤਖ਼ਤ ਸਾਹਿਬ ਕੀ ਸੇਵਾ ਕਰਨ ਨਾਲੋ ਹੋਰ ਉੱਤਮ ਕੰਮ ਕਿਹੜਾ ਹੈ, ਐਸੇ ਵਿਚਾਰ ਕੇ ਕਈ ਵੇਰ ਮਾਇਆ ਭੇਜ ਭੇਜ ਕਰ ਸੇਵਾ ਕਰਾਵਣੀ ਚਹੀ, ਆਪ ਸਰਕਾਰ। ਜੜ ਨਾ ਰਹਿਣੇ ਕੀ ਪ੍ਰਵਾਹ ਭੀ ਨਾ ਕੀਤੀ, ਅਰ ਸੇਵਾ ਕਾ ਜੋ ਪ੍ਰੇਮ ਥਾ ਪੂਰਾ ਕਰ ਲਿਆ ਸੋ। ਇਤਿ ਸ੍ਰੀ ਪ੍ਰੇਮ ਸੁਧਾ ਸਿੰਧੂ ਉਤ੍ਰਾਰਧੇ ਸੰਤ ਸਾਖ ਵਰਨਨੰ ਤ੍ਰਤਾਲੀਸਮੋ ਹੁਲਾਸ। (੪੩)। ਅਥ ਪੂਰਬ ਪ੍ਰਸੰਗ। ਏਕ ਸਮੇ ਬਾਹਰ ਇਕੰਤ ਜਾਲ ਮਹੀਰੁਹ ਨੀਚੇ ਬੈਠੇ ਸੇ ਸ੍ਰੀ ਭਾਈ ਜੀ, ਭਜਨਾਨੰਦ ਮੈ ਮਗਨ। ਜਿਸ ਅਵਸਥਾ ਕਰ ਬਾਹਜ ਦ੍ਰਿਸ਼ਟ ਕਉ ਦੇਖਤਾ ਭੀ ਅਦੇਖਤਾ ਹੈ, ਸੁਣਤਾ ਅਸੁਣਤਾ ਹੈ। ਸੂੰਘਤਾ ਅਸੂੰਘਤਾ ਹੈ। ਪੁਨਾ ਬੋਲਤਾ ਅਬੋਲਤਾ ਹੈ ਜਿਸ ਸਮੇ ਤਿਸ ਪਦ ਮੇ ਇਸਥਿਤ ਸੇ ਸੰਤ। ਤਬ ਏਕ ਕੋਊ ਗੋਬਿੰਦ ਲੋਕ ਭੀ ਆਇ ਪ੍ਰਗਟ ਭਇਆ। ਸੰਤ ਜੀ ਕਿਸੀ ਸਿਫ਼ਤ ਨੀਕੇ ਜਹਾਂ ਸੰਤ ਜੀ ਆਗੇ ਸਹਜ ਅਵਸਥਾ ਮੇ ਬੈਠੇ ਸੇ ਤਬ ਸੋ ਸੰਤ ਕਿਤਨਾ ਕਾਲ ਖੜੇ ਰਹੇ ਸ੍ਰੀ ਭਾਈ [illegible]। ਪੁਨਾ ਭਾਈ ਜੀ ਕਿਸ ਨ ਕਹਿਆ ਜੋ ਆਈਏ ਜੀ, ਬੈਠੀਏ ਹੇ ਅਭਜਨ। ਜਾ ਤੇ ਨੇਤ੍ਰ ਕਮਲ ਮੂੰਦੇ ਵਰ ਸੇ ਅਰ ਮਿਤ੍ਰੋਂ ਭੀ ਮਗਨ ਸੀ ਭਜਨਾਨੰਦ ਮੇ। ਪੁਨਾ ਸੋ ਕ੍ਰੋਧ ਕਰ ਕਹਤ ਭਏ ਅਰ ਤੂੰ ਕੈਸੇ ਸਾਵਰੇ ਬੈਠਾ ਹੈ। ਜੋ ਆਇ ਕੋ ਆਦਰ ਤੈਨੇ ਕੀ ਕੀਤਾ ਨਹੀ। ਜੋ ਕੁਟੀਚਰਾਂ ਕਾ ਧਰਮ ਹੈ ਸੋ ਆਪਣਾ ਧਰਮ ਤਿਆਗ ਕਰ ਅੰਧਿਆਂ ਵਤ ਹੋ ਬੈਠਾ ਹੈ। ਪ੍ਰਸ਼ਨ। ਸ੍ਰੀ ਭਾਈ ਜੀ ਕੋਈ ਕੋਈ ਕੁਟੀਚਰ ਤੋ ਨਹੀ ਸੇ ਜੋ ਸਾਧ ਐਸੇ ਕਹਤ ਭਯਾ ਹਰਿਜਨ ਪ੍ਰਤੀ। ਉੱਤਰ। ਜੋ ਪ੍ਰਿਥਮ ਤਰ ਕਰੇ ਇਸਥਿਤ ਹੋਵੈ ਪੁਨਾ ਪੀਛੈ ਆਵੇ ਪੁਰਖ ਕੀ ਅਪੇਖਿਆ ਤੇ ਸੋ ਕੁਟੀਚਰ ਕਹਿਆ ਹੈ, ਇਹ ਰੀਤ ਹੈ। ਤਾਂ ਤੇ ਉਹ ਪ੍ਰਿਥਮ ਪੁਰਖ ਪੀਛੈ ਆਇ ਤਾਂ ਹੀ ਬੈਠਾਇ ਨਹੀ ਤਾਂ ਪ੍ਰਿਥਮ ਪੁਰਖ ਕਉ ਅਨਾਦਰ ਰੂਪ ਪਾਪ ਹੋਏ ਜਾਤਾ ਹੈ ਸਿਖ। ਸੋਈ ਅਬ ਵਰਨਨ ਕਰਤੇ ਹਾਂ। ਐਸੇ ਬਚਨ ਸੁਣਨ ਕਰ ਸ੍ਰੀ ਭਾਈ ਜੀ ਨੇ ਨੇਤ੍ਰ ਕਮਲ ਖੋਲ ਖਿਣ

ਮੁਖੋ ਜੈਸੇ ਕਹਾ ਤਬ ਤਾਤ ਕਾਲ ਤਿਸ ਕੇ ਹਿਰਦੇ ਮੈ ਸਾਂਤੀ ਆਵਤੀ ਭਈ। ਜੈਸੇ ਤੁਖਾਰ ਅਾਂਧੀ
ਜੋ ਹਿਮਾਲਾ ਹੈ ਤਿਸ ਨਿਕਟ ਪੁਰਾਵਨ ਜੋਤ ਆਸਰਾ ਕੀ ਤਪਤ ਦੂਰ ਹੋ ਜਾਤੀ ਹੈ ਤਥਾ ਸੰਤ ਕ੍ਰਿਪਾ
ਤੇ ਸੋ ਸਾਂਤ ਰੂਪ ਹੂਆ ਅੰਤ ਭੀ ਸੱਚ ਖੰਡੀ ਪਾਵਤਾ ਭਯਾ, ਸੰਤ ਕ੍ਰਿਪਾ ਤੇ। ਪੀਛੇ ਤਿਸ ਕਾ ਪੁਤ੍ਰ
ਥਾ, ਸਜਣ ਤਿਸ ਕਾ ਨਾਮ ਸੀ। ਤਿਸ ਕੇ ਵਖ ਸਾਲ ਮੇ ਸੂਲ ਉਠਿਆ ਜੋ ਜੈਸੇ ਦੁਖ ਹੂਆ ਮਾਨੋ ਕਾਲ
ਰੂਪ ਧਾਰ ਕਰ ਆਇਆ ਹੈ, ਮਾਰਨ ਲਈ। ਜੋ ਅਵਖਦ ਅਨੇਕ ਪ੍ਰਕਾਰ ਕੇ ਦੇ ਕਰ ਭੀ ਦੂਰ ਨ ਹੂਆ।
ਤਬ ਸੋ ਪਰਮ ਵਿਆਕੁਲ ਹੋ ਕਰ ਨਗਨ ਸੁਤ ਤੇ ਸੋਹਣ ਸਿੰਘ ਤੇ ਨਿਕਸ ਜਾਗਾ ਨਦੀ ਤਰਫ ਡੂਬਨੇ ਕਉ।
ਤਾਂ ਆਗਾਂਹ ਤਰਫੋ ਆਵਤੇ ਸ੍ਰੀ ਭਾਈ ਰਾਮ ਸਿੰਘ ਜੀ ਮਿਲੇ। ਜੋ ਜੈਸੇ ਮਿਲੇ ਤੋ ਮੇਰੇ ਮਨ ਮੇ ਇਹ
ਉਪਮਾ ਆਈ ਹੈ ਜੋ ਤਿਸ ਦੁਖੀ ਨੇ ਕਭੀ ਇਕ ਹਰੀ ਕਾ ਨਾਮ ਸਿਮਰਿਆ ਹੋਵੈਗਾ। ਪੀਛੇ ਸਾਂ ਕੇ ਸੰਤਾਂ
ਕੇ ਸੇਵੀ ਹੀ ਸੇ। ਪਿਛਲੇ ਜਨਮ ਮੇ ਸੁਭਾਗਤਾ ਸੇ ਸੰਤਾਂ ਕੇ ਸੇਵੀ ਸੇ ਰਹੀ। ਮਾਨੋ ਉਹ ਸਿਮਰਨ
ਰੂਪ ਧਾਰ ਕਰ ਜਮ ਤੇ ਛੁਡਾਵਣੇ ਆਇਆ ਹੈ। ਤਬ ਭਾਈ ਰਾਮ ਸਿੰਘ ਜੀ ਨਗਨ ਨਦੀ ਕੀ ਤਰਫ ਦੌੜੇ
ਜਾਤੇ ਰੁਦਨ ਕਰਤੇ ਸਜਨ ਕੋ ਦੇਖ ਕਰ ਭੁਜਾ ਪਕੜ ਕਰ ਕਹਤੇ ਭਏ ਤੂੰ ਕਹਾਂ ਚਲਿਆਂ ਹੈ ਸਜਨ।
ਸੋ ਕਹਤ ਭਯਾ ਬ੍ਰਿਤਾਂਤ। ਸੋ ਸੁਨ ਕਰ ਤੇ ਤਿਸ ਕੋ ਲਿਆਇ ਕਰ ਸੰਤ ਕੁਟੀਆ ਨਿਕਟ ਜਹਾਂ ਸਾਰੇ
ਸੰਤ ਮੰਡਲੇ ਜੇ ਸੋ ਤਹਾਂ ਕੀ ਚਰਨ ਧੂੜ ਲਾਵਤੇ ਭਏ। ਤਬ ਸੋ ਦੁਖ ਤੱਤਕਾਲ ਦੂਰ ਹੋ ਜਾਤਾ ਭਯਾ।
ਜੈਸੇ ਗੁਰ ਚਰਨ ਰਜ ਮਸਤਕ ਲਾਇਆ ਦੁਰਮਤਿ ਦੂਰ ਹੋਤੀ ਹੈ ਤੈਸੇ ਪੀੜਾ ਜਾਤੀ ਰਹੀ। ਸੋ ਸਜਣ
ਜੀ। ਜਿਸ ਤੇ ਕਹਿਆ ਹੈ ਗੁਰ ਪੂਰੇ ਨੇ ਸੰਤ ਕੈਸੇ ਹੈਂ। "ਦੁਖ ਦੂਰ ਕਰਨ ਜੀਆਂ ਕੇ ਦਾਤਾਰ"।
ਸੋ ਜੀਆ ਦਾਨ ਦੀਆ ਤਿਸ ਕੋ। ਸੋ ਸਜਣ ਤਿਸ ਸਮੇ ਮੇ ਜੀਵਤਾ ਹੂਆ ਮਾਨ ਜਾਤਾ ਰਹਾ ਮਸਤੱਕ
ਟੇਕ ਕਰ ਅਰ ਗੁਣ ਗਾਵਤਾ ਹੂਆ। ਪੁਨਾ ਭਾਈ ਰਾਮ ਸਿੰਘ ਜੀ ਸੰਤਾਂ ਕੇ ਪ੍ਰੇਮ ਕਾ ਬਾਂਧੇ ਹੂਏ
ਸਾਹ ਜੀਵਨੇ ਆਵਤੇ ਭਏ ਸੰਤ ਮੰਡਲੀ ਸਹਤ। ਜਹਾਂ ਭਾਈ ਦਰਬਾਰੀ ਜੀ ਹੈ, ਸਰਬਨ ਪਰਮ ਸੁਖਦਾਈ:
ਪੁਨਾ ਤਿਨ ਕੇ ਉਤਮ ਜਗਿਆਸੂ ਭਾਈ ਮੂਲ ਚੰਦ ਜੀ ਹੈ, ਪਰਮ ਗੁਰ ਸੇਵਕ। ਤਬ ਹੀ ਸੁਨਾਮ ਕੇ
ਭਾਈ ਅੰਬੀਰ ਸਿੰਘ ਜੀ ਰਾਗੀ ਆਵਤੇ ਭਏ ਅਨੇਕ ਗੁਰਮੁਖ ਸਿਖੋ ਸਹਤ। ਭਾਈ ਦਰਬਾਰੀ ਜੀ ਕੇ
ਦਰਸਨ ਲੀਏ ਤੈਸੇ ਹੀ ਭਾਈ ਲਾਲ ਚੰਦ ਰਾਗੀ ਜੀ ਆਏ, ਸਗੁਰ ਸੰਤਾਂ ਕਾ ਮੇਲ ਹੂਆ, ਬਡੀ ਪ੍ਰਸੰਨਤਾ
ਭਈ, ਤਹਾ ਕੇ ਕੀਰਤਨ ਕੀ ਅਨਾਹਦ ਧੁਨੀ ਹੋਵਹਿ, ਅਠੋ ਪਹਿਰ। ਏਕ ਸਮੇ ਭਾਈ ਮੂਲਾ ਰਾਮ ਜੀ
ਪ੍ਰਸਾਦਿ ਕਰਾਵਤੇ ਹੈ ਸੰਤਾਂ ਕਉ ਸਾਰੇ ਸਹਤ। ਤਬ ਭੋਜਨ ਪਏ ਕਰ ਕੁਲ਼ੂ ਕਰ ਕੇ, ਪੁਨਾ ਪਤ੍ਰੀ ਪਕੜ
ਕਰ ਅਰਦਾਸ ਕਰਤੇ ਭਏ, ਸੰਤ ਸੁਖਣ, ਸ੍ਰੀ ਵਾਹਿਗੁਰੂ ਨਾਮ ਉਚਾਰ ਕਰ ਕੇ ਹਾਸ ਬੋਰ ਕਰਨੇ ਲਿਪਟਾ
ਸਹਿਤ। ਪੁਨਾ ਇਹੁ ਕਹਤੇ ਜੇ ਕੋ ਸੰਨ ਸੰਤ ਹੈ ਜਿਸ ਕਾ ਸਦਕਾ ਹਮ ਜੈਸੇ ਕੂਕਰ ਭੀ
ਪੇਟ ਭਰ ਕਰ ਖਾਤੇ ਹੈ। ਤਬ ਏਕ ਸਾਧ ਭੋਜਨ ਪਾਇ ਕਰ ਅਚਾਇ ਕਰ ਸ੍ਰੀ ਪ੍ਰੇਮਾਵਰ ਆਗੇ ਅਰਦਾਸ
ਨ ਕਰਤ ਭਯਾ। ਵਿਅਰਥ ਸਿਗੀ ਸਾਧ ਬਾਂਤਾ ਕਰਨੇ ਲਾਗਾ। ਤਬ ਸ੍ਰੀ ਭਾਈ ਜੀ ਤਿਸ
ਪ੍ਰਤੀ ਬਚਨ ਕਰਤ ਭਏ। ਹੇ ਭਾਈ, ਇਹੁ ਤੈਨੂੰ ਸਿਖਯਾ ਹੈ ਕੇਸੇ ਭਲੇ ਕਰਾਤੇ। ਜੋ
ਪ੍ਰਿਥਮ ਭੋਜਨ ਪਾਵਣੈ ਸਮੇ ਭੀ ਕਿਸੀ ਸਾਥ ਨ ਬੋਲੀਏ। ਕਿਸਾ ਸ੍ਰੀ ਪ੍ਰਮੇਸਵਰ ਕੇ ਨਾਮ ਬਿਨਾ।
ਪੁਨਾ ਭੋਜਨ ਪਾਇ ਕਰ ਸ੍ਰੀ ਗੋਬਿੰਦ ਕੇ ਨਾਮ ਬਿਨ ਅਵਰ ਕਾਈ ਬਾਤ ਨ ਕਰੀਏ ਕੁਲ਼ੂ ਕਰ ਕੇ

ਇਹ ਪਉੜੀ ਪੜੀਏ। "ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ। ਤਿਸੁ ਠਾਕੁਰ ਕਉ ਰਖੁ ਮਨ ਮਾਹਿ।
ਜਿਹ ਪ੍ਰਸਾਦਿ ਸੁਗੰਧਤ ਤਨਿ ਲਾਵਹਿ। ਤਿਸ ਕਉ ਸਿਮਰਤ ਪਰਮ ਗਤਿ ਪਾਵਹਿ। ਜਿਹ ਪ੍ਰਸਾਦਿ
ਬਸਹਿ ਸੁਖ ਮੰਦਰ। ਤਿਸਹਿ ਧਿਆਇ ਸਦਾ ਮਨ ਅੰਦਰਿ। ਜਿਹ ਪ੍ਰਸਾਦਿ ਗ੍ਰਿਹ ਸੰਗਿ ਸੁਖ
ਬਸਨਾ। ਆਠ ਪਹਰ ਸਿਮਰਹੁ ਤਿਸੁ ਰਸਨਾ। ਜਿਹ ਪ੍ਰਸਾਦਿ ਰੰਗ ਰਸ ਭੋਗ। ਨਾਨਕ ਸਦਾ
ਧਿਆਈਐ ਧਿਆਵਨ ਜੋਗ"। ਤਥਾ। ਫੇਰ ਸ੍ਰੀ ਵਾਹਿਗੁਰੂ ਸਾਹਿਬਜੀ ਆਗੇ ਅਰਦਾਸ ਕਰੀਏ
ਤੋ ਭੋਜਨ ਪਵਿਤ੍ਰ ਹੋ ਜਾਤਾ ਹੈ, ਹੇ ਮਿਤ੍ਰ, ਨਾਂਹੀ ਤੋ ਅਨੇਕ ਜੀਆਂ ਕੇ ਘਾਤ ਕਾ ਪ੍ਰਸਾਦਿ ਤਨ ਮਨ ਕੋ
ਅਪਾਵਨ ਕਰ ਦੇਤਾ ਹੈ ਤਾਂ ਤੇ ਮੂੜ੍ਹ ਮਲਿਨ ਹੋ ਜਾਤਾ ਹੈ। ਜਬ ਸ੍ਰੀ ਗੋਬਿੰਦ ਤੇ ਬੇਮੁਖ ਹੋ ਕਰ ਇਹ
ਗ੍ਰਾਸ ਮੁਖ ਮੇ ਲੇਤਾ ਹੈ, ਕੀਟ ਜੀਵ, ਤਬ ਇਸ ਕੀ ਅਕ੍ਰਿਤਘਨਤਾ ਦੇਖ ਕਰ ਸੂਕਰ ਕੂਕਰ ਭੀ ਹਿਰਾਨ
ਹੋ ਜਾਤੇ ਹੈ। ਜੋ ਇਹ ਮੂੜ੍ਹ ਕਿਆ ਕਰਤਾ ਹੈ। ਸਾਸ ਗ੍ਰਾਸ ਕਉ ਜੋ ਦਾਤਾ ਸ੍ਰੀ ਕਲਾਵੰਤ ਤਿਸ
ਕੋ ਭੁਲਾਇ ਕਰ ਤਿਸ ਕੇ ਦਾਨ ਕਉ ਕੈਸੇ ਭੁਗਤਤਾ ਹੈ; ਤਾਂ ਤੇ ਸਾਸ ਕੋ ਅਠੇ ਪਹਿਰ ਹੀ ਚਾਹੀਏ ਨਾਮ
ਸਿਮਰਨਾ। ਪਰੰਤੂ ਭੋਜਨ ਸਮੇ ਆਦਿ ਅੰਤ ਮਾਸ ਮੋ ਅਵੱਸ਼ ਅਰਦਾਸ ਹੀ ਕਰਨੀ ਜੋਗ ਹੈ ਸ੍ਰੀ ਪਰਮੇਸ਼ਵਰ
ਆਗੇ। ਤਬ ਸੋ ਸਾਧ ਪਾਸ਼ਤਕ ਏਹ ਕਰ ਪੁਨ ਬਚਨ ਕਰਤ ਭਯਾ। ਇਹੁ ਸਤੁ ਕਰ ਸਭੀ
ਸਾਧ ਪ੍ਰਸੰਨ ਭਏ। ਤਾਤ ਕਉ ਜਬ ਭੋਜਨ ਪਾਇ ਰਹਤੇ ਸੇ ਸਾਧੋ ਸਹਰ ਸ੍ਰੀ ਕਾਸ਼ੀ ਰਾਮਸਿੰਘ ਜੀ
ਤਬ ਸਰਬ ਸੰਤੋ ਕੀ ਆਇ ਇਕਤ੍ਰਤਾ ਹੋਤੀ ਸੀ ਸਾਧ ਸਭਾ ਸਰੂਪ ਸੰਤਾਂ ਕੇ ਪਾਸ। ਸੋ ਕੈਸੀ
ਸਭਾ ਸੋਭਾ ਕੀ ਬਨਤੀ ਸੀ ਮਾਨੋ ਸਤਿਜੁਗ ਤ੍ਰੇਤਾ ਕੇ ਰਿਖੀ ਮੁਨੀ ਬੈਠ ਕਰ ਬ੍ਰਹਮ ਬੀਚਾਰ
ਬੀਚਾਰਤੇ ਹੈਂ। ਤਬ ਏਕ ਸਾਧ ਕਰਤ ਭਯਾ, ਹਾਥ ਜੋੜ ਕਰ; ਹੇ ਸੰਤੋ, ਗੁਰ ਕਹਾਣੀ ਕੈਸੇ ਪ੍ਰਾਪਤ
ਹੋਤੀ ਹੈ। ਸ੍ਰੀ ਭਾਈ ਦਰਬਾਰੀ ਜੀ ਕੀ ਬੀਰ ਹੀ ਮਹਾ ਕੇ ਬੈਠੇ ਹੈ, ਰੋਸ ਰਾਜ ਸਮ। ਤਾ
ਸੰਤ ਮੁਕਟ ਮਣੀ ਬਚਨ ਕਰਤ ਭਏ: ਹੇ ਭਾਈ, ਆਪਾ ਭਾਵ ਦੂਰ ਕਰੀਏ। ਪ੍ਰਿਥਮ ਜੋ
ਇਹੁ ਕਿਛੁ ਬਣ ਜਿਹਾ ਹੈ। ਪੁਨਾ ਆਗੇ ਕਿਛੁ ਹੋਰ ਬਣਨੇ ਕੀ ਅਪੇਖਿਆ ਰਖਦਾ ਹੈ। ਇਹੁ
ਆਪਾ ਭਾਵ ਖੋਇਗਾ ਤਉ ਗੁਰ ਕਹਿਤਿ ਹੋਇਗਾ। ਫਿਰਤ ਇਸ ਕਾ ਇਹਣਾ ਹੀ ਹੈ। ਪੁਨਾ
ਸਾਖੀ। ਜੋ ਕੋਊ ਪਾਤਸਾਹ ਰਾਜ ਅਰੂੜ੍ਹ ਹੋਇਆ ਕਹਾ ਜਾਤਾ ਸਾ, ਨਗਰ ਬੀਚ, ਨਿਖਾਸ ਮੰਡੀ ਮੋ;
ਤਬ ਵੇਚਨ ਹਾਰੇ ਕੇ ਪਾਸ ਏਕ ਗੁਲਾਮ ਸਾ ਸੋ ਸੁਲਤਾਨ ਦੇਖਕਰ ਕਯਾ। ਪਾਤਸਾਹ ਕਹਤ
ਭਯਾ ਸੋ ਗੁਲਾਮ ਕੈਸੇ ਬੇਚਨਾ ਹੈ। ਸੋ ਕਹਤ ਭਯਾ ਜੀ ਬੇਚਨਾ ਹੈ, ਹੇ ਸੁਲਤਾਨ। ਸੋ ਮਾਲ
ਲੇਕਰ ਮੂਲ ਦੇ ਦਿਆਰੇ, ਪੂਛਿਆ ਜੀਓ, ਪਾਤਸਾਹ ਨੇ ਸਾਹਿ ਮੁੜਾ ਦੀਆ, ਪੁਨਾ ਪਕੜ ਕਰ ਕੇ ਕਹਾ
ਕਵਣ ਹੈ। ਸੋ ਗੁਲਾਮ ਕਹਤ ਭਯਾ ਜੀ ਗੁਲਾਮ। ਸੋ ਕਿਆ ਕਰਤੇ ਹੈ। ਮਾਲਕ ਕਾ ਹੁਕਮ ਕਰਤੇ ਹੈ
ਗੁਲਾਮ ਅਵਰ ਕਿਛੁ ਨਹੀ ਕਰਤੇ। ਤਬ ਦਿਲ ਅੰਦਰ ਪਾਤਸਾਹ ਪ੍ਰਸੰਨ ਹੋ ਕਰ ਕਹਤ ਭਯਾ। ਜੋ ਤੁਮ
ਹੁਕਮ ਮਾਨੋਗੇ। ਸੋ ਕਹਤ ਭਯਾ ਜੀ ਮਾਨਹਿਗੇ। ਤਬ ਪਾਤਸਾਹ ਅਵਰ ਖਿਦਮਤਗਾਰੋ ਕੋ
ਕਹਾ ਚਲੜੇ ਕੂਪ ਕੀ ਮਯਲ ਸਾਥ ਬਸੀਲ ਬਾਂਧ ਦੀਨੀ। ਸੋ ਬਾਂਧ ਦੇਕੇ ਕਹੇ ਹੁਕਮ ਪਾਇ ਕਰ
ਸੋ ਕਹਤ ਭਯਾ ਹੇ ਗੁਲਾਮ ਅਪਣੇ ਬਸਤ੍ਰ ਕੇ ਪੂਰੇ ਲੇਆਵਣੇ ਕੂਪ ਬੀਚ ਸੋ। ਤੂ ਗੁਲਾਮ ਨੇ ਕਹਾ
ਭਲਾ ਜੀ। ਤਬ ਕੂਪ ਬੀਚ ਜਾਇ ਕਰ ਕੈਸੇ ਟਿੰਡਾਂ ਕੂਪ ਭਰ ਆਈਆਂ ਹੈਸਨ ਕਰਾ ਮੈਂ ਆਇਆ

ਭਿਜ ਕਰ ਬਾਹਰ। ਜਬ ਖੋਲਿਆ ਮਾਹਲ ਸੋ ਤਬ ਸੋ ਭੂਪਤ ਆਗੇ ਹਾਥ ਜੋੜ ਖੜਾ ਰਿਹਾ।
ਤਬ ਪਾਤਸਾਹ ਕਹਤ ਭਯਾ ਬਸਤ੍ਰ ਗਹੇ ਕਰ ਲਿਆਇਆ ਹੈ। ਤੇਰੇ ਤਾਂਈ ਤੇ ਸੂਕੇ ਕਹੇ ਸੇ।
ਇਹ ਤੈਨੇ ਕਿਆ ਕੀਤਾ। ਸੋ ਕਹਤ ਭਯਾ ਜੀ ਭੂਲਾ ਹਾਂ, ਮੈ ਫੇਰ ਸੂਕੇ ਲਿਆਵਾਂਗਾ। ਤਬ
ਪਾਤਸਾਹ ਹੋਰ ਨਵੀਨ ਪੁਸਾਕ ਪੈਣਾਇਕਰ ਬਾਂਧ ਕਰ ਤਿਸ ਕੋ ਕੂਪ ਮੈ ਲਟਕਾਇਆ
ਫੇਰ ਭੀਗ ਕਰ ਆਇਆ। ਤਬ ਪਾਤਸਾਹ ਕਿਹਾ ਫੇਰ ਤੂੰ ਨਵੀਨ ਪੁਸਾਕ ਭੀਗ ਕਰ
ਲਿਆਇਆ ਹੈ। ਤਬ ਫੇਰ ਸੋ ਕਹਤ ਭਯਾ ਜੀ ਗੁਲਾਮ ਭੁਲਾ ਹੈ ਫੇਰ ਮੈ ਸੁੱਕੀ ਲਿਆਵਾਂਗਾ।
ਐਸੇ ਹੀ ਨੌ ਵੇਰ ਅਜਮਾਇ ਕਰ ਪਾਤਸਾਹ ਮੂਲ ਗੁਲਾਮ ਕਾ ਭਰ ਦੀਆ ਤੇ ਅਪਨਾ ਹਜੂਰੀ ਕਰ
ਲੀਆ। ਜੋ ਬਾਤ ਕਰਨੀ ਹੋਵੇ ਤਿਸੇ ਸੇ ਪੂਛ ਕਰ ਕਰੈਂ। ਸੋ ਗੁਲਾਮ ਆਪਨੀ ਕੰਬਲੀ ਤੇ
ਤੰਗੜੀ ਪੁਨਾ ਖੁਰਪਾ, ਤ੍ਰਿਣ ਖੋਦਨ ਕਾ, ਸੋ ਏਕ ਸੰਦੂਕ ਮੈ ਧਰ ਕਰ, ਏਕ ਮੰਦਰ ਮੈ, ਤਹਾਂ ਜਾਇ
ਕਰ ਮਸਤਕ ਟੇਕਿਆ ਕਰੇ, ਇਕੰਤ। ਸ੍ਰੀ ਮਨ ਕੋ ਕਹੇ: ਹੇ ਮਨ, ਤੇਰਾ ਇਹ ਕੁਰਬ ਹੈ, ਇਹ ਸਭੀ
ਵਡਿਆਈਆਂ ਜੋ ਰਾਜ ਸੰਪਦਾ ਦੀ ਪ੍ਰਾਪਤੀ ਹੈ, ਸੋ ਪਾਤਸਾਹ ਦਾ ਸਦਕਾ ਹੈ। ਮਤ ਤੂੰ ਮਾਣ ਕਰੇ
ਜੋ ਮੈ ਗੁਣਵੰਤ ਹਾਂ ਕਿ ਚਤਰੁ ਹਾਂ। ਸੋ ਐਸੇ ਨਿਮਾਣਾ ਹੋ ਕਰ ਰਹੇ। ਤਬ ਏਕ ਸਮੇਂ ਚੁਗਲੋਂ
ਨੇ ਕਹਾ ਹੈ ਰਾਜਨ ਤੇਰੇ ਸੇਵਕ ਵਖਰਾ ਖਜਾਨਾ ਅਮਕੇ ਥਾਂ ਰਖਿਆ ਹੋਇਆ ਹੈ ਤਬ ਰਾਜਾ ਸੰਦੂਕ
ਮੰਗਾਇ ਕਰ ਜਬ ਦੇਖਾ ਖੁਰਪਾ ਤੰਗੜੀ ਤਾਂ ਕਹਿਆ. ਰੇ ਗੁਲਾਮ, ਇਹੁ ਤੈਨੇ ਕਿਆ ਧਰਿਆ ਹੈ।
ਸੋ ਕਹਤ ਭਯਾ ਹਾਥ ਜੋੜ ਕਰ ਜੀ ਇਹੁ ਮੇਰੇ ਮਨ ਕਾ ਕੁਰਬ ਹੈ ਸੋ ਇਸ ਮੈ ਧਰਿਆ ਹੈ।
ਜਾਂ ਤੇ ਮੇਰਾ ਮਨ ਬਿਗੜ ਨਾ ਜਾਇ। ਇਸ ਕੋ ਦੇਖ ਕਰ ਮੈਂ ਮਨ ਕੋ ਸਮਝਾਵਤਾ ਹੂੰ ਜੋ
ਤੇਰਾ ਕੁਰਬ ਇਹ ਹੈ। ਇਹੁ ਜੋ ਸੁਖ ਹੈ ਸੋ ਪਾਤਸਾਹ ਕਾ ਸਦਕਾ ਹੈ। ਐਸੇ ਸੁਨ ਕਰ
ਸੋ ਪਾਤਸਾਹ ਤਿਸ ਨਫ਼ਰ ਕੋ ਤਖਤ ਨਸੀਨ ਕਰਤ ਭਯਾ ਜੋ ਇਹ ਪਰਜਾ ਪਾਲਕ ਹੋਵੇਗਾ ਜਾਂ ਤੇ
ਐਸਾ ਗੁਣਵੰਤ ਹੈ। ਬਜ਼ੁਰਗੀ ਦਰਜੇ ਵਾਲਾ। ਤੇ ਆਪ ਦੁਨੀਆਂ ਤੋਂ ਕਿਨਾਰਾ ਲੇਤਾ ਭਯਾ ਸਾਂਈ
ਦੀ ਬੰਦਗੀ ਲੀਏ। ਤਾਂ ਸ੍ਰੀ ਸੰਤ ਜੀ ਕਹਤੇ ਭਏ ਹੈ ਸਾਧੋ ਐਸੇ ਹੀ ਸੇਵਕ ਸੇਵਾ ਕਰ ਪੁਨਾ
ਸੋਈ ਸਾਹਿਬ ਰੂਪ ਹੋ ਜਾਤਾ ਹੈ ਤਾਂ ਸਭੀ ਸਾਧ ਪ੍ਰਸੰਨ ਹੋ ਕਹਤ ਭਏ: ਜੀ ਸੱਤ ਹੈ, ਸੱਤ ਹੈ, ਸੁਆਮੀ
ਜੀ। ਪੁਨਾ ਅਵਰ ਦ੍ਰਿਸਟਾਂਤ ਸੇਵਾ ਤੇ। ਕੋਊ ਸਿੱਧ ਪਰਮ ਤਪੀ ਨਗਰ ਮੜੇ ਬਾਹਰ ਰਹਤੇ ਸੇ
ਸੱਤ ਆਤਮਾ। ਤਿਨ ਕੋ ਏਕ ਪ੍ਰੀਤਵਾਨ ਉੱਤਮ ਜਗਿਆਸੂ ਕਲਿਆਨ ਕੀ ਇੱਛਾ ਵਾਲਾ ਆਇ
ਮਸਤਕ ਟੇਕ ਕਰ ਕਹਤਾ ਭਯਾ ਹਾਥ ਜੋੜ ਕੇ। ਹੇ ਸੁਆਮੀ ਜੀ ਮੈਨੂੰ ਭੀ ਆਪਨੇ ਚਰਨਾ ਕੀ
ਸਰਨੀ ਲੀਜੀਏ ਆਪਨਾ ਦਾਸ ਕਰੇ। ਸੁਣ ਕਰ ਸਿਧ ਬਚਨ ਕਰਤ ਭਏ: ਜੀ ਤੀਨ ਅਸਾਡੀਆਂ
ਸੇਵਾ ਹੈ ਸੋ ਸੁਣ ਲੈ। ਜਾਂ ਤੇ ਅਸਾਂਨੂੰ ਕਹਣਾ ਨ ਪਵੇ ਅਰ ਨਿਰੰਤਰ ਹੋਨਾ ਸੋ ਕਹਤਾ ਭਯਾ
ਜੀ ਕ੍ਰਿਪਾ ਕਰ ਕਹੋ। ਤਬ ਸੰਤ ਜੀ ਕਹਤ ਭਏ ਪ੍ਰਾਤ ਕਾਲ ਏਕ ਕਲਸ ਪੂਰਿਆਂ ਅਪਨਾ ਨਿਕਟ
ਪੜਾ ਦੇਖੀਏ ਜਾਤੇ ਸਨਾਨ ਪਾਨ ਕਰਨਾ ਹੂਆ। ਦੂਜੇ ਭਿਛਿਆ ਮਾਂਗ ਕਰ ਈਹਾਂ ਪਕਾਇ ਕੇ
ਪ੍ਰਸਾਦਿ ਅਸਾਂਨੂੰ ਦੇਵਨਾ। ਤੇਰੇ ਭੋਜਨ ਦਾ ਅਸਾਂਨੂੰ ਕੋਈ ਸੰਕਲਪ ਨਾ। ਤੇ ਤੀਜੇ ਪਹਿਰ ਈਂਧਨ
ਸਕੇਲ ਕਰ ਬਣ ਤੇ ਭਰੀ ਨਿਕਟ ਧੂਣੀ ਕੇ ਲਿਆਇ ਧਰਨੀ। ਇਹ ਨਿਰੰਤਰ ਸੇਵਾ
ਤੇਰੇ ਸੇ ਹੋ ਸਕੇ ਤਾਂ ਤੂੰ ਰਹੋ ਨਾਹੀ ਆਨ ਮਾਰਗ ਗਹੋ ਜਾਂ ਤੇ ਇਹ ਕਠਨ ਕਾਮ ਹੈ

ਅਲੂਣੀ ਸਿਲਾ। ਸੋ ਸੁਣ ਕਰ ਕਹਤ ਭਯਾ ਜੀ ਮੁਸਕਲ ਤੇ ਅਸਾਨ ਤੁਸਾਂ ਹੀ ਕਰਨੀ
ਹੈ, ਮੇਰੇ ਮੇਂ ਬਲ ਕੋਊ ਨਾਹੀ। ਤਬ ਸੋ ਸੇਵਕ ਹੋਕਰ ਲਗਾ ਸੇਵਨ ਆਪਾ ਭਾਵ ਦੂਰ ਕਰਕੇ।
ਪ੍ਰਾਤ ਕਾਲ ਹੀ ਸੱਤ ਨਾਮ ਕਹ ਕਰ ਅਗਸਤ ਪਿਤਾ ਰੂਪ ਲਿਆਵਤ ਭਯਾ ਨੀਰ ਕਰ। ਤਹਾਂ ਸੇ
ਜਲ ਦੂਰਵਾਟ ਸੀ। ਨਾਮ ਸਿਮਰਨ ਕਰਤਾ ਹੂਆ ਉਨਕੇ ਬੈਠਤੇ ਗੁਰਾਂ ਕੋ ਸਨਾਨ ਕਰਵਾਇ, ਕਰ ਪੁਨਾ
ਭਿਖਿਆ ਕੋ ਪਕਾਇ ਕਰ ਉਨ੍ਹੋਂ ਆਗੇ ਨਿਵੇਦਨ ਕੀਆ। ਬਾਕੀ ਸੀਤ ਆਪ ਖਾਇ ਕਰ ਸੰਤੋਖ
ਕਰਤ ਭਯਾ। ਫੇਰ ਈਧਨ ਬਟੋਰ ਕਰ ਆਨ ਧਰਾ। ਸੋ ਸੇਵਾ ਕਰਤੇ ਕਉ ਜਬ ਕਈ ਬਰਸ ਗੁਜਰੇ।
ਤਬ ਸਿਧ ਇਸ ਕੀ ਪ੍ਰੀਖਿਆ ਕਰਤ ਭਏ ਜੋ ਕੈਸੇ ਹੈ। ਜਹਾਂ ਜਲ ਭਰਨ ਜਾਤਾ ਸੀ ਉਨਮੇ ਸੋ
ਭਰ ਕੇ ਲਿਆਇਆ ਹੈ। ਤਾਂ ਮਾਰਗ ਮੇ ਹੀ ਸਿੰਘ ਕੇਸਰੀ ਰੂਪ ਧਾਰ ਕਰ, ਤਿਸ ਨਿਕਟ ਆਏ
ਭਭਕ ਮਾਰਤੇ ਭਏ, ਖਾਣ ਲੀਏ ਤਿਸ ਕੋ। ਸੋ ਹਾਥ ਜੋੜ ਕੇ ਕਹਤ ਭਯਾ। ਜੀ ਮੈ ਸਨਾਨ ਪਾਨ
ਲੀਏ ਗੁਰਾਂ ਨੂੰ ਜਲ ਦੇ ਆਵਾਂ, ਹੇ ਮ੍ਰਿਗਰਾਜ ਜੀ, ਫੇਰ ਮੈ ਤੁਸਾਡੇ ਪਾਸ ਆਵਾਂਗਾ। ਤੁਸਾਂ ਮੈਨੂੰ
ਖਾਵਣਾ ਜੀ। ਹੇ ਬਨ ਰਾਜ ਜੀ, ਇਹ ਮੇਰਾ ਧਰਮ ਹੋਇਆ। ਜਾਂ ਤੇ ਹੁਣ ਤੁਸੀਂ ਖਾਵੋ ਤਾਂ
ਗੁਰਾਂ ਦੀ ਸੇਵਾ ਵਿਚ ਵਿਘਨ ਪੜਤਾ ਹੈ। ਜਾਂ ਤੇ ਮੈਨੂੰ ਦਾਨ ਦੇਵੋ ਆਪ ਪਾਤਸਾਹ ਹੋ ਮੈ
ਤੁਸਾਡੀ ਸਰਨ/ ਹਾਂ। ਐਸੇ ਨਿਸਚੇ ਕੇ ਬਚਨ ਅਡੋਲ ਜਬ ਸਰਧਾ ਕੇ ਸੁਣੇ ਸਿਧ ਸਿੰਘ ਨੇ, ਤਬ ਸੋ
ਪ੍ਰਤਖ ਰੂਪ ਹੋ ਕਰ ਕੰਠ ਲਾਇ ਲੀਆ ਅਰ ਕਹਤੇ ਭਏ। ਗੁਰਵਾਰ: ਵਰੀ ਬ੍ਰਹ, ਕਿਆ ਵਰ ਮਾਂਗ।
ਪੁਨਾ ਕਹਤੇ ਭਏ ਅਬ ਹੀ ਸਰੀਰ ਕਾ ਹਮਾਰਾ ਤੁਮਾਰਾ ਮੇਲ ਹੈ, ਪੁਨਾ ਨਹੀਂ। ਜੋ ਕਹਣਾ ਸੁਨਣਾ
ਹੈ ਨਿਸੰਗ ਕਹ ਦੇਵੋ ਹੇ ਪ੍ਰਮ ਪ੍ਰਿਆਤਮਾ ਜਾਂ ਤੇ ਤੇਰੀ ਸੇਵਾ ਪੂਰਨ ਹੋਈ ਹੈ। ਸਿਖਵਾਚੁ।
ਹੇ ਗੁਰੋ ਆਪ ਕਾ ਮਿਲਣਾ ਤੇ ਸੇਵਾ ਮੇ ਸਦਾ ਰਾਹੂਤ ਹੋ ਜੋ ਤੁਮਾਰੇ ਸੇ ਮੈਂ ਵਿਛੋੜਾ ਕਦਾਚਿਤ ਨਹੀਂ
ਹੋਵੇ, ਇਹੁ ਵਰੁ ਦੇਹੋ ਜੀ। ਸਿਧੋ ਵਾਚ। ਹੇ ਸਿਖ ਉਤਮ ਮਤੀ ਮੇਲ ਦੇਹ ਕਾ ਨਹੀਂ ਹੋਤਾ
ਸਬਦ ਕਾ ਹੋਤਾ ਹੈ। ਜੈਸੇ ਸ੍ਰੀ ਗੁਰ ਨਾਨਕ ਜੀ ਕਿਹਾ ਹੈ। "ਨਾਨਕ ਸਬਦ ਮਿਲਾਵੜਾ ਨਾ
ਵਿਛੋੜਾ ਹੋਇ"। ਐਸੇ ਅਸੀਂ ਤੁਸੀਂ ਸਦਾ ਮਿਲੇ ਹੋਏ ਹਾਂ। ਪੁਨਾ ਆਪ ਉਹਾਂ ਹੀ ਜਾਇ
ਬੈਸੇ ਨਾਮ ਕੇ ਅਧਾਰ ਆਤਮਾ ਅਨੰਦ ਆਦਕ ਸੁਖ ਤੁਸਾਂ ਨੂੰ ਪ੍ਰਾਪਤ ਹੋਵਨਗੇ। ਤੁਸਾਡੇ ਪ੍ਰਸਾਦਿ
ਹੋਰਨਾਂ ਨੂੰ ਭੀ ਹੋਵਨਗੇ ਜੋ ਤੇਰੀ ਸਰਨ ਆਵਨਗੇ ਸੋ ਸਾਂਤ ਸੁਖ ਕਉ ਪਾਵਨਗੇ। ਐਸੇ ਕਹ ਕਰ
ਸਿਧ ਅੰਤਰ ਧਿਆਣ ਹੂਏ। ਸੋ ਸੇਵਕ ਉਹਾਂ ਆਇ ਨਿਵਾਸ ਕਰਤਾ ਭਯਾ, ਤਿਸ ਕਾ ਆਸ੍ਰਮ
ਪਰਮ ਸਾਂਤ ਪਦ ਮੇ ਦੇਖ ਕਰ ਤਿਨਾਂ ਨੂੰ ਪੁਛਿਆ ਸਾ ਜੋ ਐਸੇ ਆਤਮ ਅਨੰਦ ਤੁਸਾਂ ਨੂੰ ਕੈਸੇ ਹੋਇਆ
ਹੈ। ਸ੍ਰੀ ਭਾਈ ਜੀ ਬਚਨ ਕਰਤੇ ਹੈ ਜਿਤੋ ਪ੍ਰਤੀ ਤਬ ਸੋ ਕਰਤ ਭਏ। ਸ੍ਰੀ ਗੁਰਦੇਵ ਕਾ ਬਚਨ
ਸੋ ।ਸੁਨੋ ਸੰਤ ਜੀ। "ਘਾਲ ਸਿਆਣਪ ਉਕਤ ਨ ਮੋਰੀ ਪੂਰੇ ਗੁਰੂ ਕਮਾਈ"। ਤਬ ਮੈ ਚਰਨਾ
ਪਰ ਮਸਤਕ ਟੇਕਤਾ ਭਯਾ ਜੋ ਆਪ ਧੰਨ ਹੋ, ਧੰਨ ਹੋ, ਧੰਨ ਹੋ। ਤੇ ਸ੍ਰੀ ਭਾਈ ਜੀ ਕਹਿਆ ਕਰਦੇ
ਸਨ। ਯਾ ਜੀਉ ਦੇ ਨਿਬੜ ਰਹੀ ਕਤੁ ਨਾ ਤਨ ਲਗੇ ਜਾਮ। ਮਨ ਮੁਰਸਦ ਕੇ ਪ੍ਰਛ ਦੇਖ ਨੀਕੀ
ਹੋਇ ਸੋ ਮਾਨ। ਇਹ ਬਾਤ ਭਾਈ ਗੋਲਾ ਸਿੰਘ ਜੀ ਗੁਰੂ ਕੇ ਪਿਆਰੇ ਸੰਤ ਜ਼ਿਕਰ ਕਰਦੇ ਸਨ। ਤਾਂ
ਸ੍ਰੀ ਭਾਈ ਜੀ ਕਹਤੇ ਹੈ ਹੇ ਸੰਤੋ, ਗੁਰ ਸੇਵਾ ਕਾ ਐਡਾ ਪ੍ਰਤਾਪ ਹੈ। ਤਬ ਸਭੀ ਸਾਧ
ਵਾਹੁ ਵਾਹੁ ਕਹਤ ਭਏ, ਧੰਨ ਸਤਿ ਗੁਰੂ ਹੈ, ਧੰਨ ਸਤਿਗੁਰੂ ਹੈ, ਪ੍ਰਮੇਸਰ ਹੀ ਮੂਰਤੀ ਧਾਰੀ ਹੈ

ਗੁਰਾਂ ਸੰਤਾਂ ਕੀ ਹੈ ਮਹਾਰਾਜ ਜੀ। ਪੁਨਾ ਸਭੀ ਸੰਤ ਕੀਰਤਨ ਮੇ ਜਾਏ ਇਕਤ੍ਰ ਹੂਏ
ਪਰਸਪਰ ਮਸਤਕ ਟੇਕ ਕਰ ਸ੍ਰੀ ਭਾਈ ਜੀ ਸਹਤ' ਕੀਰਤਨ ਕਰਤੇ ਹੈ, ਸ੍ਰੀ ਭਾਈ ਜੀ
ਅੰਬੀਰ ਸਿੰਘ ਜੀ ਰਾਗੀ, ਵੈਰਾਗੀ ਉਪਕਾਰੀ। ਪੁਨਾ ਸ੍ਰੀ ਭਾਈ ਲਾਲ ਚੰਦ ਜੀ ਮੇਰੇ ਗੁਰ ਸਰੂਪ,
ਗ੍ਰਿਥਾ ਕਾਰ ਕਹਤਾ ਹੈ, ਮਾਨੋ ਸਾਂਤ ਮੂਰਤੀ ਧਾਰ ਕਰ ਬੈਠੀ ਹੈ। ਐਸਾ ਕੀਰਤਨ ਸਮੇ
ਅਡੋਲ ਬੈਠਣਾ ਇਦੋਂ ਅਚਲ ਮਾਨੋ ਸਮਾਧੀ ਲਾਈ ਹੈ। ਹੋਰ ਭੀ ਅਨੰਤ ਰਾਗੀ ਪ੍ਰੇਮੀ ਗੁਰੂ ਕੇ
ਪਿਆਰੇ ਸ੍ਰੋਤਾ ਭੀ ਤੇ ਵਕਤਾ ਭੀ ਸ੍ਰੀ ਭਾਈ ਦਰਬਾਰਾ ਸਾਹਿਬ ਜੀ, ਭਾਈ ਮੂਲ ਚੰਦ ਜੀ
ਤੇ ਆਦ ... ਹਰ ਸੰਤ ਮਹੰਤ ਭਾਈ ਹੇਮਾ ਜੀ ਮਘਿਆਣੇਓ ਇਤਆਦਿ ਬੜਾ ਕੀਰਤਨ ਕਾ ਅਨੰਦ ਹੋਤਾ
ਹੈ। ਜੋ ਬਾਹਰ ਮੁਖੋਂ ਵਾਲੇ ਲੋਕ ਕੋਸੋਂ ਤੇ ਉਹਾਂ ਧੁਨੀ ਹਰ ਕੀਰਤਨ ਸੁਨ ਕਰ ਅਨੰਦ ਹੋਤੇ ਹੈਂ।
ਅਰ ਆਨ ਕਰ ਕਹਤੇ ਹੈਂ ਦਿਨੇ ਸੰਤਾਂ ਨੂੰ ਜੋ ਹਮ ਊਹਾਂ ਸੁਨਤੇ ਹੈਂ। ਤਾਂ ਸ੍ਰੀ ਭਾਈ ਜੀ ਕਹਤੇ ਹੈ।
ਜੋ ਤੁਸੀਂ ਭੀ ਪਵਿਤ੍ਰ ਹੋ ਕਰ ਹੇ ਮਿਤ੍ਰ ਮੁਕਤ ਕਉ ਪਾਵੋਗੇ। ਪ੍ਰਮੇਸਵਰ ਤੇ ਹਰਿ ਕੀਰਤਨ ਸੁਨ ਕਰ
ਜਾਂ ਤੇ ਇਹੁ ਹੈ ਅਮੁਲ ਗੁਣ ਅਮੁਲ ਵਾਪਾਰ। ਤੇ ਪ੍ਰੇਮ ਬਿਨਾ ਕੀਰਤਨ ਹੈ ਤੋਤੇ ਕਾ। ਜੈਸੇ ਤਿਸ
ਕੋ ਰਾਮ ਨਾਮ ਕੀ ਬੂਝ ਨਹੀਂ ਲੋਭੀ ਜਨ ਕੋ ਭੀ ਤਥਾ ਨਹੀਂ। ਤਾਂ ਤੇ ਇਹ ਜੋ ਸੰਤਾਂ ਕਾ ਕੀਰਤਨ
ਹੈ ਸੋ ਕੇਵਲ ਮੁਕਤ ਵਾਸਤੇ ਹੈ। ਏਕ ਸਮੇ ਸ੍ਰੀ ਜੀ ਇਕੰਤ ਗਿਰੇ ਕੋਟ ਕੀ ਤਰਫ਼ ਚਲੇ ਜਾਤੇ
ਹੈ, ਭਜਨ ਲੀਏ। ਤਬ ਏਕ ਗੁਰ ਬਿਲਾਸ ਆਇ ਪੜਤਾ ਹੈ, ਸੰਤਾਂ ਨਿਕਟ। ਤਬ ਸੁਨ ਕਰ ਬਿਵਸਥਾ
ਵਾਰਤਾ ਕੀ ਗੁਰਾਂ ਦੀ ਜੈਸੀ ਕਥਾ ਆਵੇ ਤਥਾ ਹੀ ਸਰੂਪ ਹੋ ਜਾਤਾ ਹੈ, ਸ੍ਰੀ ਭਾਈ ਜੀ ਕਾ। ਜੋ ਕੋਈ
ਅਨੰਦ ਕਾ ਪ੍ਰਸੰਗ ਆਵਤਾ ਹੈ ਤੋ ਸੰਤ ਅਨੰਦ ਰੂਪ ਹੋ ਜਾਤਾ ਹੈ। ਜਿਸ ਤੋਂ ਕਹਿਆ ਹੈ"ਗੁਰ ਸਿਖ
ਕੇ ਮਨ ਭਾਂਵਦੀ ਗੁਰ ਸਤਿਗੁਰ ਕੀ ਵਡਿਆਈ"। ਜਜੋਂ ਕਰ ਨੌਵੀਂ ਪਾਤਸਾਹੀ ਦਿਲੀ ਜਾਣੇ ਵਾ
ਸਾਹਿਬਜਾਦਓਂ ਕੀ ਇਤਆਦਕ ਕਥਾ ਆਵਤੀ ਹੈ, ਤਿਸ ਅਡੋਲ ਪਦ ਮੇਂ ਇਸਤਿਥਤ ਹੋ ਜਾਤੇ ਹੈਂ।
ਜਾਂ ਤੇ ਅਤਿ ਦ੍ਰਵੀ ਸੁਭਾਵ ਹੈ। ਏਕ ਸਮੇ ਏਕ ਪ੍ਰੀਤਵਾਨ ਇਕੰਤ ਪ੍ਰਸ਼ਨ ਕਰਤਾ ਭਯਾ ਹਾਥ ਜੋੜ ਕਰ
ਸ੍ਰੀ ਭਾਈ ਜੀ ਕੇ ਅਗ੍ਰ ਭਾਗ, ਮਸਤੱਕ ਟੇਕ ਕਰ। ਹੇ ਸੁਆਮੀ ਜੀ, ਸਰਬਗ ਜੀ, ਮੈ ਅਲਪਗ ਜੀਵ
ਕਉ ਏਕ ਸੰਸਾ ਦੁਖ ਦੇ ਰਿਹਾ ਹੈ। ਤਾਂ ਤੇ ਆਪ ਦੂਰ ਕਰਨ ਜੋਗ ਹੋ। ਤਾਂ ਸ੍ਰੀ ਭਾਈ ਜੀ
ਕਹਤ ਭਏ ਕਹੋ ਹੇ ਭਾਈ ਜੋ ਤੇਰੇ ਮਨ ਕਾ ਸੰਸਾ ਹੈ! ਸਿਖੋ ਵਾਚੁ। ਹੇ ਪ੍ਰਭੂ, ਵਾਹਿਗੁਰੂ
ਨਾਮ ਜੋ ਹੈ ਸੋ ਸਤਿਗੁਰਾਂ ਸ੍ਰੀ ਮੁਖ ਸੇ ਕਥਨ ਕਹੂ ਨਹੀਂ ਕਰਾ ਸ੍ਰੀ ਗੁਰੂ ਗ੍ਰੰਥ ਜੀ ਮੈਂ। ਜਾਂ
ਤੇ ਤਿਨ ਕਾ ਰਿਦਾ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਰ ਔਰ ਨਾਮ ਰਾਮ ਰਾਮ, ਹਰੇ ਹਰੇ, ਸ੍ਰੀ ਮਾਧਵ
ਕ੍ਰਿਸਨ, ਮੁਰਾਰੀ, ਗੋਬਿੰਦ, ਠਾਕੁਰ, ਜਗੰਨਾਥ, ਭਗਵਨ, ਸ੍ਰੀ ਪਤਿ, ਕਮਲਾ ਪਤਿ, ਪ੍ਰਮਾਤਮਾ, ਸਰਬਾਤਮਾ,
ਪਾਰ ਬ੍ਰਹਮ, ਅੰਤਰਜਾਮੀ, ਮਧ ਸੂਦਨ, ਦਮੋਦਰ, ਸੁਆਮੀ, ਰਿਖੀ ਕੇਸ, ਗੋਪਾਲ ਕਰਤਾਰ, ਨਿਰੰਜਨ, ਨਿਰੰਕਾਰ,
ਨਿਰਬਾਣ, ਭਗਤ ਵਛਲ, ਭੈ ਭੰਜਨ, ਦੁਖ ਭੰਜਨ, ਹੋਰ ਇਤਆਦਕ ਨਾਮ ਸ੍ਰੀ ਗੁਰੂ ਗ੍ਰੰਥ ਸਾਹਿਬ ਮੇ
ਉਚਾਰਣ ਧਰੇ ਹੈਂ, ਬਾਣੀ ਮੇਂ। ਅਰ ਇਹੁ ਵਾਹਿਗੁਰੂ ਨਾਮ ਬੀਚ ਨਹੀਂ ਰਖੇ। ਇਸ ਮੇਂ
ਕੌਨ ਕਾਰਨ ਹੈ ਜੋ ਕਰ ਕਹੋ, ਆਪ ਜੋ ਸ੍ਰੀ ਵਾਹਿਗੁਰੂ ਨਾਮ ਧਰਿਆ ਹੈ ਸਵੈਯਾ ਮੇਂ ਤੋ ਉਹ ਭਾਟੋਂ
ਕੇ ਮੁਖ ਸੇ ਉਚਰੇ ਹੈ, ਜਦਪ ਗ੍ਰੰਥ ਸਾਹਿਬ ਹੀ ਕਾ ਰੂਪ ਹੈ। ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਪਰ

ਬਾਣੀ ਹੈ। ਸੋ ਭੀ ਕਿਛੁ ਭੇਦ ਹੈ ਸੋ ਗੁਰਮੁਖ ਨਿਸਚਿੰਤ ਲਖਤੇ ਹੈਂ। ਜੈਸੇ ਪ੍ਰਾਤ ਕਾਲ ਸ੍ਰੀ ਜਪ ਕੇ ਜਾਪ ਸਮੇਂ ਕਬੀਰ, ਫਰੀਦ, ਸਲੋਕ ਪੜ੍ਹ ਕਰ ਤੋ ਸਮਾਂ ਨਹੀਂ ਬਤੀਤ ਕਰਨਾ ਹੋਤਾ। ਕਿਆ ਤਿਸ ਸਮੇ ਜਪ ਜੀ ਜਾਪ ਸ੍ਰੀ ਸੁਖਮਨੀ ਆਦਿਕੋ ਗ੍ਰੰਥੋ ਕੀ ਜਰੂਰਤ ਹੋਤੀ ਹੈ, ਪਾਠ ਕੀ। ਜੈਸੇ ਕੋਊ ਕਹਤਾ ਹੈ ਜੋ ਨਿਕਟ ਸੰਬੰਧ ਸੋ ਤਾਰ ਹੈ ਆਵੇ ਮੇਰੀ ਲਾਜ, ਦੂਜਾ ਕੇ ਉਪ੍ਰੰਤ ਜਾਣੇ ਜਾਣਗੇ। ਦ੍ਰਿਸਟਾਂਤ ਇਸ ਪਰ ਪਤੀ ਬ੍ਰਤਾ ਇਸਤ੍ਰੀ ਕਾ ਜੈਸੇ ਉਹ ਸਰਬ ਸੇਵਾ ਪਤੀ ਹੀ ਕੀ ਕਰਤੀ ਹੈ। ਯਦਪ ਸੁਆਮੀ ਕੀ ਆਗਿਆ ਪਾਇ ਕਰ ਕਰਤੀ ਹੈ ਤੋ ਹੈ ਔਰਨ ਕੀ ਭੀ, ਪਰ ਮੁਖ ਸੇਵਾ ਤੇ ਨਿਸਚਾ ਤਿਸ ਕੋ ਅਪਨੇ ਭਰਤਾ ਕਾ ਹੈ, ਦੂਤੀਆ ਤਿਸ ਕੋ ਨਿਸਚਾ ਨਹੀਂ। ਤਾਂ ਤੇ ਹੇ ਭਗਵਨ, ਆਪ ਗੁਰਾਂ ਨੇ ਕਿਉਂ ਨਹੀਂ ਧਾਰਿਆ ਸ੍ਰੀ ਗ੍ਰੰਥ ਜੀ ਮੈ ਵਾਹਿਗੁਰੂ ਨਾਮ। ਇਹ ਸੰਸਾ ਮੇਰਾ ਆਪ ਦੂਰ ਕਰਨ ਯੋਗ ਹੋ। ਪੁਨਾ ਮੈ ਤੁਮਾਰਾ ਦਾਸ ਆਸਤਕ ਹੋ, ਨਾਸਤਕ ਤੋ ਨਹੀਂ ਆਪ ਮੋਕੋ ਇਸ਼ਟ ਰੂਪ ਭਾਸਤੇ ਹੋ, ਤਾਂ ਤੇ ਇਹ ਪ੍ਰਸ਼ਨ ਮੈਨੇ ਕੀਆ ਹੈ ਆਪਨੇ ਕਲਿਆਨ ਹੇਤ। ਜਲ ਪਾਵ ਤੰਡਾ ਚਰਰਾ ਨਹੂੰ ਹੇਤੁ ਪ੍ਰਸ਼ਨ ਹੈ। ਪੁਨਾ ਐਸੇ ਭੀ ਨਹੀਂ ਜੋ ਗੋਬਿੰਦ ਕੇ ਨਾਮ ਪਰ ਮੇਰੀ ਸਰਧਾ ਨਹੀਂ। ਨਾਰਾਇਣ ਕੇ ਨਾਮ ਕੇ ਮਾਲਾ ਰੂਪ ਜੋ ਸਬਦ ਹੈਂ। ਤਥਾ ਰਾਮ ਰਾਮ ਸੋ ਮੈ ਵਸੇਸ ਕਰਤਾ ਹੋ, ਗੁਰ ਸਬਦ ਕਉ। ਜੋ ਕਹੋ ਕਦਾਚਿਤ ਜੋ ਤੇਰੀ ਸ੍ਰੀ ਵਾਹਿਗੁਰੂ ਨਾਮ ਪੁਰ ਸਰਧਾ ਨਹੀਂ ਹੈ ਤੋ ਤੁਮ ਅੰਤਰਯਾਮੀ ਭੀ ਹੋ। ਪੁਨਾ ਮੁਖ ਸੇ ਮੈ ਕਹਤਾ ਭੀ ਹੋਂ ਆਗਿਆ ਪਾਇ ਕਰ ਜੋ ਇਹੀ ਤੋ ਮੈਨੂੰ ਦਰਦ ਪਹੁਚਾ ਹੈ। ਜੋ ਸ੍ਰੀ ਵਾਹਿਗੁਰੂ ਅਕ੍ਰਿਤ ਨਾਮ ਹੈ ਪਰਾ ਪੂਰਬਲਾ ਸਭ ਨਾਮੋ ਤੇ ਅਧਿਕ ਅਕ੍ਰਿਤਮ ਨਾਮ, ਹੋਰ ਨਾਮ ਕ੍ਰਿਤਮ ਹੈ, ਨਾਰਾਇਣ ਕੇ। ਇਹੁ ਵਾਹਿਗੁਰੂ ਨਾਮ ਅਕ੍ਰਿਤਮ ਹੈ। ਸੋ ਗੁਰਾਂ ਨੇ ਕਿਉਂ ਨਹੀ ਧਰਿਆ। ਐਸੇ ਸ੍ਰਵਣ ਕਰ ਉਤਮ ਵਕਤਾ ਸੰਤ ਜਨ ਤਿਸ ਕੋ ਸਲਾਹ ਕਰ ਪ੍ਰਸ਼ਨ ਕਾ ਉੱਤਰ ਕਰਤੇ ਭਏ ਨਿਰਨਾ। ਇਤਿ ਸ੍ਰੀ ਸੰਪ ਸੁਧਾ ਸਿੰਧੂ ਗ੍ਰੰਥੇ ਉਤ੍ਰਾਰਧੇ ਸਿਖ ਪ੍ਰਸ਼ਨ ਸੰਤ ਸਾਥ ਵਰਨਨੰ ਚੋਤਾਲੀ ਸਮੋ ਹੁਲਾਸਾ। ੬੩੪। ਹਰਿ ਜਨੋ ਬਾਚੁ। ਸੁਨੋ ਹੇ ਪ੍ਰੀਤਵਾਨ ਸੁੰਦਰ ਸੇ ਮੁਖੀ ਕੇ ਧਾਰਨੇ ਵਾਰੇ ਜੋ ਤੈਨੇ ਪ੍ਰਸ਼ਨ ਕੀਤਾ ਹੈ ਸੋ ਇਹ ਸੰਸੇ ਰੂਪੀ ਮਲ ਅਨਿਕ ਜੀਵਾਂ ਕਉ ਹੋਤੀ ਹੈ। ਸੋ ਗੁਰ ਕ੍ਰਿਪਾ ਤੇ ਉੱਤਰ ਰੂਪ ਜਲ ਸਾਬਨ ਸਾਥ ਤੇਰੇ ਸੰਸੇ ਰੂਪ ਮਲ ਕੋ ਧੋਇ ਦੇਤੇ ਹੈਂ। ਤੀਨ ਪ੍ਰਕਾਰ ਕਾ ਉਤਰ ਸੱਤਵਾਦੀ ਸੰਤ ਜਨ ਦੇਤੇ ਹੈ ਜੋ ਤਿਨੋ ਪ੍ਰੇਤ ਜਨੋਂ ਤੇ ਹਮ ਸੁਨਾ ਹੈ ਸੋ ਤੂੰ ਸ੍ਰਵਣ ਕਰ ਮਨ ਕੰਨ ਲਾਇ ਕਰ ਹੇ ਸੋਮ। ਬੇਦ ਮੈ ਭੀ ਜੇ ਬੀਜ ਮੰਤਰ ਹੈ ਤਿਨ ਕੇ ਵਰਣ ਭਿੰਨ ਭਿੰਨ ਕਰ ਧਾਰਣ ਕਰੇ ਹੈ, ਕਿਆ ਗੁਪਤ ਰੂਪ ਕਰ ਰਖਿਆ ਹੈ ਬੀਜ ਮੰਤਰ, ਜਿਸ ਕੋ ਬੁਧਮਾਨ ਜਾਨਤੇ ਹੋਏ। ਬੇਦ ਵਕਤਾ। ਪੁਨਾ ਜੋ ਬੁਧੀ ਹੈ ਜਿਨ ਕੀ ਤਤਵ ਸਵਰੂਪ ਕੇ ਵਿਚਾਰ ਵਿਰਾਗੀ ਹੈ। ਜੈਸੇ ਗੁਪਤ ਰਹਨ ਜਲ ਨਿਧ ਬੀਰ ਜਾਣ ਲੇਤਾ ਹੈ, ਮਰ ਜੀਵੜਾ। ਪੁਨਾ ਬੀਚ ਡੁਬਕੀ ਲਾਇ ਕਰ ਰਤਨ ਲੇਕਰ ਅਪਨਾ ਦਿਲ ਦ੍ਰਿੜਤਾ ਹੈ ਰਤਨੋ ਕੇ ਪ੍ਰਤਾਪ ਕਰ। ਤੈਸੇ ਗੁਪਤ ਰੂਪ ਜੋ ਬੀਜ ਮੰਤਰ ਹੈ ਰਾਮ, ਸੋ ਵੈਦੇ ਬ੍ਰਹਮ ਰੂਪ ਅਬਧੀ ਮੋ ਪ੍ਰਗਟ ਕਰ ਅਪਨਾ ਜਨਮ ਮਰਨ ਰੂਪ ਦਾਲਿਦ ਕੋ ਹਰਤਾ ਹੈ ਸਵਗਨ ਜਨ। ਤੈਸੇ ਹੀ ਵੇਦ ਰੂਪ ਸਾਰ ਜੋ ਸ੍ਰੀ ਗ੍ਰੰਥ ਜੀ ਹੈ ਤਿਸ ਮੋ ਵਾਹਿਗੁਰੂ ਨਾਮ ਬੀਜ ਮੰਤਰ ਕੋ ਗੁਪਤ ਕਰ ਧਰਿਆ ਹੈ। ਸ੍ਰੀ ਗੁਰਦੇਵ ਜੀ ਨੇ ਕਾਹੇ ਤੇ ਜੋ ਕਲਜੁਗੀ ਜੀਵਾਂ ਕੋ ਪ੍ਰਤੱਖ ਵਸਤੂ ਕਾ ਮਹਾਤਮ ਚਿਤੇ ਮੈ ਨਹੀ ਆਵਤਾ ਸੁਖੇਨ ਪ੍ਰਾਪਤ ਰੂਪ ਜਾਣਾ ਕਰਿ। ਇਸੀ ਤੇ ਮੰਤਰ ਗੁਪਤ ਦੇਣੇ ਕੀ ਮ੍ਰਿਜਾਦਾ ਧਾਰੀ ਹੈ ਬਡੇ ਜਨੋ ਨੇ, ਗੁਰਦੁਆਰਿਓ। ਜੈਸੇ ਕਿਹਾ ਹੈ ਸ੍ਰੀ ਮੁਖ ਬਚਨ। "ਮੰਤਰ ਦੀਓ ਗੁਰ ਕਾਨ":

ਸੁਖੈਨ ਵਸਤ ਪ੍ਰਾਪਤ ਪਰ ਦ੍ਰਿਸਟਾਂਤ। ਚਿੰਤਾਮਣੀ ਕੀ ਢੂੰਡ ਵਾਲੇ ਪੁਰਸ ਕੋ ਅਪਨੇ ਘਰ ਸੇ ਜਬ ਢੂੰਢਤ ਨਜਰ ਆਈ, ਤਿਸ ਕਾ ਤਿਆਗ ਕਰ, ਕੱਚ ਕੀ ਮਣੀ ਬੜੇ ਦੁਖ ਸਾਥ ਕਹੂੰ ਦੂਰ ਜਾਇ ਪਾਈ; ਤਿਸ ਕਾ ਤਿਆਗ ਕਿਉਂ ਕੀਆ, ਪ੍ਰਿਥਮ ਚਿੰਤਾਮਣੀ ਜੋ ਪ੍ਰਾਪਤਿ ਹੋਈ ਸੀ। ਸਾਘਰ ਸੁਖੈਨ ਪ੍ਰਾਪਤ ਰੂਪ ਜਾਣ ਕੇ ਤਿਸ ਪਰ ਤਿਸ ਕੀ ਪ੍ਰਤੀਤ ਨਾ ਆਈ। ਇਸੀ ਤੇ ਖਾਲੀ ਰਹਿਆ। ਤਾਂ ਤੇ ਇਹ ਵਾਹਿਗੁਰੂ ਨਾਮ ਗੁਪਤ ਕਰ ਧਰਿਆ ਹੈ, ਸ੍ਰੀ ਗ੍ਰਿਥ ਜੀ ਮੇ, ਸ੍ਰੀ ਗੁਰੂ ਨੇ। ਜੋ ਕਿਵੇ ਜੀਵਾਂ ਨੂੰ ਚੰਗੀ ਪ੍ਰਤੀਤ ਆਵੇ। ਸੋ ਕੌਨ ਵਰਨ ਹੈ, ਸੋ ਸੁਣੋ। ਵਾਹੁ ਵਾਹੁ ਜੋ ਗੁਰ ਗੁਰ ਪਦ ਆਵਤੇ ਹੈਂ ਸੋ ਵਾਹਿਗੁਰੂ ਨਾਮ ਕਾ ਵਾਚਕ ਹੈ, ਹੇ ਸਾਧ। ਇਹੂੰ ਤੇ ਇਸ ਕਾ ਇਹ ਉਤੱਰ ਹੈ, ਹੇ ਗੁਰੂ ਕੇ ਪਿਆਰੇ। ਦੂਜਾ ਉਤੱਰ ਇਹ ਸੁਣੋ, ਜੈਸੇ ਵਿਭੰਜਨ ਦੁਖ ਭੰਜਨ। ਜੇ ਤੁਮ ਕਹੋ ਜੋ ਪ੍ਰਤੱਖ ਕਰ ਤੇ ਸਤਿਗੁਰ ਦੇਵ ਜੀ ਨਹੀਂ ਕਹਿਆ। ਐਸੇ ਨਹੀਂ। ਸਾਖਿਆਤ ਕਰ ਭੀ ਵਰਨਨ ਕੀਆ ਹੈ ਆਸਾ ਰਾਗ ਮੇ, ਸ੍ਰੀ ਪੰਚਮ ਮੂਰਤੀ, ਗੁਰੂ ਭਗਵਾਨ ਨੇ। ਤਥਾ ਸੋ ਸੁਣੋ ਸਬਦ। "ਆਸਾ ਮਹਲਾ ੫। ਨਿਕਟ ਜੀਆਂ ਕੇ ਸਦ ਹੀ ਸੰਗਾਂ ਦੁਕਰਤ ਵਰਤੇ ਰੂਪ ਅਰ ਰੰਗਾ। ਕਰੇ ਨ ਝੂਰੇ ਨ ਮਨ ਰੋਵਨ ਹਾਰਾ। ਅਬਿਨਾਸੀ ਅਬਿਗਤਿ ਅਗੋਚਰ ਸਦਾ ਸਲਾਮਤ ਖਸਮੁ ਹਮਾਰਾ। ੧। ਰਹਾਓ। ਤੇਰੇ ਦਾਸਰੇ ਕਉ ਕਿਸ ਕੀ ਕਾਣ। ਜਿਸ ਕੀ ਮੀਰਾ ਰਾਖੈ ਆਣ। ਜੋ ਲੌਡਾ ਪ੍ਰਭਿ ਕੀਆ ਅਜਾਤਿ। ਤਿਸ ਲੌਡੇ ਕੋ ਕਿਸ ਕੀ ਤਾਤ। ਵੇਮੁਹਤਾਜ ਬੇਪਰਵਾਹੁ। ਨਾਨਕ ਦਾਸ ਕਹੁ ਗੁਰ ਵਾਹੁ"। ।ਹੇ ਸਾਧ ਜੀ, ਇਹ ਜੋ ਕਹਿਆ ਹੈ ਗੁਰ ਵਾਹੁ। ਸੋ ਵਾਹਗੁਰੂ ਨਾਮ ਪ੍ਰਤੱਖ ਕਰ ਕਹਿਆ ਹੈ ਸ੍ਰੀ ਗੁਰੂ ਅਰਜਨ ਦੇਵ ਜੀ ਨੇ। ਇਹ ਦੂਜਾ ਉਤੱਰ ਹੈ ਅਰ ਤੀਜਾ ਇਹੁ ਉਤੱਰ, ਉਤਰੋਂ ਮੇ ਉਤੱਰ ਕਹੀਏ, ਸ੍ਰੀ ਸਿਰੋਮਣੀ ਰੂਪ ਜਾਣਨਾ, ਹੇ ਭਾਈ। ਜੈਸੇ ਸ੍ਰੀ ਗੁਰਦੇਵ ਜੀ ਕਾ ਬਰਨ ਹੈ। "ਗੁਰ ਕਹਿਆ ਸਾ ਕਾਰ ਕਮਾਵਹੁ। ਗੁਰ ਕੀ ਕਰਣੀ ਕਾਹੇ ਧਾਵਹੁ"। ਜੋ ਜਗਿਆਸੀ ਕਲਿਆਨ ਕੀ ਇਛਾਵੰਤ ਹੈ ਤਿਸ ਕੋ ਗੁਰੂ ਪਰ ਵਿਕਲਪ ਨਾਹੀ ਚਾਹੀਦਾ। ਜੋ ਗੁਰੋ ਪਰਮ ਐਸੇ ਕਰਣਾ ਥਾ ਐਸੇ ਨ ਥਾ ਕਰਣਾ। ਤਿਸ ਕੋ ਕਿਆ ਚਾਹੀਤਾ ਹੈ, ਸਭ ਭ੍ਰਮ ਤਿਆਗ ਕਰ ਜੋ ਪਰਮ ਧਰਮ ਰੂਪ ਮਾਰਗ ਹੈ ਤਿਸ ਮੇ ਚਲਣਾ। ਜੈਸੇ ਤ੍ਰਿਖਾਵੰਤ ਜੋ ਜਲ ਪਰ ਬੂਰ ਹੈ ਤਿਸ ਕੋ ਹਟਾਇ ਕਰ ਜਲ ਪਾਨ ਕਰਿ ਸਾਂਤਿ ਕਉ ਪ੍ਰਾਪਤ ਹੋਤਾ ਹੈ। ਜੈਸੇ ਚਾਤ੍ਰਿਕ ਜਲ ਧਰ ਦੁਆਰਿਓ ਸਵਾਤੀ ਬੂੰਦ ਪਾਇ ਕਰ ਸਾਂਤੀ ਕੋ ਪਾਵਤਾ ਹੈ। ਅਰ ਇਹੁ ਨਹੀਂ ਕਹਤਾ ਜੋ ਮੇ ਨੇ ਗਾਜ ਅਰ ਉਪਲ ਘੋਖ ਪੁਨਾ ਹੇਤ ਬਿਨਾ ਵਰਸਨਾ ਇਹੁ ਦੋਖ ਕਾਹੇ ਧਾਰੇ ਹੈ। ਤੈਸੇ ਹੀ ਜਗਆਸੀ ਕਉ ਭੀ ਚਾਹੀਦਾ ਹੈ ਨਿਆਇ ਸਾਸਤ੍ਰ ਮੇ ਭੀ ਕਹਿਆ ਹੈ ਜੋ ਗ੍ਰਿਥੋ ਕੇ ਕਰਤਾ ਹੈ ਤਿਨ ਕੋ ਐਸੇ ਕਰਣਾ ਨਾਹੀਂ ਜੋ ਐਸੇ ਕਰਣਾ ਥਾ। ਐਸੇ ਕਿਉਂ ਕੀਆ ਨ ਗੁਰੋ ਕੀਆ ਸੋ ਕਲਯਾਨ ਕਾਹੇ ਤੂ ਕੀਆ। ਐਸੇ ਸ੍ਰਵਨ ਕਰ ਸੋ ਪ੍ਰੀਤਵਾਨ ਚਰਨੀ ਮਸਤਕ ਟੇਕਤ ਭਯਾ। ਤੇ ਕਹਤ ਭਯਾ: ਵਾਹੁ ਵਾਹੁ, ਧੰਨ ਹੋ, ਹੇ ਸੁਆਮੀ ਜੀ ਆਪ ਧੰਨ ਹੋ, ਹੇ ਭਗਵਨ। ਜੋ ਆਪ ਜੈਸੇ ਰੂਪ ਕੁਰੀਤ ਤੇ ਅਭਾਵ ਕਰਤਾ ਭਾਨ ਮੂਰਤੀ ਆਪ ਕਉ ਨਮਸਕਾਰ ਹੋਵੈ। ਤਾਂ ਤੇ ਆਪ ਕੀ ਕ੍ਰਿਪਾ ਕਰ ਮੈ ਨਿਸਚੇ ਕਰ ਜਾਣਿਆ ਹੈ ਜੋ ਸਤਿਗੁਰਾਂ ਪ੍ਰਤੱਖ ਕਰ ਕਿਹਾ ਭੀ ਹੈ। ਪੁਨਾ ਗੁਪਤ ਜੋ ਧਰਿਆ ਹੈ ਨਾਮ, ਧਰਤੀ ਕੇ ਬੀਜ ਵੱਤ ਗੁਪਤ ਕਹੀ

ਤੇ ਪ੍ਰਗਟ ਬੀਜ ਕਉ ਪੰਖੀ ਚੁਗ ਜਾਤੇ ਹੈ ਅਥਵਾ ਫਲਤਾ ਨਾਹੀ। ਤੌ
ਫਲਤਾ ਹੈ, ਅਨਕ ਪ੍ਰਕਾਰ ਕਰ। ਤੇ ਪ੍ਰਗਟ ਬੀਜ ਕਉ ਪੰਖੀ ਚੁਗ ਜਾਤੇ ਹੈ ਅਥਵਾ ਫਲਤਾ ਨਾਹੀ।
ਤੇ ਗੁਪਤ ਬੀਜਵਤ ਵਾਹਗੁਰੂ ਨਾਮ ਰਖਿਆ ਹੈ ਸ੍ਰੀ ਗੁਰੂ ਗ੍ਰਿੰਥ ਜੀ ਮੇ। ਇਹ ਮੇਰੇ ਜੀਆ ਮੇ
ਅਬ ਨਿਸਚੇ ਬਾਤ ਆਈ ਹੈ ਆਪ ਕੀ ਕ੍ਰਿਪਾ ਕਰ। ਐਸੇ ਹੀ ਕੋਈ ਮਾਸ ਬਤੀਤ ਹੋਇ ਤਾਂ ਸ੍ਰੀ
ਭਾਈ ਦਰਬਾਰੀ ਜੀ ਸਾਹਿਬ ਆਪਣੇ ਆਸਨ ਪਰ ਅਸਥਿਤ ਕਰ ਸੰਤ ਸਮਾਜ ਮੇ ਭਾਈ ਮੂਲਾ ਰਾਮ ਕਉ
ਆਪ ਜੋਤੀ ਜੋਤ ਸਮਾਵਤੇ ਭਏ। ਪੁਨਾ ਭਾਈ ਮੂਲਾ ਰਾਮ ਜੀ ਜੋ ਬੇਦ ਰੀਤ ਸੀ ਤਿਸ ਕਰ ਸਭ ਸੰਤੋਂ
ਅਥਿਤੋਂ ਬ੍ਰਾਹਮਣੋ ਕਾ ਪੂਜਨ ਦਾਨ ਮਾਨ ਕਰਤੇ ਭਏ। ਫੇਰ ਸੰਤ ਸਮਾਜ ਸਭੇ ਆਪੋ ਅਪਨੀ ਵਿਦਾ
ਹੋ ਕਰ ਪ੍ਰੇਮ ਕਰ ਸੋ ਰੁਦਨ ਕਰਤੇ ਹੈ ਸੰਤੋਂ ਕੇ ਗੁਣੋ ਕੋ ਵਿਚਾਰ ਕਰ। ਪੁਨਾ ਸ੍ਰੀ ਭਾਈ ਰਾਮ ਸਿੰਘ
ਜੀ ਵਿਦਾ ਹੂਏ। ਜਦਪ ਭਾਈ ਮੂਲਾ ਰਾਮ ਜੀ ਇਸਥਿਤੀ ਲੀਏ ਸੰਤਾਂ ਸਾਥ ਪ੍ਰੇਮ ਕਰ ਰਹੇ। ਤਦਪ
ਹਰਿ ਜਨ ਤੁਰਨੇ ਕੀ ਤਿਆਰੀ ਕਰਤੇ ਭਏ। ਨਗਰ ਨਰ ਨਾਰੀ ਭਾਈ ਮੂਲਾ ਰਾਮ ਸਹਤ ਹੋ ਕਰ
ਪੂਜਨ ਕਰ ਕੇ ਸੰਤ ਰਾਜ ਕੋ ਵਿਦਾ ਕਰ ਆਵਤੇ ਭਏ ਤੇ ਕਹਤੇ ਭਏ ਜੋ ਸੰਤਾਂ ਸਾਥ ਆਵਣਾ
ਜਾਂਵਣਾ ਜੋ ਕੀਤਾ ਅਬ ਇਨ ਪੰਗੋ ਕੀ ਤਨ ਸਹਤ ਸਫਲਤਾ ਹੂਈ ਹੈ। ਪੁਨਾ ਏਕ ਪਾਵ ਧਰਨੀ
ਪਰ ਧਰਨਾ ਹੈ ਸੰਤਾਂ ਸਾਥ ਸੋ ਅਵਾ ਮੇਧ ਕੇ ਕ੍ਰਿਤ ਕੋ ਫਲ ਪਾਵਤਾ ਹੈ। ਐਸੇ ... ਰਾਮ ਨੇ ਸੁਵਣ ਕਰਾ
ਹੈ ਪੰਡਤਾਂ ਦੁਆਰੇ। ਪੁਨਾ ਸ੍ਰੀ ਭਾਈ ਜੀ ਤੁਰੀ ਨਗਰ ਮੇ ਆਵਤੇ ਭਏ ਸਾਧੋਂ ਸਹਤ। ਆਗੇ ਸਭ
ਨਗਰ ਜਨ ਪ੍ਰੀਤਵੰਤ ਕੈਸੇ ਇਛਾਵੰਤ ਸੇ ਜੈਸੇ ਤ੍ਰਿਖਾ ਤਰ ਪੁਰ ਸਜਲ ਸੀਤਲ ... ਪਾਇ ਕਰ ਪ੍ਰਸੰਨ
ਹੋਤਾ ਹੈ ਤੇ ਚਕੋਰ ਚੰਦਾ ਕੋ ਦੇਖ ਕਰ ਪ੍ਰਸੰਨ ਹੋਤੇ ਹੈ। ਤੈਸੇ ਸੰਤ ਦਰਸ਼ਨ ਕਰ ਸਭੇ ਜਨ
ਪ੍ਰਸੰਨ ਹੂਏ। ਏਕ ਸਮੇ ਬਨ ਮੇ ਕਰੀਰ ਨੀਚੇ ਬੈਠੇ ਸੇ ਸੰਤ ਜੀ। ਤਬ ਏਕ ਸਾਧ ਕਰ ਜੋੜ ਕੇ
ਬੇਨਤੀ ਕਰਤ ਭਇਆ ਹੇ ਭਗਵਨ, ਯੋਗ ਭ੍ਰਿਸਟੋਂ ਕੇ ਕਿਆ ਲਖਣ ਹੈ, ਸੋ ਕ੍ਰਿਪਾ ਕਰ ਕਹੋ।
ਹਰਿ ਜਨ ਵਾਚੁ। ਹੇ ਸਾਧ, ਇਹੀ ਸੰਸੇਹ ਖੁਦਾਇ ਯਾਰ ਨੇ ਖੁਦਾਇ ਆਗੇ ਕੀਆ ਹੈ ਜੋ ਹੇ ਸ੍ਰੀ
ਕ੍ਰਿਸਨ ਭਗਵਾਨ ਜੀ ਜੋ ਅਰਧ ਪ੍ਰਬੁਧ ਹੈ: ਭਾਵ ਇਹੁ ਜੋ ਤੇਰੀ ਭਗਤਿ ਕਰਤੇ ਕਉ ਜਉ ਤਿਸ ਕੋ ਤੇਰ
ਸਾਖਿਆਤ ਕਾਰੀ ਨਹੀਂ ਭਈ ਤੇ ਦੇਹ ਤਿਸ ਕਾ ਪਤਨ ਹੋ ਗਯਾ ਹੈ, ਤਬ ਤਾਂ ਕੀ ਕਿਆ ਗਤੀ ਹੋਤੀ
ਹੈ, ਹੇ ਨਾਰਾਇਣ। ਸ੍ਰੀ ਭਗਵਾਨੋ ਵਾਚ। ਹੇ ਅਰਜਨ, ਜੇ ਕਰ ਤਿਸ ਕੇ ਰਿਦੇ ਮੇਂ ਭੋਗੋਂ ਕੀ ਵਾਸਨਾ
ਹੈ ਤਬ ਮਰ ਕਰ ਸੁਰ ਲੋਕੋ ਕੇ ਸੁਖ ਭੋਗ ਕਰ ਅਨੰਤ ਕਾਲ ਪੁਨਾ ਇਸ ਲੋਕ ਮੇ ਜਨਮ ਧਾਰਤਾ ਹੈ।
ਉਤਮ ਕੁਲ ਧਨਵਾਨੋ ਕੇ ਗ੍ਰਹ ਮੇ ਭੋਗੋਂ ਕੋ ਭੋਗਤਾ ਹੂਆ ਪੁਨਾ ਵੈਰਾਗ ਕਉ ਪਾਵਤਾ ਹੈ; ਮੇਰੀ ਕ੍ਰਿਪਾ
ਕਰ। ਤਬ ਸੰਤੋ ਕੀ ਸੰਗਤਿ ਪਾਇ ਕਰ ਮੇਰੀ ਪ੍ਰੇਮਾ ਭਗਤੀ ਕਰ ਕੇ ਮੇਰੇ ਸਰੂਪ ਕਉ ਪਾਵਤਾ ਹੈ।
ਜੇ ਕਰ ਭੋਗ ਵਾਸਨਾ ਤੇ ਰਹਤ ਹੈ ਤਬ ਗਿਆਨਵਾਨ ਰਿਖਿਓ ਕੇ ਨਕੇਤ ਮੇ ਜਨਮ ਲੇ ਕਰ ਤਤੱਵ ਕੋ
ਪਾਇ ਕਰ ਮੁਕਤ ਹੋਤਾ ਹੈ। ਹੇ ਸਾਧ, ਉਤੱਰ ਤਾਪ੍ਰਜਾ ਇਹੀ ਹੈ ਜੋ ਸ੍ਰੀ ਕ੍ਰਿਸਨ ਭਗਵਾਨ ਸਖਾ ਪ੍ਰਤਿ
ਕਹਾ ਹੈ। ਅਬ ਇਸ ਪਰ ਏਕ ਕਥਾ ਭੀ ਸੁਣ, ਨਿਸਕਾਮ ਜੋਗੀ ਕੀ। ਏਕ ਰਿਖੀ ਸੀ ਗ੍ਰਿਹੀ ਤਿਸ
ਕੇ ਨਿਸਕਾਮ ਯੋਗੀ ਆਪਣ ਪੁਤ੍ਰ ਉਦਿਤ ਹੋਤੇ ਭਏ। ਤਬ ਪਿਤਾ ਤਿਸ ਕੋ ਪ੍ਰੀਨੇ ਪਾਠ ਗੀਤਾ ਆਦਿ ਪੜ੍ਹ
ਕਰਵਾਏ। ਤਬ ਸੋ ਰਿਖੀ ਬਨਗਵਨ ਕੀ ਤਿਆਰੀ ਕੀਤੀ, ਵੈਰਾਗ ਕਰ। ਤਬ ਤਿਨ ਕੀ ਤ੍ਰਿਆ
ਹਾਥ ਜੋੜ ਕਰ ਕਹਤ ਭਈ: ਜੀ, ਮੁਝੇ ਚਰਨਾ ਸਾਥ ਰਖੋ, ਸੇਵਾ ਲੀਏ। ਤਬ ਸੰਤ ਕਹਤ ਭਏ।

ਹੇ ਸੁਭਦਰੇ , ਜੋ ਤੋ ਕੋ ਸਾਥ ਲੈ ਜਾਵੇ ਤਾਂ ਮੈ ਨੇ ਤਿਆਗ ਕਿਆ ਕੀਆ। ਜਾ ਤੇ ਤੂੰ ਪ੍ਰਵਿਰਤੀ ਕੀ
ਸਖੀ ਹੈ। ਤਾਂ ਤੇ ਤੂੰ ਇਸ ਨੰਦਨ ਕੀ ਪਾਲਨਾ ਕਰਿਆ ਕਰ, ਅਰ ਸੰਤ ਸੰਗ ਮੋ ਇਸ ਕਾ ਨਿਵਾਸ
ਦੇਣਾ ਹੈ , ਹੇ ਪ੍ਰਿਆ। ਐਸੇ ਕਹਿ ਕਰ ਆਪ ਬਨਕੋ ਗਵਨ ਕਰ ਸੰਨਿਆਸ ਧਾਰਤ ਭਏ। ਤਬ ਸੋ ਪਤੀ
ਦੇਵਤਾ ਰਿੱਖੀ ਕੀ ਤ੍ਰਿਆ ਪਤੀ ਕੀ ਮੂਰਤੀ ਰਿਦੇ ਮੋ ਪੁੱਤਰ ਕੋ ਸਤਿ ਸੰਗ ਮੋ ਨਿਵਾਸ ਦੇਤੀ ਭਈ।
ਤਬ ਸੋ ਪੁਰਿੰਦਰ ਰੂਪ ਬਾਲਕੋਂ ਮੋ ਪਰਮ ਭੂਖਨ ਰੂਪ ਸੰਤ ਮੰਡਲੀ ਕੋ ਪ੍ਰਿਥਮ ਪ੍ਰਨਾਮ ਕਰ ਡੰਡਵਤ
ਪ੍ਰਦਖਣਾ ਕਰ ਕੇ ਪੁਨਾ ਡੰਡਵਤ ਕਰਤਾ ਭਯਾ ਸੁਧ ਬੁਧੀ। ਐਸੇ ਬਾਲਕ ਕੀ ਨਿੰਮ੍ਰਤਾ ਦੇਖ ਕਰ ਰੂਪ
ਸਹਤ ਸਭਾ ਸਦ ਰਕ੍ਰਤ ਹੋ ਗਏ। ਤਬ ਸੰਤ ਨਾਇਕ ਜੀ ਨਿਕਟ ਬੈਠਾਇ ਕਰ ਪੂਛੱਤ ਭਏ:
ਹੇ ਬਾਲਕ, ਤੂੰ ਕਵਨ ਹੈ ਅਰ ਕਵਨ ਤੇਰੇ ਮਾਤਾ ਪਿਤਾ ਹੈ। ਕੈਸੇ ਤੂੰ ਆਇਆ ਹੈ। ਕਵਨ ਤੇਰਾ
ਨਾਮ ਹੈ ਤੇ ਕਵਨ ਨਾਮ ਹੈ ਹੇ ਸੁਰ ਬੁਧੀ ਕੁਮਾਰ, ਜਾਂ ਤੇ ਸੁਭ ਸਦ ਗੁਣਾ ਕਾ ਪਾਤ੍ਰ ਭਾਸਣਾ ਹੈ ਤੂੰ।
ਤਬ ਸੋ ਕਮਲ ਬਦਨ ਤੇ ਸੁਗੰਧ ਰੂਪੀ ਬਚਨ ਪ੍ਰਗਟਿ ਕਰਤ ਭਇਆ, ਹਾਥ ਜੋੜ ਕਰ। ਹੇ ਭਗਵਨ,
ਪੁਰਿੰਦਰ ਮੇਰਾ ਨਾਮ ਹੈ। ਦੇਵ ਦੱਤ ਮੇਰੇ ਪਿਤਾ ਹੈਂ, ਸੋ ਤਿਨਾ ਕੀ ਆਗਿਆਂ ਪਾਇ ਕਰ ਪੁਨਾ ਮਾਤਾ
ਕੀ ਆਗਿਆ ਲੇ ਕਰ, ਪ੍ਰਮਾਤਮਾ ਕੀ ਪ੍ਰਾਪਤੀ ਲੀਏ ਆਪ ਕੀ ਚਰਣ ਸਰਣ ਆਇਆ ਹੂੰ।
ਐਸੇ ਸੁਣ ਕਰ ਬਚਨ ਤਿਸ ਬਾਲਕ ਕਾ ਸਭ ਪ੍ਰਸਨੋ ਕਾ ਉਤਰ ਉਹ ਸੰਤ ਜਾਣ ਲੇਤੇ ਭਏ।
ਜਾਂ ਤੇ ਉਹ ਸੰਤ ਤੇ ਦੇਵ ਦੱਤ ਦਾ ਆਪਸ ਮੋ ਮੇਲ ਹੈ ਸੀ। ਸੋ ਬਾਲਕ ਲਗਾ ਸੇਵਾ ਕਰਨੇ
ਸੰਤ ਸਮੂਹ ਕੀ ਕੈਸੇ। ਜੈਸੇ ਸੰਤ ਦਾਦੂ ਰਾਮ ਜੀ ਕਹਿਆ ਹੈ। ਦੋਹਰਾ। "ਸਾਂਈ ਸਿਉ
ਸਦਾ ਰਹੇ ਸਤਿਗੁਰ ਸਿਉ ਸੂਰਾ। ਸਾਧੋਂ ਕਉ ਸਨਮੁਖ ਰਹੇ ਸੋ ਦਾਦੂ ਪੂਰਾ"। ਐਸੇ ਤਿਨ ਕੀ
ਆਵਸਥਾ ਭਈ ਹੈ। ਜੈਸੇ ਸ੍ਰੀ ਗੁਰੂ ਅਰਜਨ ਪ੍ਰਮਾਤਮਾ ਕਾ ਮਹਾਂ ਵਾਕ ਹੈ। "ਬਿਲਾਵਲ ਮਹਲਾ
੫ । ਜਲ ਢੋਵੋ ਇਹੁ ਸੀਸ ਕਰਿ ਕਰ ਪਗ ਪਖ ਲਾਵੋ। ਬਾਰ ਜਾਉ ਲਖ ਬੇਰੀਆਂ ਦਰਸ ਪੇਖ
ਜੀਵਾਵਉ। ਕਰਉ ਮਨੋਰਥ ਮਨੇ ਮਾਹਿ ਅਪਨੇ ਪ੍ਰਭ ਤੇ ਪਾਵਉ। ਦੇਉ ਸੁਹਨੀ ਸਾਧ ਕੇ
ਬੀਜਨ ਢੋਵਾਵਉ। ੧ । ਰਹਾਉ। ਅੰਮ੍ਰਿਤ ਗੁਣ ਸੰਤ ਬੋਲਤੇ ਸੁਣ ਮਨਹਿ ਪੀਲਾਵਉ। ਉਆ
ਰਸ ਮਹਿ ਸਾਂਤ ਤ੍ਰਿਪਤ ਹੋਇ ਬਿਖੈ ਜਲਨ ਬੁਝਾਵਉ। ੨ । ਜਬ ਭਗਤ ਕਰਹਿ ਸੰਤ ਮੰਡਲੀ
ਤਿਨ ਮਿਲ ਹਰਿ ਗਾਵਉ। ਕਰਉ ਨਮਸਕਾਰ ਭਗਤਿ ਜਨ ਧੂਰ ਮੁਖ ਲਾਵਉ। ੩ । ਊਠਤ
ਬੈਠਤ ਜਪਹੁ ਨਾਮ ਇਹ ਕਰਮ ਕਮਾਵਹੁ। ਨਾਨਕ ਕੀ ਪ੍ਰਭ ਬੇਨਤੀ ਹਰਿ ਸਰਨ ਸਮਾਵਉ। ੪ ।"
ਪ੍ਰੀਤ ਵਾਨਉ ਕੀ ਅਵਸਥਾ ਕਾ ਵਰਨਨ ਜੈਸੇ ਪੁਨਾ ਸ੍ਰੀ ਗੁਰਦੇਵ ਜੀ ਕਹਤੇ ਹੈ। "ਸੂਹੀ ਮਹਲਾ ੫
ਹਰਿ ਕਾ ਸੰਤ ਪਰਾਨ ਧਨ ਤਿਸ ਕਾ ਪਨਹਾਰਾ। ਭਾਈ ਮੀਤ ਸੁੱਤ ਸਗਲ ਤੇ ਜੀਆਂ ਹੂੰ
ਤੇ ਪਿਆਰਾ। ੧ । ਰਹਾਉ। ਕੇਸਾ ਕਾ ਕਰ ਬੀਜਨਾ ਸੰਤ ਚਵਰ ਢੁਲਾਵਉ। ਸੀਸ ਨਿਹਾਰਉ
ਚਰਨ ਤਲ ਧੂਰ ਮੁਖ ਲਾਵਉ। ੧ । ਮਿਸਟ ਬਚਨ ਬੇਨਤੀ ਕਰਉ ਦੀਨ ਕੀ ਨਿਆਈ। ਤਜਿ
ਅਭਿਮਾਨ ਸਰਣੀ ਪਰਉ ਹਰਿ ਗੁਣਨਿਧ ਪਾਈ। ੨ । ਅਵਲੋਕਨ ਪੁਨਹਿ ਪੁਨਹਿ ਕਰ ਜਨ ਕਾ
ਦਰਸਾਰ। ਅੰਮ੍ਰਿਤ ਬਚਨ ਮਨ ਮਹਿ ਸਿੰਚਉ ਬੰਦਉ ਬਾਰ ਬਾਰ। ੩ । ਚਿਤਵਉ ਮਨ ਆਸਾ ਕਰਉ
ਜਨ ਕਾ ਸੰਗ ਮਾਗਉ। ਨਾਨਕ ਕਉ ਪ੍ਰਭ ਦਇਆ ਕਰ ਦਾਸ ਚਰਨੀ ਲਾਗਉ। ੪ ।"

੨੩੧/੧

ਸੋ ਤਿਸ ਪਰ ਗੁਰ ਸੰਤ ਸੇਵਾ ਕੀ ਨਿਪੁਨਤਾ ਦੇਖ ਕਰ ਸੋ ਕੈਸੇ ਜਿਸ ਸੰਤ ਕੇ ਮਨ ਮੇ ਫੁਰਨਾ
ਫੁਰ ਜੋ ਜਲ ਪਾਨ ਕਰਉ। ਤਬ ਤਿਸ ਨੇ ਤਾਤ ਕਾਲ ਹੀ ਕਰ ਕਮਲ ਮੇ ਜਲ ਕਰ ਪੂਰਨ ਕਮਲ
ਆਗੇ ਦੇਨਾ। ਅਰ ਬ੍ਰਿਧ ਸੰਤੋ ਕੇ ਬਸਤ੍ਰ ਧੋਨੇ ਪੁਨਾ ਗੁਰਾਂ ਕਉ ਸੋ ਜੋ ਗਤ ਕਉ ਰੋਜ ਅੰਜਨ
ਪਵਾਵਤਾ ਸੀ। ਏਕ ਰੈਣ ਪ੍ਰੀਖਿਆ ਲੀਏ ਆਗੇ ਸਮਾਧ ਲਾਇ ਬੈਠੇ ਆਵਤਾ ਦੇਖ ਕਰੇ।
ਸੋ ਭੀ ਖੜਾ ਰਿਹਾ ਰਾਤ ਭਰ ਸੇਵਾ ਕੀ ਪੂਰਨਤਾ ਲੀਏ। ਤਬ ਨੇਤਰ ਖੋਲ ਕਰ, ਕੰਠ ਲਾਇ ਕਰਿ
ਕਹਾ ਜੋ ਤੇਰੀ ਸੇਵਾ ਪੂਰਨ ਭਈ ਹੈ, ਹੇ ਭਾਈ। ਪਰਮ ਕ੍ਰਿਪਾਲ ਹਸ ਕਰ ਕਹਤ ਭਏ ਪ੍ਰੇਮਤੀ
ਪ੍ਰੇਜਨ ਅਸੀ ਤੇਰੇ ਤੇ ਪ੍ਰਸੰਨ ਹਾਂ। ਜੋ ਤੇਰੇ ਮਨ ਮੈ ਇਛਨਾ ਹੈ ਸੋ ਕਹੋ। ਤਬ ਸੁਣ ਕਰ, ਦੋਨੋ ਕਰ
ਜੋੜ ਕਰ, ਬੇਨਤੀ ਕਰਤ ਭਏ। ਹੇ ਭਗਵਨ, ਜੋ ਆਪ ਅਤਿ ਕ੍ਰਿਪਾਲ ਹੋ ਤਾਂ ਤੇ ਆਪ ਸੇਵਾ ਰੂਪ ਜਾਨ
ਹੋ। ਮੇਰੇ ਜੈਸੇ ਬਾਲਕੋ ਕੀ ਜੋ ਲੀਲਾ ਹੈ। ਪਰ ਮੈ ਤੁਮਾਰਾ ਹੋਂ। ਤਾਂ ਆਪ ਧੰਨ ਹੋ, ਧੰਨ ਹੋ,
ਧੰਨ ਹੋ, ਹੇ ਗੁਰੋ। ਜੋ ਕ੍ਰਿਪਾ ਕਰੋ ਤਾਂ ਜੋ ਸੰਸਾਰ ਸਿੰਧ ਸੁਖੇਣ ਤਰਉ ਮੈ। ਤਬ ਸੰਤ ਕਹਤ ਭਏ:
ਹੇ ਪਿਆਰੇ, ਧੰਰ ਦਸੀ ਮੇ ਕਹਾ ਹੈ, ਸ਼ੁਰਤੀ ਅਰਥ। ਹੇ ਪੁਰਸੋ ਤਿਸ ਇਕ ਆਤਮਾ ਨੂੰ ਜਾਣੋ।
ਹੋਰ ਬੇਅਰਥ ਬਾਣੀ ਕਾ ਤਿਆਗ ਕਰੋ। ਆਤਮਾ ਦਾ ਗਿਆਨ ਜੋ ਪਛਾਣ ਕਰਿ
ਨਿਸਰੇ ਕਰਨੀ ਹੈ। ਆਤਮਾ ਗਿਆਨ ਹੀ ਮੋਖ੍ਹ ਦਾ ਕਾਰਨ ਹੈ। ਜੈਸੇ ਬਡੇ ਬੇਗ ਵਾਲੀ ਨਦੀ
ਸੋ ਸੇਤ ਹੀ ਪਾਰ ਕਰਤਾ ਹੈ। ਬ੍ਰਹਮ ਹੋਨੇ ਕੀ ਕਾਮਨਾ ਵਾਲਾ ਬ੍ਰਹਮਾ ਕਾਰ ਬ੍ਰਿਤੀ ਨੂੰ ਕਰੇ।
ਔਰ ਬਹੁਤੇ ਬਾਹਰ ਮੁਖ ਜੋ ਬਚਨ ਹੈਂ, ਵਿਅਰਥ, ਸੋ ਨ ਸੁਣੈ, ਨ ਕਹੈ। ਜਾ ਤੇ ਪ੍ਰਵਿਰਤੀ ਰੂਪ
ਧਿਆਨੋਂ ਕਰ ਕੇ ਮਨ ਥਕਤਾ ਹੈ। ਵਿਅਰਥ ਬਾਦ ਸਾਦੋਂ ਤੇ ਬਾਣੀ ਥਮਤੀ ਹੈ, ਪੁਨਾ ਚਿਤ ਕਉ
ਸਾਂਤ ਨਹੀਂ ਆਵਤੀ, ਸ਼ੁਰਤੀ ਕਹਤੀ ਹੈ। ਜਬ ਕੋਈ ਪੁਰਖ ਮ੍ਰਿਗ ਚਰਮਵੱਤ ਅਕਾਸ ਕੋ ਲਪੇਟ
ਲਏਗਾ, ਤਬ ਬ੍ਰਹਮ ਕੇ ਜਾਣੇ ਬਿਨਾ ਦੁਖ ਭੀ ਨਬ੍ਰਿਤ ਹੋ ਜਾਣਗੇ। ਤਾਤ ਪਰਯ ਇਹ
ਜੈਸੇ ਮ੍ਰਿਗ ਚਰਮਵੱਤ ਅਕਾਸ ਕਾ ਲਪੇਟਨਾ ਨਹੀਂ ਹੋ ਸਕਦਾ। ਤੈਸੇ ਹੀ ਬ੍ਰਹਮ ਕੋ ਜਾਣੇ ਬਿਨਾ
ਦੁਖ ਭੀ ਦੂਰ ਨਹੀ ਹੋ ਸਕਤੇ। ਤਾਂ ਤੇ ਅਨਵੇ ਵਿਤ੍ਰੇਕ ਕਰ ਬ੍ਰਹਮ ਗਿਆਨ ਤੇ ਦੁਖਾਂ ਕੀ ਨਿਵਿਰਤੀ ਹੈ
ਇਹੁ ਵੇਦਾਂਤੋਂ ਕਾ ਢੰਢੋਰਾ ਹੈ। ਤਾਂ ਤੇ ਜਗਿਆਸੀ ਨੇ ਸੌਣੇ ਪ੍ਰਯੰਤ ਤੇ ਮਰਣੇ ਪ੍ਰਯੰਤ ਵੇਦਾਂ ਤੋ
ਵਿਚਾਰ ਕਰਨਾ, ਕਾਮ ਕ੍ਰੋਧਾਦਿਕੋ ਕੀ ਨਵਿਰਤੀ ਵਾਸਤੇ। ਅਰ ਤਤ੍ਵ ਵੇਤਾ ਨੇ ਬ੍ਰਹਮ ਤਤਵ
ਕੋ ਜਾਣ ਕਰਿ ਸ਼ਾਸਤ੍ਰਾਂ ਕਾ ਤਿਆਗ ਕਰ ਦੇਣਾ। ਸ਼ੁਰਤੀ ਕਹਤੀ ਹੈ ਸ਼ਾਸਤ੍ਰਾਂ ਨੂੰ ਪੜ੍ਹ ਕਰ
ਜਗਿਆਸੂ ਧਯਾਨੇ ਕੀ ਬੁਧ ਵਾਲਾ ਤਿਨਾ ਸ਼ਾਸਤ੍ਰਾਂ ਦਾ ਵਾਰੰਵਾਰ ਅਭਿਆਸ ਕਰੇ। ਪਰ ਬ੍ਰਹਮ ਨੂੰ
ਜਾਣ ਕੇ ਤਿਨਾ ਸ਼ਾਸਤ੍ਰਾਂ ਕਾ ਪਰੀ ਤਿਆਗ ਕਰ ਦੇਵੈ। ਜੈਸੇ ਭੋਜਨ ਅਰਥੀ ਭੋਜਨ ਕਰ
ਤੁਆਹਤੀਆਂ ਤਿਆਗ ਦੇਤਾ ਹੈ। ਪ੍ਰਸ਼ਨ। ਸੋ ਕੈਸਾ ਹੈ ਚੈਯਤਨ। ਉਤ੍ਰ ਜਿਸ ਚੈਯਤੰਨ ਕਰਕੇ
ਸ਼ਬਦ ਸਪਰਸ਼ ਰੂਪ ਰਸਗੰਧ ਇਨ੍ਹਾਂ ਪੰਜਾਂ ਵਿਖਿਆਂ ਨੂੰ ਸੋ ਤ੍ਰਾਤਵਰਾ ਨੇਤ੍ਰ ਰਸਨਾ ਘ੍ਰਾਨ ਦੁਆਰਾ
ਜਾਨਤਾ ਹੈ, ਇਹੁ। ਅਰੁ ਜਿਸ ਚੈਯਤੰਨ ਕਰ ਗ੍ਰਹਣ ਤਿਆਗ ਮਨ ਆਦਿ ਸੰਪੂਰਨ

ਵਿਸ਼ਪਾਰਾਂ ਕੋ ਕਰਤਾ ਹੈ। ਅਰ ਜਿਸ ਰੈਯਤੰਨ ਕਰਕੇ ਅੰਤਰ ਕਰਣ ਕੀਆਂ ਬ੍ਰਿਤੀਆਂ ਜੋ ਹੈ, ਸੰਕਲਪ ਆਦਿ, ਨਿਸਚੇ ਕੋ ਜਾਨਤਾ ਹੈ ਤਿਨਾ ਨੂੰ ਤਿਸ ਚੈਯਤੰਨ ਕਾ ਨਾਮ ਬ੍ਰਹਮ-ਵੇਤਾ ਬ੍ਰਹਮ ਗਿਆਨ ਕਹਤੇ ਹੈਂ। ਸੋਈ ਰੈਯਤੰਨ ਬ੍ਰਹਮਾ ਕੇ ਰੂਪ ਕੋ ਧਾਰ ਕਰ ਇਸਥਿਤ ਹੂਆ ਹੈ। ਸੋਈ ਚੈਯਤੰਨ ਇੰਦ੍ਰਾਦਿਕ ਦੇਵਤਾਂ ਕੇ ਰੂਪ ਮਹਾਂਦੇਵ ਰੂਪ ਹੋਕਰ ਇਸਥਿਤ ਹੂਆ ਹੈ। ਸੋਈ ਚੈਯਤਨ ਇੰਦ੍ਰਾਦਿਕ ਦੇਵਤਾ ਕੇ ਰੂਪ ਧਾਰੇ ਹੈਂ। ਸੋਈ ਰੇਯਤਨ ਮਨੁਖ; ਗਊ, ਘੋੜਾ, ਪਸ਼ੂ, ਪੰਖੀ, ਸੈਲ, ਅਸੈਲ ਰੂਪ ਧਾਰ ਕਰ ਬਨ ਤ੍ਰਿਣ ਆਦੀ ਇਸਥਿਤ ਹੂਆ ਹੈ। ਐਸਾ ਜੋ ਏਕ ਰੂਪ ਰੈਯਤੰਨ ਹੈ ਸਰਬ ਵਿਖੇ। ਇਸਥਿਤ ਹੂਆ ਹੈ ਸੋ ਬ੍ਰਹਮ ਹੈ। ਜਿਸ ਕਾਰਣ ਤੇ ਸਭਨ ਵਿਖੇ ਚੈਯਤੰਨ ਇਸਥਿਤ ਹੈ ਤਿਸੀ ਕਾਰਣ ਤੇ ਮੇਰੇ ਵਿਖੇ ਭੀ ਇਸਥਿਤ ਹੈ। ਗੁਰ ਕਹਤੇ ਹੈ: ਹੇ ਸੋਮ ਰਿਗਵੇਦਿ ਕੀ ਚੇਤਨੇ ਉਪਨਿਖਦ ਜੋ ਕਥਨ ਕੀਆ ਹੈ ਤਾਂ ਤੇ ਤੂੰ ਭੀ ਤਿਸ ਚੇਤਨ ਵਿਖੇ ਇਸਥਿਤ ਹੈ। ਐਸੇ ਸ੍ਰਵਣ ਮਨਨ ਨਿਦਧਿਆਸਨ ਦੁਆਰਿਓ ਸਾਖਿਆਤ ਕਾਰੀ ਪਾਇ ਕਰ, ਪੁਨਾ ਆਗਿਆ ਪਾਇ ਕੇ, ਗੁਰਾਂ ਕੀ, ਤਬ ਆਪਨੀ ਮਾਤਾ ਕੇ ਦਰਸਨਾ ਕਰ, ਚਰਨਾਂ ਪਰ ਆਏ ਮਸਤਕ ਟੇਕਤ ਭਯਾ। ਸੋ ਮਾਤਾ ਤਿਸ ਕੀ ਮਾਨੋ ਯੋਗਨੀ ਲਗਤੀ ਸੀ ਅਰ ਸਕਤ ਸਪੰਨ ਸੀ। ਸੋ ਪੁਤੱਰ ਕੋ ਦੇਖ ਕਰ ਜਾਨਤੀ ਭਈ ਜੋ ਗਿਆਨ ਨੇਸਟਾ ਕਰਿ ਤਾਂ ਇਹੁ ਪੂਰਨ ਹੈ ਪਰੰਤੂ ਸੇਵ ਕੀ ਧਰਮ ਮੇ ਨਿਪੁਨ ਹੈ, ਅਥਵਾ ਨਾਹੀ। ਤਾਂ ਤੇ ਸੋ ਕੀ ਪ੍ਰੀਖਿਆ ਕਰਨ ਲੀਏ ਅਰਧ ਰਾਤ ਸਮੇ ਕਹਤ ਭਈ ਹੇ ਤਾਤ, ਹੇ ਤਾਤ। ਤਿਸੀ ਸਮੇ ਉਠ ਕਰ ਦੋਨੋ ਹਾਥ ਜੋੜ ਕਰ ਕਹਾ ਜੀ ਮਾਤਾ ਜੀ, ਜੀ ਮਾਤਾ ਜੀ, ਸੇਵਕ ਪੁਤਰ ਹਾਜਰ ਹੈ, ਨਿਦੇਸ ਕਰੀਏ। ਤਬ ਮਾਤਾ ਕਹਤ ਭਈ ਜੋ ਮੈਨੂੰ ਤ੍ਰਿਖਾ ਲਾਗੀ ਹੈ, ਹੇ ਤਾਤ। ਐਸੇ ਸ੍ਰਵਣ ਕਰ ਤਾਤਕਾਲ ਹੀ ਕਟੋਰਾ ਹਾਥ ਮੋ ਲੇ ਕਰ ਜਬ ਘਟ ਪਰ ਚਲਾ ਸੋ ਵੇਖੇ ਤਾਂ ਕੀ ਦੇਖੈ ਜਲ ਹੈ ਨਹੀਂ। ਤਬ ਅਪਨੇ ਆਪ ਕੋ ਧਿਕਾਰ ਕਰਤਾ ਹੈ ਜੋ ਧ੍ਰਿਗ ਹੈ ਇਸ ਪੁਤ੍ਰ ਕੇ ਜੀਵਨੇ ਕੋ ਜਿਸ ਕੀ ਮਾਤਾ ਅਥਵਾ ਪਿਤਾ ਤ੍ਰਿਖਾ ਕਰ ਵਿਆਕੁਲ ਹੈ ਤੇ ਜਲ ਕੋ ਨਹੀਂ ਦੇਤਾ। ਤਬ ਵਰਫ਼ ਅਸਥਾਨ ਨਿਕਟ ਸੀ। ਵਰਫ਼ਾਨੀ ਜਲ ਕਰ ਪੂਰਨ ਕਰ ਕੇ ਕਟੋਰਾ ਹਾਥ ਮੋ ਜਬ ਮਾਤਾ ਕੇ ਨਿਕਟ ਲਿਆਇਆ ਤਾਂ ਆਗੇ ਮਾਤਾ ਨੇ ਸਮਾਧਿ ਲਾਇ ਲਈ ਸਪਤ ਦਿਵਸ ਕੀ। ਉਪ੍ਰੰਤ ਨੇਤ੍ਰ ਖੋਲੇ ਤਬ ਪੁਤਰ ਜਲ ਲਈ ਖੜਾ ਹੈ। ਤਬ ਦੇਖ ਕਰ ਪ੍ਰੇਮ ਪ੍ਰਸੰਨ ਭਈ ਅਰ ਕੰਠ ਲਾਇਆ ਤੇ ਕਹਾ: ਹੇ ਪੁਤ੍ਰ ਤੂੰ ਧੰਨ ਹੈ ਫੇਰ ਧੰਨ ਹੈਂ, ਅਰ ਤੂੰ ਸਰਬ ਕਲਾ ਕਰ ਪੂਰਨ ਹੈਂ। ਗਿਆਨ ਕਲਾ, ਭਗਤ ਕਲਾ, ਯੋਗ ਕਲਾ, ਦਾਨ ਕਲਾ, ਧਰਮ ਕਲਾ ਪੁਨਾ ਸੇਵਕੀ ਧਰਮ ਜੋ ਸਭ ਧਰਮੋਂ ਸੋਮਣੀ ਹੈ, ਤੇ ਦਇਆ ਆਦੀ ਜੋ ਸੰਪੂਰਣ ਹੈ ਲਖਮੀ ਤੋਂ ਆਦਿ ਤਿਸ ਕਰ ਤੂੰ ਪੂਰਨ ਹੋਵੇਗਾ। ਅਰ ਸਭੀ ਰਿਣ ਤੇਰੇ ਸਿਰ ਤੇ ਦੂਰ ਭਏ ਦੇਵ ਰਿਣ, ਪਿਤ੍ਰ ਰਿਣ ਮਾਤਾ ਪਿਤਾ ਭੈਣ ਯਮ ਡੰਡ, ਸਰਬ ਰਿਣ ਤੇ ਤੂੰ ਅਰਿਣੀ ਹੋਇਆ ਹੈਂ, ਤਾਂ ਤੇ ਤੂੰ ਧੰਨ ਹੈ, ਇਕੀਸ ਕੁਲ ਅਥਵਾ ਇਕੋਤਰ ਸੌ ਕੁਲ ਕਾ ਉਧਾਰ ਭਯਾਂ ਹੈ। ਤਾਂ ਤੇ ਤੂੰ ਧੰਨ ਹੈ, ਹੇ ਪੁਤ੍ਰ। ਸ੍ਰੀ ਭਾਈ ਜੀ ਕਹਤੇ ਹੈ ਹੇ ਸਾਧ ਐਸੇ ਨਿਸਕਾਮੀ ਯੋਗੀ ਹੋ। ਹੇ ਸਾਧ, ਹੁਣ ਭੀ ਗੁਰੂ ਤੇ ਸੰਗਤ ਤੇ ਪ੍ਰਮੇਸਵਰ ਕਉ ਜੋ ਨਿਸਕਪਟ ਹੋ ਕਰ ਪੂਜਦੇ ਹੈ ਤਿਨ ਕਉ ਤੂੰ ਸੋਈ ਜਾਨ ਸੋ ਨਾਮ ਕੇ ਰਸੀਆ ਹੈ। ਸੋ ਸਾਧ ਸੁਣਕਰ ਪ੍ਰੇਮ ਪ੍ਰਸੰਨ ਹੋਤਾ ਭਯਾ ਤੇ ਕਹਤਾ ਭਯਾ:

ਹੇ ਸੁਆਮੀ ਜੀ, ਮੈਂ ਨੇ ਜਾਣ ਲਏ ਹੈ ਨਿਸਕਾਮ ਯੋਗੀ ਕੇ ਲਖਣ ਤੁਮਰੀ ਕਿਰਪਾ ਕਰ, ਗੋਬਿੰਦ ਕੀ ਪ੍ਰੀਤ ਤੇ ਰਹਤ ਜੋ ਧਰਮ ਹੈ ਜੋ ਜੋ ਜੀਵ ਕਰਤੇ ਹੈ ਯਗ ਤਪ ਸਾਧਨ ਆਦੀ ਯਦਪ ਵੇਦ ਵਿਹਤ ਭੀ ਹੈਂ ਤਉ ਭੀ ਸੋ ਸਭੀ ਜਨ ਸਕਾਮ ਧਰਮੀ ਹੈ। ਸੋ ਤਿਨਾਂ ਸਾਥ ਆਪ ਕੇ ਦਾਸੋਂ ਕਾ ਕਿਛੁ ਪ੍ਰਯੋਜਨ ਨਹੀਂ। ਇਤਿ ਸ੍ਰੀ ਪ੍ਰੇਮ ਸੁਧਾ ਸਿੰਧੂ ਗ੍ਰਿੰਥੇ ਉਤ੍ਰਾਰਧੇ ਨਿਸਕਾਮ ਯੋਗੀ ਬ੍ਰਹਮ ਨੇਸ਼ਟੀ ਬਰਨਨੰ। ਪੈਤਾਲੀਸਮੋ ਹੁਲਾਸਾ। ੪੫। ਸਾਖੀ ਭਾਈ ਥਾਰਾ ਸਿੰਘ ਸਾਹਿਬ ਕੀ। ਸ੍ਰੀ ਭਾਈ ਥਾਰਾ ਸਿੰਘ ਜੀ ਕੰਧਾਰ, ਜਿਲਾ ਸਖਰ ਨਿਵਾਸੀ, ਗੁਰਧਾਮੀ ਦੇ ਪ੍ਰੇਮੀ, ਸ੍ਰੀ ਗੁਰੂ ਗ੍ਰਿੰਥ ਸਾਹਿਬ ਜੀ ਤੇ ਦ੍ਰਿੜ ਵਿਸਵਾਸ ਰਖਣ ਵਾਲੇ ਸੇ ਜਿਨਾ ਦੇ ਬੜੇ ਬੈਰਾਗਵਾਨ, ਸੰਤੋਖਵਾਨ, ਧੀਰਜਵਾਨ ਭਜਨਵਾਨ, ਪ੍ਰਉਪਕਾਰੀ ਦਿਆਲੂ ਸੰਤ ਹੈ। ਲਘੁਬੇਸ ਵਿਖੇ ਹੀ ਵੈਰਾਗ ਆਣ ਪ੍ਰਾਪਤ ਹੂਆ, ਇਨ ਕੋ। ਜੋ ਕੁਝ ਹੱਥ ਆਵੇ ਲੋੜਵੰਦਾਂ ਨੂੰ ਜਾ ਦੇਣਾ। ਪਿਤਾ ਨੇ ਇਹ ਚਾਲੀ ਦੇਖ ਕੇ ਮਾਇਆ ਆਦਿਕੋ ਕੋਈ ਵਸਤ ਇਨ੍ਹਾਂ ਦੇ ਗੋਚਰੇ ਨਾ ਰਹਿਣ ਦਿੱਤੀ। ਤਬ ਹੁਦਾਰ ਲੈ ਲੈ ਕਰ ਗ੍ਰੀਬਾਂ ਦੀਆਂ ਗਰਜਾਂ ਪੂਰੀਆਂ ਕਰਨ ਲਗੇਂ ਪੜੇ। ਪਿਤਾ ਨੂੰ ਜਬ ਖਬਰ ਭਈ ਤਬ ਭਾਰਜਾ ਸਹਤ ਪੁੱਤ੍ਰ ਕੋ ਘਰੋਂ ਜਵਾਬ ਦੇ ਦਿੱਤਾ। ਤਬ ਕਿਸੇ ਹੋਰ ਪਿੰਡ ਵਿਖੇ ਹਟੀ ਆਨ ਕਢੀ। ਕੁਝ ਕਾਲ ਪੀਛੇ ਲੇਖਾ ਕਢਤੇ ਭਏ ਤਾਂ ਥੋੜੇ ਸਮੇ ਵਿਖੇ ਹੀ ਵੰਡ ਕਰ ਅਰ ... ਕਰ ਭੀ ਪੁਨਾ ਬਹੁਤ ਮਾਇਆ ਬੱਚੀ ਰਹੀ। ਤਾਂ ਵਿਰਾਗਤੇ ਭਏ ਜੋ ਮਾਇਆ ਨਾਲ, ਐਸੇ ਬੋਲੇ ਜੋ ਅਗਿਆਨੀ ਹਨ ਸੋ ਪਿਆਰ ਕਰਦੇ ਹਨ। ਤਾਂ ਤੇ ਅਨੇਕਾਂ ਦਾਤਾਂ ਜੋ ਦੇਣਹਾਰਾ ਅਕਾਲ ਪੁਰਖ ਹੈ ਤਿਸ ਕੋ ਹੀ ਸਿਮ੍ਰੀਏ। ਹੋਰ ਕੂੜੇ ਪਦਾਰਥਾਂ ਨਾਲ ਸਾਡਾ ਕੋਈ ਪ੍ਰਯੋਜਨ ਨਹੀਂ। ਐਸੀ ਵਿਚਾਰ ਕਰ ਧੰਨ ਪਦਾਰਥ ਸ੍ਰੀਰ ਦੇ ਬਸਤ੍ਰ ਤੀਕ ਸਭ ਲੁਟਾਇ ਦਿਤੇ, ਤੇ ਲਗੇ ਭਜਨ ਕਰਨ। ਬਹੁਤ ਚਿਰ ਤੱਕ ਇਕਾਂਤ ਇਸਥਾਨ ਵਿਖੇ ਨੇਤ੍ਰ ਮੂੰਧ ਕਰ ਸਮਾਧੀ ਲਾਇ ਬੈਠੇ ਰਹਤੇ। ਇਨ ਕੀ ਭਗਤੀ ਪਰ ਪ੍ਰਸੰਨ ਹੋ ਕਰ ਸ੍ਰੀ ਕਲਗੀਧਰ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਬਾਜ ਪਰ ਸਵਾਰ, ਕਰਿ ਮੇ ਸੇਤ ਬਾਜ, ਮੋਹਨੀ ਮਨ ਮੋਹਣੀ ਮੂਰਤਿ ਆਨ ਦਰਸਨ ਦੇਤੇ ਭਏ। ਤਿਨ ਕੀ ਕ੍ਰਿਪਾ ਕਾ ਬੱਲ ਪਾਇ ਕਰ ਸ੍ਰੀ ਭਾਈ ਥਾਰਾ ਸਿੰਘ ਜੀ ਨੇ ਦੇਸ ਦੇ ਸਭ ਲੋਕਾਂ ਨੂੰ ਕਬਰਾਂ, ਮੜ੍ਹੀਆਂ, ਭੂਤਾਂ, ਪ੍ਰੇਤਾਂ, ਪਥਰਾਂ ਆਦਿਕ ਦੇ ਪੂਜਨ ਤੋਂ ਹਟਾ ਕੇ ਤੇ ਜਾਦੂ, ਟੂਨੇ, ਭ੍ਰਮਾਂ, ਵਹਿਮਾਂ ਤੋ ਛੁਡਾ ਕੇ ... ਗੁਰੂ ਗ੍ਰਿੰਥ ਸਾਹਿਬ ਜੀ ਦੇ ਪੂਜਨ ਵਿਖੇ ਲਗਾ ਦਿਤੀ। ਐਸੀ ਕ੍ਰਿਆ ਹੋਈ ਜੋ ਘਰ ਘਰ ਮਾਈ ਭਾਈ ਹੁਣ ਗੁਰਬਾਨੀ ਦਾ ਹੀ ਅਭਿਆਸ ਕਰਦੇ ਹਨ ਕੰਧਰਾ ਅਤੇ ਲਾਗੇ ਛੇ ਸੱਤ ਪਿੰਡਾ ਨਗਰਾਂ ਵਿਖੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਇਤਨਾ ਪ੍ਰੇਮ ਹੈ ਸੰਤ ਭਾਈ ਥਾਰਾ ਸਿੰਘ ਜੀ ਕਾ ਜੋ ਯਾਤ੍ਰਾ ਭੀ ਸ੍ਰੀ ਗ੍ਰਿੰਥ ਜੀ ਕੀ ਅਰਦਲ ਮੇ ਹੀ ਹੋ ਕਰ ਕਰਦੇ ਹਨ। ਭਾਵ ਸ੍ਰੀ ਗੁਰੂ ਗ੍ਰਿੰਥ ਸਾਹਿਬ ਜੀ ਕੇ ਦਰਸਨ ਬਿਨਾ ਰਹਿ ਨਹੀਂ ਸਕਤੇ। ਅਰ ਸੰਗਤ ਕੋ ਭੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੇ ਹੀ ਲੜ ਲਾਇਆ ਹੈ। ਭਵ ਸਾਗਰ ਸੁਖੈਨ ਤਰਬੇ ਹਿਤ। ਜਬ ਜਬ ਸ੍ਰੀ ਅੰਮ੍ਰਿਤਸਰ ਜੀ ਤੇ ਹੋਰ ਗੁਰ ਅਸਥਾਨਾ ਦੀ ਯਾਤ੍ਰਾ ਵਾਸਤੇ ਆਏ ਤਾਂ ਸੰਗਤ ਸਾਥ ਬਹੁਤ ਸੀ। ਇਸਤ੍ਰੀ ਪੁਰਸ ਨਾਮ ਕੇ ਰਸੀਆ ਸੰਤ ਕੇ ਸਾਥ ਮਿਲਕਰ ਸੰਤ ਅਰ ਦੇਵੀਆਂ ਅਰ ਦੇਵਤੇ ਹੋ ਰਹੇ ਹਨ। ਸਭ ਹੀ ਭਜਨ ਕੀ ਮੂਰਤੀਆਂ ਦਿਖਾਈ ਦਿੰਦੀਆਂ ਹਨ। ਕੀਰਤਨ ਕਰਤੇ ਵਕਤ ਥਕਤੇ ਨਹੀਂ ਸੋ ਭਾਵੇਂ ਕਿਨੀ ਰਾਤ ਹੋ ਜਾਵੇ, ਅਰ ਨਾ ... ਕਾ ਖਿਆਲ ਕਰਦੇ ਹਨ। ਕੀਰਤਨ ਸਮੇ ਜੈਸੇ

ਸ੍ਰੀ ਗੁਰਦੇਵ ਜੀ ਕਾ ਵਾਕ ਹੈ। "ਬ੍ਰਹਮ ਗਿਆਨੀ ਕੈ ਨਾਮ ਅਧਾਰ"। ਐਸੇ ਭਾਈ ਬਾਰਾ ਸਿੰਘ
ਜੀ ਸੰਤ ਹਨ। ਸਾਖੀ ਭਾਈ ਕਰਮ ਸਿੰਘ ਹੋਤੀ ਮਰਦਾਨ ਵਾਲੋਂ ਕੀ। ਇਹੁ ਸੰਤ ਅਧਿਕ ਪ੍ਰਤਾਪ ਵਾਲੇ;
ਨਾਮ ਸਿਮਰਨ ਕੇ ਬਲ ਕਰ, ਹੋਤੀ ਮਰਦਾਨ ਵਿਖੇ ਬੜੇ ਪ੍ਰਸਿਧ ਸਰਬ ਗੁਣੋ ਕੇ ਨਿਧ, ਗਿਆਨਵਾਨ ਸੰਤ
ਹੂਏ ਹੈਂ। ਜੈਸੇ ਗੁਰ ਵਾਕ ਹੈ। "ਹਰਿ ਕਾ ਭਗਤਿ ਪ੍ਰਗਟਿ ਨਹੀਂ ਛਪੈ"। ਸੋ ਦੇਸੋਂ ਦਿਸਾਤੋਂ
ਮੇ ਇਨ ਕੀ ਮਹਿਮਾ ਗੁਰਮੁਖ ਜਨ ਕਰਤੇ ਹੈਂ। ਭਜਨ ਕਰਨੇ ਅਰ ਕਰਾਵਨੇ ਅਰ ਸੁਭ ਮਾਰਗ ਮੇ
ਪ੍ਰੇਰ ਕਰਿ ਜੀਵੋਂ ਕੇ ਕਲਿਆਨ ਕਰਨੈ ਮੇ ਹੀ ਇਨ ਕਾ ਸਮਾ ਬਤੀਤ ਹੋਤਾ ਭਇਆ। ਜੰਗਲ ਮੈ ਜਾਇ
ਬੈਠੇ ਤਾਂ ਤੂਹਾਂ ਭੀ ਮੰਗਲ ਹੋ ਜਾਤਾ। ਧੰਨ ਹੈ ਉਹ ਸੰਤ ਜਿਨ ਕੋ ਐਸੇ ਸੰਤੋਂ ਕਾ ਸਤਿਸੰਗ ਹੋਵੇ ਹੈ।
ਕਥਾ ਭਾਈ ਗੁਰਮੁਖ ਸਿੰਘ ਜੀ ਸੰਤ ਪਟਿਆਲੇ ਵਾਲੋਂ ਕੀ । ਸ੍ਰੀ ਭਾਈ ਗੁਰਮੁਖ ਸਿੰਘ ਜੀ ਜਿਨਾ
ਸ੍ਰੀ ਸੁਧਾਸਰ ਆਇ ਨਿਵਾਸ ਕੀਤਾ ਹੈ ਪਟਿਆਲਾ ਤਜ ਕਰ ਸੱਚ ਮੁਚ ਦੇ ਗੁਰਮੁਖ ਪਿਆਰੇ
ਭਜਨ ਮੂਰਤੀ ਗੁਰ ਭਗਤਿ ਸੱਭ ਦਾ ਪੂਜ ਕੇ ਭਲਾ ਕਰਨ ਵਾਰੇ ਸੰਤ ਆਇ ਹਨ। ਸ੍ਰੀ ਦਰਬਾਰ ਸਾਹਿਬ
ਜੀ ਕੇ ਦਰਸਨ ਕੇ ਪਕੇ ਪ੍ਰੇਮੀ। ਕੈਸੇ ਜੋ ਨਿਵਾਸ ਹੀ ਸ੍ਰੀ ਅੰਮ੍ਰਿਤਸਰ ਆਇ ਕਰਿਆ ਹੈ। ਸੈਂਕੜੇ
ਮਾਈ ਭਾਈ ਇਨ ਦਾ ਉਪਦੇਸ. ਪਾਇ ਕਰ ਪਿਛੱਲੀ ਰਾਤ ਤਿਨ ਪਹਿਰ ਵੇਲੇ ਸ੍ਰੀ ਦਰਬਾਰ ਸਾਹਿਬ
ਜਾਏ ਨਹਾ ਗਏ ਹਨ। ਅਰ ਆਪ ਸੰਤ ਤਿਨ ਪਹਿਰੇ ਨਾਲ ਸ੍ਰੀ ਦਰਬਾਰ ਸਾਹਿਬ ਜੀ ਅਰ ਸੋ ਦਰ
ਕੇ ਦੀਵਾਨ ਵਿੱਚ ਸ੍ਰੀ ਅਕਾਲ ਤਖਤ ਜੀ ਬਿਨਾ ਕਿਸੇ ਨਾਗੇ ਦੇ ਪਹੁੰਚਦੇ ਹਨ। ਬ੍ਰਾਬਰ, ਵੇਲੇ ਸਿਰ,
ਦੋਨੋ ਵੇਲੇ। ਭਾਂਵੇ ਕੈਸਾ ਹੀ ਮੀਂਹ ਹੋਵੇ, ਅਥਵਾ ਹਨੇਰੀ ਹੋਵੇ। ਸ੍ਰੀਰ ਕੋ ਖੇਦ ਹੋਵੇ ਤਉ ਭੀ ਨਾਗਾ
ਨਹੀਂ ਹੋਣੇ ਦੇਤੇ। ਪੀਛੇ ਸਾਥ ਇਨ ਕੇ ਸ੍ਰੂਰ ਸੇਵਕ ਭਾਈ ਸਾਧੂ ਸਿੰਘ ਜੀ ਚਲਤੇ ਕੈਸੀ ਸੋਭਾ ਦੇਤੇ
ਹਨ। ਮਾਨੋ ਸੰਤ ਰੂਪੀ ਏਕ ਲਾਟ ਸੇ ਭੇਟੇ ਜਾ ਕਰ ਦੋ ਲਾਟਾਂ ਹੋਰ ਪ੍ਰਕਾਸ ਕਰਤੀਆਂ ਜਾ ਰਹੀਆਂ
ਹਨ। ਸੋ ਕੈਸੇ ਹੈ ਭਾਈ ਸਾਧੂ ਸਿੰਘ ਜੀ ਜੈਸੇ ਸ੍ਰੀ ਸੁਖਮਨੀ ਸਾਹਿਬ ਮੇ ਸ੍ਰੀ ਸਤਿ ਗੁਰੂ ਜੀ
ਸੇਵਕ ਕਾ ਨਮੂਨਾ ਲਿਖਾ ਹੈ। "ਗੁਰ ਕੇ ਗ੍ਰਿਹ ਸੇਵਕ ਜੋ ਰਹੈ। ਗੁਰ ਕੀ ਆਗਿਆ ਮਨ ਮੈ ਸਹੈ।
ਆਪਸ ਕਉ ਕਰ ਕਛੁ ਨ ਜਨਾਵੈ। ਹਰਿ ਹਰਿ ਨਾਮ ਰਿਦੈ ਸਦ ਧਿਆਵੈ। ਮਨ ਬੇਚੈ ਸਤਿ ਗੁਰ
ਕੇ ਪਾਸ। ਤਿਸ ਸੇਵਕ ਕੇ ਕਾਰਜ ਰਾਸ। ਸੇਵਾ ਕਰਤ ਹੋਇ ਨਿਹਕਾਮੀ। ਤਿਸ ਕੋ ਹੋਤ
ਪ੍ਰਾਪਤ ਸੁਆਮੀ। ਆਪਣੀ ਕ੍ਰਿਪਾ ਜਿਸ ਆਪ ਕਰੇਇ ਨਾਨਕ ਸੋ ਸੇਵਕ ਗੁਰ ਕੀ ਮਤਿ ਲੇਇ।"
ਦੂਜੇ ਮੁਖੀ ਸੇਵਕ ਬਾਬਾ ਮਤਾਬ ਸਿੰਘ ਜੀ। ਤੀਜੇ ਭਾਈ ਝੰਡਾ ਸਿੰਘ ਸਾਧਾਰਨ ਮੈਲਿਆਂ ਕਪੜਿਆਂ
ਵਿੱਚ ਮਾਨੋ ਲਾਲ ਹਨ। ਜੈਸੇ ਪਿਛੇ ਭਾਈ ਸਵਾਏ ਸਿੰਘ ਜੀ ਮੁਕਟ ਮਣੀ ਛਬੀਲ ਵਾਲੋਂ ਕੀ ਕਥਾ ਮੇ
ਲਿਖਿਆ ਹੈ ਜੋ ਉਨਾ ਦੇ ਕਪੜੇ ਭੀ ਸਾਧਾਰਨ ਮੈਲੇ ਜੈਸੇ ਹੁੰਦੇ ਹਨ। ਸੋ ਭਾਈ ਸਵਾਏ ਸਿੰਘ
ਜੀ ਜੈਸੇ ਥੇ। ਜੋ ਏਕ ਸਮੇ ਕਹਤੇ ਭਏ ਜੋ ਅਕਾਲ ਪੁਰਖ ਜੇ ਸਵਰਗ ਦਾ ਸੁਖ ਨਾ ਦੇਗਾ, ਤਾਂ
ਨਰਕ ਭੀ ਕਿਧਰੇ ਨਹੀਂ ਗਿਆ ਹੈ। ਭਾਵ ਪ੍ਰਮੇਸਵਰ ਕੇ ਭਾਣੇ ਨੂੰ ਮਿਠਾ ਕਰ ਕੇ ਮੰਨਣ ਦਾ ਹੈ।
ਅਤੇ ਦੁਖ ਸੁਖ, ਹਰਖ ਸੋਕ, ਨਰਕ, ਸਵਰਗ, ਇਕ ਸਮਾਨ ਸਮਝਦੇ ਸਨ। ਸੰਤ ਭਾਈ ਗੁਰਮੁਖ ਸਿੰਘ
ਜੀ ਦੇ ਸੇਵਕ ਗ੍ਰਿਸਤੀ ਭੀ ਅਰ ਤਿਆਗੀ ਭੀ ਹੋਰ ਬਹੁਤ ਹਨ ਜੋ ਪਾਰਸ ਰੂਪੀ ਸੰਤਾਂ ਕੇ ਪ੍ਰਤਾਪ
ਨਾਲ ਲੋਹ ਤੋ ਕੰਚਨਵਤ ਹੋਤੇ ਭਏ ਹਨ। ਭਾਵੇ ਕੋਈ ਸਬੰਧੀ ਹੋਵੇ ਭਾਂਵੇ ਪ੍ਰੀਤਵਾਨ ਹੋਵੇ ਅਠੇ

ਪੈਹਰ ਸਿਮਰਨ ਕਰੇ ਤੋਂ ਰਹਿਣੇ ਦੇਤੇ ਹੈ ਪਾਸ ਸਿਤ ਆਪਣੇ, ਨਹੀ ਤਾਂ ਨਹੀਂ ਰਹਿਣੇ ਦੇਤੇ। ਉਨ੍ਹਾਂ ਦਾ ਤਾਤ ਪਰਯ ਇਹ ਜੋ ਅਸਾਡਾ ਲੇਖਾ ਧਰਮ ਰਾਇ ਨੂੰ ਨਾ ਕਰਨਾ ਪਵੇ। ਸਦਾ ਹੀ ਅਖੰਡ ਪਾਠ ਹੀ ਕਰਾਈ ਜਾਣੇ। ਪਾਠੀ ਅਤੇ ਸਰੋਤੇ ਸੇਵਾ ਕਰਨ ਵਾਲਿਆਂ ਦਾ ਭਲਾ ਵਿਚਾਰ ਕੇ ਹੀ। ਕਈਆਂ ਨੂੰ ਪਰੇਰ ਕੇ ਸ੍ਰੀ ਦਰਬਾਰ ਸਾਹਿਬ ਮੈਲਾ ਚੁਕਣ ਦੀ ਸੂਹਣੀ ਦੀ ਅਤੇ ਤਪੜੀ ਦੀ ਸੇਵਾ ਵਿਖੇ ਲਾ ਰਖਿਆ ਹੈ। ਗਰਮੀ ਦੇ ਦਿਨਾ ਵਿੱਚ ਇਸ਼ਨਾਨ ਕਰਕੇ ਸੰਗ ਮਰਮਰ ਸੀਤਲ ਕਰਨਾ, ਬੀਜਨਾ ਕਰਨਾ , ਜਲ ਛਕਾਣਾ ਇਤਿਆਦੀ ਸੇਵਾ ਵਿਖੇ ਕਈਆਂ ਨੂੰ ਜੋੜ ਦਿਤਾ ਹੈ। ਕਈਆਂ ਨੂੰ ਸੇਵਾ ਵਿਖੇ ਲਾਇਆ ਹੋਇਆ ਹੈ। ਗਲ ਕੀ [illegible] ਘੜੀਆਂ ਮਿੰਟਾਂ ਤਾਈ ਪ੍ਰਮੇਸਵਰ ਤਰਫ ਲਾਈ ਜਾਵਣੇ ਜਿਸ ਤੇ ਸਭਲਾ ਦਾ ਭਲਾ ਕਰਨਾ। ਕੁਤਿਆਂ ਨੂੰ ਨਿਤ ਹੀ ਪ੍ਰਸਾਦੇ ਛਕਾਂਦੇ ਹਨ। ਸ਼ਹਿਰੋਂ ਬਾਹਿਰ ਇਕ ਪਾਸੇ ਆਪ ਲੈ ਜਾਂਦੇ ਹਨ ਤੇ ਹੋਰ ਦੂਜੇ ਪਾਸੇ ਵੱਲ ਆਪਣੇ ਸੇਵਕਾਂ ਦੇ ਹੱਥ ਪੰਡਾਂ ਪ੍ਰਸਾਦਿਆਂ ਦੀਆਂ ਭੇਜਦੇ ਹਨ। ਮਾਇਆ ਅਤੀਤ ਕੋਈ ਜੋ ਕੇਲਵ ਨਿਰਬਾਹ ਮਾਤ੍ਰ ਲਈ ਜਿਨੀ ਲੋੜ ਹੋਵੇ ਵਾਤ ਦੀ ਸੋ ਗ੍ਰਹਣ ਕਰਨੀ ਹੋਰ ਅਧਿਕ ਕਿਤਨੀ ਹੀ ਹੋਵੇ ਰੋਕ ਰੁਪਏ ਮੋਹਰਾਂ ਆਦਿਕ ਸਭ ਮੋੜ ਦਿੰਦੇ ਹਨ। ਗ੍ਰਿਸਤੀ ਹੋਵੇ ਤਾਂ ਓਹਨੂੰ ਇਸ ਪ੍ਰਕਾਰ ਉਪਦੇਸ਼ ਦੇਣਾ। ਜੋ ਹੇ ਭਾਈਜਨ ਬੋਲਣਾ ਅਤੇ ਧਰਮ ਨਹੀਂ ਤਿਆਗਣਾ ਭਾਂਵੇ ਰੁੱਖੀ ਖਾ ਕੇ ਗੁਜ਼ਰਾਨ ਕਰਨੀ ਪਵੇ, ਪਰ ਅਧਰਮ ਅਰ ਕੂੜ ਦੀ ਖੱਟੀ ਗ੍ਰਿਹਣ ਨਹੀਂ ਕਰਨੀ ਲੋਕ ਲਾਜ ਤਜ ਕੇ ਭਗਤੀ ਕਰਣੀ, ਵੰਡ ਛਕਣਾ, ਸੁਭ ਕਰਮ ਕਰਣੇ ਨਹੀਂ ਟਲਣਾ। ਪਿਛਲੀ ਰਾਤ ਸ੍ਰੀ ਦਰਬਾਰ ਸਾਹਿਬ ਜੀ ਜਾ ਕੇ ਭਜਨ ਕੀਰਤਨ ਸਮੇਂ ਗਾਫਲ ਨਹੀਂ ਹੋਣਾ ਐਸਾ ਨ ਹੋਵੇ ਜੋ ਊਂਘ ਜਾ ਜਾਵੇ। ਸੰਤਾਂ ਦੀ ਅਰ ਸ੍ਰੀ ਦਰਬਾਰ ਸਾਹਿਬ ਦੀ ਸੇਵਾ ਕਰਣੀ। ਅਤੇ ਅਤੀਤ ਹੋਵੇ ਤਉ ਇਹੁ ਉਪਦੇਸ਼ ਕਰਣਾ। ਜੋ ਸੰਤੋਖ ਧਾਰਨ ਕਰੇ। ਮਾਇਆ ਨ ਇਕਤ੍ਰ ਕਰ ਰਖੇ। ਇਸਤ੍ਰੀ ਜਾਮੇ ਨਾਲ ਕਖੜੇ ਦਾ ਲੜ ਤਕ ਨਾ ਲਗਣ ਦੇਵੇ। ਅਰ ਮਕਾਨ ਜਮੀਨ ਆਦਿਕ ਨਾ ਖਰੀਦ ਕਰੇ ਨਾ ਕਿਸੇ ਕੋਲੋਂ ਲੈ ਕੇ ਆਪਣੀ ਜਾਇਦਾਦ ਬਣਾਵੇ। ਕਪੜੇ ਸਾਧਾਰਨ ਪਾਵੇ ਭਾਂਵੇ ਥੋੜੇ ਮੈਲੇ ਭੀ ਹੋਣ। ਕਿਉਂ ਜੋ ਸੇਵਾ ਵਿੱਚ ਵਿਘਨ ਨਾ ਪਵੇ। ਇਕ ਸਾਹਿਬੀ ਪੁਸ਼ਾਕ ਹੁੰਦੀ ਹੈ ਅਰ ਇਕ ਸੇਵਕੀ ਪੁਸ਼ਾਕ ਹੁੰਦੀ ਹੈ ਸੋ ਸੇਵਕ ਹੋ ਕੇ ਜੇ ਬੜੇ ਚੌੜੇ ਲੰਬੇ ਚੋਗੇ ਆਦਿਕ ਅਰ ਵਧੀਆ ਬਸਤ੍ਰ ਪਾ ਲਵੇ ਤਾਂ ਸੇਵਾ ਵਿੱਚ ਰੋਕ ਪੈਂਦੀ ਹੈ। ਇਸੀ ਪ੍ਰਕਾਰ ਸ੍ਰੀ ਭਾਈ ਗੁਰਮੁਖ ਸਿੰਘ ਜੀ ਸਿਤ ਜੀਵਾਂ ਦਾ ਭਲਾ ਕਰਦੇ ਹਨ। ਅਰ ਨਿਰਮਾਣ ਹਿਰਦੇ ਹਨ।

ਕਥਾ ਭਾਈ ਸੰਪੂਰਨ ਸਿੰਘ ਜੀ ਸੰਤ ਅਨੰਦਪੁਰ ਵਾਲੇ ਕੀ। ਇਹ ਪੂਰਨ ਸੰਤ ਗੁਰੂ ਕੇ ਪਿਆਰੇ ਸਰਬ ਗੁਣਾ ਵਿਖੇ ਸੰਪੂਰਨ ਬੜੀ ਸੁੰਦਰ ਬ੍ਰਿਧ ਮੂਰਤੀ ਸ੍ਰੀ ਕੇਸਗੜ੍ਹ ਸਾਹਿਬ ਤਖਤ ਜੋ ਹੈ ਸ੍ਰੀ ਅਨੰਦ ਪੁਰ ਸਾਹਿਬ ਮੇ ਡੇਰਾ ਨਿਵਾਸ ਕਰਤੇ ਹੈਂ। ਛੋਟਾ ਬੜਾ ਕੋਈ ਹੋਵੇ, ਕੈਸੀ ਹੀ ਭੀੜ ਸੰਗਤ ਕੀ ਲਗ ਰਹੀ ਹੋਵੇ, ਪ੍ਰਿਥਕ ਪ੍ਰਿਥਕ ਸਭ ਕਾ ਮਨੋਰਥ ਸੁਣਨਾ ਅਰ ਸਭਨਾ ਕਾ ਆਦਰ ਕਰਣਾ। ਸਿੰਘਾ ਕੋ ਮਿਲ ਕਰ ਬਹੁਤ ਪ੍ਰਸੰਨ ਹੋਣਾ। ਰੋਗੀ ਦਵਾ ਦਾਰੂ ਲਈ ਬਹੁਤੇ ਹੈ ਸੰਤਾਂ ਪਾਸੋਂ ਤੇ ਹਕਿਮਤਾ ਮੇ ਬਹੁਤ ਪ੍ਰਬੀਨ ਹੈ। ਸੈਕੜੇ ਰੁਪਏ ਕੀ ਔਖਧੀਆਂ ਬੜੇ ਯਤਨਾ ਸਾਥ ਤਿਆਰ ਕਰ ਕੇ ਪ੍ਰਮੇਸਵਰ ਅਰਥ ਰੋਗੀਆਂ ਕੋ ਦੇਤੇ ਹੈ ਕੋਈ ਲੈ ਆਵੇ ਸੰਤਾਂ ਨੇ ਤਾਂ ਸਦਾ ਵਰਤ ਲਾ ਰਖਿਆ ਹੈ। ਆਪਣਾ ਸਾਰਾ ਸਮਾਂ ਭਜਨ ਅਰ ਪਰਉਪਕਾਰ ਮੇ ਹੀ ਬਤੀਤ ਕਰਤੇ ਹੈ। ਨਿੰਦ੍ਰਾ ਬਹੁਤ ਥੋੜ੍ਹੀ ਅਰ ਅਹਾਰ ਭੀ ਅਲਪ ਛਕਣਾ। ਜੋ ਕੋਊ ਨਾਮ ਰੂਪੀ ਦਵਾ ਲੈਣ ਵਾਲਾ ਸੰਤਾਂ ਪਾਸ ਜਾਵੇ ਤਾਂ ਉਸ ਨੂੰ ਭੀ ਸਾਰੀ ਦਵਾਈ ਹਉਮੈ ਰੋਗ ਨੂੰ ਕਟਨ ਵਾਲੀ, ਜਗਿਆਸ ਅਧਿਕਾਰ, ਸੇਵਾ ਸ੍ਰੀ ਤਖਤ ਸਾਹਿਬ ਕੀ ਵਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਕੇ ਦਰਬਾਰ ਕੀ ਵਾ ਸਾਧ ਸੰਗਤ ਕੀ ਦੁਰਲਭ ਸੇਵਾ ਅਥਵਾ ਸੁਪਾਤ੍ਰ ਬਿਨ੍ਹਾ ਸੇਵਾ ਹੀ ਕੇ ਦੀਤੇ ਹਨ, ਸੰਤ। ਜੈਸੇ ਸ੍ਰੀ ਗੁਰ ਦੇਵ ਜੀ ਕਹਾ ਹੈ।"ਆਪ ਜਪੇ ਅਵਰਾ ਨਾਮ ਜਪਾਵੈ" ਸੰਤ ਬੜੇ ਹੀ ਦਇਆਵਾਨ ਉਦਾਰ ਆਤਮਾ ਅਤੇ ਕਿਰਪਾ ਕੇ ਸਮੁੰਦਰ ਹਨ। ਜਾਚਕਾਂ ਕੇ ਵਾਸਤੇ ਮਾਨੋ ਕਾਮਧੇਨ ਹਨ ਰੋਗੀਆਂ ਕੇ ਵਾਸਤੇ ਧਨੰਤਰ ਸਮਰਨ। ਐਸੇ ਸੰਤ ਦੁਰਲਭ ਹੋਤੇ ਹੈਂ।

ਸਾਖੀ ਭਾਈ ਅੈਤਰ ਸਿੰਘ ਜੀ ਸੰਤ ਮਸਤੂਆਨੇ ਵਾਲੋਂ ਕੀ। ਸ੍ਰੀ ਭਾਈ ਅਤੱਰ ਸਿੰਘ ਜੀ ਸੰਤ
ਅਠੇ ਪਹਿਰ ਹਰਿ ਸਿਮਰਨ ਮੇ ਮਗਨ ਹਰਿ ਕੀਰਤਨ ਅਰ ਗੁਰਮਤਿ ਪਰਚਾਰ ਕਾ ਜਿਨ ਕਾ ਬਿਵਹਾਰ
ਹੇ ਮਸਤੂਆਨੇ ਮੈਂ ਨਿਵਾਸ ਕਰਤੇ ਹੈਂ। ਇਨ ਕੇ ਮੁਖਾਰਬਿੰਦ ਸੇ ਉਚਾਰੇ ਸ਼ਬਦ ਪ੍ਰੇਮੀਆਂ ਕੇ
ਮਨ ਕੋ ਅਨੰਦ ਅਰ ਰਸ ਦੇ ਕਰ ਉਨ ਕੇ ਪ੍ਰੇਮ ਦੂਨਾ ਕਰਤੇ ਹੈਂ। ਜਾਂ ਤੇ ਸੰਤੋਂ ਮੇ ਜੱਤ ਸੱਤ
ਅਰ ਸੰਜਮ ਕਾ ਬੱਲ ਭੀ ਹੋਇਆ ਅਰ ਪ੍ਰੇਮ ਭੀ ਸਰ ਹੋਇਆ। ਸੰਤ ਐਸੇ ਪਰਉਪਕਾਰੀ ਹੈਂ ਜੋ
ਹਜਾਰੋਂ ਹੀ ਲੋਕਾਂ ਨੂੰ ਸਿਖੀ ਧਰਮ ਕਾ ਉਪਦੇਸ ਦੇ ਕੇ ਅਮ੍ਰਿਤ ਛਕਾਕੇ ਸਿੰਘ ਸਜਾ ਕੇ ਬਾਣੀ
ਪੜਨ ਸੁਣਨ ਅਰ ਕੀਰਤਨ ਮੇ ਲਾਇ ਦਿਤਾ ਹੈ। ਅਰ ਸੈਂਕੜੇ ਪੁਰਸ ਜੋ ਰਹਿਤ ਮਿਰਯਾਦਾ ਮੇ ਕੱਚੇ ਸੇ
ਤਿਨ ਮੇ ਸੰਤਾਂ ਕੀ ਕ੍ਰਿਪਾ ਸੇ ਰਹੁ ਰੀਤੀ ਹੈ ਜੋ ਤਿਸ ਕੇ ਅਨੁਸਾਰ ਵਰਤਨੇ ਕਾ ਬੱਲ ਹੋ ਗਯਾ ਹੈ।
ਐਸੇ ਸੰਤ ਧੰਨ ਹਨ। ਸਾਖੀ ਭਾਈ ਸ਼ਾਂਤਿ ਸਿੰਘ ਜੀ ਸੰਤ ਮੁਲਤਾਨ ਵਾਸੀ ਕੀ। ਇਹ ਸੰਤ
ਗੁਰੂ ਕੇ ਪਿਆਰੇ 'ਗੁਰਮੁਖ ਮਾਇਆ ਵਿਚ ਉਦਾਸੀ' ਐਸੇ ਦਇਆਵਾਨ ਗੁਣਾਂ ਦੀ ਖਾਣ ਹਨ ਜੋ ਏਕ ਸਮੇ
ਕੋਈ ਅਭਿਆਗਤ ਸਾਧ ਧਰਮਸਾਲੇ ਉਤ੍ਰਿਆ ਹੋਇਆ ਮਾਂਦਾ ਪੈ ਗਿਆ ਤਦ ਸੰਤ ਆਪ ਸਾਰੀ ਰਾਤ ਜਾਗ
ਰਹੇ ਕੋਲ ਬੈਠ ਕੇ ਜੋ ਮਤੇ ਕਿਸੇ ਚੀਜ ਦੀ ਲੋੜ ਪੈ ਜਾਵੇ। ਸੰਤਾਂ ਦੀ ਦ੍ਰਿਸਟੀ ਐਸੀ ਊਚੀ ਹੈ
ਜੋ ਆਪ ਭਾਈ ਸਾਹਿਬ ਮੇਲੇ ਗਏ ਹੋਏ ਸੀ। ਪਿਛੋਂ ਇਕ ਸਾਧ ਧਰਮਸਾਲੇ ਗਏ ਲਾਂਗਰੀਆਂ
ਪ੍ਰਸਾਦਿ ਆਦਿਕ ਦੀ ਸੇਵਾ ਬੜੇ ਭਾਵ ਸਹਿਤ ਕੀਤੀ। ਤਬ ਉਹ ਸਾਧ ਭਾਈ ਜੀ ਕੋ ਮੇਲੇ ਮੈਂ
ਮਿਲ ਕਰ ਕਹਾ ਜੋ ਤੁਸਾਡੇ ਲਾਂਗਰੀ ਬੜੀ ਸੇਵਾ ਕਰਦੇ ਹਨ। ਤਾਂਈ ਭਾਈ ਜੀ ਉਤੱਰ ਦੀਆ ਹੇ ਆਪ
ਦੀ ਖਾਤ੍ਰ ਤਾਂ ਹਰ ਥਾਂ ਹੁੰਦੀ ਹੈ ਕੇਹੜਾ ਹੈ ਜੋ ਆਪ ਦੀ ਸੇਵਾ ਸਨਮਾਨ ਨਹੀਂ ਕਰਤਾ। ਸਾਡੇ
ਲਾਂਗਰੀਆਂ ਦਾ ਭਾਉ ਤਦ ਜਾਣੀਐ ਜੇ ਅਜੇਹੇ ਸਾਧੂਆਂ ਅਭਿਆਗਤਾਂ ਦੀ ਆਪ ਵਰਗੀ ਸੇਵਾ ਕਰਨ
ਜਿਨਾਂ ਦੀ ਜਾਣ ਪਛਾਣ ਨਾ ਹੋਵੇ। ਪ੍ਰਿਥਮ ਐਸੇ ਹੀ ਗੁਰੂ ਕੇ ਪਿਆਰੇ ਸੰਤ ਨਿਰ ਕਿੰਚਨ ਸੰਤ
ਭਾਈ ਤਾਰਾ ਸਿੰਘ ਜੀ ਸੁਜਾਬਾਦੀਏ ਪਰਉਪਕਾਰੀ ਹਨ। ਐਸੇ ਸੰਤਾਂ ਦੇ ਗੁਣ ਵਰਨਨ ਕਰ
ਲਿਖਣਾ ਅਸਮਰਥ ਹੈ। ਅਰ ਸਤਿਗੁਰਾਂ ਪਾਸ ਅਰਦਾਸ ਹੈ ਜੋ ਅਜੇਹੇ ਸੰਤਾਂ ਦੀ ਚਰਨ ਧੂੜੀ
ਪ੍ਰਾਪਤ ਹੋਵੇ। ਸਾਖੀ ਭਾਈ ਗੁਪਾਲ ਸਿੰਘ ਜੀ ਦੂਜੇ ਕੀ। ਭਾਈ ਗੋਪਾਲ ਸਿੰਘ ਜੀ ਰੋਜ਼
ਸ੍ਰੀ ਦਰਬਾਰ ਸਾਹਿਬ ਜੀ ਦੀ ਝਾੜੂ ਦੀ ਸੇਵਾ ਕਰਦੇ ਅਰ ਛੁਧਾਤੁਰਾਂ ਨੂੰ ਪੁਛ ਪੁਛ ਕੇ ਪ੍ਰਸਾਦਿ
ਛਕਾਦੇ ਹਨ। ਸਾਖੀ ਭਾਈ ਨਥਾ ਸਿੰਘ ਜੀ ਕੀ। ਐਸੇ ਹੀ ਪਰਮ ਭਗਤ ਭਾਈ ਸਾਹਿਬ
ਨਥਾ ਸਿੰਘ ਜੀ ਹਨ ਜੋ ਨਿਤਾਪ੍ਰਤ ਸਤਿਗੁਰ ਰਾਮ ਦਾਸ ਸਾਹਿਬ ਜੀ ਦੀ ਸੇਜਾ ਵਿਛਾਣ ਦੀ
ਸੇਵਾ ਕਰਦੇ ਹਨ, ਉਤਸਾਹ ਸਹਿਤ। ਅਰਥਾਤ ਪੁਲ ਤੇ, ਛੋਟੀ ਪ੍ਰਕਾਰਮਾ ਤੇ, ਅਰ ਸ੍ਰੀ ਅਕਾਲ ਤਖ਼
ਸਾਹਿਬ ਜੀ ਰੁਤ ਅਨੁਸਾਰ ਛਾਈ ਕਰਦੇ ਹਨ; ਅਰ ਗਰੀਬਾਂ ਅਭਿਆਗਤਾਂ ਨੂੰ ਢੂੰਡ ਭਾਲ ਕੇ ਲੰਗਰ
ਛਕਾਣਾ ਇਨਾਂ ਦਾ ਹੀ ਕੰਮ ਹੈ। ਅੱਬ ਪੂਰਬ ਪ੍ਰਸੰਗ ਭਾਈ ਰਾਮ ਸਿੰਘ ਜੀ ਸੰਤ ਤਰੀ ਨਗਰ ਜਿਥੇ
ਰਹੇ ਕੁਝ ਕਾਲ ਧਰਮਸਾਲੇ ਮੇਂ। ਨਗਰ ਮਹਾਜਨ ਅਰ ਪ੍ਰੀਤਵਾਨ ਪ੍ਰੇਸਵਰ ਕੇ ਸੰਤ ਦਰਸਨ ਕਰਨ
ਆਵਤੇ ਸੇਵਾ ਸ਼ਰਧਾ ਕਰ ਕ੍ਰਿਤਾਰਥ ਰੂਪ ਭਏ। ਘੋੜ ਵਾਲੇ ਬਨ ਮੇ ਜਿਸ ਕਰੀਰ ਨੀਚੇ ਜਾਇ
ਬੈਠਦੇ ਸੇ ਭਗਵਤ ਭਜਨ ਲੀਏ ਸੋ ਸੰਤ ਨਿਕਟਤਾ ਦੇ ਸਬੰਧ ਕਰ ਤਿਸ ਕਰੀਰ ਕੀ ਭੀ ਪੂਜਾ

੩੩੫/੧-੨

ਹੋਤੀ ਭਈ। ਤੇ ਇਹੁ ਨੇਮ ਹੈ। ਸੰਗ ਸਦਾ ਜੈਕਾਰਾ। ਨੀਚ ਸੰਗ ਸਦਾ ਧਿਤਕਾਰਾ।
ਜੈਸੇ ਸ੍ਰੀ ਭਗਵਾਨ ਜੀ ਕੇ ਕਰ ਕਮਲਨ ਮੇ ਲਸਟਕਾ ਬੀਜਾ ਹੈ, ਕਰੀਰ ਕੀ ਹੈ ਸੋ ਬਾਂਸ ਕੀ
ਸੀ। ਸੋ ਬ੍ਰਹਮ ਲੋਕ ਤਕ ਜਾਤੀ ਭਈ ਸ੍ਰੀ ਬਾਵਨ ਭਗਵਾਨ ਸਬੰਧ ਸੇ। ਸਲੋਕ। "ਵੱਡੀ
ਇਹੁ ਨੀਚਾਦਰੂ ਕੁਸੰਗ ਦਾ ਤਿਆਗ। ਦਰਗਹਿ ਹੋਵਹਿ ਸੁਰਖਰੂ ਨਾ ਲਾਗੇ ਦਾਗ ਤੇ
ਜੋ ਸ੍ਰੀ ਵਿਵੇਕ, ਯਸਵੰਤ ਹੈ, ਕਲਿਆਨ ਕੀ ਇੱਛਨਾ ਵਾਲੇ, ਸੋ ਨੀਚ ਦੁਰਜਨ ਕਾ ਸੰਗ ਤਿਆਗ ਕੇ
ਪੁਰਸੋਤਮੋਂ ਕੀ ਸੰਗਤ ਅਰ ਸੇਵਾ ਕਰਤੇ ਹੈਂ। ਪੁਨਾ ਸ੍ਰੀ ਭਾਈ ਜੀ ਅਮੀਰੇ ਕੇ ਕੋਟ ਜਾਤੇ ਭਏ
ਭਾਈ ਬਲਵੰਤ ਸਿੰਘ ਜੀ ਬਹੁਤ ਪ੍ਰੇਮ ਕਰਤੇ ਭਏ। ਤਿਸ ਕਾਲ ਮੇਂ ਤਹਾਂ ਹੀ ਸੰਤ ਸਮਾਜ ਹੋਤ
ਭਇਆ। ਭਾਈ ਮੂਲ ਚੰਦ ਜੀ, ਸ੍ਰੀ ਭਾਈ ਜੀ ਕੇ ਦਰਸਨ ਕੋ ਆਵਤੇ ਭਏ, ਪਰਮ ਸੂਰ ਸੇਵਕ
ਪੁਨਾ ਭਾਈ ਅੰਬੀਰ ਸਿੰਘ ਜੀ, ਰਾਗੀ ਵੈਰਾਗੀ। ਭਾਈ ਜੋਤ ਸਿੰਘ ਜੀ ਪਰੋਪਕਾਰੀ। ਭਾਈ
ਮੂਲ ਸਿੰਘ ਜੀ ਸੀਤ ਮੂਰਤੀ। ਭਾਈ ਆਇਆ ਸਿੰਘ ਜੀ ਹੋਰ ਬਹੁਤ ਸਾਧੂ ਭਾਈ ਬਲਵੰਤ ਸਿੰਘ
ਜੀ ਦੇਖ ਕਰ ਪ੍ਰਸੰਨ ਹੋਤੇ ਹੈਂ; ਕੈਸੇ, ਜੈਸੇ ਸੰਸਾਰੀ ਕੁਟੰਬ ਕੋ ਦੇਖ ਕੇ, ਪਾਲ ਪੋਸ ਕੇ, ਪ੍ਰਸੰਨ ਹੋਤਾ
ਹੈ। ਤੈਸੇ ਸੰਤ ਸਮਾਜ ਕੋ ਦੇਖ ਕੇ ਪ੍ਰਸੰਨ ਹੋਤੇ ਹੈਂ ਸੰਤ। ਤੇ ਰਹਿਤ ਹੋ ਕੇ ਖੁਸ਼ੀ
ਕਰਤੇ ਹੈਂ, ਪਦਾਰਥ, ਸੰਤਾਰਥ। ਕੈਸਾ ਧੰਨ ਹੈ ਕ੍ਰਿਪਨ ਜੋ ਮੂਢ ਹੈ ਤਿਨ ਕਾ ਦੇਵਤਾ ਹੈ ਤਾਂ ਤੇ
ਇਹੁ ਸੰਤ ਕਾ ਕਾਮ ਹੈ ਜੋ ਪਦਾਰਥ ਤੇ ਸੰਤ ਰੂਪ ਜੋ ਪ੍ਰਸੰਨ ਹੈ ਸੰਤਾਂ ਕੀ ਸੋ ਸੰਤ
ਹੀ ਲੇਤਾ ਹੈ। ਅਵਰ ਕਾ ਕਾਮ ਨਾਹੀ। ਤਥਾ ਸ੍ਰੀ ਗੁਰੂ "ਸੰਤਨ ਕੀ ਟਹਿਲ, ਸੰਤ
ਕਾ ਕਾਮ।"। ਸੋ ਇਸ ਕਾ ਐਸੇ ਤਾਤ ਪਰਯ ਹੈ ਏਕ ਤੋ। ਜੈਸੇ ਪੀਛੇ ਵਰਨਨ ਕਰ
ਆਏ ਹਾਂ। ਸੋ ਸੰਤ ਕੀ ਸੇਵਾ ਕੀ ਗਿਆਤ ਸੰਤ ਹੀ ਕੋ ਹੋਤੀ ਹੈ ਕ੍ਰਿਪਨ ਮੂਢ ਕੋ ਨਹੀਂ ਹੋਤੀ
ਜਾਂ ਤੇ ਉਹ ਸੰਤ ਕਾ ਸੇਵੀ ਨਹੀਂ। ਦੂਜੇ ਤਾਤ ਪਰਯ ਇਹੁ ਹੈ ਜੋ। ਸੰਤ ਕੀ ਸੇਵਾ ਸੰਤ
ਕਾ ਕਾਮ। ਜੋ ਸੰਤ ਕੀ ਸੇਵਾ ਨਿਕਟ ਹੀ ਕਹੀ ਹੈ। ਜੈਸੇ ਜਲ ਕਰ, ਵਾ ਪੰਖੇ ਕਰ, ਤਾਂਪੀ
ਕਰਨੀ, ਆਸਨ ਇਤਆਦਕ ਸੇਵਾ ਕਹੀ ਹੈ। ਕੋ ਕਹੇ ਹੈਂ ਜੈਸੇ ਸ੍ਰੀ ਗੁਰੂ

ਅਰਜਨ ਜੀ ਭਾਈ ਗੜੀਏ ਨੂੰ ਕਸਮੀਰ ਭੇਜਿਆ ਸੀ ਪੁਨਾ ਭਾਈ ਪੈੜੇ ਨੂੰ ਸੰਗਲਾ ਦੀਪ ਮੇਂ
ਭੇਜਿਆ, ਇਸ ਕਾ ਨਾਮ ਕਾਮ ਹੈ। ਨਿਕਟ ਕੀ ਸੇਵਾ ਅਰ ਦੂਰ ਕਾ ਕਾਮ ਕਹਿਆ ਹੈ।

ਇਤਿ ਸ੍ਰੀ ਪ੍ਰੇਮ ਸੁਧਾ ਸਿੰਧੂ ਗ੍ਰਿੰਥੇ ਸੰਤ ਸਾਖੀ ਬਰਨਨੰ ਖਟ ਤਾਲੀਸ ਮੋ ਹੁਲਾਸ:

ਏਕ ਸਮੇ ਭਾਈ ਰਾਮ ਸਿੰਘ ਜੀ ਕੇ ਨਿਕਟ ਬੈਠੇ ਹੈਂ ਭਾਈ ___ ਸਿੰਘ ਜੀ। ਸ੍ਰੀ ਮਹਾਰਾਜ ਸਿੰਘ
ਜੀ ਜੋ ਗਜ਼ਨੀ ਵਾਲੇ ਹੈਂ ਤਿਨ ਕੀ ਕਥਾ ਚਲੀ ਜੋ ਪਰਮ ਯੋਗੀ ਸਰੂਪ ਹੈਂ ਅਰ ਭਜਨ ਕੀ ਲਿਵ ਮੇਂ
ਲੀਨ ਰਹਤੇ ਹੈਂ ਅਠੇ ਪਹਿਰ ਤਬ ਸੁਣਿਆ ਜੋ ਭਾਈ ਸਾਹਿਬ ਜੀ ਸਮਾਇ ਗਏ ਹੈਂ ਪਰ ਕੈਸੇ
ਪਰ ਬੈਠਿਆਂ ਹੀ ਯੋਗ ਅਗਨੀ ਕਰ ਤਿਨਾ ਨੇ ਸਰੀਰ ਭਸਮ ਕੀਆ ਹੈ। ਐਸੇ ਸਮਰਥ ਸੇ।
ਕੇ ਸਭ ਧੰਨ ਧੰਨ ਕਹਤ ਭਏ। ਗ੍ਰਿੰਥਕਾਰ ਕਥਨੀ। ਅਬ ਪ੍ਰਿਥਮ ਕਥਾ ਭਾਈ ਬਲਵੰਤ ਸਿੰਘ
ਜੀ ਕੀ ਕਹਤੇ ਹੈਂ। ਜੈਸੇ ਭਾਈ ਮਹਾਰਾਜ ਸਿੰਘ ਜੀ ਨੂੰ ਮਿਲੇ ਹੈਂ। ਏਕ ਸਮੇਂ ਇਸ ਦੇਸ
ਤੇ ਕਿਸੇ ਸਾਹ ਪਾਸੋਂ ਧੰਨ ਲੈਕੇ ਵਣਜ ਲੀਏ ਗਜ਼ਨੀ ਜਾਵਤੇ ਭਏ। ਤਹਾਂ ਜਾਇ ਕਰ ਸੋਨੇ ਕੇ

ਟੂੰਬੂ ਖਰੀਦੇ ਉਸ ਦੇ ਸਮੇਂ ਕਿਸੀ ਕਨਕ ਦੇ ਖੇਤ ਮੈਂ ਉਖੜੂੰ ਹੋਤਾ ਹੈ। ਇਕੋ ਸੈ ਰੁਪਏ ਕੇ ਖ਼ੀਦ
ਕਰ ਤੁਰ ਕਰ ਗਜ਼ਨੀ ਸੇ ਜਬ ਜੋਜਨ ਪ੍ਰਮਾਣ ਗਏ ਸੁਆਦੇਸ ਜਾਵਣੇ ਲਈ ਤਬ ਚੋਰੋਂ ਨੇ ਧੰਨ ਹਿਰਲੀਆ
ਤਬ ਭਾਈ ਬਲਵੰਤ ਸਿੰਘ ਜੀ ਨਿਰਾਸ ਹੋ ਕਰ ਪੁਨਾ ਗਜ਼ਨੀ ਜਾਵਤੇ ਭਏ। ਮਨ ਮੇਂ
ਵਿਰਾਗਾ ਤੇ ਸਰਬ ਅਪਦਾ ਕੇ ਮੁਖੋਂ ਸੰਤ ਬਚਾਵਤੇ ਹੈਂ ਔਰ ਕੋਊ ਨਹੀਂ ਜਗਤ ਭਰ ਮੇਂ। ਐਸੇ
ਨਿਸਚੇ ਕਰ ਸੰਤ ਮਹਾਰਾਜ ਸਿੰਘ ਜੀ ਕੀ ਸਰਨੀ ਆਇ ਪਏ। ਤਬ ਇਨ ਕਾ ਦਿਲਗੀਰ
ਦੇਖ ਕੇ ਹਰਿਜਨ ਪੂਛਤੇ ਭਏ ਤੁਸੀਂ ਕਿਉਂ ਅਪਸੋਸਵੰਦ ਹੋ। ਤਬ ਸਭ ਬਿਰਤਾਂਤ ਕਹ ਦੇਤੇ ਭਏ
ਸੋ ਸੁਆਮੀ ਜੀ ਇਹ ਚਿੰਤਾ ਹੈ ਜੋ ਸਾਹਾਂ ਕੋ ਕੇਹੜਾ ਮੁਖ ਲੈਕੇ ਮਿਲਾਂਗੇ ਅਰ ਅਪਣਾ ਭੀ ਨਿਰਬਾ ਕੈਸੇ
ਕਰਾਂਗੇ। ਤਬ ਸੰਤ ਸੁਣ ਕਰ ਕਹਤ ਭਏ: ਹੇ ਭਾਇ, ਤੁਸਾਡਾ ਕਿਛ ਨਹੀਂ ਗਿਆ ਹੈ ਜੋ
ਗਿਆ ਹੈ ਉਹਨਾਂ ਚੋਰਾਂ ਦਾ ਹੀ ਗਿਆ ਹੈ। ਅਰ ਜੋ ਕਿਛ ਬਾਕੀ ਤੁਸਾਡੇ ਪਾਸ ਹੈ ਓਹਨਾ
ਦੇ ਮੇਵੇ ਅਰਥਾਤ ਫੱਲ ਖ਼ੀਦ ਕੇ ਤੁਮ ਅਪਨੇ ਦੇਸ ਲੈ ਜਾਵੋ। ਇਸੀ ਮੈ ਹੀ ਸਾਹ ਕੀ ਭੀ
ਪ੍ਰਸੰਨਤਾ ਹੋਵੇਗੀ। ਅਰ ਤੁਹਾਡੇ ਭੀ ਅਤੋਟ ਧੰਨ ਕਰ ਉਪਜੀਵਕਾ ਹੋਵੇਗੀ। ਜੋ ਬਰਕਤ ਗੁਰਾਂ ਕੇ
ਚਰਨਾਂ ਵਿਚੋਂ ਹੋਣੀ ਹੈ ਪਰ ਇਕ ਕੰਮ ਤੁਸਾਂ ਕਰਣਾ ਜੋ ਸੰਤਾਂ ਦੀ ਸੇਵਾ ਕਰਤਿਆਂ ਗਿਣਤੀ ਨਾ ਕਰਣੀ।
ਜਾਵੋ ਤੁਸਾਡੇ ਦੋਨੋ ਲੋਕ ਗੁਰੂ ਸਫਲਾ ਕਰੇਗਾ। ਤਬ ਖ਼ੀਦ ਕਰ ਮੇਵਾ ਆਦਿਕ ਇਸ ਦੇਸ ਬੇਚਤੇ
ਭਏ। ਨਫਾ ਮਿਲਿਆ ਸੰਤ ਬਚਨ ਕਰ ਤਿਸ ਤੇ ਸਾਹ ਭੀ ਰਾਜੀ ਹੋ ਗਿਆ ਅਰ ਆਪ ਭੀ
ਪਰਮ ਸੁਖੀਏ ਭਏ। ਤਬ ਕੀ ਲਗੀ ਸੇਵਾ ਕਰਨੇ ਗੁਰੂ ਕੇ ਪਿਅਰਿਆਂ ਕੀ। ਮਾਇਆ
ਤੇ ਉਦਾਸੀਨ ਅਵਸਥਾ ਦੇਖ ਕਰ ਭਾਈ ਬਲਵੰਤ ਸਿੰਘ ਜੀ ਕੀ, ਸ੍ਰੀ ਭਾਈ ਜੀ ਪ੍ਰਸੰਨ ਹੋ ਕਰ
ਏਕ ਕਥਾ ਸੁਣਾਵਤੇ ਭਏ। ਏਕ ਸੁਖਨੀਏ ਸਾਹ ਕੀ। ਹੇ ਭਾਈ ਬਲਵੰਤ ਸਿੰਘ ਜੀ,
ਏਕ ਸੁਖਨੀਆ ਸਾਹ ਸੀ। ਸੋ ਕੈਸਾ ਥਾ ਜਿਸ ਕੋ ਸ੍ਰੀ ਗੁਰੂ ਨਾਨਕ ਕੇ ਚਰਨਾ ਕਾ ਦ੍ਰਿੜ ਵਿਸ਼ਵਾਸ਼
ਹੋ, ਅਰ ਸੰਤ ਸੇਵਾ ਭੀ ਕਰੈ ਪਰਮ ਭਾਵ ਕਰਕੇ, ਜੋ ਸੰਤਾਂ ਕੋ ਮੁਸਟੀ ਭਰ ਭਰ ਕੇ ਤੁਪਿਆਂ ਕੀਆਂ
ਪਾਤ੍ਰ ਬੀਚ ਪੈ ਦੇਣੀਆਂ। ਅਗਣਤ ਮੁਸਟੀ ਭਰ ਭਰ ਕੇ ਰੁਪਏ ਕੀ ਦੇਣੀ। ਚਲਤੀ ਬੇਰ ਗਿਣਨੇ
ਨਾ ਜੋ ਹੈ। ਤਬ ਕਈ ਜਨ ਨਿਕਟ ਵਰਤੀ ਆਪਣਾ ਹਿਤ ਜਨਾਵਣ ਲੀਏ ਕਹਤੇ ਭਏ ਜੋ
ਆਪ ਦੇਤੇ ਤੋ ਮੁਸਟੀ ਭਰ ਭਰ ਕੇ ਪਰ ਆਪ ਗਿਣਤੀ ਭੀ ਕਰ ਲਿਆ ਕਰੋ ਤਾਂ ਜੋ ਮਲੂਮ ਹੋ ਜਾਵੇ
ਜੋ ਏਤਾ ਧੰਨ ਹਮ ਨੇ ਦੀਆ ਹੈ। ਤਬ ਸੁਣ ਕਰ ਸਾਹ ਜੀ ਕਹਤ ਭਏ ਹਮਕੋ ਭੀ ਗੁਰੂ
ਨਾਨਕ ਸਾਹਿਬ ਗਿਣ ਕਰ ਨਹੀਂ ਦੀਆ ਤੋ ਹਮ ਕੈਸੇ ਗਿਣ ਕਰ ਦੇਵੇਂ। ਅਰ ਹਮਾਰਾ ਧੰਨ ਤੋ ਨਹੀਂ
ਧੰਨ ਤੋ ਗੁਰੂ ਨਾਨਕ ਜੀ ਕਾ ਹੈ ਸੰਤ ਲੇਣ ਵਾਲੇ ਭੀ ਗੁਰੂ ਨਾਨਕ ਜੀ ਕੇ ਹੈਂ ਤਾਂ ਤੇ ਸੋ ਤਾਂ
ਅਪਣੀ ਬਸਤ ਲੇਤੇ ਹੈ ਕੇਵਲ ਬਡਿਆਈ ਮੋ ਕੋ ਦੇਤੇ ਹੈ। ਅਰਿ ਜੇ ਮੈ ਗਿਣ ਦੇਵੋਂ ਤਾਂ ਇਹ
ਝੂਠੇ ਮਾਨ ਕਰਿ ਲਜਿਆ ਮਾਨ ਹੋ ਕਰ ਮਰਣਾ ਪੈਦਾ ਹੈ। ਤਾਂ ਤੇ ਤਨ ਧੰਨ ਸਭ ਰਸ ਗੋਬਿੰਦ ਦਾ
ਦੋਹਾ ਐਸੇ ਸੁਣ ਕਰ ਸੋ ਲਜਾਇ ਮਾਨ ਹੋ ਕਰ ਅਰ ਗਾਇਬ ਹੋਤਾ ਭਇਆ। ਏਕ ਸਮੇਂ ਇਹੁ
ਤੁੱਕ ਸੁਣੀ ਸ੍ਰਵਣੋਂ ਮੇ। ਤਥਾ ਬਚਨ ਗੁਰੂ ਗਰੰਥ। "ਝੱਕਾ ਕੇਸ ਧੁੰਡਰ ਜਬ ਹੂਏ ਵਿਣ ਸਾਬੂਣੇ

ਉਜਲਿਆ। ਜਮ ਰਾਜੇ ਕੇ ਹੇਰੂ ਆਏ ਮਾਇਆ ਕੇ ਸੰਗਲਿ ਬੰਧਿ ਲਇਆ।" ਸੋ ਸਾਹਮੁਖੀ ਸੁਣ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਾ ਬਚਨ ਧਰਮ ਸਾਲਾ ਮੈ ਬੈਠਿਆ ਤਬ ਆਪਨੀ ਬ੍ਰਿਧ ਵਸਥਾ ਜਾਣ ਕਰ ਪੁਤ੍ਰੋ ਕੋ ਬੁਲਾਇ ਕਰ ਧੰਨ ਕਾ ਬਾਂਟਾ ਲਾਖ ਲਾਖ ਰੁਪਏ ਤਿਨ ਕੋ ਦੇ ਦੀਆਂ ਚਾਰੋਂ ਕੋ। ਆਪਨਾ ਹਿਸਾ ਅਰ ਅਪਨੀ ਨਾਰਜਾ ਕਾ ਭਾਗ ਪੁਨਾ ਸਤਵੇਂ ਗੁਰੂ ਨਾਨਕ ਜੀ ਕਾ ਭਾਗ ਭਿੰਨ ਕਰ ਲਿਆ ਸੋ ਤਿਸ ਭਾਗ ਗੁਰੂ ਨਾਨਕ ਕੀ ਤੇ ਧਰਮਸਾਲ ਬਨਵਾਈ ਲਖ ਰੂਪੈ ਕੀ। ਲੰਗਰ ਅਰ ਕਥਾ ਤੇ ਕੀਰਤਨ ਸਦਾ ਸੰਤ ਸੰਗਤ ਬਣਿਆ ਰਹੇ। ਅਨਿ ਬਸਤੂ ਹੋਰ ਕੰਨਿਅਜਥੀ ਹੋਇ ਤਿਸ ਕਾ ਅਰਥ ਪੂਰਨ ਕਰਨਾ। ਪੁਨਾ ਸਦਾ ਕਰਤੇ ਕੱਚਾ ਅੰਨ ਅਰ ਪਰਪਕ ਭੋਜਨ ਜੈਸੇ ਕੋਊ ਲੇਵੇ। ਐਸੇ ਆਠ ਪਹਿਰ ਕਾ ਸਮਾ ਭੀ ਬਾਂਟ ਦੀਆ। ਅਰ ਆਪ ਇਕੰਤ ਕਿਸੀ ਕਾਲ ਹੋਇ ਕਰਿ ਮਨ ਕਾ ਸੁਭਾਵ ਸੰਕਲਪ ਦੇਖਣਾ। ਜੋ ਸੰਕਲਪ ਕੀ ਦੌੜ ਕਿਸ ਤਰਫ਼ ਹੈਂ। ਸੋ ਨਾਮ ਕੀ ਪ੍ਰੀਤ ਬਿਨਾ ਸੰਕਲਪ ਕੀ ਖੋਜ ਕੋ ਅਭਾਵ ਕਰਨਾ। ਪੁਨਾ ਉਠਤੇ ਬੈਠਤੇ ਗੁਰਬਾਣੀ ਪਠਨ ਸਹਿਜ ਸਾਥ ਕਰਨਾ। ਜੋ ਵਰਣੋ ਪੈ ਅਰ ਅਰਥ ਪੈ ਬ੍ਰਿਤੀ ਨਿਸਚਲ ਕਰਤੇ ਭਏ। ਅਰ ਸੇਵਾ ਧਰਮਸਾਲ ਕੀ ਅਰ ਇਸਤ੍ਰੀ ਸਹਿਤ ਆਪ ਕਰਨੀ ਸੂਹਨੀ ਅਰ ਜਲ ਪੰਖੇ ਆਦਿ ਤਿਨ ਹੀ ਸਫਲਤਾ ਲੀਏ ਐਸੇ ਕੀਨੀ। ਐਸੇ ਕਰਤੇ ਕਉ ਸ੍ਰੀ ਗੁਰੂ ਨਾਨਕ ਜੀ ਕਾ ਦਰਸਨ ਹੋਤ ਭਇਆ। ਸੋ ਸਹਿਜ ਸਮਾਧਿ ਤਿਨ ਕੀ ਲਗ ਜਾਤੀ ਭਈ ਜੀਵਨ ਮੁਕਤ ਹੋ ਕਰ ਵਿਚਰਤੇ ਭਏ ਸ੍ਰੀਰ ਭੀ ਪ੍ਰਾਰਬਧ ਪ੍ਰਯੰਤ। ਪੁਨਾ ਦੇਹ ਤਿਆਗ ਕਰਿ ਸ੍ਰੀ ਗੁਰ ਦੇਵ ਮੇ ਲੀਨ ਹੋ ਜਾਤੇ ਭਏ। ਬੂੰਦ ਸਮੁੰਦਰ ਵੱਤ। ਜੈਸੇ ਸ੍ਰੀ ਗੁਰੂ ਜੀ ਕਾ ਬਚਨ ਹੈ। "ਬੰਧਨ ਤੋਰ ਭਏ ਨਿਰਵੈਰ। ਅਨਿ ਦਿਨ ਪੂਜਹਿ ਗੁਰ ਕੇ ਪੈਰ। ਇਹ ਲੋਕ ਸੁਖੀ ਪਰਲੋਕ ਸੁਹੇਲੇ ਨਾਨਕ ਹਰਿ ਪ੍ਰਭ ਆਪੇ ਮੇਲੇ।" ਇਹੁ ਤਿਨ ਕੀ ਗੁਰ ਪ੍ਰਸਾਦਿ ਗਤਿ ਭਈ ਏਕ ਸੁਖਨੀ ਸਾਹੀ ਕੀ। ਜੋ ਸੁਖਣ ਵਿਹਾਰ ਮੇ ਕਹਣਾ ਸੋ ਸਾਰਾ ਕਹਣਾ ਭੀ ਅਰ ਕਰਣਾ ਭੀ। ਐਸੇ ਵਿਹਾਰ ਕਰ ਭੀ ਅੰਤਸ਼ ਕਰਨ ਗੰਗਾ ਜਲ ਸਮ ਨਿਰਮਲ ਹੋ ਜਾਤਾ ਹੈ, ਸੁਭਾਵਕ। ਸੋ ਸ੍ਰੀ ਵਾਹਿਗੁਰੂ ਜੀ ਕੀ ਪੂਰਨ ਕ੍ਰਿਪਾ ਬਿਨਾ ਨਿਰਬੰਧਤਾ ਨਹੀਂ, ਭਾਵੇ ਅਤੀਤ ਹੋਵੈ ਵਾ ਗ੍ਰਿਹੀ ਹੋਵੈ। ਐਸੇ ਸ੍ਰਵਣ ਕਰ ਭਾਈ ਬਲਵੰਤ ਸਿੰਘ ਜੀ ਸੰਤ ਕੇ ਚਰਨਾ ਪਰ ਗਿਰ ਪਰੇ ਅਰ ਕਹਤੇ ਪਏ ਹੇ ਭਗਵਨ ਮੇਰੇ ਮੇ ਤੋ ਕਿਛੁ ਸਾਧਨ ਨਹੀ ਕੇਵਲ ਆਪ ਹੀ ਕੋ ਲਾਜ ਹੈ। ਐਸੇ ਸ੍ਰਵਣ ਕਰ ਸਭ ਸੰਤ ਜਨ ਪ੍ਰਸੰਨ ਹੋਤੇ ਭਏ। ਏਕ ਸਮੇਂ ਕੀਰਤਨ ਜੋ ਹੋਤਾ ਹੈ ਸੰਤ ਮੰਡਲੀ ਮੇ ਭਾਈ ਅੰਬੀਰ ਸਿੰਘ ਜੀ ਰਾਗੀ ਤੋਂ ਆਦਿ ਕੀ ਕੀਰਤਨ ਕਰਤੇ ਹਨ ਜੋੜੀ ਸਰੰਦਿਆਂ ਸਾਥ। ਤਬ ਸਰਬ ਸਾਧ ਸੰਤੋ ਕੀ ਸਮਾਧੀ ਲਗ ਜਾਤੀ ਭਈ। ਭਾਈ ਰਾਮ ਸਿੰਘ ਜੀ, ਭਾਈ ਮੂਲ ਚੰਦ ਜੀ, ਭਾਈ ਮੂਲ ਸਿੰਘ ਜੀ, ਭਾਈ ਜੋਤ ਸਿੰਘ ਜੀ, ਭਾਈ ਬਲਵੰਤ ਸਿੰਘ ਜੀ, ਭਾਈ ਗਜਨ ਸਿੰਘ ਜੀ, ਇਤਿ ਆਦਿਕ ਹੋਰ ਸੰਤ ਸਮੂਹ ਕੀ ਗੁਰ ਸਬਦੋ ਮੇ ਲੀਨ ਹੋਤੀ ਭਈ ਬ੍ਰਿਤੀ। ਜਬ ਭੋਗ ਪਾਇਆ ਤਾਂ ਬ੍ਰਿਤੀ ਬਾਹਰ ਆਈ। ਤਬ ਭਾਈ ਬਲਵੰਤ ਸਿੰਘ ਜੀ ਕਰ ਜੋੜ ਕਰ ਪੂਛਤੇ ਭਏ ਸ੍ਰੀ ਭਾਈ ਰਾਮ ਸਿੰਘ ਜੀ ਸੇ। ਹੇ ਸੁਆਮੀ ਜੀ ਮਹਾਰਾਜ, ਸਿਰੰਦਾ ਕੈਸੇ ਬਣਿਆ ਹੈ ਤੇ ਸਿਖਾਂ ਨੂੰ ਸਬਦ ਦਾਨ ਕੈਸੇ ਹੂਆ ਹੈ ਸੋ ਕ੍ਰਿਪਾ ਸਹਿਤ ਕਹੋ ਜੀ। ਜਾਂ ਤੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਤੋ ਭਾਈ ਮਰਦਾਨੇ ਨੂੰ ਦਾਨ ਕਰਿਆ ਸੀ ਤਾਰ ਗੁਨ ਸਿਖੋ ਕੋ ਕੈਸੇ ਮਿਲਾ। ਤਬ ਸੰਤ

ਕ੍ਰਿਪਾਲ ਹੋ ਕਰ ਸ਼ਰਨ ਕਰਤੇ ਭਏ। ਜਬ ਸੰਤਾ ਤੇ ਪਲਟੰਤ ਗੁਰੂ ਜੀ ਤਿਆਗੇ ਹਨ ਸ੍ਰੀ ਗੁਰੂ ਅਰਜਨ ਸਾਹਿਬ ਜੀ। ਸ੍ਰੀ ਗੁਰੂ ਨਾਨਕ ਸਾਹਿਬ ਜੀ ਕੀ ਨਿੰਦਾ ਕਰਨੇ ਸੇ ਤਉ ਸਬਦ ਕੌਣ ਪੜੇ ਜੋ ਸਿਖਾਂ ਪੈ ਰਾਗ ਕੀ ਪ੍ਰਵਿਰਤੀ ਨਹੀਂ ਸੀ। ਤਬ ਜੋਗੀਆਂ ਕੇ ਸਬਦ ਛੰਤ ਆਦਿਕ ਸਿਖਾਂ ਕੇ ਮੁਖੋਂ ਸੁਨ ਸੁਨ ਕਰ ਕੁਛ ਸਮਾ ਬਿਤਾਵਨ ਕੀਆ। ਪੁਨਾ ਸ੍ਰੀ ਗੁਰਦੇਵ ਜੀ ਕੇ ਉਦਾਰ ਰਿਦੇ ਮੋ ਇਹੁ ਸੁਧ ਭਾਵਨਾ ਸੀ ਪੁਨਾ ਜੋ ਸਬਦ ਅਸਾਂ ਉਚਾਰੇ ਹੈ ਪੁਨਾ ਆਦਿ ਗੁਰ ਦੇਵ ਜੀ ਸੇ ਉਚਰੇ ਹੈ ਸੋ ਇਨ ਕੀ ਰਾਗ ਪਾਇ ਕਰ ਅਲਾਪ ਰਾਗੀ ਸੁਰ ਸਾਤੋਂ ਕੀ ਹੋਇ ਤੋ ਭਲਾ ਹੈ। ਜੈਸੇ ਤਾਲ ਬਿਧਾਨ ਹੈ ਤੀਨ ਚਾਰ ਅਥਵਾ ਪਾਂਚ ਸਵਾਗੀ ਪੁਨਾ ਏਕ ਤਾਲਾ ਸੂਲ ਫਾਕਤਾ ਦਾਦਰਾ ਗੀਤ। ਪੁਨਾ ਸੁਰਾਂ ਸਾਤੋ ਹੈ। ਸਾਰੇ ਗਾ ਮਾ ਪਾ ਧਾ ਨੀ, ਖੜਜ ਰਿਖਭ ਗੰਧਾਰ ਮਧਮ ਪੰਚਮ ਧਯੋ ਵਟਾਹਨਿ ਖਾਦ।

ਪੁਨਾ ਛੇ ਜੋ ਰਾਗ ਹੈਂ ਪੰਚ ਪੰਚ ਆਪਨੀਆਂ ਇਸਤ੍ਰੀਆਂ ਰਾਗਨੀਆਂ ਸਹਿਤ ਅਸ਼ਟ ਅਸ਼ਟ ਨੰਦਨੋ ਕੇ। ਪ੍ਰਿਥਮ ਪਹਿਰ ਭੈਰਉ ਰਾਗ ਗਾਇਨ ਕਰਤੇ ਹੈਂ, ਰਾਗੀ ਜਨ ਪ੍ਰਾਤ ਸਮੇਂ। ਪੰਜ ਤ੍ਰਿਆਂ ਇਨ ਕੀ ਕਥਨੀ। ਭੈਰਵੀ ੧ ਬਿਲਾਵਲੀ ੨ ਪੁਨਿਆਂ ਕੀ ੩ ਬੰਗਲੀ ੪ ਅਸਲੇਖੀ ੫ ਇਹੁ ਭੈਰਉ ਤ੍ਰਿਆਂ। ਅਬ ਇਨਕੇ ਅਸ਼ਟ ਨੰਦਨ ਸੁਣੋ। ਪੰਚਮ ੧ ਹਰਖ ੨ ਦਿਸਾਖ ੩ ਬੰਗਲਮ ੪ ਮਧ ੫ ਮਾਧਵ ੬ ਲਲਤ ੭ ਬਿਲਾਵਲ ੮ ਇਤ ਭੈਰਉ। ਦੂਜੇ ਮਾਲ ਕੌਸ ਪੰਚਤ੍ਰਿਆਂ ਸਹਿਤ। ਗੌਡਕਰੀ ੧ ਦੇਵਗੰਧਾਰੀ ੨ ਗੰਧਾਰ ੩ ਸੀਹੁਤੀ ੪ ਧਨਾਸ੍ਰੀ ੫ ਇਹੁ ਤ੍ਰਿਆ ਮਾਲ ਕੌਸ ਕੀ। ਅਬ ਤ੍ਰਿਆ ਨੰਦਨ ਕਥਨੀ। ਮਾਰੂ ੧ ਮਸਤ ੨ ਮੇਵਾੜਾ ੩ ਪ੍ਰਬਲ ੪ ਕੌਸਕ ੫ ਉਧਾਰਾ ੬ ਖੋਖਟ ੭ ਭੌਰਾਨਦ ੮ ਇਤਿ ਮਾਲ ਕੌਸ। ੨। ਤੀਜੇ ਹੰਡੋਲ ਰਾਗ ਕਥਨੀ ਤ੍ਰਿਆ ਸਹਿਤ।

ਤਿਲੰਗੀ ੧ ਦੇਵਕਰੀ ੨ ਬਸੰਤੀ ੩ ਸੰਧੂਰ ੪ ਆਹੀਰੀ ੫ ਪੁਨਾ ਪੁਤ੍ਰ।

ਸੁਰਮਾ ਨੰਦ ੧ ਭਾਸਕਰ ੨ ਚੰਦਰ ਬਿੰਬ ੩ ਮੰਗਲ ੪ ਸਰਸਬਾਨ ੫ ਬਿਨੋਦ ੬ ਬਸੰਤ ੭ ਕਮੋਦ ੮ ਇਤਿ ਹੰਡੋਲ। ੩। ਚੌਥੇ ਦੀਪਕ ਇਨ ਕੀ ਤ੍ਰਿਆ ਕਛੇਲੀ ੧ ਪਟਮੰਜੀ ੨ ਟੋਡੀ ੩ ਕਮੋਦੀ ੪ ਗੁਜਰੀ ੫। ਅਬ ਨੰਦਨ। ਕਾਲੰਕਾ ੧ ਕੁੰਤਲ ੨ ਰਾਮਾ ੩ ਕਮਲ ਕੁਸਮ ੪ ਚੰਪਕ ੫ ਮਾਲੀ ਗੌੜਾ ੬ ਕਾਨੜਾ ੭ ਕਲਯਾਨ ੮। ਇਤਿ ਦੀਪਕ। ੪। ਪੰਜਵੇਂ ਸ੍ਰੀ ਰਾਗ ਇਨ ਕੀ ਤ੍ਰਿਆਂ। ਬੈਰਾਰੀ ੧ ਕਰਨਾਟੀ ੨ ਗਵਰੀ ੩ ਅਸਾਵਰੀ ੪ ਸਿੰਧਵੀ ੫ ਇਤ ਤ੍ਰਿਆਂ ਅਬ ਨੰਦਨ। ਸਾਲੂ ੧ ਸਾਰੰਗ ੨ ਸਾਗਰਾ ੩ ਗੌਂਡ ੪ ਗੰਭੀ ੫ ਗੰਡ ੬ ਕੰਭ ੭ ਹਮੀਰ ੮ ਇਤਿ ਨੰਦਨ। ੫ ਛੇਰਵੇ ਮੇਘਰਾਜ ਸਹਿਤ ਤ੍ਰਿਅ ਕਥਨੀ। ਸੋਰਠ ੧ ਗੌਂਡ ੨ ਮਲਾਰੀ ੩ ਧੁਨੀ ਇਆ ਉਚਾਰਨ ਕਰਤੇ ਹੈਂ। ਆਸਾ ੪ ਸੂਹੀ ੫ ਅਬ ਨੰਦਨ। ਬੈਰਾਧਰੀ ੧ ਗਜਧਰ ੨ ਕੇਦਾਰਾ ੩ ਜਬਲੀਧਰ ੪ ਨਟ ਨਾਰਾਇਨ ੫ ਜਲਧਾਰਾ ੬ ਸੰਕਰ ੭ ਸਾਮਰ ੮ ਇਤਿ ਮੇਘਰਾਜ। ੬। ਰੂੜੇ ਰਾਗੋਂ ਜਨੋ ਗਾਏ ਹਨ ਜੈਸੇ ਸ੍ਰੀ ਸਿਵ ਜੀ, ਸ੍ਰੀ ਕ੍ਰਿਸਨ ਚੰਦ ਜੀ, ਹਾਹਾ ਹੂ ਹੂ ਨਾਰਦ, ਮੀਰਾਂ ਬਾਈ, ਨਾਮਦੇਵ, ਕਬੀਰ ਆਦਿ ਤਾ ਤੇ ਕਹੇ ਹੈਂ ਅਠਾਰਾਂ ਤੇ ਵਧ ਪੁਨਾ ਥੋਸ। ਜੋੜ ਰਾਗ ਰਾਗਨੀਆਂ ੩ ਪੁਤ੍ਰ ੪੮ ਸੰਪੂਰਨ ਸੱਠੀ ਤੇ ਰਾਗ ਚੌਰਾਸੀ ਹੁਏ ਜਿਨ ਪੈ ਸ੍ਰੀ ਪ੍ਰਮੇਸਰ ਕਾ ਜਸ ਮਿਲਾਇ ਕਰ ਗਾਇਨਕਰਤਾ ਹੂਆ ਵਾ ਸੁਨਾ ਹੂਆ ਚੌਰਾਸੀ ਤੇ ਪਾਰ ਪਵੇ। ਭਾਵ ਇਹੁ ਸੁਖਸਾਗਰ ਸ੍ਰੀ ਵਾਹਿਗੁਰੂ ਤਿਸ ਪੈ ਸਮਾਇ ਜਾਏ। ਇਹ ਇੱਛਾ ਸੀ ਸਤਿ ਗੁਰੂ ਜੀ ਕੀ।

ਪੁਨਾ ਪੂਰਬ ਪ੍ਰਸੰਗ। ਸ੍ਰੀ ਗੁਰੂ ਅਰਜਨ ਜੀ ਵਿਚਾਰਤੇ ਹੈਂ ਜੋ ਹੇ ਸ੍ਰੀ ਗੁਰੂ ਨਾਨਕ ਆਦਿ ਦੇਵ ਜੀ ਇਹੁ ਬਿਧ ਕੈਸੇ ਬਨੇ। ਜੋ ਰਬਾਬੀ ਸੇ ਸੋ ਭੀ ਰੂਠ ਗਏ। ਐਸੇ ਸਹਿਤ ਬੈਠਿਆਂ ਅਰਧ ਤ੍ਰਿਜਾਮਨੀ ਜਬ ਬੀਤੀ ਤੁੰਬ ਪਸਰਮ ਤਰਘ ਸੇ ਆਵਾਜ ਸਹਜ ਕੀ ਗਾਇ ਸਹਤ ਆਈ। ਤਾਂ ਸੁਨ ਕਰ ਸੋ ਆਵਾਜ ਸ੍ਰੀ ਗੁਰੂ ਜੀ ਨੇ ਭਾਈ ਗੁਰਦਾਸ ਜੀ ਕੋ ਗੁਰ ਦਾਸ ਤੇ ਕਹਾ, ਸ੍ਰੀ ਗੁਰੋ ਵਾਰ। ਹੇ ਭਾਈ, ਇਹੁ ਅਵਾਜ ਕੈਸੀ ਹੈ, ਤਬ ਭਾਈ ਗੁਰਦਾਸ ਜੋ ਗੁਰ ਦਾਸ ਹੈ ਸੋ ਹਥ ਜੋੜ ਕਰ ਬੇਨਤੀ ਕਰਤ ਭਏ: ਭੇ ਨਾਥ, ਆਪ ਕੇ ਸ੍ਰੀ ਰਾਮ ਦਾਸ ਪੁਰੇ ਮੇਂ ਜੋ ਟੁੰਡਾ ਫਕੀਰ ਹੈ ਤਿਸ ਆਗੇ ਕੋਊ ਤੁਮ ਸਾਰੰਗੀ ਨੇ; ਕਹਿਗਾਵਤਾ ਹੈ ਤਾਂ ਸੁਣ ਕਰ ਗੁਰੂ ਜੀ ਕਹਤ ਭਏ। ਸਾਰੰਗੀ ਇਸਤ੍ਰੀ ਬਾਂਚ ਹੈ ਗੁਰੂ ਕੀ ਸਭਾ ਕਾ ਨਹੀਂ ਅਧਿਕਾਰ। ਕੋਈ ਐਸਾ ਸਾਜ ਹੋਇ ਜੋ ਥੋੜੇ ਸੇ ਅਕਾਰ ਵਾਲਾ ਅਰ ਪੁਰਸ਼ ਬਾਚਕ ਨਾਮ ਜਿਸ ਕਾ ਹੋਇ ਤਾਂ ਚੰਗਾ ਹੈ। ਐਸੇ ਵਿਚਾਰ ਕਰ ਏਕ ਰਾਮ ਗੜ੍ਹੀਆ ਸਿੱਖ ਨਿਕਟਿ ਬੈਠਾਇ ਕਰ ਤਿਸ ਕੇ ਸਿਰ ਪਰ ਹਾਥ ਧਰ ਕਰ ਸਵਰਗ ਗੰਧਰਭ ਦਿਖਾਏ। ਸਾਜ ਬਾਜੰਤਰ ਜੋ ਜੋ ਬਜਤੇ ਹੈਂ ਤਿਨੋ ਸਹਤੈਂ। ਤਹਾ ਜਬ ਦੇਖ ਲੀਆ ਤਉ ਹਥ ਉਠਾਇ ਲੀਆ ਸ੍ਰੀ ਸਤਿ ਗੁਰ ਜੀ ਨੇ। ਤਾਂ ਗੁਰੂ ਨੇ ਕਹਾ ਹੇ ਭਾਈ ਸਰੰਦਾ ਸਾਜ ਦੇਖਿਆ ਹੈ ਤੇ ਬਨਾਇ ਦੇਵੋ। ਤਾਂ ਉਹ ਬੁਧ ਬਖਸੀਸ ਪਾਇ ਕੇ ਗੁਰੂ ਜੀ ਤੇ ਬਨਾਇ ਪੇਸ ਕੀਤਾ। ਤਾਂ ਗੁਰੂ ਜੀ ਤਾਰਾਂ ਯੁਕਤ ਕਰ ਕੇ ਸਿਖੋਂ ਕੇ ਹਾਥ ਦੀਆ। ਤਾਂ ਕਿਹਾ ਇਸ ਜੰਤ੍ਰ ਕੋ ਬਜਾਵੋ ਤਾਂ ਸਿਖਾਂ ਹਾਥ ਜੋੜ ਕਰ ਕਹਾ ਜੀ ਹਮ ਤੋ ਕਿਛੁ ਜਾਣਤੇ ਹੀ ਨਹੀਂ। ਸ੍ਰੀ ਮੁਖ ਕਹਤ ਭਏ: ਹੇ ਗੁਰਮੁਖੋ, ਹਮ ਸਭ ਕਿਛੁ ਦੀਆ ਵਿਦਿਆ ਰਾਗ ਰਤਨ ਆਦਿ। ਤਾਂ ਸਤਿ ਬਚਨ ਕਹਿ ਕਰ ਹਾਥ ਮੈ ਸਿਰੰਦਾ ਲੀਆ ਸਤਿਗੁਰੂ ਜੀ ਕੀ ਸਿਛਿਆ ਪਾਇ ਕਰ, ਸੁਰ ਤਾਰ ਸਾਤ ਗਾਇਨ ਕਰਤੇ ਭਏ। ਤੇ ਗੁਰੂ ਜੀ ਕਾ ਬਚਨ ਪਾਇ ਕਰ ਸੁਰ ਤਾਰ ਕਾ, ਤੇ ਸਬਦ ਕਾ ਅਭਿਆਸ ਕਰਹਿ ਪੁਨਾ ਪੁਨਾ ਮਿਲ ਕਰ। ਅਭਿਆਸ ਕਾਰਣ ਵਿਦਿਆ। ਜਿਉ ਜਿਉ ਸਬਦ ਪੜਹਿ ਸਿਖ ਤਿਉਂ ਤਿਉ ਗੁਰ ਭਗਵਾਨ ਪ੍ਰਸੰਨ ਹੋਵਹਿ। ਲੋਕ ਪ੍ਰਲੋਕ ਕੇ ਸੁਖਾਂ ਕੀ ਬਖਸੀਸ ਕਰਹਿ ਗੁਰੂ ਪ੍ਰਮਾਤਮਾ। ਪੁਨਹ ਕਈ ਸਿਖਾਂ ਕਉ ਕਥਾ ਕਰਨ ਸਿਖਾਵਹਿ। ਕਿਸੀ ਕਉ ਗੁਰਬਾਨੀ ਦਾ ਲਿਖਨਾ ਸਿਖਾਵਹਿ। ਜੋੜ ਮੇਲ ਕਥਾ ਕੀਰਤਨ ਸ੍ਰੀ ਗੁਰੂ ਸਰਬ ਵਿਦਿਆ ਨਿਧਾਨ ਕਰ ਦੇਤੇ ਭਏ, ਤਾਂ ਤੇ ਧੰਨ ਗੁਰੂ ਅਰਜਨ ਸੁਆਮੀ, ਧੰਨ ਗੁਰੂ ਪ੍ਰਮਾਤਮਾ ਐਸੇ ਸੁਣ ਕਰ ਸਭ ਸਾਧ ਸੰਤ ਭਾਇਆ ਬਲਵੰਤ ਸਿੰਘ ਜੀ ਸਹਿਤ ਪ੍ਰੇਮ ਪ੍ਰਸੰਨ ਭਏ ਤੇ ਕਹਿਤ ਭਏ ਜੋ ਧੰਨ ਗੁਰੂ ਅਰਜਨ ਜੀ, ਧੰਨ ਗੁਰੂ ਅਰਜਨ ਪਰਉਪਕਾਰੀ। ਸੁਨਾ ਭਾਈ ਬਲਵੰਤ ਸਿੰਘ ਤੇ ਸਾਧ ਸੰਗਤਿ ਪ੍ਰਤਿ ਸ੍ਰੀ ਭਾਈ ਜੀ ਕਹਤੇ ਭਏ ਜੋ ਹੇ ਗੁਰਮੁਖਾਂ ਦੇ ਸੰਬੂਹ, ਤੁਸੀਂ ਭੀ ਧੰਨ ਹੋ ਪੁਨਾ ਧੰਨ ਹੋ ਜੋ ਮੇਰੇ ਤਾਂਈ ਭੀ ਗੁਰੂ ਜੀ ਕੇ ਗੁਨਾਨੁਵਾਦ ਯਾਦਿ ਕਰਾਵਤੇ ਹੋ। ਤੇ ਤੁਸਾਡੇ ਹਿਰਦੇ ਮੇ ਆਪ ਗੁਰੂ ਭਗਵਾਨ ਨਿਵਾਸ ਕਰ ਰਿਹਾ ਹੈ, ਪੁਨਾ ਤੁਸਾਡੇ ਅੰਤਰ ਕਰਣਹਾਰਿ ਗੁਰਕਥਾ ਤੇ ਗੁਰੂ ਸੰਬੰਧੀ ਗੁਣਾ ਕਰਿ ਪੂਰਨ ਹੈ ਅਰ ਤੁਸਾਡਾ ਅਧਾਰ ਹੈ ਹਰਿ ਗੁਰ ਕਥਾ ਤੇ ਕੀਰਤਨ। ਤਾਂ ਤੇ ਤੁਸੀਂ ਮੇਰੀ ਰਸਨਾ ਸਫਲ ਵਾਸਤੇ ਮੋ ਜੈਸੇ ਨਿਰਗੁਣਾ ਕੋ ਵਡਿਆਈ ਦੇਤੇ ਹੋ ਤਾਂ ਤੇ ਤੁਸੀਂ ਧੰਨ ਹੋ।

ਸ੍ਰੀ ਤਰਨ ਤਾਰਨ ਸਾਹਿਬ ਜਬ ਇਸਥਿਤ ਸੇ, ਸੇਵਾ ਲੋਏ, ਤਬ ਏਕ ਸੂਪਕਾਰ ਸ੍ਰੀ ਗੁਰੂ ਜੀ ਕਾ

ਹੈਸੀ। ਸੋ ਮਨ ਕਰ ਗੁਰ ਮੂਰਤਿ ਰਿਦੇ ਮੋ ਧਾਰ ਕਰ ਪ੍ਰਾਤਕਾਲ ਪੂਜਾ ਕਰਿਆ ਕਰੈ। ਜਿਸ ਕੋ ਮਾਨਸੀ ਪੂਜਾ ਕਹਤੇ ਹੈਂ। ਵਾ ਹੋਰ ਜੋ ਪੂਜਾ ਹੈ ਧੂਪ ਦੀਪ ਪੁਸਪਾਦਿ ਕੋ ਕਰ ਸੋ ਇਸ ਤੇ ਮਨ ਕਰ ਪੂਜਾ ਦਸ ਗੁਣੀ ਅਧਿਕ ਹੈ। ਜੋ ਬ੍ਰਹਮ ਜਗ ਕਹਿਆ ਹੈ ਭਗਵਾਨ ਗੀਤਾ ਮੇਂ: ਜੋ ਸ੍ਰੁਵਾ ਭੀ ਬ੍ਰਹਮ, ਮੰਤਰ ਭੀ ਬ੍ਰਹਮ, ਤੇ ਹੁਤਾ ਭੀ ਬ੍ਰਹਮ, ਭੁਜੋਨ ਭੀ ਬ੍ਰਹਮ। ਐਸੇ ਯੱਗ ਕਰ ਜੋ ਮੈਨੂੰ ਪ੍ਰਸੰਨ ਕਰਦਾ ਹੈ ਸੋ ਸਦਾ ਮੁਕਤ ਹੈ। ਵਾ ਹਰਿ ਪੂਜਾ ਅਪਰ ਹੈ ਤੇ ਮਾਨਸ ਪੂਜਾ ਪਰੇ ਹੈ ਪੁਨਾ ਬ੍ਰਹਮ ਨੋਸਟਾ ਪਰਵਾਰ ਹੈ। ਸੋ ਸੂਪਕਾਰ ਮਨ ਮੇਂ ਸਿਘਾਸਣ ਸੋਨੇ ਮਣੀਆਂ ਕਰ ਜੜਤ, ਤਿਸ ਪਰ ਗੁਰੂ ਅਰਜਨ ਜੀ ਕੋ ਇਸਨਾਨ ਕਰਵਾਇ ਕਰ ਗੰਗਾ ਜਲ ਕਾ ਪੁਨਾ ਤਿਸ ਪਰ ਬੈਠਾਵਣਾ ਕੇਸਰ ਅਵਤ ਧੂਪ ਦੀਪ ਫਿਰਨਾ ਸੁੰਦਰ ਪੁਸਾਕਾਂ ਪਹਿਰਾਇ ਕਰ ਫੂਲ ਮਾਲਾ ਗਲੇ ਡਾਰ ਕਰ ਪੁਨਾ ਅੰਗਦ ਤੇ ਕਾਂਸ ਕੰਕਨ ਮੁੰਦ੍ਰਾਦਿਕ ਕਰ ਸਾਖਾ ਮੋ ਪਾਇ ਕਰਨੇ ਅਰ ਕੰਠ ਮੇ ਕੰਠ-ਭੂਖਨ ਪਹਿਰਾਵਣੇ ਸੁਗੰਧਤ ਲਾਵਣੀ ਗੁਰ ਦੇਵ ਜੀ ਕੇ ਸਰੀਰ ਮੋ। ਤੇ ਸੀਸ ਪਰ ਮੁਕਟ ਪਹਿਰਾਵਣਾ। ਮਾਲਾ ਮੋਤੀਓ ਕੀ ਸੋ ਗਰੇ ਡਾਰਨੀ। ਸਿਰ ਪਰ ਅਤ੍ਰ ਪਤ੍ਰ ਜੋ ਛਤ੍ਰ ਹੈ ਤੇ ਚਮਰ ਝੁਲਾਵਣਾ। ਬੀਜਨ ਸਪੇ ਬੀਜਨ ਕਰਨਾ। ਪੁਨਾ ਆਗੇ ਪੁਸਪਾਂ ਕੀ ਚੌਕੀ ਪੂਰਨੀ ਚਾਂਦਨੀ ਚੰਦੋਏ ਲਇ ਕਰ। ਫੇਰ ਆਗੇ ਨੈਸੇ ਵੇਦ ਦਿਵ ਭਜਨਾਂ ਖੰਡ ਮਿਠਾਂਤੇਂ ਲੈ ਕਰਿ ਧਰਨੇ ਜਲ ਮਧਰ ਆਦੀ ਸੁਵਰਣ ਪਾਤ੍ਰੋਂ ਮੋ ਪਾਇ ਕਰ ਮਨਿ ਕਰ ਸਭ ਵਿਧਿ ਕਰਨੀ ਪੁਨਾ ਆਰਤ ਹਰਿ ਕੀ ਆਰਤੀ ਕਰਨੀ। ਸੰਤ ਭੇਹਰੀ ਪ੍ਰਣਵੇ ਆਦਿ ਲੈ। ਅਨੇਕ ਰੂਪ ਸੰਕਲਪ ਕਰ ਸੇਵਾ ਕਰਨੀ। ਪੁਨਾ ਚਾਰ ਪ੍ਰਦਖਣਾ ਕਰਿ ਅਸ੍ਰਾਂਗ ਡੰਡੌਤ ਕਰਨੀ ਚਰਨਾ ਪਰ ਸੀਸ ਧਰਨਾ ਧਰਨੀ ਪਰ। ਫੇਰ ਮੁਖੋ ਬੇਨਤੀ ਕੇ ਸਬਦ ਪੜ੍ਹਨੇ। ਤਥਾ ਕਹਿਆ ਹੈ" ਹਮੁ ਮੈਲੇ ਤੁਮ ਊਜਲ ਕਰਤੇ ਹਮੁ ਨਿਰਗੁਣ ਤੂੰ ਦਾਤਾ"। ਅਥਵਾ। "ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾਂ ਤੂੰ ਸਾਹਿਬ ਗੁਣੀ ਨਿਧਾਨਾ। ਬਰਨ ਨ ਸਾਕਉ ਤੁਮਰੀ ਮਹਿਮਾ ਤੂੰ ਠਾਕਰੁ ਊਚ ਭਗਵਾਨਾ"। ਫੇਰ ਪ੍ਰਸਾਦਿ ਛਕਵਾਏ ਕਰ ਲਾਗੀ ਨਿਵਾਤ ਮੁਖ ਦੇਣੀ ਜਲ ਭਰ ਕਰ ਫੇਰ ਬੈਠ ਕਰ ਧਿਆਨ ਕਰਣਾ। ਮੁਖਾਰ ਬਿੰਦ ਵਾ ਚਰਨ ਸਿੰਦ ਕਾ ਜੋ ਸ੍ਰਿਤੀ ਬੀਰ ਲੀਨ ਕਰਨੀ। ਫੇਰ ਸੇਜਾ ਪਰ ਪੌਢਾਇ ਦੇਣਾ ਤੇ ਚਾਪੀ ਕਰਣੀ। ਪ੍ਰਿਥਮ ਆਪ ਸਨਾਨ ਆਦਿ ਕ੍ਰਿਆ ਕਰ ਪਵਿਤ੍ਰ ਹੋ ਲੇਣਾ। ਸੇਵਕ ਸਿਖ ਪ੍ਰਤੀ ਇਹੁ ਆਗਿਆ ਹੈ ਸਤ ਸਾਸ੍ਰਤ੍ਰੋਂ ਕੀ ਭੀ ਔਰ ਗ੍ਰਿੰਥੋ ਕੀ ਭੀ। ਇਸ ਪਰ ਸ੍ਰੀ ਗੁਰ ਬਾਨੀ। "ਗੁਰ ਮੂਰਤਿ ਸਿਉ ਲਾਇ ਧਿਆਨਾ। ਤਾਂ ਤੂੰ ਦਰਗਾਹਿ ਪਾਵਹਿ ਮਾਨ। ਪੁਨਾ। "ਸਤਿ ਗੁਰ ਕੀ ਮੂਰਤਿ ਹਿਰਦੇ ਬਸਾਇ। ਜੋ ਇਛੇ ਸੋਈ ਫਲ ਪਾਇ"। ਪੁਨਾ ਕਹਿਆ ਹੈ ਵੇਦ ਸ੍ਰੁਤੀਤੇਂ। "ਭਨ ਮਥਰਾ ਮੂਰਤਿ ਸਦਾ ਥਿਰ ਲਾਇ। ਚਿਤ ਸਨਮੁਖ ਹੋਏ। ਕਲੁ ਜੁਗ ਜਹਾਜ ਅਰਜਨ ਗੁਰੂ ਸ੍ਰਿਸਟ ਲਗ ਬਿਤਰੌ"। ਐਸੇ ਸਮਝ ਕਰ ਗੁਰ ਮੂਰਤਿ ਰਿਦੇ ਮੋ ਬਸਾਈ ਚਾਹੀਦੀ ਹੈ ਕਲਿਆਨ ਸੁਖ ਕੀ ਪ੍ਰਾਪਤੀ ਵਾਸਤੇ। ਪੁਨਾ ਬਾਹਿਰ ਸ੍ਰੀ ਗੁਰੂ ਗ੍ਰਿੰਥ ਸਾਹਿਬ ਜੀ ਕਾ ਐਸੇ ਹੀ ਪੂਜਨ ਕਰੇ ਅਥਵਾ ਸਾਰੇ ਬ੍ਰਹਮ ਹੀ ਨਿਸਚੇ ਜਾਨ ਕਰ ਸੱਭ ਕੋ ਨਿਮਸਕਾਰ ਕਰੈ। ਕੋਊ ਪੂਜਨ ਕਰੇ ਸਭੀ ਕਲਯਾਨ ਕਰਤਾ ਹੈ ਪੁਰਸ ਕੋ। ਸੋ ਐਸੇ ਪੂਜਨ ਕਰਤੇ ਗੁਰਾਂ ਕੋ ਭੁਜਨ ਭੁੰਚਵਾਇ ਦੇਵੇ ਮਨ ਕਰ।

ਤਬ ਗੁਰੂ ਜੀ ਭੋਜਨ ਸਮੇ ਭੋਜਨ ਨ ਪਾਵੈ, ਜਬ ਉਹ ਦੇਵੇ ਬਾਹਰ। ਕਈ ਦਿਨ ਬੀਤਿਆਂ ਸੋ ਬੇਨਤੀ ਕਰਤ ਭਇਆ ਜੋ ਹੇ ਗ੍ਰੀਬ ਨਿਵਾਜ, ਕਰਤਾ ਪੁਰਖ, ਪੂਰਨ ਪ੍ਰਮਾਤਮਾ ਮੂਰਤੀ, ਪ੍ਰਿਥਮ ਰਸੋਈ ਆਪ ਜੇਵ ਲੇਤੇ ਹੋ ਕਿਸੀ ਪ੍ਰੀਤਵਾਨ ਸੋ ਜਾਂ ਤੇ ਸ੍ਰੀਰ ਕੀ ਪੁਸਟੀ ਅਰ ਤੁਸਟੀ ਜਿਉ ਕੀ ਤਿਉ ਅਧਿਕ ਹੈ। ਇਸ ਮੇ ਕਿਆ ਕਾਰਣ ਹੈ, ਹੇ ਭਗਵਾਨ। ਤਬ ਮੁਸਕਾਇ ਕਰ ਗੁਰੂ ਭਗਵਾਨ ਬੋਲਤ ਭਏ ਮਾਨੋਂ ਫੂਲੋਂ ਕੀ ਬਰਖਾ ਕਰਤੇ ਹੈ ਸ੍ਰੀ ਗੁਰੂ ਵਾਰ। "ਹੇ ਪ੍ਰੀਤਵਾਨ ਜੋ ਪ੍ਰਾਤਕਾਲ ਤੁਸੀਂ ਮੈਨੂੰ ਭੋਜਨ ਅਰਵਾਵਤੇ ਹੋ, ... ਛੂਹਾਵਤੇ ਹੋ ਤਿਸ ਕਰ ਮੈਂ ਤ੍ਰਿਪਤ ਰਹਿੰਦਾ ਹਾਂ। ਪੁਨਾ ਮੈਨੂੰ ਨਹੀਂ ਲੋੜ ਰਹਿੰਦੀ ਦੂਜੇ ਇਸ ਕਰ ਭੀ ਮੈਂ ਤ੍ਰਿਪਤ ਰਹਤਾ ਹਾਂ। ਜੋ ਸ੍ਰੀ ਵਾਹਿਗੁਰੂ ਨਾਮ ਲੇ ਕਰ ਗ੍ਰਹਸ ਮੁਖ ਪਾਵਤੇ ਹੋ ਸੋ ਭੀ ਮੈ ਖਾਵਤਾ ਹਾਂ, ਹੇ ਸੁਜਾਨ। ਤੀਜੇ ਹੋਰ ਕਰ ਮੈਂ ਤ੍ਰਿਪਤ ਹਾਂ ਜੋ ਗੁਰੂ ਕੇ ਪਿਆਰੇ, ਪ੍ਰੀਤਵਾਨ, ਪ੍ਰੇਮ ਕਰ ਸ੍ਰੀ ਗੁਰੂ ਗ੍ਰਿੰਥ ਸਾਹਿਬ ਜੀ ਕੋ ਧੀਰਾਮ੍ਰਿਤ ਕਾ ਭੋਗ ਲਵਾਵਤੇ ਹੈ ਸੋ ਭੀ ਮੈ ਹੀ ਅਰਫ਼ਾਵਤਾ ਹੂੰ, ਹੇ ਗੁਰ ਸਿਖ। ਚੌਥੇ ਇਸ ਕਰ ਭੀ ਮੈਂ ਤ੍ਰਿਪਤ ਰਹਿਤਾ ਹਾਂ ਜੋ ਅਤੀਤ ਸਿਖ ਸੰਤੋਖਵਾਨ, ਭਜਨਵੰਤ, ਗੁਰਬਾਣੀ ਕੇ ਪਠਨ ਹਾਰੇ, ਤਿਨ ਕੋ ਜੋ ਛੂਹਾਵਤਾ ਹੈ ਸੋ ਭੀ ਮੈ ਹੀ ਖਾਤਾ ਹੋ। ਪੰਜਵੇਂ ਗੋਬਿੰਦ ਕਾ ਨਾਮ ਸਿਮਰ ਕਰ ਬਾਰੰਬਾਰ ਇਸ ਕਰ ਭੀ ਮੈ ਤ੍ਰਿਪਤ ਹੁੰਦਾ ਹਾਂ, ਹੇ ਭਾਈ। ਤੇ ਸਰੀਰ ਕੀ ਪੁਸ਼ਟਾ ਕਾ ਕਹੈ ਤਾਂ ਸੁਣ ਇਹ। ਸਭ ਹੀ ਕੋ ਤਉ ਹਮ ਰੋਕ ਟੋਕ ਰਾਖਤੇ ਹੈ, ਹੇ ਮਿਤ੍ਰ। ਪੁਸਟ ਕਿਉਂ ਨਾ ਹੋਵੇ। ਅਸਾਂ ਨੂੰ ਜੋ ਆਇਆ ਹੈ, ਪੂਰਨ ਬ੍ਰਹਮਾ ਕਾ ਬ੍ਰਹਮਾ ਨੰਦ। ਜੋ ਤਿਸ ਕਰ ਮਨ ਹੀ ਹਮਾਰਾ ਪੁਸਟ ਹੋ ਜਾਤਾਂ ਹੈ ਤੇ ਤਨ ਭੀ ਸਦਾ ਸ੍ਰਾ ਪੁਸਟ ਹੋਤਾ ਜਾਤਾ ਹੈ। ਜੋ ਹਮ ਰੋਕ ਨ ਰਾਖੇ ਤਾਂ ਬਹੁਤ ਮੋਟਾ ਹੋ ਜਾਵੇ। ਐਸੇ ਸੁਣ ਗੁਰ ਮੁਖਾਰ ਬਿੰਦ ਕੇ ਬਰਨ ਸੋ ਚਰਨਾਪਕ ਗਿਰ ਪੜਾ ਅਰ ਉਸੱਤਤੀ ਕਰਤ ਭਇਆ: ਹੇ ਦੇਵ, ਆਪ ਕੇ ਸਰੂਪ ਕਉ ਉਪਨਿਸਦਾਂ, ਕਾਠਵਲੀ ਅਰ ਛੇ ਤੇ ਨਾਮ ਉਪਨਿਖਦਾਂ ਤੇ ਨਾਰਾਇਣੀ ਨਾਮ ਉਪਨਿਖਦਾਂ ਤੇਰਾ ਹੀ ਵਰਨਨ ਕਰ ਦੀਆ ਹੈ। ਹੇ ਅੰਤਰਯਾਮੀ ਭਗਤ ਪ੍ਰਖਿ। ਪੁਨਾ ਗੁਰਦੇਵ ਤਬਾ ਹੀ ਸਪ੍ਰਸਾਦਿ ਜੇਵਣ ਲਗੇ ਤਿਸ ਕੀ ਪ੍ਰੀਤ ਕਰ ਤੇ ਸ੍ਰੀ ਗੁਰਦੇਵ ਜੀ ਕੀ ਕ੍ਰਿਪਾ ਦ੍ਰਿਸਟ ਕਰ। ਜੋ ਪ੍ਰਾਪਤ ਹੋਣੇ ਜੋਗ ਆਤਮ ਗਿਆਨ ਸੀ ਤਿਸ ਕਉ ਪਾਇ ਕਰ ਜੀਵਨ ਮੁਕਤ ਹੋ ਕਰ ਭੂ ਮੰਡਲ ਮੋ ਵਿਰਾਜਤ ਭਏ। ਇਤਿ ਸ੍ਰੀ ਪ੍ਰੇਮ ਸੁਧਾ ਸਿੰਧੂ ਗ੍ਰਿੰਥੇ ਉਤ੍ਰਾਰਧੇ ਸ੍ਰੀ ਗੁਰਦੇਵ ਪੂਜਾ ਵਿਧੀਆਂ ਬਰਨਨੰ ਸੈਤਾਲੀਸਮੋ ਹੁਲਾਸਾ। (੪੭)। ਐਸੀ ਸ੍ਰਵਣ ਕਰ ਸਭ ਕੀ ਸਮਾਧਿ ਲਗ ਗਈ. ਗੁਰ ਮੂਰਤਿ ਮੋ। ਫੇਰ ਨੇਤਰ ਖੋਲ ਕਰ ਕਹਤ ਭਏ ਭਾਈ ਬਲਵੰਤ ਸਿੰਘ ਜੀ: ਹੇ ਸੁਆਮੀ ਜੀ, ਹੋਰ ਅੰਮ੍ਰਿਤ ਪਿਆਵੇ ਕ੍ਰਿਪਾ ਕਰਿ। ਤਾਂ ਸ੍ਰੀ ਭਾਈ ਜੀ ਕਹਤ ਭਏ ਸੁਣੋ ਜਾਂਤੇ ਤੁਸੀਂ ਉਤਮ ਅਧਿਕਾਰੀ ਹੋ। ਏਕ ਸਮੇਂ ਅਕਬਰ ਪਾਤਸਾਹ ਚੜਿਆ ਲਾਹੌਰ ਤੇ ਪਹਿਲੇ ਡੇਰੇ ਆਇ ਲਗੇ ਬਟਾਲੇ ਮੇ। ਤਹਾਂ ਤਿਸ ਕਾਲ ਅਚਲ ਸਿਧੋਂ ਕੇ ਮਕਾਨ ਮੇਲਾ ਸੀ। ਤਬ ਮੁਸਲਮਾਨੋ ਨੇ ਆਪਣੇ ਜੋਰ ਕਰਿ ਪੁਨਾ ਮਕਾਨ ਢਾ ਢਾਹ ਦੀਆ ਜਾਂ ਤੇ ਮਲੇਛ ਦੇਖ ਨਹੀਂ ਸਕਤੇ ਹਿੰਦੂਆਂ ਕੀ ਅਧਿਕਤਾ। ਤਾਂ ਪੀਛੇ ਪਾਤਸ਼ਾਹ ਅਕਬਰ ਆਇਆ ਤਾਂ ਜੋਗੀਆਂ ਪੁਕਾਰ ਕੀਤੀ। ਹੇ ਹਜਰਤ ਬਿਨਾ ਵਾਤ ਤੋਂ ਮੁਸਲਮਾਨਾਂ ਹਮਾਰਾ ਮਕਾਨ ਢਾਹ ਦੀਆ ਹੈ। ਤੇ ਵਧੀਕੀ ਕੀਤੀ ਹੈ ਬਿਨਾ ਕਾਰਣ ਤੇ ਤਬ ਪਾਦਸਾਹ ਸੁਣ ਕਰ ਅਦਾਲਤ

ਅ

ਕਰਤ ਭਇਆ। ਤਬ ਤਿਨੋ ਮੁਸਲਮਾਨੋ ਕੋ ਬੇਤਾ ਕੀ ਸਜਾਇ ਦੇ ਕਰ ਕੈਦ ਕਰਿ ਦੀਆ
ਖੋਜ ਖੋਜ ਪਕੜ ਮੰਗਵਾਏ ਕਰਿ। ਪੁਨਾ ਆਪਨੇ ਪਾਸ ਤੇ ਧੰਨ ਦੇ ਕਰ ਜੋਗੀਆਂ ਕਉ ਮਕਾਨ
ਬਨਵਾਇ ਦੀਆ। ਇਹੁ ਨਿਆਇ ਕੀਆ। ਜਹਾਂ ਅਬ ਗੁਰੂ ਨਾਨਕ ਜੀ ਕਾ ਭੀ ਅਸਥਾਨ ਹੈ।
ਪੂਜਾ ਹੋਤੀ ਹੈ ਤਬ ਪਾਤਸਾਹ ਚੜ੍ਹ ਕਰ ਥਨੇਸਰੀ ਨਗਰ ਆਇ ਡੇਰਾ ਕੀਤਾ। ਨੇਤ
ਜੋ ਤਹਾ ਹੀ ਸ੍ਰੀ ਗੁਰੂ ਅਰਜਨ ਜੀ ਨਿਵਾਸ ਕਰ ਰਹੇ ਸੇ ਸ੍ਰੀ ਚੰਦ ਕਉ ਮਿਲ ਕਰ, ਸ੍ਰੀ ਦੇਹੁਰੇ ਡੇਰੇ
ਇਧਰ ਹੀ ਸਿੰਘਾਂ ਕੀ ਪ੍ਰੀਤ ਕੇ ਪਰੇਰੇ ਭਏ ਚਲੇ ਆਏ। ਉਥੇ ਅਕਬਰ ਭੀ ਉਤਰਿਆ
ਹੋਇਆ ਸੀ। ਸੋ ਕੂਕ ਤਾਲੀਵੱਤ ਮੇਲ ਭਇਆ ਗੁਰੂ ਅਰਜਨ ਜੀ ਕਾ ਅਰ ਖਿਤ ਪਤੀ ਕਾ।
ਭੂਪਤ ਮਸਤਕ ਟੇਕਤ ਭਇਆ: ਹੇ ਗੁਰੂ ਜੀ, ਆਪ ਪ੍ਰਸੰਨ ਹੋ। ਤਾਂ ਸਾਹਿਬ ਕਹਤ ਭਏ: ਗੁਰੂ ਨਾਨਕ ਕੀ
ਕਿਰਪਾ ਪਾਇ ਕਰ ਅਸੀਂ ਬਹੁਤ ਪ੍ਰਸੰਨ ਹਾਂ, ਹੇ ਪਾਤਸਾਹੁ। ਤੁਮਾਰੇ ਸਭ ਬਿਧਿ ਮੁਬਾਰਖ ਹੈ ਹੇ
ਗਜਿੰਦਰ। ਤਾਂ ਪਾਤਸਾਹ ਕਹਤ ਭਇਆ ਮੇਰੇ ਮੁਬਾਰਖ, ਜਬ ਤੁਮਹਾਰਾ ਪਾਕ ਦਿਦਾਰ ਪਾਇਆ
ਪਾਕ ਪਰਵਰਦਗਾਰ ਕੇ ਜੋ ਆਪ ਰਸੂਲ ਹੋ। ਮੇਰਾ ਤਨ ਮਨ ਖੁਸੀ ਹੋਇਆ ਹੈ, ਹੇ ਗੁਰ। ਤਬ
ਸਤਿਗੁਰ ਸਿਰਪਾਉ ਦੀਆ, ਪ੍ਰਸਾਦਿ ਸਹਿਤ। ਸੋ ਭਾਵ ਸਹਿਤ ਗ੍ਰਹਣ ਕਿਰ ਹਾਥ ਜੋੜ ਕੇ ਕਹਤ
ਭਇਆ। ਕਿਸੀ ਪ੍ਰਕਾਰ ਆਪ ਕੋ ਖੇਚਲ ਤੋ ਨਹੀਂ ਕਿਸੀ ਦੁਰਜਨ ਕਰਿ; ਹੋਰ ਚੁਰਾਸੀ ਪਿੰਡਾਂ ਕਾ
ਮਾਮਲਾ ਤੇ ਆਪ ਕੋ ਪਹੁਚਤਾ ਹੈ ਕਿ ਨਹੀਂ ਗੁਰੋ ਵਾਰ। ਹੇ ਪਾਤਸਾਹ ਦੁਖ ਕਾ ਕਾਰਨ ਅਨਿਆਈ
ਪਾਤਿਸਾਹ ਹੁੰਦਾ ਹੈ, ਸਭ ਜਗਤ ਕੋ। ਸੋ ਤੁਸੀਂ ਨਿਆਈ ਹੋ ਤਾਂ ਤੇ ਕੋਈ ਦੁਖ ਕਾ ਕਾਰਣ
ਨਹੀਂ। ਪੁਨਾ ਮਾਮਲਾ ਭੀ ਪਹੁੰਚਤਾ ਹੈ। ਅਰ ਹਮਾਰਾ ਸਭ ਕੋ ਸਾਜਨ ਹੀ ਹੈ ਭਗਵੰਤ, ਜੋ
ਮਿਤ੍ਰ ਹੂਆ। ਅਸੀਂ ਕਿਸੀ ਕਾ ਦੁਖ ਚਿਤਵੰਦੇ ਨਹੀਂ ਤਾਂ ਤੇ ਕਿਸੀ ਕਰ ਅਸਾਂ ਨੂੰ ਦੁਖ ਪਹੁੰਚਤਾ
ਨਹੀਂ ਅਕਾਸਾਂ ਕੇ ਬਾਣ ਵੱਤ। ਤਥਾ ਅਕਾਸ ਕੇ ਚੰਦ ਵਤ। ਐਸੇ ਸ੍ਰਵਣ ਕਰ ਪਾਤਿਸਾਹ ਪ੍ਰਸੰਨ
ਭਇਆ ਬਹੁਤ। ਪੁਨਾ ਕਹਤ ਭਇਆ ਜੋ ਮੈਂ ਤੁਆਈ ਮੇਹਰਬਾਨੀ ਕਰਕੇ ਕੋਈ ਖਿਦਮਤ ਫਰਮਾਵੇ
ਨਫਰ ਜਾਣ ਕਰ। ਤਬ ਗੁਰੂ ਅਰਜਨ ਜੀ ਬਚਨ ਕਰਤ ਭਏ: ਹੇ ਪਾਤਸਾਹ, ਤੁਸਾਡੇ ਆਵਣ
ਕਰ ਪ੍ਰਜਾ ਕੋ ਖੇਚਲ ਹੋਈ ਹੈ। ਸੋ ਇਨਾਂ ਤੇ ਏਤਾ ਮਾਮਲਾ ਵਸੂਲ ਨ ਹੋਵੇ ਜੇਤਾ ਆਗੇ ਹੈ
ਐਸੇ ਸ੍ਰਵਣ ਕਰ ਅਕਬਰ ਪਾਤਿਸਾਹਾ ਦਸ ਰੁਪਏ ਸੈਂਕੜਾ ਛਾਡ ਦੀਆ; ਸਭ ਪ੍ਰਜਾ ਪਰ, ਗੁਰ
ਬਚਨ ਕਰਿ। ਔਰ ਭੂਖਨ ਬਸਤ੍ਰ ਧੰਨ ਸ੍ਰੀ ਗੁਰੂ ਜੀ ਕੋ ਦੇ ਕਰ, ਪੁਨਾ ਵਿਦਾ ਹੂਆ ਆਗੇ।
ਸੋ ਧੰਨ ਭੂਖਨ ਆਦਿਕ ਅਰਥੀ ਕੋ ਦੇ ਕਰਿ ਸ੍ਰੀ ਗੁਰਦੇਵ ਜੀ ਆਪ ਸ੍ਰੀ ਸੁਧਾਸਰ ਆਵਤੇ ਭਏ ਮੰਗਲ
ਮੂਰਤੀ। ਇਹੁ ਕਥਾ ਖੁਲਾਸਤੁਲ ਤਵਾਰੀਖ ਨਾਮ ਕਿਤਾਬ ਮੈ ਹੈ। ਔਰੰਗਜੇਬ ਸਮੇਂ
ਬਨੀ ਹੈ। ਬਨਾਵਣ ਵਾਲਾ ਬਟਾਲੇ ਮੇ ਹੂਆ ਹੈ। ਇਸ ਗਲ ਕਾ ਸਿਧਾਂਤ ਕਿਆ ਹੂਆ
ਜੋ ਸ੍ਰੀ ਗੁਰੂ ਜੀ ਅਪਨਾ ਅਰਥ ਕੋਊ ਨਾ ਮਾਂਗਾ ਪਾਤਿਸਾਹ ਕੀ ਪ੍ਰਸੰਨਤਾਂ ਸਮ। ਉਪਕਾਰ ਰੂਪ ਸਰਬ
ਜੀਆਂ ਕੇ ਸੁਖ ਲੀਏ ਸਹਿਜ ਸੁਭਾਇ ਬਚਨ ਕਹਿ ਦੀਆ। ਗੁਰੂ ਸੰਤਾਂ ਕਾ ਕਾਮ ਏਹੀ ਹੈ ਜੋ ਕਿਸੀ
ਪ੍ਰਕਾਰ ਕਿਸੀ ਸੁਖ ਦੇਣਾ। ਮੁਖ ਸੰਤ ਲਖਣ ਭੀ ਇਹ ਹੀ ਹੈ "ਮੇਰਾ ਪ੍ਰਭ ਸਾਚ ਉਪਕਾਰੀ
ਪੂਰਨ ਕਲਿ ਜਿਨ ਧਾਰੀ"। ਤਾਂ ਤੇ ਧੰਨ ਗੁਰੂ ਅਰਜਨ ਜੀ ਹੈ, ਜਿਨ੍ਹਾਂ ਬੜੇ ਬੜੇ ਜੀਵਾਂ

ਕੇ ਸੁਖ ਲੀਏ ਏਹੁ ਕਾਰਜ ਕਰੈ ਹੈ। ਸ੍ਰੀ ਰਾਮ ਜੀ ਤੁਾਂ ਸੀਤਾ ਜੀ ਲੀਏ ਖਾਰੀ ਸਿੰਧ ਪਰ ਏਕ ਸੇ ਤੁਰਦਾ ਹੈ ਚਾਰ ਸੇ ਕੋਸ ਪ੍ਰਮਾਣ ਹੈ ਜਿਸ ਕਾ। ਤਉ ਬਡੇ ਪ੍ਰਜਤਨ ਸਿਉ ਰਾਵਣ ਮਾਰਾ ਹੈ ਜਿਨੋ ਲਾਖ ਮ੍ਰਿਗੋ ਕੀ ਸਹਾਇਤਾ ਪਾਇਕਰ ਤੇ ਗੁਰੂ ਅਰਜਨ ਅਵਤਾਰ ਹੋ ਕਰ ਦੋ ਪ੍ਰਕਾਰ ਕੀ ਸੇਤ ਬਨਾਈ ਹੈ ਅਪਾਰਜਗਤ ਜਲੋਧ ਤਾਰਬੇਕਉ ਬਿਨ ਪ੍ਰਯੋਜਨ। ਏਕ ਤੋ ਸ੍ਰੀ ਅੰਮ੍ਰਿਤਸਰ ਪਰਮ ਧਾਮ ਜੀ ਪ੍ਰਾਪਤੀ ਲੀਏ ਜੋ ਪਿਪੀਲ ਭੀ ਜਾਇ ਪਹੁੰਚੇ। ਦੂਜੇ ਸ੍ਰੀ ਗੁਰੂ ਗ੍ਰੰਥ ਰੂਪ, ਜਿਸ ਕੇ ਆਸ੍ਰਤ ਹੋ ਕਰ ਚਾਰ ਵੇਦ, ਚਾਰ ਆਸ੍ਰਮੀ, ਅਪਾਰ ਸੰਸਾਰ ਸਿੰਧ ਕੋ ਸੁਖੇਨ ਤਰ ਜਾਏ ਜੀਵ ਤਿਨੋ ਕਾਲ ਮੇਂ। ਤਾਂ ਤੇ ਸ੍ਰੀ ਰਾਮ ਜੀ ਸੇ ਭੀ ਇਨ੍ਹਹੁ ਅਧਿਕ ਪ੍ਰਉਪਕਾਰ ਕਰੇ ਹੈਂ। ਜੈਸੇ ਸ੍ਰੀ ਕ੍ਰਿਸਨ ਚੰਦ ਜੀ ਭਏ ਭਗਤ ਪ੍ਰਜਾ ਸੇ ਗੋਪੀ ਜਨੋ ਮੇਂ ਲੀਲਾ ਬੰਸੀ ਕਾ ਬਜਾਵਣਾ ਤੇ ਕੰਸ ਕਾ ਮਾਰਣਾ ਇਤਿਆਦਿਕ ਕੌਤਕ ਕਰਤੇ ਭਏ। ਗੁਰੂ ਅਰਜਨ ਜੀ ਅਨਕ ਜੀਵਾਂ ਕਾ ਜੋ ਕਲ ਰੂਪ ਕੰਸ ਸੀ ਸੋ ਨਾਮ ਕੇ ਪ੍ਰਤਾਪ ਕਰ ਪਛਾੜ੍ ਪਿਛਾੜੇ। ਅਰ ਕਾਮ ਕ੍ਰੋਧ ਆਦਕੋਂ ਕੋ ਜੈ ਕਰਾਤੇ ਪਰ ਇਸਤ੍ਰੀ ਆਦਿਕ ਕਾ ਪਰੀਤਿਆਗ ਕਹਾਂ ਆਪ ਭੀ ਨਪੀ ਪ੍ਰਕਾਰ ਕੀਆ ਹੋਰ ਭੀ ਜਨਾ ਤੋਂ ਤਿਆਗ ਕਰਵਾਇਆ ਜੈਸੇ ਗੁਰਦੇਵ ਜੀ ਤਿਆਗ ਕੀਆ ਦ੍ਰਿਸਟਾਂਤ। ਹੋਰ ਸੁਣੋ ਪਰਸ ਰਾਮ ਜੀ ਅਵਤਾਰ ਹੂਏ ਯਮ ਦਗਨ ਮੁਨੀ ਕੇ ਪੁਤ੍ਰ, ਬ੍ਰਹਮਣ; ਪੁਨਾ ਮਾਤਾ ਜਿਸ ਕੀ ਰੇਣਕਾ। ਜਿਸ ਬਨ ਮੇ ਇਹੁ ਰਹਿਤੇ ਸੇ ਤਿਸ ਬਨ ਮੇ ਸਹੰਸਰ ਬਾਹੂ ਕੀ ਘਰਨੀ ਜੋ ਤਰਣੀ ਸੋ ਰੇਣਕਾ ਕੀ ਭਗਨੀ ਸੀ। ਸੋ ਸਬੰਧ ਜਾਣ ਕਰ ਸਹੰਸ੍ਰ ਬਾਹੂ ਕੀ ਰੋਟੀ ਬਨਾਈ। ਕਾਮਧੇਨ ਕੇ ਪ੍ਰਤਾਪ ਸੈਨਾ ਸਹਿਤ, ਸਭ ਪਦਾਰਥੋਂ ਕਰਿ ਤਿਪਤੀ ਕੀਏ। ਤਾਂ ਰਾਜਾ ਨੇ ਸੁਰ ਧੇਨੂ ਜਾਚੀ ਯਮ ਦਗਨ ਸੇ। ਤਿਨਾ ਨਾ ਦੀਨੀ ਪੁਨਾ ਸੁਰ ਲੋਕ ਭੇਜ ਦਈ। ਤਬ ਕਰੋਧ ਕਰ ਰਾਜਾ ਨੇ ਮੁਨੀ ਕੋ ਮਾਰ ਦੀਆ। ਤਬ ਰੇਣਕਾ ਤ੍ਰਿਆ ਹਠ ਜਾਏ ਪੀਟਾ ਸੈਏ ਤ੍ਰੈ ਬਾਰ। ਤੇ ਕਹਾ: ਹੇ ਪਰਸ ਰਾਮ, ਹੇ ਪਰਸ ਰਾਮ। ਤਾਂ ਸ੍ਰੀ ਪਰਸਰਾਮ ਜੀ ਪਰਸ ਕਾਂਧੇ ਪਰ ਧਰ ਕਰ ਝਟ ਤੇ ਆਨ ਪ੍ਰਾਪਤ ਹੂਏ ਜਨਨੀ ਜਨਿਕ ਨਿਕਟ। ਤਬ ਰਾਜਾ ਜੋ ਸਹੰਸ੍ਰ ਕਰ ਹੈ ਸੋ ਤ੍ਰਤ ਕਾਲ ਜਾਇਕਰ ਭੁਜਾ ਕਾਟ ਦੀ। ਜੈਸੇ ਬ੍ਰਿਛ ਕੀਆਂ ਸਾਖਾਂ ਕਾਟ ਦੇਵੀਏ। ਤਥਾ ਸਮਝਣਾ। ਪੁਨਾ ਸੀਸ ਕਾਟ ਦੀਆ ਤਿਸ ਰਾਜਾ ਕਾ। ਪੁਨਾ ਪਿਤਾ ਕੋ ਜਿਵਾਇਆ। ਤਬ ਪਰਸ ਰਾਮ ਹਾਥ ਜੋੜ ਕੇ ਸੀਸ ਨਿਵਾਇ ਕੇ ਕਹਾ ਜੋ ਮੈਨੂੰ ਕਿਛੁ ਆਗਿਆ ਕਰੋ, ਹੇ ਮਹਾਂ ਮੁਨੀ ਜਨਕ ਜੀ। ਤਬ ਯਮ ਦਗਨ ਜੀ ਕਹਾ: ਹੇ ਪੁੱਤ੍ਰ ਪਰਸ ਰਾਮ, ਪਰਸ ਲੈ ਕਰ ਮਾਤਾ ਦਾ ਭੀ ਸੀਸ ਕਾਟ ਦੇ ਅਰ ਭਾਈ ਕੋ ਮਾਰ ਦੇ। ਜਿਸ ਤੇ ਮੁਨੀ ਦੇ ਮਨ ਕੋ ਕੋਪ ਥਾ ਆਇਆ। ਭੀਗ ਕੇ ਦੋ ਪੁਤ੍ਰ ਨਿਕਟ ਸੇ। ਮੁਨੀ ਇਸਤ੍ਰੀ ਕੋ ਕਹਿ ਰਹੇ ਸੇ ਜੋ ਪ੍ਰਵਿਰਤੀ ਨਾ ਵਧਾਏ। ਸੋ ਨਾਰ ਹੀ ਜੋ ਨਾਰੀ ਹਠ ਸੀਲੀ ਹੋਤੀ ਹੈ। ਤਬ ਪੁਤ੍ਰੋਂ ਕੋ ਕਹਾ ਜੋ ਮਾਤਾ ਮਾਰਦੇ ਹੋ ਤਾਂ ਸੋ ਨਾ ਮਾਰਤੇ ਭਏ ਤੇ ਕਹਤੇ ਭਏ ਹੇ ਪਿਤਾ ਅਸੀਂ ਮਾਤਾ ਕੈਸੇ ਮਾਰੀਏ ਇਹ ਬੜਾ ਪਾਪ ਹੈ। ਇਸ ਕਰ ਕੋਪ

ਕਰ ਜਬ ਰਾਮ ਆਏ ਤਬ ਕਹਾ ਜੋ ਇਹੁ ਤਿਨੋ ਹੀ ਮਾਰ ਹੇ ਰਾਮ। ਤਬ ਤਿਨਾ ਕੇ ਸੀਸ ਕਾਟ ਦੀਏ। ਤਬ ਜਨਕ ਜੀ ਪਰਮ ਪ੍ਰਸੰਨ ਹੋ ਕਰ ਕਹਾ ਪਰਸ ਰਾਮ ਕੋ ਕਿਛ ਵੱਰ ਮਾ ਤਾਂ ਸ੍ਰੀ ਪਰਸ ਰਾਮ ਜੀ ਕਹਤੇ ਭਏ: ਹੇ ਭਗਵਨ, ਇਹ ਤਿਨੋ ਸੁਜੀਵ ਹੋਵਹਿ ਪਰ ਇਹੁ ਖਬਰ ਇਨ ਕੋ ਨਾ ਹੋਇ ਜੋ ਪਰਸ ਰਾਮ ਅਸਾਂ ਨੂੰ ਮਾਰਿਆ ਸੀ। ਤਬ ਤਾਂ ਤਤੱਕਾਲ ਸੁਜੀਵਕਰੇ ਮੁਨੀ ਕੇ। ਤਬ ਪਰਸ ਰਾਮ ਮਾਤਾ ਕਉ ਕਹਾ ਜੋ ਤੈਂ ਇਕੀਸ ਬੇਰ ਪ੍ਰਹਾਰ ਕੀਆ ਹੈ ਸਰੀਰ ਪਰ ਮੈਂ ਪਰਸਰਾਮ ਪੁਤੱਰ ਤੇਰਾ ਤਬ ਜੋ ਇਕੀਸ ਨਛਤ੍ਰਾਂਇਣ ਕਰੋ; ਤਾਂ ਸੋ ਤਥਾ ਹੀ ਕਰਤ ਭਏ। ਕਰੂਖੇਤ੍ਰ ਮੈ ਖਤ੍ਰੀਆਂ ਕੇ ਲਹੂ ਕੇਂ ਕੁੰਡ ਭਰ ਕਰ ਬੀਰ ਸਨਾਨ ਕੀਆ ਪੁਨਾ ਸੂਰਜ ਕੋ ਤਰਪਰ ਕੀਆ। ਐਸੇ ਐਸੇ ਗੁਣ ਕਾ ਵਿਸਤਾਰ ਕੀਆ ਜੋ ਗੁਰੂ ਅਰਜਨ ਕੇ ਗੁਣਾ ਕਾ ਵਿਸਤਾਰ ਦੇਖੀਏ ਕੇਵਲ ਗੁਣ ਰੂਪ ਹੀ ਹੈਂ। ਮੋਖ ਆਦਕ । ਹੋਰ ਸ੍ਰੀ ਬਾਵਣ ਅਵਤਾਰ ਕੀ ਲੀਲਾ ਦੇਖੋ। ਮੱਛ ਅਵਤਾਰ ਸੰਖਾ ਸੁਰ ਫ਼ੈਂਕ ਕੋ ਜਿਨ ਮਾਰਾ ਤੇ ਬੇਦ ਉਧਾਰੇ ਪੁਨਾ ਕਛਪ ਜੀ ਅਵਤਾਰ ਜੋ ਧਰਨੀ ਧਰ ਕੇ ਭੀ ਧਾਰਨ ਹਾਰੇ ਭਏ। ਪੁਨਾ ਵੈਰਾਹ ਜੀ ਅਵਰਤਾਰ ਭਏ ਭੂਮ ਉਧਾਰ ਕਰ। ਫੇਰ ਨਰਹਰਿ ਭਗਵਾਨ, ਪ੍ਰਹਿਲਾਦ ਜੀ ਕੀ ਰਖਿਆ ਕਰੀ। ਹੇ ਗਰੀਬਨਿਵਾਜ ਜੀ, ਧ੍ਰੂਵ-ਵਰ ਦਾਨ ਜੀ। ਅਰਨਰ ਨਾਰਾਇਣ ਜੀ। ਤੇ ਬੋਧ ਜੀ, ਪੁਨਾ ਕਲੰਕੀ ਜੀ। ਸਨਕਾਦਿਕ ਚਾਰੋਂ ਭਾਈ। ੧੧ ਅਵਤਾਰ। ਤਾਤ ਪਰਯ ਇਹੁ ਗੁਰੋਂ ਦੇ ਗੁਣੋ ਸਾਥ ਕਿਸੀ ਅਵਤਾਰ ਕੀ ਭੀ ਸਾਦਰਸਤਾ ਨਹੀਂ ਹੋ ਸਕਤੀ। ਤਾਂ ਤੇ ਧੰਨ ਸ੍ਰੀ ਗੁਰੂ ਅਰਜਨ ਦੇਵ ਗੁਰੂ ਹਨ ਸਾਧ ਸੰਗਿਤ੍ਰ ਜੀ। ਫੇਰ ਅਕਬਰ ਮੂਆ ਤੇ ਜਹਾਂਗੀਰ ਹੂਆ ਸੋ ਗੁਰੂਅਰਜਨ ਜੀ ਆਗੇ ਪ੍ਰਸਨ ਕੀਆ ਜੋ ਗੁਰੂ ਗੋਬਿੰਦ ਕੋ ਕਿਆ ਦੀਆ ਤੇ ਪ੍ਰਮੇਸਵਰ ਆਪ ਕਿਉ ਅਵਤਾਰ ਧਾਰਤਾ ਹੈ। ਤਬ ਉਤੱਰ ਸੁਣ ਕੇ ਰਾਜਿੰਦਰ ਸ੍ਰੀ ਸ਼ੁਮ ਪਾਤ ਸਾਹਾਂ ਕੇ ਪ੍ਰਸੰਨ ਭਇਆ ਐਸੇ ਸੁਣ ਕਰ ਭਾਈਬਲਵੰਤ ਸਿੰਘ ਜੀ ਕਹਤ ਭਏ। ਹੇ ਮਹਾਰਾਜ ਜੀ ਜੋ ਸ੍ਰੀ ਹਰਿ ਗੋਬਿੰਦ ਸਾਹਿਬ ਜੀ ਜੋ ਸਸਤ੍ਰ ਪਕੜ ਕਰ ਖਲ ਖੰਡਨ ਕਰੇ ਹੈਂ। ਸੋ ਪਿਤਾ ਗੁਰੂ ਕੀ ਆਗਯਾ ਪਾਇ ਕਰ ਕਰੇ ਹੈ ਕਿਧੋਂ ਆਪ ਕਰੇ ਹੈਂ। ਤਬ ਸ੍ਰੀ ਭਾਈ ਜੀ ਕਹਤ ਭਏ ਜੋ ਗੁਰੂ ਜੀ ਆਗਿਆ ਦੀਨੀ ਸੀ ਜੋ ਤੇਗ ਪਕੜ ਕਰ ਸੰਤ ਗਊ ਗ੍ਰੀਬ ਕੇ ਦੋਖੀਆਂ ਕਉ ਤੁਸਾਂ ਮਾਰਣਾ। ਜੋ ਬਹੁਤ ਜੁਧ ਕੀਤੇ ਸ੍ਰੀ ਹਰਿ ਗੋਬਿੰਦ ਸਾਹਿਬ ਜੀ ਨੇ। ਏਕ ਸਮੇ ਪੰਦਰਾਂ ਹਜਾਰ ਤੁਰਕ ਲਾਹੌਰ ਸੇ ਸ੍ਰੀਅੰਮ੍ਰਿਤਸਰ ਤਰਫ ਆਇਆ। ਜੁਧੁ ਲੀਏ ਸ੍ਰੀ ਗੁਰੂ ਜੀ ਸਾਥ। ਤਬ ਪ੍ਰਾਤ ਕਾਲ ਸਨਾਨ ਕਰ ਕੇ ਆਪ ਸ੍ਰੀ ਅਕਾਲ ਬੁੰਗੇ ਮੇਂ ਬੈਠੇ ਸੇ ਸ੍ਰੀ ਜਪੁ ਜੀ ਕੇ ਜਾਪ ਕੇ ਧਿਆਨ ਮੇ। ਤਬ ਸਿਖਾਂ ਕਹਾ ਜੀ ਸੱਚੇ ਪਾਤਿਸਾਹ ਸਤ੍ਰੂਆਂ ਦਾ ਦਲ ਆਇਆ ਹੈ ਕੋਈ ਜਤਨ ਕਰੋ, ਕਰਨ ਕਾਰਨ। ਬਿਨਾ ਆਗਿਆ ਤੇ ਅਸੀ ਬੋਲੇਹਾਂ ਬਚਨ ਸੋ ਬਖਸਣਾ ਜੀ, ਤਾਂ ਤੇ ਆਪ ਬਖਸੰਦ ਹੋ। ਐਸੇ ਸੁਣ ਕਰ ਸ੍ਰੀ ਗੁਰਦੇਵ ਜੋ ਮਹਾਂ ਸਾਧੂ ਹੈਂ ਸੋ ਤੂਸਨੀ ਰਹਿਤੇ ਭਏ ਉਤੱਰ ਨਾ ਦੀਆ। ਪੁਨਾ ਸਤ੍ਰੂ ਨਿਕਟ ਨਗਰ ਕੇ ਆਇ ਦੇਖ ਕਰ ਕਹਤੇ ਭਏ: ਅਰ ਜੀ, ਜਾਂ ਤੇ ਜ਼ਰੂਰਤ ਅਤ ਬਨੀ ਹੈ। ਫੇਰ ਭੀ ਦੁਸਟ ਦਮਨ ਅਰਦਾਇ ਰਹੇ ਉਤੱਰ ਨ ਦਿਆ ਪਰਤ। ਜਿਨੋਨੇ ਨੂੰ ਸ੍ਰੀ ਅਕਾਲ ਬੁੰਗੇ ਤੇ ਸ੍ਰੀ ਦਰਬਾਰ ਸਾਹਿਬ ਕਉ ਘੇਰਾ ਪਾਇ ਲੀਆ। ਸਤ੍ਰੂਆਂ ਨੇ। ਤਬ ਸ੍ਰੀ ਗੁਰੂ ਜੀ, ਸ੍ਰੀ ਜਪੁਜੇਜਾਪ ਕਉ ਜਪ ਕਰ, ਸਬਦੋਂ ਸਹਿਤ, ਪੁਨਾ ਧਿਆਨ ਧਰਕੇ ਫੇਰ ਨੇਤ੍ਰ ਖੋਲਤੇ ਭਏ

ਕ੍ਰਪਨ ਖਿੜ ਕਰ ਖੱਟ ਪਦ ਹੋ ਕੇ ਸੁਖ ਹੇ ਤਹੈ ਤਥਾ ਸਿਖਾਂ ਕੋ ਸੁਖ ਦੇਤੇ ਭਏ ਸ੍ਰੀ ਸਤਿ ਗੁਰੂ ਦੇਵ ਜੀ ਜੈਸੇ ਕਰ ਸਖਾ ਕਰ ਇਕਤ੍ਰ ਕਰੀਏ ਤੈਸੇ ਭੀੜ ਦੁਆਲੇ ਸ੍ਰੀ ਗੁਰਦੇਵ ਆਪਨੇ ਦੁਸਟੋਂ ਸਸਤ੍ਰ ਧਾਰੀਓਂ ਕੀ ਦੇਖੀ। ਤੇ ਧਮਨ ਭੀ ਗੁਰ ਮੂਰਤੀ ਕੋ ਦੇਖਤੇ ਹੈਂ ਸੋ ਕੈਸੀ ਮੂਰਤੀ ਹੈ ਜੋ ਕਾਮ ਮਦ ਗੰਜਨ ਹੈ ਪੁਨਾ ਭਗਤਿ ਤੇ ਭੰਜਨ ਹੈ। ਆਨਨ ਮੇਂ ਮਸ ਭੀਜਤੀ ਹੈ ਕਮਲ ਪਤ੍ਰ ਸਮ ਲੋਚਨ ਹੈਂ। ਅਤ ਸੁੰਦਰ ਸਰੀਰ ਕੀ ਛਬਿ ਹੈ, ਮਨ ਕੋ ਮੋਹਿਤ ਕਰਨਵਾਰੀ। ਸੋ ਸਭ ਹਿਰਾਨ ਹੋ ਕਰ ਜੜਵੱਤ ਹੋ ਰਹੇ। ਤਬ ਸ੍ਰੀ ਗੁਰੂ ਜੀ ਠਾਢੇ ਹੋ ਕਰ ਇਹੁ ਸਬਦ ਪੜ੍ਹ ਕਰਿ ਅਰਦਾਸ ਕਰਤੇ ਭਏ। ਤੱਥਾ ਸਬਦ।

"ਜਾ ਕਉ ਮੁਸਕਲ ਅਤਿ ਬਣੈ ਢੋਈ ਕੋਈ ਨ ਦੇਇ। ਲਾਗੂ ਹੋਇ ਦੁਸਮਨਾ ਸਾਕ ਭੀ ਭਜ ਖਲੇ । ਸਭੋ ਭਜੈ ਆਸਰਾ ਚੁਕੈ ਸਭ ਅਸਰਾਉ। ਚਿਤ ਆਵੈ ਓਸ ਪਾਰਬ੍ਰਹਮੁ ਲਗੈ ਨ ਤਾਤੀ ਵਾਉ।"

ਐਸੇ ਉਚਾਰ ਕਰਿ ਅਸਟਿ ਪਦੀ ਪੁਨਾ ਦੁਧਾਰਾ ਖੰਡਾ ਖਿਚ ਲੀਆ, ਸ੍ਰੀ ਅਕਾਲ ਪੁਰਖ ਕਾ ਧਿਆਨ ਕਰਿ। ਚੌਤਰਫ ਫੇਰਿਆ ਜਬ ਹੀ, ਤਬ ਹੀ, ਸਤ੍ਰ ਸੈਨਾ ਟੁਕੜੇ ਹੋ ਕਰ ਧਰਾ ਧਰੰ ਗਿਰ ਪੜੀ ਗਾਜਰ ਮੂਲੀਆਂ ਵੱਤ। ਐਸੇ ਸ੍ਰੀ ਗੁਰ ਦੇਵ ਜੀ ਕੀ ਜੈ ਭਈ ਏਕ ਬੇਰ ਤੋਂ। ਪੁਨਾ ਮੇਰਾ ਤੇਰਾ ਧਨਖਬਾਨ ਪਕੜ ਕਰ ਤੋ ਅਨੇਕ ਬੇਰ ਜੰਗ ਜੀਤੇ ਹੈਂ। ਸ੍ਰੀ ਹਰਿ ਗੋਬਿੰਦ ਸੂਰਬੀਰ ਨੇ। ਅੰਦਰ ਕੇ ਕਾਮਾਦੀ ਤੇ ਬਾਹਰ ਕੇ ਸੰਤ ਦੋਖੀ ਸਤ੍ਰੂਆਂ ਕੇ: ਜੈ ਕਹਿਵੈ ਕੋ; ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਮਹਾਂ ਬੀਰ ਰਨਧੀਰ ਭਏ ਹੈਂ, ਖਲ ਖੰਡਨ ਮਹੀ ਮੰਡਨ। ਪੁਨਾ ਏਕ ਸਮੇ ਦਖਣ ਤਰਫ ਦੂਰ ਸ੍ਰੀ ਗੁਰੂ ਜੀ ਸਿਕਾਰ ਗਏ ਹੈਂ। ਅਰੂੜ ਹੋ ਕਰਿ। ਜਬ ਆਤਪ ਲਗੀ ਤਬ ਤਰੂ ਤਰ ਬੈਠ ਕੇ ਭਾਈ ਬਿਧੀ ਚੰਦ ਕੋ ਕਹਤ ਭਏ ਸ੍ਰੀ ਗੁਰੂ ਜੀ ਜੋ ਭਾਈ ਕਹੂੰ ਜਲ ਲਿਆਇ ਜਾਂ ਤੇ ਤ੍ਰਿਖਾ ਲਾਗੀ ਹੈ। ਤਬ ਹਾਥ ਜੋੜ ਕਰ ਬਿਧੀ ਚੰਦ ਜੀ ਕਹਤਿ ਭਏ: ਹੇ ਭਗਵਨ, ਜੋ ਮੈ ਤੋ ਨਹੀਂ ਜਾਨਤਾ ਜੋ ਇਸ ਬਨ ਮੇ ਕਹਾਂ ਹੈ, ਕਿਆ ਪਾਣੀ। ਤਾਂ ਤੇ ਆਪ ਸਰਬਗ੍ਯ ਹੋ ਅੰਤਰਜਾਮੀ। ਇਸੀ ਤੇ ਕਹੋ ਜੋ ਕਹਾਂ ਕੋਊ ਜਲ ਮੇਂ ਤਾਲ ਹੋਇ ਵਾ ਨਦੀ ਨੀਰ ਕੂਪ ਆਦੀ। ਗੁਰੋਵਾਚ। "ਹੇ ਭਾਈ ਬਿੱਧੀ ਚੰਦ ਇਥੋ ਦੋ ਜੋਜਨ ਨਦੀ ਹੈ ਸੋ ਨੀਰ ਲਿਆਇ ਜਾ ਤੇ ਪਾਠ ਕਰੈ। ਐਸੇ ਨਿਦੇਸ ਲੈ ਕਰਿ ਤਾਤਕਾਲ ਹੀ ਤਿਸੀ ਪਾਤਾਲ ਮੋ ਪਾਉ ਧਰਾ। ਜੈਸੇ ਸ੍ਰੀ ਰਾਮ ਚੰਦ ਭਗਵਾਨ ਕੀ ਆਗਿਆ ਕਰ ਕਾਰਜ ਜੋ ਪਵਨ ਪੁਤ੍ਰ ਪਵਨ ਤੁੱਟ ਦੌੜੇ ਤਥਾ ਤੀਬਰ ਚਲਤੇ ਭਏ ਬਿਧੀ ਚੰਦ ਸੀ। ਤਬ ਬੜੇ ਦਰਿਆਓ ਤੇ ਅਰਧ ਜੋਜਨ ਪ੍ਰਮਾਣ ਇਸ ਤਰਫ਼ ਅਲਪ ਨਦੀ ਚਲਤੀ ਸੀ ਕੱਟ ਪੁਨੀਤ ਤਿਸ ਬੀਰ ਸੋ। ਗੁਰੂ ਜੀ ਤ੍ਰਿਖਾ ਜਾਣ ਕਰ ਜਲਦੀ ਲੀਏ ਤਹਾਂ ਹੀ ਜਲ ਪਾਤ੍ਰ ਸੋ ਜਲ ਪੂਰ ਕਰ ਲੀਆ। ਸ੍ਰੀ ਪੁਰਸੋਤਮ ਆਗੈ ਆਇ ਨਿਵੇਦਨ ਕੀਆ ਮਸਤਕ ਟੇਕ ਕਰ। ਤਬ ਸ੍ਰੀ ਗੁਰੂ ਅੰਤਰ ਜਾਮੀ, ਪੁਰਖ ਸੁਆਮੀ ਕਰਿ ਅੰਜੁਲ ਪੂਰ ਕਰ ਕਥਨ ਕਰਤੇ ਭਏ ਹੇ ਭਾਈ ਇਹ ਜਲ ਬੜੇ ਦਰਿਆਉ ਕਾ ਤੋ ਨਹੀਂ। ਜਾਂ ਤੇ ਗੁਰੂ ਕਾ ਤਾਤ ਪਰਸ ਔਰ ਹੈ ਰਾਥੀ ਕੇ ਜਾਂਤੋਵਤ। ਤਬ ਕੋਰ ਜੋੜ ਕਰ ਬੇਨਤੀ ਕਰੀ ਚੰਦ ਜੀ ਨੇ। ਹੇ ਪਰਮ ਸੁਜਾਨ, ਮਹਾਨ, ਰੂਪ ਕੇ ਤ੍ਰਿਖਾਵੰਤ ਜਾਣ ਕਰ ਹੇ ਸੁਜੀਗਤ ਅਰਧ ਜੋਜਨ ਉਰੇ ਨਦੀ ਤਿਸੀ ਬੀਚ ਸੇ ਅਲਪ ਨਦੀ ਅਲਗ ਚਲਤੀ ਸੀ। ਤਹਾਂ ਹੀ ਪੂਰ ਕਰਿ ਸੇਵਕ, ਲਿਆਇਆ ਹੈ, ਆਗੇ ਜੋ ਹੁਕਮ ਮਾਲਕਕਾ ਹੋਵੈ ਸੋ ਬਰਦਾ ਕਰੈ। ਸ੍ਰੀ ਗੁਰੂ ਜੀ ਜੋ ਅਨੰਤ ਕੌਤਕੀ ਹੈ ਸੀ ਸੋ ਕਹਤ ਭਏ। ਤਾਂ ਤੇ ਇਹੁ ਭਰ ਲਿਆਉ

ਇਹ ਜਲ ਡੋਲ੍ਹ ਕਰ। ਤਬ ਤੋਸਾਖੀਆ। ਛੋਟਾ ਨਾਲਾ ਲੰਘ ਕਰ ਜਬ ਖੜੇ ਦਰਿਆਉ ਕੇ ਕਿਨਾਰੇ ਖੜਾ ਹੂਆ ਜਾਇ ਕਰ ਤਬ ਕਿਆ ਦੇਖੇ। ਜੋ ਉਰਵਾਰ ਰਬੂਤਰੇ ਹੈਂ ਦਰਿਆਉ ਮੈ ਜਹਾਜ ਪੜੇ ਫਿਰਤੇ ਹੈਂ। ਤੇ ਜਾਂ ਹਾਂ ਗਹਿਮ ਹੈ ਡੰਡਕੌਲੀ ਜਿਸ ਕੋ ਕਹਿੰਦੇ ਸੇ, ਭਾਸਾ ਕਾਰ ਘਾਟ ਭੀ ਜਿਸ ਕੋ ਕਹਤੇ ਹੈਂ। ਭਾਰੀ ਭੀੜ ਹੋ ਰਹੀ ਹੈ ਉਰਾਰਪਾਰ ਜੈਸੇ ਮੇਲੇ ਕਾ ਅਵਾਜ ਹੋਇ ਤਥਾ ਤਬ ਭਾਈਬਿਧੀ ਏਕੀ ਨਜਰੀ ਭਾਈ ਅਦਲੀ ਪੈ ਗਿਆ ਜੋ ਇਸ ਕਾ ਗੁਰੂ ਸੀ। ਤਾਂ ਭਾਈ ਬਿਧੀਏ ਮਸਤਕ ਟੇਕਿਆ ਤੇ ਕਹਾ ਸੰਤ ਜੀ ਆਪ ਕੋ ਤੋ ਬਰਸ ਭੱਰ ਹੂਆ ਹੈ ਦੇਹ ਤਿਆਗੇ ਏਕੇ ਉਰਵਾਰ ਆਪ ਕੈਸੇ ਬੈਠੇ ਹੋ, ਕਾਂਤਾ ਸਹਿਤ। ਇਹੁ ਸੰਸਾ ਮੇਰਾ ਦੂਰ ਕਰੋ ਹੇ ਸੰਤੋ। ਤਬ ਭਾਈ ਅਦਲੀਏ ਕਹਾ ਹੇ ਭਾਈ ਬਿਧੀਆ ਏਹੁ ਭਉਜਲ ਕਾ ਦਰਿਆਉ ਹੈ। ਇਹੁ ਉਰਵਾਰ ਜਮਗਣ ਹੈ ਤੇ ਪਾਰ ਧਰਮ ਰਾਜ ਨਿਆਇ ਪੜਾ ਕਰਤਾ ਹੈ। ਆਠ ਸਾਖੀਆਂ ਸਹਿਤ ਸਭਾ ਲਾਇਕਰ। ਅਸਾਂ ਨੂੰ ਪਾਰ ਜਮ ਗਣ ਜਾਣ ਨਹੀਂ ਦੇਂਦੇ ਜੋ ਧਰਮਰਾਜ ਮਨਹਿ ਕੀਆ ਹੈ ਤਾਂ ਤੇ ਉਰਵਾਰ ਹੀ ਬੈਠੇ ਹੈਂ ਚਿੰਤਾ ਕਰਦੇ। ਇਹੁ ਤ੍ਰਿਆ ਪੁਨਾ ਇੱਕ ਘਰ ਕੀ ਕੂਕਰੀ ਸੀ। ਜੋ ਦੇਹ ਤਿਆਗ ਸਮੇਂ ਮੈ ਅਭਿਮਾਨ ਕੀਤਾ ਸੀ ਲੇਪ ਪਵਾਇ ਕੇ ਤਿਸ ਦੁਆਲੇ ਡੋਡ ਦੇ ਕਰ ਐਸੇ ਕਹ ਦੀਆ ਜੋ ਇਸ ਮੇ ਆ ਦੇਹ ਤਿਆਗ ਕਰ ਸੋ ਬੈਕੁੰਠ ਮੈ ਜਾਵੇ, ਅਮਰਾ ਪਦ। ਐਸੇ ਕਹਿ ਕਰ ਬੀਚ ਮੈਂ ਦੇਹ ਤਿਆਗਣ ਕੀਆ ਸਮ ਕੁਦਰਤ ਸੁਖੇਨ ਹੀ। ਪੀਛੈ ਮੇਰੀ ਇਸਤਰੀ ਭੀ ਤਨ ਤਿਆਗਣ ਕੀਆ। ਘਰ ਕੀ ਕੂਕਰੀ ਬੀਚ ਸੁਭਾਵਕ ਪਾਈ ਤਿਸ ਡੋਡ ਕੇ ਸੋ ਭੀ ਤਨ ਤਜ ਕੇ ਮੇਰੇ ਨਿਕਟ ਆਈ ਤੇ ਜੁਗਲ ਸਿਖ ਭ ਜਾਂ ਤੇ ਉਨ ਕੀ ਆਰਜਾ ਕਿਛੁ ਰਹਤੀ ਸੀ ਸੋ ਮੇਰੇ ਤੇ ਪਰਮ ਭੂਲ ਭਈ ਹੈ। ਸੋ ਇਹੁ ਬਾਰਤਾ ਸੁਨਕਰ ਸ੍ਰੀ ਗੁਰਦੇਵ ਜੀ ਕੋਪ ਕਰਤੇ ਭਏ ਮੈਂ ਪਨ ਮੁਖਤੇ। ਜਾਂਤੇ ਪ੍ਰਮੇਸਵਰ ਕਾ ਦਰਵਾਜਾ ਨੀਵਾਂ ਹੈ ਕਿਉਂ ਜੋ ਓਥੇ ਹੰਕਾਰੀ ਦੀ ਜਗਾਹ ਨਹੀਂ। ਹੋਰ ਸਭੀ ਪਾਪ ਪਤਿਤ ਉਧਾਰਨ ਬਖਸਤਾ ਹੈ ਤੇ ਹੰਕਾਰੀ ਨ ਬਖਸੀਤਾ। ਤਾਂ ਤੇ ਤੁਸੀਂ ਕ੍ਰਿਪਾ ਕਰਿ ਸਤਿਗੁਰ ਤੇ ਬਖਸਾਵੋ ਮੈਨੂੰ ਤਾਂ ਜੋ ਤੁਸੀਂ ਨਿਕਟ ਵਰਤੀ ਸੇਵਕ ਹੋ। ਹਜੂਰੀ ਸੇਵਕ ਜੋ ਚਾਹੇ ਸੋ ਕਰੇ ਤਿਨ ਕੀ ਧਮਰਾਜ ਆਦਿਕ ਭੀ ਸਭੀ ਪੂਜਾਨਾ ਕਰਤੇ ਹੈਂ। ਤਾਂਤੇ ਮੇਰਾ ਕਿਵੇ ਛੁਟਕਾਰਾ ਹੋਵੈ ਜੋ ਮੈ ਪਰਮ ਦੁਖੀ ਹਾਂ। ਐਸੇ ਸੁਨ ਦੇਖ ਕਰ ਬਿਧੀ ਚੰਦ ਜੀ ਕਾ ਮੁਖ ਪੀਅਰਾ ਹੋ ਗਿਆ ਰੋਮ ਖੜੇ ਹੋ ਆਏ। ਰੁਦਨ ਕਰਤਾ ਹੂਆ ਭਾਈ ਅਦਲੀ ਪਾਸੋਂ ਵਿਦਾ ਹੋ ਕੇ ਜਲ ਪਾਤ੍ਰ ਪੂਰ ਕਰ ਸ੍ਰੀ ਗੁਰੂ ਜੀ ਕੇ ਨਿਕਟ ਆਇ ਸੀਸ ਨਿਵਾਇਆ ਜੈਸੇ ਜੈਸੇ ਫੂਲੋਂ ਸੇ ਪੂਰਨ ਹੋਇਆ ਬਿਰਖ ਆਪਣਾ ਸੀਸ ਨੀਵਾਂ ਰਖਦਾ ਹੈ ਤਥਾ ਅਰ ਪਾਣੀ ਪਾਤ੍ਰ ਧਰ ਗੁਰੋਂ ਆਗੇ। ਤਬ ਜਲ ਦੇਖ ਕਰ ਗੁਰੂ ਜੀ ਖੁਸ਼ੀ ਹੋਏ ਤੇ ਬਚਨ ਕਰਤ ਭਏ ਵਰ ਮਾਂਗ ਜੋ ਤੇਰੇ ਮਨ ਬਾਂਛ ਹੈ, ਹੇ ਚੰਦ। ਕੰਠ ਗਦ ਗਦ ਹੂਆ ਬਚਨ ਮੁਖੋਂ ਨਿਕਸੇ ਨਹੀਂ। ਪੁਨਾ ਧੀਰਜ ਕਰ ਕਹਿਤੇ ਭਏ: ਹੇ ਸੁਆਮੀ, ਜੇ ਮੈਂ ਮਾਗਹੁ ਮਤ ਆਪ ਨਾ ਦੇਹੋ ਤੋ ਮੈ ਗਰੀਬਾਂ ਕਾ ਕਿਆ ਜੋਰ ਹੈ। ਤਬ ਗੁਰੂ ਭਗਵਾਨ ਸਰਬ ਕਲਾ ਨਿਧ ਭਗਤ ਪ੍ਰਿਯ ਕਹਤੇ ਭਏ ਗੁਰ ਕਾ ਬਚਨ ਸਦਾ ਸਦਾ ਅਟੱਲ ਹੈ ਤਾਂ ਤੇ ਤੂੰ ਨਿਸੰਕ ਕਹੋ ਮਨ ਭਾਵਤ ਮਨੋਰਥ। ਤਬ ਚੰਦ ਜੀ ਪ੍ਰਸੰਨ ਹੋ ਕਰ ਹਥ ਜੋੜ ਕਰ ਕਹਤੇ ਭਏ ਜੀ ਮੇਰੇ ਪਾਤਿਸਾਹ ਭਾਈ ਅਦਲੀ ਮੇਰਾ ਗੁਰੂ ਹੈ ਤਿਸ ਕੋ ਬਖਸੋ, ਹੇ ਨਾਥ। ਤਬ ਦਰਿਆਉ ਤੇ ਜੋ ਬਿਰਤਾਂਤ ਦੇਖਿਆ ਸੀ ਸੋ ਸਭ ਸੁਨਾਇ ਦੀਆ ਸਭ ਬਿਧ

ਜਾਨਣ ਹਾਰੈ ਕਉ। ਤਬ ਸ੍ਰੀ ਗੁਰੂ ਜੀ ਕਹਾ ਕਿ ਮਤਾ ਤਿਸ ਕਹਿਰ ਦਾ ਕੀਤਾ ਹੈ ਜੋ ਨੇਤਕਾ ਉਲੰਘਨਾ ਬ੍ਰਹਮਾ, ਬਿਸਨ, ਮਹੇਸ, ਸੂਰਜ, ਚੰਦਰਮਾ, ਦੇਵੀ ਦੇਵਤੇ ਸਿਧ ਸਾਧਕ ਰਿਖੀ ਮੁਨੀ ਕੋਊ ਲੰਘ ਨਹੀਂ ਸਕਤਾ। ਇਹੁ ਜੀਵ ਕਉਨ ਬਿਚਾਰਾ ਹੈ ਜੋ ਅਭਿਮਾਨ ਕਰੈ। ਪਰ ਤੇਰਾ ਗੁਰੂ ਹੈ ਇਸ ਤਰਫ਼ ਤੈਨੂੰ ਤਿਸੀ ਨੇ ਲਾਇਆ ਹੈ ਜਿਨ ਕਾਲੀਆਂ ਤੇ ਮਹੀਆਂ ਬੂਰੀਆਂ ਕੀਤੀਆਂ ਹਨ ਗੁਰੂ ਆਗੇ ਅਰਦਾਸ ਕਰਕੇ। ਪ੍ਰਿਥਮ ਕਾਲ ਜਬ ਤੈਨੇ ਮਹੀਆਂ ਕਿਸੀ ਕੀਆਂ ਚੁਰਾਈਆਂ। ਤਬ ਚੋਰਹਾਂ ਤੇ ਡਰ ਕਰ ਇਨ ਕੀ ਸਰਣ ਆਇ ਲਕੀ ਸੀ ਤੈਨੇ। ਤਬ ਚੋਹਾਰੂ ਪੋਖਰ ਮੈ ਦੇਖ ਕਰ ਨਿਰਾਸ ਹੋ ਕਰ ਚਲੇ ਗਏ। ਤਾਂ ਤੇ ਤੇਰਾ ਗੁਰੂ ਜਾਣ ਕਰ ਅਬ ਬਖਸਿਆ ਹੈ, ਹੇ ਭਾਈ ਬਿਧੀ ਚੰਦ।

ਸ੍ਰੀ ਗੁਰੂ ਸੱਚੇ ਪਾਤਿਸਾਹ ਤੁਰਤ ਕਲਮ ਕਾਗਜ਼ ਲੈ ਕਰ ਹੁਕਮ ਨਾਮਾ, ਧਰਮ ਪ੍ਰਤਿ, ਲਿਖ ਦੇਤੇ ਭਏ। ਜੋ ਹੇ ਧਰਮ ਰਾਜ ਨੰਦਨ, ਇਸ ਭਾਈ ਅਦਲੀਏ ਕਾ ਲੇਖਾ, ਸਹਿਤ ਸਬੰਧ ਦੇ, ਹਮ ਭਰ ਪਾਇਆ ਤੁਸਾਂ। ਹੁਕਮ ਦੇਖਦਿਆਂ ਸਾਥ ਸਿਤਾਬ ਪਾਰ ਕਰ ਦੇਨਾ। ਤਬ ਭਾਈ ਬਿਧੀਆ ਪ੍ਰਸੰਨ ਹੋ ਕਰ ਆਦਿਤ ਸੂਨ ਕੋ ਹੁਕਮ ਨਾਮਾ ਜਾਇ ਦੀਆ। ਗੁਰੂ ਕੇ ਪ੍ਰਤਾਪ ਕਰਿ ਕੋਊ ਆਗੇ ਰੋਕਤ ਨਾ ਭਇਆ। ਅਪਰ ਤਹਤ ਗਤਿ ਹੋ ਕਰ ਜਾਤੇ ਭਏ ਧਰਮ ਨਿਕਟਿ। ਤਬ ਹੁਕਮ ਨਾਵਾਂ ਰਾਜੇ ਧਰਮ ਸਿਰ ਪਰ ਰਖਿਆ ਭਾਈ ਬਿਧੀਏ ਕੋ ਆਦਰ ਯੁਕਤ ਬੈਠਾਇ ਕਰਿ। ਤਬ ਦੂਤੋਂ ਕਉ ਬੁਲਾਇ ਕਰ ਕਹਾ ਜੋ ਭਾਈ ਅਦਲੀਏ ਕਉ ਜੋ ਉਸ ਕੇ ਸਾਥ ਹੈ ਤਿਨ ਸਭਨੋ ਕੋ ਉਰਵਾਰ ਕਰਦੇਹੋ ਤੁਰਤ ਹੀ। ਤਬ ਤੁਰਤ ਹੀ ਜਹਾਜ ਪਰ ਚਾੜ੍ਹ ਕਰਿ ਪਾਰ ਕਰ ਦੇਤੇ ਭਏ। ਤਬ ਰਵੀ ਨੰਦਨ ਕਰ ਜੋਰ ਕੇ ਕਹਿਆ: ਹੇ ਭਾਈ ਬਿੱਧੀ ਚੰਦ, ਮੇਰੀ ਤਰਫ਼ੋਂ ਮਸਤਕ ਟੇਕਨਾ ਤੇ ਕਹਨਾ ਹਥ ਜੋੜ ਕੇ ਜੋ ਹੇ ਨਾਥ ਗੁਰੂ ਭਗਵਾਨ ਮੈ ਤੁਮਾਰਾ ਦਾਸ ਹਾਂ ਆਪਕਾ ਬੈਠਾਇਆ ਬੈਠਾ ਹੋ। ਤਬ ਭਾਈ ਬਿਧੀਆ ਵਿਦਾ ਹੋ ਕਰ ਫੇਰ ਭਾਈ ਅਦਲੀਏ ਨੂੰ ਮਸਤਕ ਟੇਕਿਆ ਤਾਂ ਭਾਈ ਕਹਤ ਭਇਆ ਤੂੰ ਧੰਨ ਹੈ ਪ੍ਰਉਪਕਾਰੀ, ਹੇ ਭਾਈ ਬਿਧੀ ਚੰਦ ਤੇਰਾ ਗੁਰੂ ਥੋਂ ਕਦੇ ਵਿਛੋੜਾ ਨਾ ਹੋਇ। ਗੁਰੂ ਹਰਿ ਗੋਬਿੰਦ ਗਾਇ ਕੇ ਜਬ ਸਾਥ ਤੇਰਾ ਜਸ ਹੈ। ਸੂਰਜ ਚੰਦ ਤੀਕ ਤਬ ਭਾਈ ਬਿੱਧੀਏ ਗੁਰੂ ਕੇ ਚਰਨ ਆਨ ਮਸਤੱਕ ਟੇਕਿਆ, ਪੁਨਾ ਧਰਮ ਕੀ ਬਿਨਤੀ ਕੀਤੀ ਧਰਮ ਰਾਜ ਕੀ ਤਰਫ਼ੋਂ ਮਸਤੱਕ ਟੇਕਿਆ, ਹੇ ਸੁਆਮੀ ਜੀ, ਆਪ ਦੇ ਹੁਕਮ ਦੇਖਦਿਆਂ ਸਾਥ ਪਾਰ ਉਤਾਰ ਦੀਆ। ਤਬ ਸ੍ਰੀ ਗੁਰਦੇਵ ਜੀ ਕਹਿਤ ਭਏ: ਹੇ ਭਾਈ ਬਿੱਧੀਆ, ਤੂੰ ਤਾਂ ਬਿਕ੍ਰਮਾਜੀਤ ਪ੍ਰਉਪਕਾਰੀ ਹੈਂ। ਤਬ ਸ੍ਰੀ ਗੁਰੂ ਜੀ ਸਵਾਰ ਹੋ ਕਰ ਡੇਰੇ ਆਏ ਜਾਂ ਤੇ ਸੇਵਕ ਕਾ ਉਧਾਰ ਕਰਨੇ ਗਏ ਸੇ ਇਸ ਮੇਂ ਅਵਰ ਪ੍ਰਯੋਜਨ ਕੋਈ ਨਾ ਥਾ। ਤਾਂ ਤੇ ਸ੍ਰੀ ਹਰਿ ਗੋਬਿੰਦ ਬਹਾਦਰ ਬੜੇ ਪ੍ਰਉਪਕਾਰੀ ਹੈ, ਭੋ ਸੰਤੋ।

ਆਗੇ ਪ੍ਰਲੋਕ ਭੀ ਜੀਆ ਜਾਤੇ ਹੈਂ ਜਬ ਇਨ ਕੀ ਨਿਸਾਨੀ ਪੜਤੀ ਹੈ ਤਬ ਉਹੁ ਉਤਮ ਲੋਕਾਂ ਅਥਵਾ ਮੁਕਤ ਪਦ ਕਉ ਸੋ ਪ੍ਰਾਪਤ ਹੋਤਾ ਹੈ। ੧ । ਸ੍ਰੀ ਗੁਰਦੇਵ, ਜੋ ਮਹਾਂ ਬਾਹੂ ਬੇ ਹਰਿ ਗੋਬਿੰਦ ਚੰਦ, ਅਕਾਲ ਤਖਤ ਉਚੇ ਤਖਤ ਪਰ ਬੈਠਦੇ ਸੇ ਏਕ ਸਮੇ ਸਰਬ ਸੰਗਤ ਸਹਿਤ ਭਾਈ ਬਿੱਧੀ ਚੰਦ ਜੀ ਦਰਸਨ ਕਰਤੇ ਹੈ ਚੰਦ ਚਕੋਰਵਤ। ਸੋ ਇਕੰਤ ਸਮਾ ਪਾਏ ਕੇ ਬੇਨਤੀ ਕਰਤ ਭਇਆ ਆਪ ਜੋ ਵਿਕ੍ਰਮਾ ਜੀਤ ਕਾ ਨਾਮ ਲੀਆ ਅਬ ਜੋ ਭੀ ਕੋਊ ਵਿਕ੍ਰਮਾ ਜੀਤ ਹੈ ਅਥਵਾ ਨਹੀਂ। ਤਬ

ਸ੍ਰੀ ਗੁਰੂ ਦੇਵ ਜੀ ਬਚਨ ਕਰਤੇ ਭਏ ਜੋ ਬਾਤ ਖਾਲੀ ਨਾਹੀ। ਕਿਆ ਮੁਲਤਾਨ ਮੇ ਸੁਲਖਣ ਸਾਹ ਨਾਮ, ਸਾਹ ਹੈ, ਚਾਰ ਲਾਖ ਕੀ ਤਿਸ ਕੀ ਕੋਠੀ ਹੈ ਸੋ ਬਿਕ੍ਰਮਜੀਤ ਕਾ ਅਵਤਾਰ ਹੈ। ਤਾਂ ਬੀਰ ਜੀ ਕਰ ਜੋੜ ਕਰ ਗੁਰਦੇਵ ਜੀ ਆਗੇ ਕਹਿਤ ਭਏ: ਹੇ ਸੁਆਮੀ ਜੇ ਹੁਕਮ ਹੋਵੇ ਤਾਂ ਮੈ ਉਸ ਕੀ ਪਰੀਖਿਆ ਕਰ ਆਵਾਂ। ਤਾਂ ਸਾਹਿਬ ਸ੍ਰੀ ਹਰਿ ਗੋਬਿੰਦ ਜੀ ਨੇ ਹੁਕਮ ਨਾਮਾ ਲਿਖ ਦੀਆ ਬਿਧੀਏ ਕੋ ਤੇ ਕਿਆ ਜੋ ਸੁਲੱਖਣ ਨੂੰ ਦੇਣਾ ਤੇ ਦੇਰ ਨਾ ਲਾਉਣੀ। ਤਾਂ ਸ੍ਰੀ ਗੁਰੂ ਜੀ ਸੇ ਵਿਦਾ ਹੋ ਕਰ ਕਦਮ ਸੇ ਮਾਰਗ ਕਉ ਲੰਘ ਕਰ ਕੇ ਮੁਲਤਾਨ ਮੇ ਜਾਇ ਸੁਲਖਣ ਨੂੰ ਪੈਰੀ ਪੈਣਾ ਕਰਿ ਕੇ ਹੁਕਮ ਨਾਮਾ ਹਾਥ ਦੀਆ। ਤਬ ਭਾਈ ਸੁਲਖਣ ਜੋ ਸੁਰੇਸਟ ਲਖਣੋ ਵਾਲਾ ਸੋ ਆਦਿਰ ਪੂਰਬਕ ਬੈਠਾਇ ਕਰ ਨਿਕਟਿ ਸ੍ਰੀ ਗੁਰੂ ਮਹਾਂ ਬਾਹੁ ਕੀ ਖੇਮ ਕੁਸਲ ਪੂਛੀ ਤੇ ਹੁਕਮ ਨਾਮਾ ਪੜ ਕਰ ਸੀਸ ਪਰ ਰਾਖਾ। ਤਿਸ ਮੈ ਇਹੀ ਲਿਖਾ ਥਾ: ਹੇ ਸੁਲਖਣ, ਤੁਸਾਂ ਸਰਬ ਸੰਪਦਾ ਪਦਾਰਥਾਂ ਕੋ ਤਿਆਗ ਕਰਿ ਇਕੰਤ ਵਾਸ ਕਰ ਸ੍ਰੀ ਵਾਹਿਗੁਰੂ ਜੀ ਕਾ ਨਾਮ ਜਪਨਾ। ਪੁਨਾ ਭਾਈ ਬਿਧੀਏ ਕੋ ਸੁੰਦਰ ਪ੍ਰੇਮ ਸਿਉ ਪ੍ਰਸਾਦਿ ਛਕਵਾਇਆ। ਪੁਨਾ ਇਸਤ੍ਰੀ ਕੋ ਕਹਤ ਭਇਆ ਨਾ ਹੇ ਮੇਰੇ ਤੇ ਗੁਰੂ ਜੀ ਕਾ ਹੁਕਮ ਹੋਇਆ ਹੈ ਜੋ ਸਰਬ ਸੰਪਦਾ ਤਿਆਗ ਕਰ ਇਕੰਤ ਵਾਸ ਕਰਿ ਸ੍ਰੀ ਵਾਹਿਗੁਰੂ ਜੀ ਕਾ ਨਾਮ ਜਪ ਤੇ ਅਪਨਾ ਜਨਮ ਸਫਲਾ ਕਰਿ। ਤਾਂ ਤੇ ਜੋ ਪਦਾਰਥ ਤੈਨੂੰ ਚਾਹੀਦਾ ਹੈ ਸੋ ਤੂੰ ਰਖਾਇਏ ਆਪਣੇ ਨਿਰਬਾਹ ਵਾਸਤੇ ਜੋ ਪਤਿ ਦੇਵਤਾ ਸੀ ਸੁਭ ਲਖਣੋ ਵਾਲੀ ਸੋ ਕਹਿਤ ਭਈ: ਹੇ ਸੁਆਮੀ ਜੀ, ਆਪ ਨਾਲੋਂ ਮੈਨੂੰ ਪਦਾਰਥ ਚੰਗੇ ਹਨ, ਕਿਹ ਕਿਸੀ ਕਾਮ ਕੇ ਨਾਹੀ। ਜੈਸਾ ਤੁਹਾਡਾ ਹਵਾਲ ਤੈਸਾ ਮੇਰਾ ਹਵਾਲ। ਜੈਸੇ ਆਪ ਗੁਰ ਬਚਨ ਮੰਨ ਕਰ ਸਾਰੇ ਪਦਾਰਥ ਤਿਆਗ ਕਰਨਾ ਚਾਹਤੇ ਹੋ ਤੈਸੇ ਮੈਨੂੰ ਤਿਆਗ ਕਰਨਾ ਉਚਿਤ ਹੈ, ਮੇਰਾ ਵੱਤ। ਐਸੇ ਸਵਾਧਵੀ ਕੇ ਬਚਨ ਸ੍ਰਵਣ ਕਰ ਸਰਬ ਸੰਪਦਾ ਕੋਠੀਆਂ ਸਹਿਤ ਲੁਟਾਇ ਦੇਤੇ ਭਏ ਅਨਾਥੋਂ ਕੋ ਦੋਨੋ ਦੀਪਤੀ। ਇਸਤ੍ਰੀ ਭਰਤਾ ਇਕੱਤ੍ਰ ਹੋ ਕਰ ਸਰਬ ਸੰਪਦਾ ਤੇ ਹਾਥ ਜੋੜ ਕਰਿ ਭਾਈ ਬਿਧੀ ਬੀਰ ਕੋ ਕਹਿਤ ਭਏ ਜੀ ਹੋਰ ਹੁਕਮ ਕਰੋ ਜੋ ਅਸੀਂ ਕਰੀਏ ਅਪਨੀ ਕਲਿਆਨ ਲਈਏ। ਤਾਂ ਭਾਈ ਬਿਧੀ ਜੀ ਹਿਰਾਨ ਹੋ ਗਏ ਤੇ ਕਹਿਤ ਭਏ ਜੋ ਧੰਨ ਗੁਰੂ ਹੈ ਤੇ ਧੰਨ ਗੁਰੂ ਕੇ ਸਿਖ ਹੈਂ। ਐਸੇ ਬਨਮੇ ਇਕੰਤ ਕੁਟੀਆ ਬਾਂਧ ਕਰਿ ਭਾਈ ਸੁਲਖਣ ਨਿਰਾਬਧ ਹੋ ਕਰ ਕੋਈ ਕਾਲ ਤਹਾਂ ਹੀ ਨਿਵਾਸ ਕੀਆ। ਤਬ ਬੀਰ ਜੀ ਵਿਦਾ ਹੋ ਕਰ ਭਾਈ ਸੁਲਖਣ ਜੀ ਪਾਸੋਂ ਸ੍ਰੀ ਗੁਰੂ ਜੀ ਕੇ ਚਰਨੀ ਆਇ ਮਸਤੱਕ ਟੇਕਿਆ। ਗੁਰੂ ਜੀ ਬਚਨ ਕਰਤੇ ਭਏ: ਹੇ ਭਾਈ ਦੇਖਿਆ ਵਿਕ੍ਰਮਾਜੀਤ। ਭਾਈ ਬੀਰ ਜੀ ਕਰਿ ਜੋੜ ਕਰਤ ਭਏ: ਸੱਚੇ ਪਾਤਿਸਾਹ, ਤੇਰੀਆਂ ਤੂਹੇ ਜਾਣਹਿ, ਹਮ ਜੀਵ ਕਿਆ ਜਾਣਹਿ। ਸੋ ਤਾਂ ਸਹੀ ਸਰ ਹੀ ਵਿਕ੍ਰਮਾਜੀਤ ਹੈ। ਤਾਂ ਤੇ ਆਪ ਭੀ ਧੰਨ ਹੋ ਜੋ ਗੁਰੂ ਤੇ ਆਪਕੇ ਸਿੱਖ ਭੀ ਧੰਨ ਹੈਂ, ਐਸਾ ਹੁਕਮ ਮੰਨਣ ਵਾਲੇ।

ਤਾਂ ਸ੍ਰੀ ਭਾਈ ਜੀ ਬਚਨ ਕਰਤ ਭਏ: ਹੇ ਸਾਧ ਸੰਗਤਿ, ਐਸੇ ਗੁਰੂ ਦਾਤਾਂ ਕੇ ਸਹਾਇਕ ਹੈ। ਐਸੇ ਗੁਰੂ ਕਾ ਧਿਆਨ ਧਾਰ ਕਰ ਜੋ ਸ੍ਰੀ ਵਾਹਿਗੁਰੂ ਜਪਤੇ ਹੈਂ ਤਿਨ ਕਾ ਪਰਮ ਰਾਇ ਸਾਧ ਕੋਈ ਕਾਮ ਨਹੀਂ ਰਹਾਤਾ। ਤਾਂ ਤੇ ਐਸੇ ਸ੍ਰੀ ਗੁਰੂ ਜੀ ਅਜੂਨ ਹੋ ਕਰ ਐਸੀ ਲੀਲਾ ਤੇ ਬਾਹਰ ਰਹੇ ਸੇ।

ਤਾਂ ਏਕ ਬਾਲਕ ਸ੍ਰੀ ਗੁਰੂ ਜੀ ਤੋਂ ਸਿਰ ਪਰੀ ਤੇ ਇਕ ਮਨੁਖ ਜਲਾ ਜਾਤਾ ਦੇਖ ਕਰ ਕਹਿਤ ਭਏ ਭਾਈ ਸਿਖ ਅਲੌਕਿਕ ਪਰਸਾਇਣ ਦੋ। ਸਿਮਕਾਰ ਦੂਜੋ ਹੀ ਪ੍ਰਿਥਮ ਹੀ ਉਸ ਨੇ ਕਰ ਲੀਨੀ ਸੀ।

ਤਬ ਹੁਕਮ ਪਾਇ ਕਰ ਚਾਬਕ ਕੀ ਤੰਨੀ ਕੋ ਹਾਥ ਨ ਛੁਹਾਇਆ ਅਪਨਾ ਦੂਜੀ ਤਰਫ਼ੋ ਕਰ ਪਕੜਿਆ
ਗੁਰੂ ਜੀ ਕੇ। ਜਬ ਉਹ ਮੂਆ ਤੋ ਧਰਮਰਾਜੇ ਕੋ ਕਹਿਤ ਭਇਆ ਜੀ ਮੈਂ ਤੋ ਗੁਰੂ ਜੀ ਕਾ ਸਿਖ ਹਾਂ।
ਤਬ ਗੁਰਾਂ ਕੇ ਹਾਜਰ ਕੀਆ ਤਿਸ ਕੋ। ਤਬ ਗੁਰਦੇਵ ਜੀ ਬਚਨ ਬੋਲਤ ਭਏ ਹੇ ਭਾਈ ਤੂੰ ਕੈਸੇ
ਸਿਖ ਬਣਿਆ ਹੈ। ਸੋ ਚੰਡਾਲ ਕਹਤ ਭਯਾ ਜੀ ਤੁਸਾਂ ਹੀ ਮੈਨੂੰ ਸਿਖ ਬਨਾਇਆ ਹੈ ਬਚਨ ਉਚਾਰ
ਕਰ ਜੋ ਭਾਈ ਸਿਖਾ ਚਾਬੁਕ ਪਕੜਾਇ ਦੇ। ਤਬ ਮੈ ਚਾਬਕ ਆਪ ਕੋ ਦੀਆ ਤੇ ਮੇਰੇ ਰਿਦੇ ਮੈ
ਇਹੀ ਨਿਸਚਾ ਰਿਹਾ ਕੇ ਮੈ ਗੁਰੂ ਕਾ ਸਿਖ ਹਾਂ, ਗੁਰ ਬਚਨ ਸੇ। ਤਬ ਸ੍ਰੀ ਹਰਿ ਗੋਬਿੰਦ ਜੀ
ਖੁਸ਼ ਹੋਏ ਤੇ ਕਿਹਾ ਸਾਚੁ ਸਹੀ ਏ ਗੁਰੂ ਕਾ ਸਿਖ ਹੈ, ਇਸ ਕਾ ਲੇਖਾ ਮਾਫ਼। ਤਬ ਧਰਮਰਾਜ ਨੇ ਗੁਰੂ
ਜੀ ਕੇ ਦੇਖਤੇ ਤਿਸ ਪੁਰਸ ਕੇ ਲੇਖੇ ਕਾ ਕਾਗਜ਼ ਬੀਚ ਸੇ ਫਾੜਦੀਆ। ਤਾਂ ਤੇ ਹੇ ਸੰਤੋ ਗੁਰਾਂ ਕੀ ਕਥਾ
ਭੀ ਸ਼੍ਰੇਸ਼ਟ ਹੈ। ਭਾਈ ਰਾਮ ਸਿੰਘ ਜੀ ਕੇ ਮੁਖੋਂ ਇਹ ਗੁਰ ਗਾਥਾ ਸੁੱਨੇ ਸੰਤ ਪ੍ਰਸੰਨ ਮਨ ਭਏ ਭਾਈ
ਬਲਵੰਤ ਸਿੰਘ ਸਹਿਤ। ਪੁਨਾ ਤਿਨ ਕੇ ਪੁਤਰ ਭਾਈ ਈਸਰ ਸਿੰਘ। ਤਿਨਾ ਕੇ ਪ੍ਰਤ੍ਰ ਭਾਈ
ਨਾਨੂ ਸਿੰਘ ਵਿਰਕਤ ਥੇ। ਜੋ ਭਾਈ ਰਾਮ ਸਿੰਘ ਜੀ ਕਾ ਜਗਿਆਸੀ ਭਯਾ। ਐਸੇ ਕੋਈ ਸਮਾ
ਬਤੀਤ ਕਰ ਪੁਨਾ ਸਭੀ ਸੰਤ ਵਿਦਾ ਹੋ ਕਰਿ ਸੰਤ ਜੋ ਆਪਨੇ ਪਾਲਨੇ ਸਥਾਨੋ ਪਰ ਜਾਵਤੇ ਭਏ
... ਹੂਏ। ਤੇ ਸੰਤਾਂ ਦੇ ਭਾਈ ਜੀਤ ਸਿੰਘ ਜੀ ਫਿਰੂਕਿਆ ਮੈ ਲੈ ਆਵਤੇ ਭਏ। ਬਾਹਨੀ
ਪਿੰਡ ਮੇ ਸ੍ਰੀ ਭਾਈ ਰਾਮ ਸਿੰਘ ਜੀ ਭੋਜਨ ਪਾਵਤੇ ਸੇ। ਏਕ ਜਗਤ ਸਿੰਘ ਬਾਲਕ ... ਕੀ
ਸੋ ਮਸਤਕ ਟੇਕ ਕਰ ਨਿਕਟ ਸੰਤਾਂ ਕੇ ਬੈਠਤ ਭਇਆ। ਤਾਂ ਸੰਤ ਕਹਿਤ ਭਏ ਕਿਆ ਪ੍ਰਸਾਦਿ
ਛਕਣਾ ਹਈ। ਸੋ ਕਹਤ ਭਯਾ ਜੀ ਸੰਤ ਪ੍ਰਸਾਦ, ਸੀਤ ਪ੍ਰਸਾਦਿ ਛਕਣਾ ਹੈ। ਪਰ ਜੇਕਰ ਮੈ ਕੋ ਸ੍ਰੀ
ਪ੍ਰਮੇਸਵਰ ਕਾ ਪ੍ਰੇਮ ਹੋਵੈ ਤਾਂ। ਤਾਂ ਸੰਤ ਦੇਤੇ ਭਏ ਸੋ ਖਾਇ ਕਰ, ਜਾਂ ਜੈਸੀ ਮੈ ਦੇਖੀ ਹੈ ਤਥਾ
ਕਹੀ ਹੈ, ਸ੍ਰੀ ਗੁਰੂ ਬਾਕਿਸ਼। "ਲਾਜ ਛੋੜ ਹਰਿ ਕੇ ਗੁਣ ਗਾਵੈ"। ਇਹੁ ਬਿਵਸਥਾ ਤਿਸ ਕੀ ਭਈ ਸੰਤ
ਪ੍ਰਸਾਦਿ। ਪੁਨਾ ਕੋਈ ਕਾਲ ਫਿਰੂਕਿਆ ਮੈ ਟਿਕਤੇ ਭਏ। ਭਾਈ ਜੀਤ ਸਿੰਘ ਜੀ ਨਗਰ ਜਨੋ ਸਹਿਤ,
ਪਰਮ ਭਾਵ ਕਰੇ। ਤਿਨ ਕੇ ਜਗਿਆਸੀ ਪਰਮ ਗੁਰੂ ਮਤ ਕੇ ਧਾਰਨ ਹਾਰੇ ਭਾਈ ਦਰਬਾਰਾ ਸਿੰਘ
ਜੀ। ਪੁਨਾ ਪੰਡਤ ਭੀ ਅਰ ਰਾਗ ਰਤਨ ਭੀ ਪ੍ਰਬਾਨ ਭਾਈ ਹੀਰਾ ਸਿੰਘ ਜੋਸੋ ਭੀ ਪ੍ਰੀਤ ਕਰਹਿ। ਤੇ
ਨਗਰ ਜਨ ਮਹਾਜਨ ਹੋਰ ਸਭੀ ਘੋਖਵਾਸੀ ਆ ਕੇ ਦੁਆਰੇ ਕੇ ਸਿਖ ਸਾਧ ਪ੍ਰੀਤ ਕਰੇ।
ਸੋ ਕਿਉ ਕਰਿਹ! ਜੈਸੇ ਕਹਿਆ ਹੈ ਸ੍ਰੀ ਫਰੀਦ ਜੀ ਨੇ। "ਫਰੀਦਾ ਜੇ ਤੂੰ ਮੇਰਾ ਹੋਇ ਰਹਿ
ਸਭੁ ਜਗੁ ਤੇਰਾ ਹੋਇ।" ਇਕ ਭਾਈ ਲਖਾ ਸਿੰਘ ਤਹਾਂ ਬਰਾਸਾਲੇ ਹੋਸਨ, ਸ੍ਰਿਧ ਸਾਧੂ, ਜੋ ਪਰਮ
ਸੇਵਾ ਕਰਹਿ ਪਰਮ ਸਾਧੋ ਕੀ। ਜੋ ਉਰਗੁਰੂ ਪਾਤ੍ਰ ਮਾਰਜਨ ਕਰਨੇ, ਸਭ ਸਾਧੋ ਕੇ ਪਛੇ ਆਪ ਭੋਜਨ
ਕਰਨਾ। ਪੁਨਾ ਝੋਲੀ ਮੈ ਸੰਤੋ ਕਾ ਲੈ ਕਰਿ ਸੀਤ ਪ੍ਰਸਾਦਿ ਅਰਧ ਸਾਹਿਬ ਨਗਰ ਕੇ ਬੀਰਲਾ
ਕੇ ਰੋਟੀ ਕਾ ਭਾਗਾ ਜਾਇ ਲੇਣਾ। ਤਾਂ ਸ੍ਰੀ ਭਾਈ ਜੀ ਕਹਿਤ ਭਏ ਇਹ ਸਾਧ ਚੰਗਾ ਕੰਮ ਕਰਦਾ ਹੈ
ਕਾਹੇ ਤੇ ਇਹ ਭਾਗ ਦੇਣੇ ਯੋਗ ਹੈ ਸਾਸਤ੍ਰੋਂ ਮੈ ਕਹਾ ਹੈ ਭੋਜਨ ਵਿਚੋ ਜੋ ਨਾਰਾਇਣ ਕਾ ਭਾਗਾ
ਸਿਖੀਏ ਕਾ। ਅਗਨੀ ਕਾ ਭਾਗ ਆਹੂਤੀ ਦੇਣੀ ਜਲ ਦੇ ਕਰ, ਤੇ ਮੰਤਰ ਪੜ੍ਹ ਕਰ, ਅਗਨੀਓ
ਸੁਆਹਾ। ਪੁਨਾ ਗਊ ਕਾ ਗ੍ਰਾਸ। ਫੇਰ ਕਊਏ ਕਾ। ਤੈਸੇ ਹੀ ਸੁਆਨ ਕਾ ਭੀ ਕਿਹਾ ਹੈ।

ਜਿਸ ਸਮੇਂ ਸ੍ਰਿਸਟ ਕੇ ਆਦ ਮੇ ਬ੍ਰਹਮਾ ਜੀ ਮਨੁਖਾਂ ਕੇ ਬੁਤ ਰਚਹਿ ਤੋ ਦੇਵਤਾ ਤੋੜ ਜਾਵਹਿ, ਇਹ ਵਿਚਾਰ ਕਰ, ਕੇ ਇਹ ਮਨੁਖ ਨਾਮ ਜਪੁ ਕਰ ਤੇ ਦਾਨ ਕਰ ਪੁਨਾ ਸਨਾਨ ਕਰ ਅਸਾਂ ਥੋਂ ਅਧਿਕ ਹੋ ਜਾਵੇਂਗੇ। ਸੋ ਅਸਾਂ ਤੇ ਸੀਸ ਚਰਨ ਧਰ ਕਰ ਅਸਾਡੇ ਤੇ ਊਚੇ ਲੋਕ ਚਲੇ ਜਾਵਹਿਗੇ। ਤਾਂ ਤੇ ਹੋਵੇ ਹੀ ਨਾਹੀ। ਤਾਂ ਬ੍ਰਹਮਾ ਜੀ ਕਹਤ ਭਏ ਕਿਆ ਕਰੀਏ। ਤਬ ਸੁਆਨ ਕੀ ਮੂਰਤ ਬਣਾ ਕਰ ਜਾਨ ਪਾਈ। ਜਬ ਪੁਨਾ ਦੇਵਤਾ ਆਏ ਮਨੁਖ ਕੀ ਮੂਰਤੀ ਵਿਭੰਜਨ ਤਬ ਸੁਆਨ ਤਿਨ ਕੋ ਭੂਕਿਆ ਤੇ ਡਰ ਕਰ ਨੇਖਾ ਭਾਗ ਗਏ। ਤਬ ਬ੍ਰਹਮ ਜੀ ਕਿਹਾ ਹੇ ਸੁਆਨ ਅਪਨੀ ਪ੍ਰਜੀਵਕਾ ਤੂੰ ਮਾਂਗ ਲੇ। ਤਬ ਸੁਆਨ ਕਹਤ ਭਇਆ ਜੀ ਇਸ ਮਨੁਖ ਨਿਮਤ ਹੀ ਤੁਸਾਂ ਪੈਦਾ ਕੀਤਾ ਹੈ ਮੈਨੂੰ, ਇਸ ਦੇ ਅਧੀਨ ਹ ਮੇਰੀ ਰੋਜ਼ੀ ਕਰ ਦੇਹੋ। ਤਬ ਬ੍ਰਹਮ ਜੀ ਕਹਾ ਬੁਧਵਾਨ ਪੁਰਸ਼ ਹੋਵਣਗੇ। ਸੋ ਅਵਸ ਹੀ ਭੋਜਨ ਸੇ ਭਾਗਾ ਦੇਵਣਗੇ। ਤਾਂ ਤੇ ਭਾਈ ਲਖਾ ਸਿੰਘ ਜੀ ਹੀਨ ਹੈ ਕੇ ਭੋਜਨ ਕਾ ਭਾਗਾ ਸਭ ਸਾਧੋਂ ਕੋ ਦੇ ਆਵਤੇ ਹੈਂ। ਇਤਿ ਸ੍ਰੀ ਪ੍ਰੇਮ ਸੁਧਾ ਸਿੰਧੂ ਗ੍ਰਿਥੇ ਉਤ੍ਰਾਰਧੇ ਗੁਰ ਹਰਿ ਗੋਬਿੰਦ ਕਥਾ ਬਰਨਨੋ ਅਠਤਾਲੀਸਮੋ ਹੁਲਾਸਾ, ੪੮।

ਏਕ ਸਮੇਂ ਇਕੰਤ ਕੋਈ ਪ੍ਰੀਤਵਾਨ ਬੇਨਤੀ ਕਰਤ ਭਇਆ ਜੋ ਸੁਆਮੀ ਜੀ ਹਰਿ ਕੀਰਤਨ ਕਾ ਬੜਾ ਮਹਾਤਮ ਸ੍ਰੀ ਗੁਰੂ ਜੀ ਕਿਹਾ ਹੈ। ਤਥਾ ਸਾਖ। "ਨਾਨਕ ਕਹਿ ਸੁਣ ਰੇ ਮਨਾ ਕਰਕੀਰਤਨ ਹੋਏ ਉਧਾਰ"। ਪੁਨਾ।"ਤਿਨ ਕੇ ਸੰਗ ਨਾਨਕ ਨਿਸਤਰੀਐ ਜਿਨ ਰੰਗ ਰਾਮ ਹਰਿ ਗੁਣ ਗਾਈ"। ਪੁਨਾ "ਗਾਵਿਲੇ ਤੂੰ ਗਾਵਣ ਹਾਰੇ"। ਜੇ ਕਰ ਕਹੀਏ ਕਿਸ ਕੋ। "ਜੀਅ ਪਿੰਡ ਕੇ ਪ੍ਰਾਣ ਅਧਾਰੇ।" ਜੋ ਸ੍ਰੀ ਭਗਵੰਤ ਦੇਹ ਪ੍ਰਾਣ ਆਦਕੋਂ ਕਾ ਜਾਇਨ ਭੂਤ ਹੈ ਤਿਸ ਕਾ ਗਾਇਨ ਕਰ, ਹੇ ਭਾਈ। ਤਾਂ ਤੇ ਸੁਆਮੀ ਜੀ, ਸੋ ਕੀਰਤਨ ਕੈਸਾ ਹੋਤਾ ਹੈ ਇਹੁ ਕਿਆ ਕਰ ਕਹੋ। ਤਬ ਸੰਤਜਨ ਕਹਿਤ ਭਏ ਇਹੋ ਕੀਰਤਨ ਹੈ ਜੋ ਰਾਗੀ ਰਬਾਬੀ ਸਾਜੀ ਸਹਿਤ ਰਾਗ ਪਾਇਕਰ ਗੁਰ ਸਬਦ ਕਾ ਉਚਾਰਣ ਕਰਤੇ ਹੈ। ਤਿਸ ਪਰ ਏਕ ਵਾਰਤਾ ਸੁਣ। ਏਕ ਸੂਰਦਾਸ ਭਿਖਿਆ ਕਰ ਤੇ ਭੋਜਨ ਕਾ ਨਿਬਾਹੁ ਕਰੇ ਤੇ ਰਾਤ੍ਰ ਕੋ ਇਕੇਲੇ ਹਰਿ ਕੀਰਤਨ ਕਰੇ, ਤਿਸ ਦਾ ਕੀਰਤਨ ਇੱਕ ਸ੍ਰੋਤਾ ਜੋ ਚਰੀ ਹੈ ਸੋ ਸੁਨੇ। ਏਕ ਸਮੇਂ ਤਿਸੀ ਸੂਰਮੇ ਕੋ ਕਿਸੀ ਦੂਸਰੇ ਕੀਰਤਨ ਕਰਨ ਵਾਲੇ ਦਾ ਪਤਾ ਲੱਗਾ ਜੋ ਬਡੀ ਵਿਭੂਤੀ ਸਹਿਤ ਹੈ। ਤਿਸ ਕੇ ਮਨ ਮੇ ਈਰਖਾ ਬਾਦ ਆਇਆ ਜੋ ਅਹੋ ਮੈ ਭੀ ਹਰਿ ਕੀਰਤਨ ਕਰਤਾ ਹੋ ਭਿਖਿਆ ਕਰ ਖਾਤਾ ਹੋ. ਤਾਂ ਤੇ ਮੈਨੇ ਕਿਆ ਫਲ ਪਾਇਆ ਦੁਤਾਰਾ ਕਹੂ ਫੈਂਕ ਕਰ, ਸਿਰ ਮੂੰਹਿ ਲੈ ਕਰ ਸੋਇ ਰਿਹਾ ਕੋਪ ਰੂਪ ਮੰਦਰ ਮੇ ਕੇਕਈ ਵਤ। ਤਬ ਸੋ ਸ੍ਰੋਤਾ ਸਮਾ ਜਾਣ ਕੇ ਲੱਗਾ ਬਾਤੀਂ ਕਰਨ ਤਿਸ ਸੂਰਦਾਸ ਕੋ। ਸੋ ਕਹਤ ਭਯਾ: ਜੀ, ਮੈ ਕੈਸੇ ਕੀਰਤਨ ਕਰੋਂ ਜੋ ਇਕ ਸ੍ਰੋਤਾ ਤੂੰ ਹੈਂ ਸੋ ਤੇਰੇ ਮੇਰੇ ਭੀ ਹਾਥੋਂ ਕਾ ਸਪਰਸ ਲੇਣ ਦੇਣ ਕਾ ਕਬੀ ਨਹੀ. ਭਇਆ। ਤਬ ਸ੍ਰੋਤਾ ਕਹਿਤ ਭਇਆ ਲੋਕਾਂ ਵਾਸਤੇ ਕਰਤੇ ਹੋ ਵਾ ਆਪਨੇ ਮੋਖ ਵਾਸਤੇ ਕਰਤੇ ਹੋ। ਜੇ ਕਰ ਪ੍ਰਭ ਕੀ ਇਛਾ ਹੈ ਤਬ ਏਕ ਸ੍ਰੋਤਾ ਨਾ ਸੁਣੇਗਾ। ਪ੍ਰਾਰਬਧ ਅਨੁਸਾਰ ਭਾਵੇਂ ਬਹੁਤ ਹੋਇ ਮਨ ਮੇਂ ਇਛਾ ਨਾ ਹੋਇ ਤੋ ਭਲਾ ਹੈ। ਸੋ ਸੁਨ ਕਰ ਬ੍ਰੀੜਾ ਸਹਤ ਹੂਆ ਤਬ ਸਾਵਧਾਨ ਹੋ ਕਰ ਲਗਾ ਕੀਰਤਨ ਕਰਨੇ। ਪੁਨਾ, ਸੂਰਦਾਸ ਕਹਤ ਭਿਆ ਜੀ ਤੁਸੀਂ ਸੱਚ ਕਹੋ ਜੋ ਆਪ ਕੌਣ ਹੋ। ਤਾਂ ਭਗਤ ਪ੍ਰਭ ਭਗਤਿ ਕਹਤੇ

ਕੀਰਤਨ ਦਾ ਮਹਾਤਮ

ਭਏ। ਮੈਂ ਸੋ ਹਾਂ ਸੁਧਾਰੂਪ ਸਦਾਨੰਦ ਜਿਸ ਦਾ ਤੂੰ ਕੀਰਤਨ ਕਰਤਾ ਹੈ। ਤਾਂ ਸੂਰਦਾਸ ਚਰਨੀ ਗਿਰ ਪੜਾ ਤਾਂ ਸ੍ਰੀ ਨਾਰਾਇਣ ਅਪਣਾ ਦਰਸ਼ਨ ਦਿਖਾਇ ਕਰ ਅਪਣੀ ਬਿਭੂਤੀ ਦਿਖਾਈ। ਜੋ ਕੈਸੀ ਵਿਭੂਤੀ ਹੈ ਪ੍ਰਮੇਸਰ ਕੀ ਪ੍ਰੀਤ ਆਗੇ ਪਟੰਤਰ ਰੂਪ ਹੈ। ਪੁਨਾ ਭੇਜੋਂ ਕਉ ਭੇਜ ਭੇਜ ਜੀਵ ਰਸਾਤਲ ਨਰਕ ਮੇਂ ਚਲੇ ਜਾਤੇ ਹੈਂ ਚੌਰਾਸੀ ਲਖ ਕੀ ਜੋਨ ਮੇਂ। ਹੇ ਸੂਰਦਾਸ ਇਸ ਕਰ ਮੈਂ ਅਪਨੇ ਭਗਤਾਂ ਕਉ ਵਿਭੂਤੀ ਨਹੀਂ ਦੇਤਾ। ਜਿਸ ਮੰਦਰ ਮੇ ਵਿਭੂਤੀ ਪ੍ਰਵੇਸ ਕਰਤੀ ਹੈ ਸੰਪਦਾ ਰੂਪ ਸਾਥ ਤਿਸਕੇ ਅਪਦਾ ਪ੍ਰਵੇਸ਼ ਕਰਤੀ ਹੈ ਤਾਂ ਤੇ ਦੁਖਰੂਪ ਜਾਣ ਕੇ ਸ੍ਰੀ ਭਰਤਰੀ ਜੀ ਨੇ ਤੇ ਗੋਪੀ ਚੰਦ ਆਦਿਕੋਂ ਨੇ ਰਾਜ ਤਿਆਗੇ ਹੈਨ। ਦੁਖ ਰੂਪ ਜਾਣ ਕਰਿ ਤਬ ਸੋ ਸੂਰਦਾਸ ਸੁਣ ਕਰ ਦੇਖ ਕਰ ਕਹਿਣ ਲਗਾ ਜੀ ਤਾਂ ਤੇ ਇਕ ਸੋਤਾ ਤੁਸੀਂ ਮੈਨੂੰ ਚੰਗੇ ਹੋ। ਤਬ ਭਗਵਾਨ ਪ੍ਰਸੰਨ ਭਏ ਤੇ ਕੀਰਤਨ ਸਰਾਵਣ ਕਰ ਪੁਨਾ ਅੰਤਰ ਧਿਆਨ ਹੂਏ। ਤਾਂ ਸ੍ਰੀ ਭਾਈ ਜੀ ਕਹਤ ਤਿਸ ਸਾਧ ਕੋ ਜੋ ਹੇ ਭਾਈ ਜੇ ਭਾਵਨਾ ਮੇਂ ਫਰਕ ਨ ਹੋਇ ਤਾਂ ਸ੍ਰੀ ਪ੍ਰਮੇਸਵਰ ਨਿਕੱਟ ਤੇ ਨਿਕਟ ਹੈਂ। "ਨਾਨਕ ਘਰ ਹੀ ਬੈਠਿਆਂ ਸਹੁ ਮਿਲੈ ਜੇ ਨੀਅਤ ਰਾਸ ਕਰੇਇ"। ਇਥੇ ਨੀਅਤ ਰਾਸ ਕੌਨ ਕਹੀ ਐਜੋ ਕਪਟ ਕਾ ਤਿਆਗ ਹੈ ਜੋ ਕਪਟ ਕਿਆ ਹੈ ਜੋ ਭੇਜੋਂ ਕੀ ਇਛਾ ਜਿਸ ਤਿਆਗੀ ਹੈ ਤਿਨੋ ਕੇ ਨਿਕਟਿ ਸਦਾ ਪ੍ਰਮੇਸਵਰ ਹੈ। ਪੁਨਾ ਜੋ ਬੈਖਰੀ ਬਾਣੀ ਕਰਿ ਭਜਨ ਕੀਜੀਏ ਸੋ ਪ੍ਰਭ ਕੀਰਤਨ ਕਹਿਆ ਹੈ। ਸੋ ਸਭ ਸਫਲ ਹੈ ਭਾਵੇਂ ਸਕਾਮ ਕਰਮ ਕਰੈ ਭਾਵੈ ਨਿਸਕਾਮ ਕਰਮ ਕਰੈ। ਸਭੀ ਮੁਕਤਿ ਭੁਗਤਿ ਜੁਗਤਿ ਕਰ ਪੂਰਨ ਹੋਤੇ ਹੈ ਤਾਂ ਤੇ ਸਭੀ ਮੁਕਤਿ ਰੂਪ ਗੋਬਿੰਦ ਭਜਨ ਕਰੋ। ਤਬ ਸਾਧ ਮਸਤਕ ਟੇਕ ਕਰ ਕਹਿਤ ਭਇਆ: ਹੇ ਸੁਆਮੀ ਜੀ, ਆਪ ਧੰਨ ਹੋ ਮੇਰਾ ਸੰਸਾ ਅਬ ਦੂਰ ਭਇਆ ਹੈ। ਆਪ ਕੀ ਕ੍ਰਿਪਾ ਕਰਿ। ਕੋਈ ਪਾਸ ਤਹਾਂ ਨਿਵਾਸ ਕਰੇ ਭਏ। ਜੋ ਕੋਈ ਸ੍ਰੀਰ ਕ੍ਰਿਤਿ ਤਿਆਗ ਕਰਿ ਸ੍ਰੀ ਭਾਈ ਜੀ ਕੇ ਦਰਸ਼ਨ ਕੇ ਪ੍ਰਤਾਪ ਕਰਿ ਵੈਰਾਗ ਕੋ ਪਾਇ ਕਰ ਸਾਧੂ ਹੋ ਜਾਤੇ ਭਏ। ਭਾਈ ਜੀਵਨ ਸਿੰਘ ਜੀ, ਭਾਈ ਗੁਰਮੁਖ ਸਿੰਘ ਜੀ ਵਿਰੁਕਤ। ਫੇਰ ਸ੍ਰੀ ਭਾਈ ਜੀ। ਵਿਦਾ ਹੋ ਕਰ ਤ੍ਰਿਕੁਟੀ ਤੇ ਡੇਰੇ ਜਾਤੇ ਸ੍ਰੀ ਨਾਨਕ ਸਰ ਜੋ ਤੀਰਥ ਹੈ, ਜਿਸ ਕੀ ਸੇਵਾ ਭਾਈ ਰਾਜਨ ਸਿੰਘ ਜੀ ਕੀਤੀ ਹੈ। ਪੁਨਾ ਭਾਈ ਆਤਮਾ ਸਿੰਘ ਜੀ ਸ੍ਰੀ ਭਾਈ ਜੀ ਕੇ ਜਗਿਆਸੂ ਹੋਰ ਨਰਸਤ ਸਾਧ ਸੰਗਤ ਕਾ ਦਰਸ਼ਨ ਪਰਸਨ ਕਰਕੇ ਜਾ ਸ੍ਰੀ ਭਾਈ ਜੀ ਵਿਸੋਤੀ ਤਰਫ ਆਏ ਬਾਵਜ ਰਾਮ ਦਾਸ ਜੀ ਪ੍ਰੇਮ ਬਹੁਤਾ ਕਰੇਂ ਸ੍ਰੀ ਭਾਈ ਜੀ ਕਾ ਰਹਨਾ ਮੇ। ਤੇ ਕਥਾ ਭਾਈ ਆਤਮਾ ਸਿੰਘ ਜੀ ਕਰੇਂ ਪੁਨਾ ਰਾਮਾਇਣ ਤੁਲਸੀ ਮਿਲ ਕਰ ਗਾਇਨ ਕਰੇਂ ਬਹੁਤ ਸਾਧ ਸੰਗਤ ਬੈਠੀ ਸੀ ਤੇ ਭਾਈ ਰਾਮ ਸਿੰਘ ਜੀਖੜੇ ਹੈ ਤੇ ਕਹਿਣ ਭਏ ਇਹ ਨਗਰ ਤਾਂ ਸਚੀ ਬੈਕੁੰਠ ਬਨ ਗਿਆ ਹੈ, ਬਾਵਾ ਜੀ। ਕੋਟਕ ਜਗ ਫਲਾ ਸੁਣ ਗਾਵਣ ਹਾਰੇ ਰਾਮ। "ਸੁਣਤਿਆ ਸੋ ਕੋਟ ਅਘਖਏ"। ਇਹੁ ਤੋਂ ਸਗਰਾ ਨਗਰ ਨਾਰਾਇਣ ਕੀ ਕਥਾ ਸੁਣਨੇ ਪ੍ਰਤਾਪ ਕਰਿ ਬੈਕੁੰਠ ਭਇਆ। ੧। ਫੇਰ ਇਕ ਫੰਧਕ ਕੀ ਬੇਨਤੀ ਕਰੀ ਬਾਵਾ ਜੀ ਨੇ ਜੋ ਉਹ ਦੁਖੀ ਹੈ, ਫੰਧੀ ਕੀ ਪੀੜ ਕਰਿ। ਕ੍ਰਿਪਾ ਆਪ ਕੀ ਚਾਹੁਤਾ ਹੈ ਤਾਂ ਕਹਿ ਕਹਤ ਭਏ ਮਿਰਗੀਆਂ ਨਾ ਮਾਰੇ, ਸੁਖੀ ਹੋ ਜਾਏਗਾ। ਜੋ ਮਾਰਨਾ ਤਿਆਗਤਾ ਭਇਆ ਜਬ, ਤਬ ਹੀ

ਸੰਤ ਚਰਨ ਸੋ ਸੁਖੀ ਭਇਆ। । ਬਾਬਾ ਟਹਲ ਦਾਸ ਪੜਦਾਦੇ ਗੁਰੂ ਕਰਮ ਦਾਸ ਕੇ ਤੇ ਸ੍ਰੀ ਭਾਈ ਜੀ ਚਲ ਕਰ ਦੋ ਰਲੀਏ ਕਟਦੇ ਭਏ ਪਾ ਭਰ ਸਤੂੰ ਤੇ ਏਕ ਟਿੰਡ ਜਲ ਕੀ ਸਾਥ ਸ੍ਰੀ ਭਾਈ ਜੀ ਕੇ। ਅਰ ਨਗਰਵਾਸੀ ਪਾਈ ਭਾਈ ਤੇ ਬਾਵਾ ਕਰਮ ਦਾਸ ਜੀ ਕਾ ਭਾਵ ਗ੍ਰਹਣ ਕਰ ਪੁਨਾ ਸਾਹੁਪੁਰ ਜਾਤੇ ਭਏ, ਸੰਤ ਜੀ। ਆਗੇ ਤੇ ਸ੍ਰੀ ਭਾਈ ਰਾਮ ਕ੍ਰਿਸ਼ਨ ਜੀ ਲਿਆਵਤੇ ਭਏ ਬੜੇ ਭਾਵ ਕਰ, ਮਸਤਕ ਟੇਕਿਆ ਸੰਤ ਜਨਾ ਕੇ ਚਰਨਾ ਪਰ। ਸ੍ਰੀ ਭਾਈ ਜੀ ਆਇ ਧਰਮ ਸਾਲੇ ਨਿਵਾਸ ਕਰਤੇ ਭਏ। ਹੋਰ ਨਗਰ ਨਾਰ ਨਰ ਸੰਤਾ ਕਾ ਦਰਸਨ ਆਇ ਕਰਤੇ ਭਏ। ਭੇਟਾ ਧਰ ਕਰ ਮਸਤਕ ਟੇਕਹਿ। ਹੋਰ ਅਨਕ ਪ੍ਰਕਾਰ ਕੇ ਪ੍ਰਸਾਦਿ ਧਰਮਸਾਲੇ ਪ੍ਰੇਮ ਸਹਿਤ ਭਾਈ ਰਾਮ ਕ੍ਰਿਸਨ ਜੀ ਸੰਤਾਂ ਕੋ ਛਕਾਵਨ। ਕਥਾ ਤੇ ਕੀਰਤਨ ਕੀ ਧੁਨੀ ਹੋਤੀ ਰਹੈ ਜਿਸ ਤੇ ਸੰਤਾਂ ਕਉ ਹਰਿ ਜਸ ਹੀ ਪਿਆਰਾ ਹੋਤਾ ਹੈ। ਏਕ ਸਮੇਂ ਨਦੀ ਕੇ ਕੰਢੇ ਇਕੰਤ ਸ੍ਰੀ ਭਾਈ ਜੀ ਬੈਠੇ ਸੇ। ਤਹਾਂ ਏਕ ਇਸਤ੍ਰੀ ਪੁਤ੍ਰ ਸਹਿਤ ਪੁਤ੍ਰ ਕਉ ਨਦੀ ਤਟ ਧਾਰ ਕਰ ਆਪ ਨਦੀ ਮੇਂ ਪ੍ਰਵੇਸ ਕਰਨ ਲੱਗੀ ਦੇਹ ਤਿਆਗ ਅਰਥ। ਤਾਂ ਸੰਤਾਂ ਕੀ ਦ੍ਰਿਸਟ ਤਹਾਂ ਸੈਹਿਆਂ ਸਹਿਜ ਸੁਭਾਇ ਤਿਸ ਤਰਫ ਗਈ ਤਾਂ ਸੋ ਇਸਤ੍ਰੀ ਕਹਤ ਭਈ: ਹੇ ਸੰਤ ਜੀ, ਇਸ ਬਾਲਕ ਕੋ ਉਂਗਲੀ ਪਕੜ ਕਰ ਨਗਰ ਤਰਫ ਕਰ ਦੇਣਾ। ਤਾਂ ਸੰਤ ਕਹਤ ਭਏ ਤੂੰ ਕੀ ਕਰਨੀ ਹੈ, ਹੇ ਦੇਵੀ। ਤਾਂ ਸੋ ਕਹਤ ਭਈ ਦੁਖਤ ਤ੍ਰਿਆ। ਜੋ ਸਸ ਸਹੁਰਾ ਤੇ ਭਰਤਾ ਮੋ ਕੋ ਮਹਾਂ ਕਸਟ ਦੇਤੇ ਹੈਂ ਤਾਂ ਤੇ ਧੀਰ ਨਦੀ ਕੇ ਮੇਂ ਦੇਹ ਤਿਆਗ ਕਰਤੀ ਹੋਂ। ਤਾਂ ਸੰਤ ਜਨ ਕਹਤ ਭਏ ਇਕ ਬੇਰ ਸਾਡੇ ਨਿਕਟ ਬੈਠ ਕਰ ਇਕ ਵਾਰਤਾ ਸੁਣ। ਜੋ ਦੋ ਘਟ ਕਾ ਅਸਾਂ ਨੂੰ ਮਾਗਈਆਂ ਦੇਹ। ਪੀਛੇ ਜੋ ਤੇਰੀ ਮਰਜੀ। ਨਦੀ ਮੇਂ ਜੋ ਦੇਹ ਤਿਆਗਨੀ ਹੋਈ ਤਾਂ ਤਿਆਗੀ। ਜਿਸ ਤੇ ਘਰੋਂ ਤਾਂ ਤੂੰ ਨਿਕਲ ਆਈ ਹੈਂ ਤੈਨੂੰ ਇਕ ਕਥਾ ਸੁਣਾਵਤੇ ਹਾਂ। ਤਾਂ ਓਹ ਨਿਕਟ ਆਇ ਕਰ ਮਸਤਕ ਟੇਕਤੀ ਭਈ ਤੇ ਬੈਠ ਗਈ ਹਾਥ ਜੋੜ ਕਰ। ਹੇ ਪੁਤ੍ਰ ਵੰਤੀ ਏਕ ਜੋ ਪ੍ਰਾਨ ਮਾਇਆ ਕੀ ਢੂੰਢ ਭਾਲ ਲੀਏ ਅਤਿ ਦੁਖੀ ਜੋ ਮਾਇਆ ਨਹੀਂ ਮਿਲਤੀ ਤਬ ਸੋ ਭੀ ਦੇਹ ਤਿਆਗਣ ਲਗਾ ਚਿਖਾ ਬਨਾਇ ਕਰ, ਜੋ ਸੜ ਮਰਾਂ। ਤਬ ਪ੍ਰਮੇਸਵਰ ਕਾ ਪ੍ਰੇਰਿਆ ਹੂਆ ਸਿਆਲ ਤਿਸ ਕੇ ਨਿਕਟਿ ਆਇ ਖੜਾ ਰਹਿਆ ਤੇ ਕਹਤ ਭਇਆ ਹੇ ਪੁਰਸ਼ਾ ਤੂੰ ਚਿਖਾ ਤੇ ਕਿਉਂ ਚੜਿਆ ਹੈਂ। ਤਬ ਸੋ ਪੁਰਸ ਕਹਿਤ ਭਯਾ ਜੀ ਅਪਨਾ ਤਾਤ ਪਰਾਯਾ। ਤਾਂ ਗਿੱਦੜ ਹਸਿਆ। ਜੋ ਤੇਰੇ ਜੈਸੇ ਹੀ ਮੂਰਖ ਕੂਕਰ ਸੂਕਰ ਤੇ ਗਿਦਰੜ ਬਨਤੇ ਹੈਂ। ਤਾਂ ਤੇ ਤੇਰੇ ਜੈਸਾ ਮੂਰਖ ਮੈਂ ਨੇ ਕਊ ਨਹੀਂ ਦੇਖਿਆ। ਤਾਂ ਸੋ ਪੁਰਸ ਕਹਤ ਭਇਆ ਕਿਉ ਤੋ ਸਿਆਲ ਕਹਤ ਭਇਆ ਜੋ ਇਹੁ ਨਰ ਨਰਾਇਨੀ ਦੇਹ ਸਭ ਜੋਨੀਆਂ ਕਾ ਤੂ ਰਾਜਾ। ਅਰ ਇਹੁ ਹਰਿ ਸਿਮਰਨ ਕਾ ਵੇਲਾ ਸੋ ਹਰਿ ਸਿਮਰਨ ਕਰਿ। ਤੇ ਸੰਤਾ ਕਉ ਸੇਵ ਕਰ ਤੂੰ ਹਰਿ ਰੂਪ ਕਿਉਂ ਹੋ ਨਹੀਂ ਰਹਿਤਾ। ਤੂੰ ਸਾਡੀ ਤਰਫ ਦੇਖ ਜੋ ਸੀਤ ਕਾਲ ਮੇ ਸੀਤ ਕਰ ਮਹਾਂ ਦੁਖੀ ਹੋਤੇ ਹੈਂ। ਪੁਨਾ ਗਰਮੀ ਕੇ ਦਿਨਾ ਮੇ ਤੋ ਹਮਾਰੇ ਪ੍ਰਾਨ ਹੀ ਛੂਟ ਜਾਤੇ ਹੈ, ਤ੍ਰਿਖਾ ਤਪਤ ਕਰਿ। ਤੇ ਭੂਖ ਮਹਾਂ ਦੁਖ ਦੇਤੀ ਹੈ। ਵਿਸਟਾ ਖਾਵਨੇ ਨਗਰ ਨਿਕਟ ਜਾਤੇ ਹਾਂ ਜਬ ਤਾਂ ਕੂਕਰ ਤੇ ਕੂਕਰੇ ਵਤ ਜਿਨ੍ਹਾਂ ਕੇ ਸੁਭਾਵ ਹੈ ਐਸੇ ਜੜ੍ਹ ਬੁਧਿ ਮਨੁਖ

ਸਾਨੂੰ ਮਾਰਨ ਪਉਂਦੇ ਹਨ। ਤਾਂ ਤੇ ਕਵਨ ਕਵਨ ਦੁਖ ਸੁਨਾਵੇਂ ਤੇ ਕੋ। ਤੇਰੇ ਨਿਆਈ ਮੈਂ ਭੀ ਵਿਆਰਥ ਜਨਮ ਖੋਇਆ ਹੈ। ਪੁਨਾ ਨਰਕ ਭੋਗ ਕਰ ਗਿਦੜ ਬਣਿਆ ਹਾਂ ਹੁਣ। ਐਸੇ ਸੁਣ ਕਰ ਸੋ ਗਿਦੜ ਕੀ ਤਰਨੀ ਗਿਰਿਆ ਰਿਖਾ ਤੇਂ ਉਤਰ ਕਰਿ। ਤਕ ਉਹ ਸਤਿ ਸੰਗ ਕਰਕੇ ਗੋਬਿਦ ਕਉ ਭਜ ਕੇ ਉਹ ਮੁਕਤ ਰੂਪ ਹੂਆ। ਜਾ ਤੇ ਭਗਵੰਤ ਬਿਨਾ ਸਭੀ ਦੇਹ ਨਿਸਫਲਾਂ ਹੈ, ਹੇ ਦੇਵੀ। ਤਥਾ ਬਰਨ। "ਜਤ ਬਿਨ ਜੋਗੀ ਅਫਲ ਅਫਲ ਭੋਗੀ ਬਿਨਾ ਮਾਇਆ। ਸਸਿ ਬਿਨ ਰਜਨੀ ਅਫੂਲ , ਤਰਵਰ ਬਿਨ ਛਾਇਆ। ਨਰ ਬਿਨ ਨਾਰੀ ਅਫਲ ਅਫਲ ਸੁਤ ਗੁਨ ਬਿਨ ਸੁੰਦਰ। ਜਲ ਬਿਨ ਮਛਲੀ ਅਫਲੋ ਅਫਲੋ ਦੀਪਕ ਬਿਨ ਮੰਦਰ। ਨਾਰਾਇਨ ਕੇ ਭਜਨ ਬਿਨ ਰਾਜਾ ਪਰਜਾ ਸਭ ਅਫੂਲ। ਤਤਵੇਤਾ ਤ੍ਰੈਲੋਕ ਮੇ ਨਾਮ ਜਪੈ ਸੋਈ ਸਫਲ ਨਰੁ"। ਪੁਨਾ ਸੰਤ ਕਹਤ ਭਏ ਤੈਨੂੰ ਮੰਤਰ ਦੇਤੇ ਹਾਂ ਇਹਆ ਰਖਣੀ। ਸਸ ਸੌਹਰਾ ਭਰਤਾਂ ਕੁਛ ਪਏ ਕਹਿਨ ਤੂੰ ਮੂਹੀ ਮੀਟੀ ਰਖ ਜੀਭ ਦੰਦਾ ਹੇਠ ਰਖਣੀ। ਇਸ ਮੰਤਰ ਕਰਕੇ ਤੇਰੇ ਸਭ ਸਕਾਣ ਹੋ ਜਾਨਗੇ। ਉਸ ਕੇ ਸੱਸ ਸੌਹਰੇ ਨੇ ਜਬ ਦੇਖਿਆ ਸੁਭਾਵ ਬਦਲਿਆ ਹੋਇਆ ਜੋ ਹੁਣ ਤਾਂ ਚੁਪ ਹੀ ਰਹਿੰਦੀ ਹੈ ਤਦ ਉਨ੍ਹਾਂ ਦਾ ਜਿਦਾ ਭੀ ਦਬੀ ਭੂਤ ਹੋ ਗਿਆ ਤੇ ਮਾਨ ਸਤਿਕਾਰ ਕਰਨ ਲਗ ਪਏ। ਜੋ ਦਰਦ ਮੰਦ ਸ੍ਰੀ ਪ੍ਰਮੇਸਵਰ ਕੇ ਪਿਆਰੇ ਹੈਂ ਹੁੰਦੇ ਸੋ ਤਾਂ ਵਿਰਲੇ ਹੁੰਦੇ ਹਨ ਸ੍ਰੀ ਭਾਈ ਜੀ ਜਗਤਾ ਜੀ ਸਮ, ਜੋ ਭਾਈ ਰਖਾ ਰਾਮ ਜੀ ਕੇ ਸੇਵਕ ਪਰਮ ਦਇਆਵੰਤ ਸੰਤ ਰਾਜ ਹੋਏ ਹਨ। ਪੁਨਾ ਜਲ ਕੇ ਦੋਅਰੇ ਪਸ਼ੂਆਂ ਕੇ ਜਲ ਪੀਣ ਵਾਸਤੇ ਰੱਖ ਆਉਂਦੇ ਅਰ ਚੋਰਾਂ ਨੂੰ ਭੀ ਪ੍ਰਸਾਦਿ ਪਾਣੀ ਦੇਤੇ ਸਨ। ਐਸੇ ਬਚਨ ਸੁਣੈ ਸੰਤਾਂ ਕੇ ਜਬ ਤਬ ਰੋਇ ਕਰ ਚਰਨੋ ਪਰ ਗਿਰ ਪੜੀ। ਸੋ ਉਪਦੇਸ ਕੋ ਪਾਇ ਕਰ ਸੁਖ ਸਾਥ ਘਰ ਮੇ ਜਾਇ ਵਸੀ ਪੁਤ੍ਰ ਸਹਿਤ। ਪੁਨਾ। ਦੁਰਜਨ ਭੀ ਸਜਨ ਹੂਏ। ਸੰਤ ਪੱਥਰ ਰੂਪ ਮਾਨੁਖ ਕੋ ਪਿਆਰ ਲਾਇ ਲੇਤੇ ਹੈਂ। ਇਸ ਪਰ ਏਕ ਦ੍ਰਿਸਟਾਂਤ ਹੈ; ਮਾਰੂਥਲ ਮੇ ਮਾਰਵਾੜ ਜੋ ਦੇਸ਼ ਹੈ ਤਹਾਂ ਕੋਈ ਸੰਤ ਚੌਰਾਹੇ ਮੇ ਬਾਵਲੀ ਲਵਾਵਤੇ ਭਏ, ਸਰਬ ਜੀਆਂ ਕੇ ਸੁਖਦਾਈ, ਧਨ ਸੁਹਾਵਕ ਆਇਆ ਜਾਣਕੇ। ਜਾਂ ਤੇ ਸੰਤ ਅਤੀ ਕਿਰਪਾਲ ਹੈ ਜੋ ਕਰਮ ਕਰਦੇ ਹੈਨ ਸੋ ਗੋਬਿੰਦ ਅਰਥ ਕਰਦੇ ਹੈ। ਜੇਤਾ ਧੰਨ ਥਾ ਸੋ ਤੇਤਾ ਤਉ ਖਰਚ ਹੂਆ। ਏਕ ਹਜਾਰ ਕੀ ਤਿਸ ਕਮੇ ਲੋੜ ਰਹੀ। ਤਬ ਸੰਤ ਵਿਚਰਤੇ ਹੈ ਮਨ ਮੇ। ਜੋ ਮਾਂਗਣਾ ਕਿਸੀ ਤੇ ਨਾਹੀ ਹਰਿ ਇਛਾ ਤੇ ਜੋ ਆਪ ਦੇਵੇਂ ਪ੍ਰੇਮ ਸੇ ਸੋਈ ਹੀ ਧੰਨ ਲਾਵੇਗਾ। ਤਬ ਗ੍ਰਾਮ ਨਗਰੋ ਮੇ ਲਗੇ ਵਿਚਰਨੇ ਤਾਂ ਰਾਤ ਨਿਵਾਸ ਲੀਏ ਏਕ ਧਰਮਸਾਲ ਮੇ ਸੰਤ ਆਇ ਬੈਠਤੇ ਭਏ। ਏਕ ਮਹਾਜਨ ਤਹਾਂ ਕਥਾ ਸੁਣ ਕਰ ਸਭ ਕੇ ਪੀਛੇ ਉਠਣ ਸਮੇ ਕਹਤ ਭਯਾ– ਜੋ ਮੇਰੇ ਮਨ ਕਾ ਜੰਦ੍ਰਾ ਨਾ ਖੋਲਣਵਾਲਾ ਪਾਇਆ ਸੰਤ। ਸਬ ਸੰਤ ਬਚਨ ਕਰਤੇ ਭਏ ਸੁਣ ਕਰ। ਕੈਸਾ ਜੰਦਰਾ ਹੈ, ਹੇ ਭਾਈ। ਤਾਂ ਸੋ ਕਹਿਤ ਭਯਾ ਜੀ ਮੇਰੇ ਧਨ ਤਾਂ ਬਹੁਤ ਹੈ ਪਰ ਜਬ ਮੈਂ ਦਾਨ ਦੇਣ ਲੀਏ ਹਥ ਪਾਵਤਾ ਹੈਂ ਤੇ ਉਹ ਸਰਪ ਬਿਛੂ ਰੂਪ ਹੋ ਕਰ ਡੰਸਣੇ ਕਉ ਮੇਰੀ ਤਰਫ਼ ਆਵਤਾ ਹੈ। ਤੇ ਚਿਤ ਦਾਨ ਕਰਨੇ ਕਉ ਬਹੁਤ ਚਾਹੁਤਾ ਹੈ। ਇਹ

ਬੇਨਤੀ ਹੈ, ਸੰਤ ਜੀ। ਤਬ ਮਹਾਜਨ ਭੋਜਨ ਲਿਆਇਆ ਸੰਤਾਂ ਲੋਏ। ਤਬ ਸੰਤਾਂ ਭੋਜਨ ਛਕ, ਕਰ ਥੋੜਾ ਸੀਤ ਪ੍ਰਸਾਦਿ ਉਸ ਮਹਾਜਨ ਕੋ ਦੀਆ। ਤਬ ਉਸ ਖਾਇਆ ਤਤੱਕਾਲ ਹੀ ਉਸ ਕੇ ਰਿਦੇ ਕੇ ਕਪਾਟ ਖੁਲ੍ਹੇਂ ਜਾਤੇ ਭਏ। ਤਬ ਮਹਾਜਨ ਨੇ ਸੰਤਾਂ ਕੋ ਧੰਨ ਕੇ ਖਜਾਨੇ ਦਿਖਾਏ, ਜੇਤਾ . . ਤੇਤਾ ਲਵੋ ਆਪ। ਤਬ ਸੰਤਾਂ ਨੇ ਏਕ ਸਹੰਸ ਦਾਮ ਲੇ ਕਰ ਸੰਗਤਾਂ ਕੀ ਪੂਰਨਤਾ ਕਰ ਦੀਨੀ। ਅਪਨੇ ਤਨ ਅਰਥ ਏਕ ਦਾਕ ਭੀ ਨ ਲਾਇਆ। ਤਾਂ ਤੇ ਸੰਤ ਕੀ ਮਹਿਮਾ ਕਥੀ ਨਾ ਜਾਇ। ਤਬ ਏਕ ਸਮੇ ਨਦੀ ਕਿਨਾਰੇ ਸੰਤ ਸ੍ਰੀ ਭਾਈ ਜੀ ਬੈਠੇ ਸੇ ਤਬ ਏਕ ਸਾਧੂ ਹਾਥ ਜੋੜ ਕਰ ਕਹਤ ਭਯਾ ਜੀ ਸ੍ਰੀ ਕਬੀਰ ਜੀ ਜੋ ਇਹੁ ਬਚਨ ਕੀਆ ਹੈ। ਤਥਾ ਬਚਨ ਮਾਇਆ ਮੈ ਜੋ ਰਹੈ ਉਦਾਸ ਕਹੁ ਕਬੀਰ ਹਉ ਤਾਂ ਕਾ ਦਾਸ। ਸੋ ਹੇ ਭਗਵਨ, ਜਿਨਾਂ ਰਾਜਿਆਂ ਰਾਜ ਤਿਆਗੇ ਹੈਂ ਤੇ ਫਕੀਰੀ ਵੇਸ ਧਾਰਨ ਕਰਿਆ ਹੈ ਸੋ ਮਾਇਆ ਕੇ ਉਦਾਸ ਜਾਣੀਏ। ਅਥਵਾ ਕੋਊ ਅਵਰ ਚਿਹਨ ਹੈ ਉਨਕਾ ਸੋ ਕ੍ਰਿਪਾ ਪੂਰਬਕ ਕਹੋ। ਤਾਂ ਸੰਤ ਜੀ ਸਾਧ ਬਚਨ ਸ੍ਰਵਣ ਕਰ ਕਹਤ ਭਏ: ਹੇ ਭਾਈ, ਇਸ ਮੈ ਨੇਮ ਕੋਈ ਨਹੀਂ ਤਿਆਗ ਅਰ ਗ੍ਰਹਣ ਕਾ। ਜਿਨਾ ਪਾਤਸਾਹੀਆਂ ਤਿਆਗੀਆਂ ਹਨ ਸੋਈ ਤਿਆਗੀ ਹਨ ਤੇ ਜੋ ਜਗ ਕੀ ਤਜਾ ਕੀ ਬਿਵਸਥਾ ਮੈ ਹੈਂ ਤੇ ਗ੍ਰਿਹੀ ਹੈ। ਤਾਂ ਤੇ ਜਿਸ ਪਰ ਸ੍ਰੀ ਪ੍ਰਮੇਸਵਰ ਜੀ ਕੀ ਕ੍ਰਿਪਾ ਭਈ ਹੈ ਤੇ ਉਪਰਸੋ ਬਨਾ ਆਦਿਕੋਂ ਮੈ ਨਹੀਂ ਘਾ ਤਉ ਭੀ ਸੋ ਤਿਆਗੀ ਹੈ। ਜੇ ਕਰ ਤਿਆਗ ਕੀਆ ਹੈ ਤੇ ਰਿਦਿਓਂ ਕਿਛ ਅਭਿਮਾਨ . . ਤਾਂ ਕਿਛ ਤਿਆਗਯਾ ਨਹੀਂ। ਅਥਵਾ ਕੋਈ ਲਾਲਸਾ ਫੁਰ ਗਈ . ਭਰਥਰੀ ਕੇ ਲਾਲਵਤ, ਤਉ ਭੀ ਤਿਆਗ ਕੀ ਵਿਖਮਤਾ ਭਈ। ਜਿਸੀ ਤੇ ਸ੍ਰੀ ਗੁਰੂ ਜੀ ਕਾ ਬਚਨ ਹੈ।"ਇਕਨ੍ਹਾ ਭਾਣੇ ਕਢਿ ਲੈ ਇਕਨਾ ਮਾਇਆ ਵਿਚ ਨਿਵਾਸ"। ਇਹ ਤਿਆਗੀ ਕਾ ਤੇ ਨਾ ਤਿਆਗੀ ਕਾ ਵਰਨਨ ਕੀਆ ਹੈ। ਐਸੇ ਭੀ ਨਹੀਂ ਕਹਾ ਜੇ ਕਿਸ ਕੀ ਅਰਾਧਨਾ ਰਾਸ ਲਿਆਵੇਗੀ, ਬਨ ਬਾਸੀਆਂ ਦਾ ਗ੍ਰਿਹੀ ਲੋਕਾਂ ਕੀ। ਜਾਂ ਤੇ ਉਹ ਬੇਪ੍ਰਵਾਹ ਹੈ, ਆਪਨੇ ਭਾਣੇ ਦਾ ਉਹ ਮਾਲਕ ਹੈ, ਸ੍ਰੀ ਅਕਾਲ ਪੁਰਖ ਜੀ। ਤਾਂ ਤੇ ਜਿਸ ਪਰ ਤਿਸ ਕੀ ਅਪਾਰ ਕ੍ਰਿਪਾ ਹੋਵੇਗੀ ਤਿਸ ਕੀ ਰਾਸ ਲਿਆਵੇਗੀ, ਸ੍ਰੀ ਪ੍ਰਮੇਸਵਰ ਜੀ ਕ੍ਰਿਪਾ ਕੇ ਪਾਤ੍ਰ ਕੌਨ ਹੈ ਜਿਨ ਸਭ ਥਾਂ ਅਭਿਮਾਨ ਤਿਆਗ ਕਰਿ ਗੁਰ ਗੋਬਿੰਦ ਕੀ ਸਰਨ ਲਈ ਹੈ। ਆਪਨੇ ਕਰਮ ਧਰਮ ਕਾ ਅਭਿਮਾਨ ਨਹੀਂ ਹੈ ਜਿਨ ਕੋ ਪ੍ਰਮੇਸਰ ਕੀ ਮਿਹਰਦਾ ਪਰ ਦ੍ਰਿਸਟਾਂ ਤੇ ਦੇਤੇ ਹੈ। ਅਧਮ ਇਬਰਾਹੀਮ ਫਕੀਰ ਕੇ ਸਿਰ ਕੇ ਵਾਲ ਪੜਾ ਸਵਾਰਤਾ ਥਾ ਏਕ ਨਾਈ ਤੇ ਏਕ ਸਾਹੂਕਾਰ ਫਕੀਰ ਕੀ ਦਸਾ ਦੇਖ ਪਾਂਚ ਸੈ ਰੁਪਏ ਕੀ ਥੈਲੀ ਲਾ ਕੇ ਆਗੇ ਕਉ ਜਾਤਾ ਭਇਆ ਮਾਤਕ ਟੇਕ ਕਾ। ਤਬ ਸੋ ਥੈਲੀ ਨਾਪਤ ਕੋ ਦੇ ਦੇਣੀ ਤਿਨੇ ਸਾਰਤ ਕਰ। ਇਤਨੇ ਨੂੰ ਕੋਈ ਭੀਖਕ ਆਇ ਕਹਤ ਭਇਆ ਜੋ ਮੇਰੇ ਤੇ ਕਿਛੁ ਦਇਆ ਕਰੋ ਤੇ ਕੁਝ ਦੇਹੋ ਮੈ ਲੋੜ ਵੰਦ ਹਾਂ। ਤਬ ਨਾਈ ਸਾਰਤ ਕਰ ਕਹਤਾ ਭਇਆ ਜਦਾਈ ਹੋ ਜੇ ਇਹੁ ਉਠਾਇ ਤੇ, ਹੇ ਭਾਈ। ਤਬ ਪਾਤਸਾਹ ਕਹਤ ਭਇਆ ਇਹੁ ਤੇ ਮੋਹਰਾਂ ਹਨ, ਹੇ ਰਾਜਨ। ਤੋ ਨਾਈ ਕਹਤਿ ਭਯਾ ਤੇ ਬਖੀਲ ਮੈਂ ਜਾਣਦਾ ਹਾਂ। ਪਰ ਸਾਈਂ ਦੇ ਲਾਇਕ ਇਹੁ ਮੋਹਰਾਂ ਰੰਗੀਆਂ ਹਨ ਤੇਰੇ ਖਿਆਲ ਮੋ। ਐਸੇ ਸੁਣ ਕਰ ਅਧਮ ਫਕੀਰ ਵਿਸਮਾਦ ਹੋ ਗਿਆ। ਤੇ ਅਤੀਤ ਹੋ

ਕਰ ਲਗਾ ਹੋਣ ਭਗਵੰਤ ਆਗੇ ਤਾਂ ਆਵਾਜ ਆਈ ਜੋ ਅਮਕੇ ਪਾਤਿਸਾਹ ਦਾ ਤੂੰ ਜੂਠਾ ਖਾਵੇਂਗਾ, ਦਰਸ਼ਨ ਕਰ, ਤਾਂ ਤੈਨੂੰ ਸਾਂਤ ਆਵੇਗੀ। ਤਬ ਇਬਰਾਹੀਮ ਜਾਇ ਮਿਲਿਆ ਤਿਸ ਪਾਤਿਸਾਹ ਕੋ। ਸੋ ਪਾਤਸਾਹ ਆਪਨ ਹਥੀ ਜਵਾਂ ਦੀ ਖੇਤੀ ਬੀਜ ਕੇ ਜਵਾਂ ਕੀ ਰੋਟੀ ਖਾਏ, ਬੇਗਮ ਸਹਿਤ, ਰਾਜ ਸੀਸ ਨਾ ਗ੍ਰਹਣ ਕਰੈ। ਜਬ ਤਿਨ ਕਾ ਜੂਠ ਮੁਖ ਪਾਇਆ ਤਬ ਹੀ ਸਾਂਤ ਆਇ ਗਈ ਜਾਂ ਤੇ ਤਿਸ ਪਾਤਸਾਹ ਕੋ ਪੂਰਨ ਗੁਰੂ ਮਿਲੇ ਸੈਂ, ਕਾਮਲ, ਤਬ ਹੀ ਇਹੁ ਅਵਸਥਾ ਗ੍ਰਿਸਤ ਬੀਚ ਹੀ ਤਿਨ ਕਉ ਭਈ। ਜਬ ਇਬ੍ਰਾਹੀਮ ਤਿਨ ਕੋ ਮਿਲਾ ਤਬ ਹੀ ਸਾਂਤ ਭਈ ਤਿਸਕੋ। ਤਾਂ ਤੇ ਹੇ ਸਾਧ, ਨਾਈ ਕੀ ਅਵਸਥਾ ਤੇ ਇਬਰਾਹੀਮ ਤਿਆਗ ਕੀ ਅਵਸਥਾ, ਪੁਨਾ ਸੋ ਪਾਤਿਸਾਹ ਰਾਜ ਬੀਚ ਹੀ ਪਰਮ ਤਿਆਗੀ। ਤਾਂ ਤੇ ਜਿਸ ਪਰ ਈਸਵਰ ਕੀ ਅਨੁਗ੍ਰਹ ਹੈ ਸੋਈ ਮਾਇਆ ਮੋ ਨਿਰਲੇਪ ਹੈ। ਪੁਨਾ ਦ੍ਰਿਸਟਾਂਤ । ਏਕ ਹਾਤਮ ਪਾਤਿਸਾਹ ਤਿਸ ਕੋ ਭੀ ਪੂਰਨ ਗੁਰੂ ਮਿਲੇ ਤਾਂ ਤੇ ਤਿਸ ਕੀ ਭੀ ਸਹਜ ਸਵਸਥਾ ਭਈ ਹੈ ਰਾਜ ਮੋ। ਏਕ ਸਮੇਂ ਕੋਈ ਗਨੀਮ ਤਿਸ ਪਰ ਚੜ ਆਇਆ, ਮਾਰਨ ਕਉ। ਤਾਂ ਵਜੀਰਾਂ ਮੰਤ੍ਰੀਆਂ ਕਹਾ ਹਾਤਮ ਕੋ ਜੋ ਆਪ ਭੀ ਕੋਈ ਬੰਦੋਬਸਤ ਕਰੋ ਸੈਨਾ ਕਰਿ ਰਾਜਨ ਜਾਂ ਤੇ ਦੁਸਮਨ ਭਾਰਾ ਹੈ। ਐਸੇ ਸੁਣ ਕਰ ਹਾਤਮ ਚੁਪ ਕਰ ਰਿਹਾ, ਜਾਂ ਤੇ ਦੇਹ ਆਦਿਕ ਪਦਾਰਥਾ ਤੇ ਸਹਿਜ ਉਦਾਸੀ ਸੀ। ਤਾਂ ਰਾਤ ਕਉ ਏਂਠ ਕਰ ਮਨ ਮੋ ਵਿਚਾਰਤਾ ਭਇਆ ਜੋ ਦੁਨੀਆਂ ਕੇ ਹਿਰਸ ਕਰ ਕੁਛ ਪੂਰਾ ਹੋਤਾ ਤਾਂ ਨਹੀਂ ਕਿਸੀ ਕਾ। ਭਾਵੇਂ ਦੌਲਤ ਵੰਦ ਹੋਵੈ ਭਾਵੇਂ ਗਦਾਈ ਹੋਵੈ। ਤਾਂ ਤੇ ਅਬ ਮੇਰੇ ਕਉ ਕਿਆ ਕਰਤਵ ਹੈ ਕਰਨ ਜੋਗ ਦੀਨ ਦੁਨੀਆ ਮੇ ਸੁਖੀ ਰੂਪ । ਜੇ ਕਰ ਮੈਂ ਸਾਮਨੇ ਜੁਧ ਕਰੋਂ ਤਾਂ ਹਜਾਰਾਂ ਇਧਰੋ ਮਰਣਗੇ ਹਜਾਰਾ ਉਧਰੋ ਮਰਣਗੇ। ਤੇ ਹਜਾਰਾ ਇਸਤ੍ਰੀਆਂ ਰੰਡੀਆਂ ਹੋ ਕਰ ਰੁਦਨ ਕਰੇਗੀ। ਇਸ ਪਰ ਇਹ ਭੀ ਖਬਰ ਨਹੀਂ ਜੋ ਜੈ ਕਿਸ ਕੀ ਹੋਣੀ ਹੈ। ਪੁਨਾ ਲੜਾਈ ਕਰ ਨਗਰ ਲੁਟੀਵੇਗੀ। ਅਨਕ ਜੀਵਾ ਕੋ ਕਲੇਸ ਹੀ ਹੈ ਜੇ ਕਰ ਇਕ ਮੈ ਸਾਰਤਾ ਤਿਆਗ ਕਰ ਚਲਾ ਜਾਵਾਂ ਤੇ ਸਭ ਸੁਖ ਬਨੇ ਭਏ ਹੈ। ਤਾਂ ਤੇ ਸਭੀ ਸੁਖੀ ਹੋਏਗਾ। ਇਕ ਮੇਰੇ ਦੁਖ ਕੀ ਕਿਆ ਬਾਤ ਹੈ। ਏਕ ਕੇ ਦੂਰ ਭਇਆਂ ਜੇ ਬਹੁਤੀਆਂ ਕੋ ਸੁਖ ਹੋਵੈ ਤਾਂ ਇਹ ਨੀਤ ਸੰਤ ਹੀ ਕਰਤੇ ਹੈਂ ਤਾਂ ਤੇ ਅਬ ਮੈ ਦੁਖ ਰੂਪ ਸੁਖ ਕੋ ਤਿਆਗ ਕਰੋਂ ਜੋ ਹੈਹੀ ਨਹੀਂ ਪ੍ਰਿਥਮ। ਭਾਵੇਂ ਮੈਨੂੰ ਕੋਈ ਕਾਇਰ ਹੀ ਕਿਉਂ ਨਾ ਕਹੈ। ਜਾਂਤੇ ਓੜਕ ਕਾ ਦਰਜਾ ਤਬਾਹ ਹੀ ਹੈ ਸਭ ਪਦਾਰਥੋਂ ਕਾ, ਤਾਂ ਤੇ ਦੁਖ ਸਭ ~~ਪਦਾਰਥ~~ ਉਤਪਤ ਕਰੀਦੇ ਹੈ ਦੇਹ ਲਈ, ਸੋ ਤਨ ਤਾਂ ਮਿਟੀ ਕਾ ਹੈ। ਤਾਂ ਤੇ ਦੇਹ ਸਾਥ ਤਿਆਗ ਹੀ ਮੇਰੇ ਵਾਸਤੇ ਹੈ । ਤਬ ਰਾਤ ਕੋ ਚੋਰੀ ਹਾਤਮ ਬਨ ਪਰਬਤੋਂ ਮੋ ਨਿਕਸ ਗਿਆ। ਰਾਜਾ ਪਰਜਾ ਹਉਮੈਂ ਰਸੀ ਸਾਥ ਸੰਸਾਰ ਬਾਂਧਾ ਹੂਆ ਹੈ। ਸੋ ਹਉਮੈਂ ਰਸੀ ਕੋ ਵਿਚਾਰ ਰੂਪੀ ਕਾਤੀ ਕਉ ਕਟ ਕੇ ਸੁਖੀ ਭਇਆ। ਊਪਰ ਗੋਦੜਾ ਓਢਲੀਨੀ ਤੇ ਪਾਸ ਜਲ ਕੀ ਟਿੰਡ ਧਰ ਲੀਨੀ ਤੇ ਬੰਦਗੀ ਮੋ ਮਗਣ ਭਇਆ ਤੇ ਦੁਸਮਨ ਪਾਤਸਾਹੀ ਲੈ ਕਰਿ ਹਾਤਮ ਕੋ ਨਾ ਪਾਵਤ ਭਏ। ਤਬ ਢੰਢੋਰ ਫਿਰਾਇਆ ਜੋ ਕੋਊ ਹਾਤਮ ਕੀ ਸਾਂਹ ਲਿਆ ਦੇਵੈ ਤਿਸ ਕੋ ਮੈ ਪਾਂਚ ਸਹੰਸ ਮੋਹਰਾਂ ਦੇਵਾਂ। ਜਿਸ ਬਨ ਮੋ ਹਾਤਮ ਬੰਦਗੀ ਕਰਤਾ ਸਾ ਤਹਾਂ ਕੋਈ ਕੀਰ ਦੰਪਤੀ ਬ੍ਰਿਧ ਕਾਠੀ ਚੁੰਨਤੇ ਥੇ ਬੇਚਨੇ ਲੀਏ। ਤਾਂ ਇਸਤ੍ਰੀ ਭਰਤਾ ਕੋ ਕਹਿਤੀ ਹੈ ਜੋ ਹਾਤਮ ਅਸਾਡੇ ਹੱਥੇ ਆਵੇ

ਤਾਂ ਤਿਸ ਕੋ ਮਾਹਿ ਜਾਇ ਤਿਸ ਪਾਤਸਾਹ ਕੇ ਦੇਕਰ ਤਿਸ ਸੋਂ ਪੰਜ ਸਹੰਸ੍ਰ ਮੋਹਰਾਂ ਲਈਏ ਤਾਂ ਸੁਖ ਭੋਗੀਏ, ਹੇ ਸੁਆਮੀ। ਤਬ ਬੁਲਤਾ ਕਹਤ ਭਇਆ, ਜੋ ਨਿਜ ਨਾਰੀ ਹੈ, ਲਾਖ ਵੇਰੀ ਹੈ ਤੈਨੂੰ ਹੈਤ, ਕ੍ਰਿਆ ਲਾਨਤ। ਜੋ ਹਾਤਮ ਅਸਾਡਾ ਮਾਪਿਓ, ਗੁਰ ਪ੍ਰਮੇਸਰ ਤਿਸ ਕਾ ਤੂੰ ਬੁਰਾ ਚਿਤਵਨੀ ਹੈਂ, ਹੇ ਭੂਤਨੇ ਸੋ ਅਸਾਡਾ ਪਾਤਸਾਹੁ ਤਿਸ ਕੀ ਹਮ ਰਯਤ ਹੈਂ। ਐਦਾ ਕੀਦਰਾ ਦੇ ਸੁਣ ਕਰਿ ਹਾਤਮ ਮਨ ਮੇ ਵਿਚਾਰ ਕਰਦਾ ਹੈ। ਜੋ ਮੈਂ ਰਾਜ ਤਿਆਗਿਆ ਹੈ ਤੋ ਮੇਰਾ ਕਿਛੁ ਘੱਟ ਤੋਂ ਨਹੀਂ ਗਿਆ। ਤਾਂ ਤੇ ਸ੍ਰੀਰ ਭੀ ਉਪਕਾਰ ਅਰਥ ਲਾਵੇ। ਜੋ ਇਨਾਂ ਗਰੀਬਾਂ ਦਾ ਕੰਮ ਹੋ ਜਾਸੀ। ਜਾਂ ਤੇ ਕਿਸੀ ਸਮੇਂ ਇਸ ਨੇ ਗਿਰਨਾ ਤੋ ਹੈ ਹੀ, ਕਛੂ ਜਾਣਿਆ ਨਹੀਂ ਜਾਤਾ ਕਿ ਸੁਤਿ ਯਾ ਕਾਲਾ ਖਾਨਾ ਹੈ ਵਾ ਨਹੀਂ। ਇਸ ਕਰ ਕਿਸੀ ਕਾ ਕਾਜ ਸਵਿਰੈ ਤੌਂ ਅਤ ਭਲਾ ਹੈ, ਹੇ ਮੇਰੇ ਮਨਾ। ਤਬ ਉਠ ਕਹਿ ਆਪਣੀ ਭੁਜਾ ਤਿਨ ਕੇ ਹਾਥ ਪਕੜਾਈ ਤੇ ਕਹਾ ਜੋ ਹਾਤਮ ਮੈਂ ਹੀ ਹਾਂ ਤੇ ਤੁਸੀ ਮੇਰੀ ਬਾਂਹ ਪਕੜਾਇ ਕਰ ਆਪਨਾ ਕਾਰਜ ਸਿਧ ਕਰ ਲਵੋ, ਪਾਤਿਸਾਹੁ ਕੋਲੋਂ। ਸੋ ਸੀਸ ਪਰ ਧਾਰਤੇ ਭਏ ਹਾਤਮ ਪਾਤਸਾਹੁ ਕੀ ਭੁਜ, ਤੇ ਕਹਤ ਭਏ ਜੋ ਹਮਾਰੀ ਕਿਆ ਮਜਾਲ, . ਹਮ ਤੁਮਾਰੇ ਨਫਰ। ਇਤਨ ਹੂੰ ਕੋਈ ਅਵਰ ਨੀਚ ਢੂੰਢਤੇ ਫਿਰਤੇ ਸੀ ਧੰਨ ਕੇ ਲਾਲਚ ਕਰ। ਸੋ ਦੇਖ ਕਰ ਤੇ ਪਕੜ ਕਰ ਤਿਸ ਸੁਲਤਾਨ ਕੇ ਪਾਸ ਲੈ ਜਾਤੇ ਭਏ। ਤਾਂ ਸੋ ਪਾਤਸਾਹ ਕਹਤ ਭਇਆ ਕਿਸ ਨੇ ਪਕੜਾ ਹੈ ਹਾਤਮ ਕੋ। ਸੋ ਲਾਲਚੀ ਕਹਤ ਭਏ ਜੋ ਮੈਂ ਪਕੜਾ ਹੈ, ਅਰੁ ਕੋਈ ਕਹੈ ਮੈਂ ਪਕੜਾ ਹੈ। ਤਬ ਪਾਤਸਾਹ ਹਾਤਮ ਤੇ ਪੂਛ ਕਰਿ, ਤ੍ਰਿਯ ਦੰਪਤੀ ਕੋ ਧਨ ਦੇ ਕਰ ਵਿਦਾ ਕੀਆ। ਜੋ ਲਾਲਚੀ ਸੇ ਬਹੁਤ ਸੋ ਤਿਨ ਕੋਪ ਕਰ ਮਾਰ ਕਰਵਾਵਤੇ ਭਏ। ਪੁਨਾ ਹਾਤਮ ਤੇ ਪੁਛਿਆ ਜੋ ਤੁਸੀਂ ਸਭ ਕਿਛੁ ਸਮਾਨਤਾ ਵਾਲੇ ਹੋ ਤੇ ਮੇਰੇ ਸਾਥ ਖੇਤ, ਜੋ ਜੁਧ ਹੈ, ਕਿਉਂ ਨਹੀਂ ਕੀਆ। ਤਬ ਹਾਤਮ ਜੀ ਅਤਿ ਕੌਂਖ ਦਿਖਾਵਤੇ ਭਏ ਤੇ ਕਹਤੇ ਭਏ ਜੋ ਹਜਾਰੋਂ ਕਾ ਮਰਨਾ ਇਸ ਪ੍ਰਕਾਰ ਸੇ ਪੁਨਾ ਸਹੀਸ ਹੀ ਇਸਤ੍ਰੀਆਂ ਕਾ ਰੋਵਨਾ ਤੇ ਵਿਭਚਾਰ ਕਰਨੇ ਤਿਨਾ ਦੁਆਰੇ ਪਾਪੀ ਪੈਦਾ ਹੋਣੇ ਤਿਨੋ ਆਰਾਮ ਕਰਨਾਂ ਤੇ ਨਗਰ ਭੀ ਲੁਟੀਵਨਾ ਤੇ ਮੇਰੇ ਹਾਥ ਕਿਆ ਆਵਤਾ। ਜੇ ਕਰ ਖਬਰ ਨਹੀਂ ਤੇਰੀ ਹੀ ਜੈ ਹੋਤੀ, ਹੇ ਹਾਤਮ। ਜੇ ਕਰ ਮੇਰੀ ਭੀ ਜੈ ਹੋਤੀ ਤਾਂ ਹਿਰਸ ਤਾਂ ਕਦੇ ਨਹੀਂ ਪੂਰੀ ਹੋਣੀ ਭਾਵੇਂ ਤਿਨਾ ਜਹਾਨਾ ਦਾ ਰਾਜ ਮਿਲੈ, ਹੇ ਰਾਜਿੰਦਰ। ਇਸ ਪਰ ਏਕ ਹਦਾਇਤ ਹੈ ਸੁਖਨ ਫਰੀਦ ਜੀ ਕਾ। ਕੋਈ ਦੌਲਤਵੰਦ ਫਕੀਰ ਦੀ ਜਿਆਰਤ ਨੂੰ ਗਿਆ। ਤਬ ਸਾਂਈ ਲੋਕ ਕਹਤ ਭਏ ਤਿਸ ਦੁਨੀਆ ਦਾਰ ਸੇ ਜੋ ਹੇ ਸਾਹਿਬ ਕੇ ਬੰਦੇ ਮਹਜਟ ਮੇ ਪਰਵਿਰਦਗਾਰ ਕੀ ਬੰਦਗੀ ਭੀ ਕਰੀ ਹੈ ਤੈਨੇ। ਸੋ ਕਹਤ ਭਇਆ ਪਾਕ ਦੀਦਾਰ ਜੋ ਪਾਇਆ ਹੈ ਤਾਂ ਕਰੂੰਗਾ। ਐਸੇ ਕਹ ਕਰ ਸੋ ਚਲਾ ਗਿਆ, ਨਗਰ ਕੋ। ਫੇਰ ਕਭੀ ਆਇਆ ਤਬ ਭੀ ਮਜੂਰਾਂ ਨੇ ਜਹਾਂ ਕੇ ਸਾਹ ਸੇ ਤੈਸੇ ਹੀ ਪੂਛਣਾ, ਤਿਸ ਕੋ। ਤਬ ਤਿਸ ਉੱਤਰ ਦੇਣਾ ਜੋ ਕਰਾਂਗਾ। ਜੋ ਦੁਨੀਆ ਕੇ ਕੰਮਾਂ ਤੋਂ ਵੇਹਲਾ ਨਹੀਂ ਮਿਲਤਾ। ਸੁਣ ਕਰ ਸਾਂਈ ਲੋਕ ਚੁਪ ਕਰ ਰਹੇ। ਪੁਨਾ ਤੀਜੀ ਆਇਆ ਤੋ ਸੋਈ ਸਾਂਈ ਲੋਕ ਕਹਤ ਭਇਆ ਜੋ ਕਰਉਗਾ

ਜੋ ਕਿਆ ਕਰਾਂ ਦੁਨੀਆਂ ਦੇ ਕੰਮਾਂ ਤੋਂ ਵਿਹਲ ਨਹੀਂ ਮਿਲਤਾ । ਤਬ ਸਾਹਿਬ ਲੋਗ ਬੜੇ ਬਜ਼ੁਰਗ ਕਹਤ ਭਏ ਜੋ ਦੁਨੀਆਂ ਦੇ ਕੰਮ ਤਾਂ ਕੰਮ, ਹੋਏ ਨਹੀਂ ਕਿਸੇ ਦੇ, ਸਦਾ ਘਾਟੇ ਵਿੱਚ ਹੀ ਰਹਿਣਾ ਹੈ। ਪਰ ਮੈਂ ਜਾਣਦਾ ਹਾਂ ਜੋ ਦੁਨੀਆਂ ਦੇ ਹਿਰਸ ਕਰ ਜੋ ਰਸਮਾਂ ਤੇਰੀਆਂ ਘਾਟੀਆਂ ਹੈ, ਕਿਆ ਟੰਡੀਆਂ ਹੈ। ਤਿਨ ਤੇ ਤੇਰੀ ਕਬਰ ਕੀ ਮਿਟੀ ਹੀ ਪੂਰੇਗੀ। ਹੋਰ ਕਿਸੀ ਕਰ ਰਜਤੀਆਂ ਨਹੀਂ। ਹਾਤਮ ਕਹਤਾ ਹੈ ਫਕੀਰ, ਹੇ ਪਾਤਸਾਹ, ਇਸ ਕਰ ਮੈ ਬਨੀਂ ਬੰਦਗੀ ਲੀਏ ਰਹਿਆ ਗਿਆ ਹਾਂ। ਐਸੇ ਸੁਣ ਕਰ ਪਾਤਿਸਾਹ ਹੈਰਾਨ ਹੋ ਗਿਆਂ ਤੇ ਹਾਤਮ ਬਜ਼ੁਰਗ ਕੀ ਕਦਮੀ ਗਿਰਾ ਤੇ ਕਹਤ ਭਯਾ ਅਪਨਾ ਇਹੁ ਰਾਜ ਲੋ। ਤੇ ਹਾਤਮ ਕਹਾ ਮੇਰੇ ਕਿਸੇ ਕਾਂਮ ਨਾਹੀ। ਐਸੇ ਬਖੋਇ ਕਰ ਆਪ ਬਨ ਮੋ ਗਵਨ ਕਰਤੇ ਭਏ ਸੋ ਪਾਤਸਾਹ ਹਾਤਮ ਕੇ ਪੁੱਤਰ ਕੋ ਰਾਜ ਦੇ ਕਰਿ ਅਪਨੀ ਵਲਾਇਤ ਮੋ ਗਿਆ ਹਿਰਸ ਦੂਰ ਕਰਿ। ਪੁਨਾ ਪ੍ਰਸੰਗ, ਸੰਤ ਬਾਚਨ। ਜੁਗਲ ਬ੍ਰਹਮਣ ਕੁਟੰਬੀ ਮਾਇਆ ਢੂਢ ਰਹੇ ਪਰ ਮਾਇਆ ਹਾਥ ਨਾ ਆਈ। ਤਬ ਦੁਖੀ ਹੋ ਕਰ ਸਨਿਆਸ ਧਾਰ ਲੇਤੇ ਭਏ। ਇਹ ਪ੍ਰਣ ਕਰ ਜੋ ਮਾਇਆ ਕਾ ਅਬ ਸਪਰਸ ਨਹੀਂ ਕਰੇਂ। ਐਸੇ ਧਾਰ ਕਰ ਬਨ ਮੋ ਬਾਸ ਕੀਆ। ਪੁਨਾ ਅੰਸ਼ਟ ਦਿਵਸ ਪੀਛੇ ਰੂਪ ਧਾਰ ਕਰ ਸੁੰਦਰਤਾ ਆਇ ਚਮਕੀ, ਨਿਕਟ ਸੰਤਾਂ ਕੇ। ਨਿਕਟਿ ਬੈਠ ਕੇ ਕਹਿਤ ਭਈਂ ਜੋ ਮੈਨੂੰ ਕੋਈ ਸੇਵਾ ਆਗਿਆ ਕਰੋ, ਹੇ ਸੰਤੋ। ਤਾਂ ਤੇ ਮੈ ਸਫਲ ਹੋਵੇ ਚਾਹੇਂ ਤੁਸਾਂ ਨੂੰ ਲੋੜ ਨਾਹੀਂ। ਤੇ ਕਹਤ ਭਏ ਤੂੰ ਕਵਨ ਹੈ, ਸੋ ਕਹਤ ਭਈ ਮੈ ਮਾਇਆ। ਤਬ ਕਿਉਂ ਨ ਆਈ ਜਬ ਹਮ ਲੋੜਦੇ ਸੇ ਅਬ ਹਮਾਰੇ ਤੂੰ ਕਿਸ ਕਾਮ ਹੈਂ ਜਾ ਤੇ ਗ੍ਰਹਣ ਕਰਨੀ ਹੀ ਨਾਹੀ। ਲਛਮੀ ਵਾਚ। ਹੇ ਸੰਤੋ ਆਦਿ ਦੇਵੀ ਕੀ ਜੋ ਨੇਤ ਹੈ ਤਿਨ ਕੋ ਦੂਰ ਕਰਨੇ ਕੀ ਕੋਊ ਸਮਰਥਾ ਨਾਹੀ, ਤੁਮ ਹਮ ਸਭ ਨੇਤ ਕੇ ਅਧੀਨ ਹੈ ਚੁੰਬਕ ਲੋਹੇ ਵੱਤ ਅਰ ਸੂਤ੍ਰ ਧਾਰ ਕੀ ਪੁਤਲੀ ਵਤ। ਤਾਂਤੇ ਜੋ ਮੇਰੇ ਇਛਾਵੰਤ ਹੈਂ, ਤਿਨ ਤੇ ਮੈ ਦੂਰ ਹੀ ਰਹਿਤੀ ਹੋਂ। ਜੋ ਮੇਰੀ ਇਛਾ ਨਾ ਤੇ ਰਹਤ ਹੈਂ ਤਿਨਾ ਕੀ ਮੈ ਸੇਵਕ ਹੋ ਕਰ ਸੇਵਾ ਕਰਤੀ ਹੋਂ, ਮਾਲਕ ਦੀ ਮਰਜੀ ਹੀ ਕਿਛੁ ਐਸੀ ਹੈ, ਮੇਰੈਂ ਭੀ ਕਿਛੁ ਅਧੀਨ ਨਾਹੀ। ਜੇ ਕਰ ਅਬ ਮੋ ਕੋ ਆਗਿਆ ਦੇਵੋਂ ਤਾਂ ਜੰਗਲ ਮੇ ਮੰਗਲ ਕਰ ਦੇਵਾਂ, ਹੇ ਸਾਧੋ। ਸੋ ਸਨਿਆਸੀ ਸੰਤ ਕਹਤ ਭਏ ਜੋ ਹੁਣ ਅਸਾਂ ਨੂੰ ਕਿਛ ਲੋੜ ਨਾਹੀ ਹੁਣ ਤੂੰ ਜਾਹਿ ਹਮਾਰੇ ਨੈਨੋ ਦੇ ਆਗੇ ਤੋਂ ਹੇ ਮਾਇਆ ਜਾਂ ਤੇ ਤੂੰ ਦੁਖ ਪ੍ਰਦ ਹੈ। ਸੋ ਲੋਪ ਭਈ। ਦੋ: । "ਤਬ ਲਗ ਫੇਰਾ ਜਗਤ ਕੋ ਜਬ ਲਗ ਚਾਹੇ ਚਿਤ। ਚਾਹ ਮਿਟੀ ਗੁਲਾਮ ਤਹ ਭਇਓ ਅਚਾਹੀ ਚਿਤ"। ਜੋ ਇਛਾਵੰਤ ਹੈ ਪੁਰਸ ਸੋ ਐਸਾ ਹੈ ਜਥਾ ਸੁਆਨ ਕੀ ਬ੍ਰਿਤ। ਦੋ:। "ਘਰ ਘਰ ਡੋਲਤ ਦੀਨ ਹੋਇ ਜਨੁ ਜਨ ਜਾਚਿਤ ਜਾਇ। ਦੀਨੇ ਲੋਭ ਚਸਮਾ ਜਖਨ ਲਘ ਪੁਨ ਬਡੋ ਲਖਾਇ । ਜਿਨ ਪਰ ਗੋਬਿੰਦ ਕੀ ਕ੍ਰਿਪਾ ਹੋਤੀ ਹੈ ਸੋ ਗੁਰਮੁਖ ਮਾਇਆ ਵਿਰੈਉਦਾਸੀ ਤਾਂ ਤੇ ਈਸਵਰ ਕੀ ਸਰਣ ਕੋ ਪਰਾਪਤ ਹੋਵੈ, ਹੰਕਾਰ ਮਮਤਾ ਆਦਿਕ ਤਿਆਗ ਕਰ, ਮੂਲ ਸੰਤਸੰਗ ਹੈ, ਸਤਸੰਗ ਬਿਨਾ ਮਨ ਕਾ ਸੁਭਾਉ ਰੋਕਨਾ ਕਠਨ ਹੈ। ਤਿਸ ਪਰ ਵਣਵਾਰੀ ਸੰਤ ਕਾ ਬਚਨ ਹੈ। "ਮਤਿ ਜਾਨੋ ਮਨ ਹਟੇ ਬਿਖੈ ਰਸ ਭੋਗਾ ਤੇ ਇਆ।। ਮਤਿ ਜਾਨੋ ਮਨਹਟੇ ਸਗਲ ਤੀਰਥ ਫਿਰ ਆਇਆ। ਮਤਿ ਜਾਨੋ ਮਨ ਹਟੇ ਕੀਏ ਪੁਨ ਬਹੁ ਦਾਨਾ।

ਮਤਿ ਜ . ਮਨ ਹਟੇ ਪੜ੍ਹੇ ਬਹੁ ਬੇਦ ਪੁਰਾਣ। ਜਪ ਤਪ ਕਰਮ ਨਾ ਸਾਧ ਲੈ ਜਹਾਂ ਜੋਗ ਬ੍ਰਤ ਨਾਨੇ। ਬਨਵਾਰੀ ਸੰਤ ਸੰਗ ਬਿਨਾ ਮਨ ਇਸਥਿਤ ਮਤ ਮਾਨੋ"। ਸ੍ਰੁ ਸੁਣਕਰ ਸਾਧੂ ਬਹੁਤ ਪ੍ਰਸੰਨ ਹੋ ਕਰ ਕਹਤ ਭਇਆ ਜੀ ਇਹ ਸੰਸਾ ਮੇਰਾ ਦੂਰ ਭਯਾ ਹੈ। ਜੈਸੇ ਤੀਬਰ ਵਲਨ ਕੇ ਚਲਨੇ ਕਰਿ ਸੂਕਮ ਤ੍ਰਿਣ ਦੂਰ ਚਲਾ ਜਾਇ ਤਥਾ ਇਹ ਸੰਸਾ ਮੇਰਾ ਦੂਰ ਭਯਾ ਹੈ। ਤਾਂ ਤੇ ਰਿਦਿਓ ਅਰ ਬਾਹਿਰ ਜਿਨ ਕੇ ਤਿਆਗੀ ਹੈ, ਬਬੇਕ ਸਹਿਤ ਤਿਨ ਪਰ ਈਸਵਰ ਕੀ ਬੜੀ ਕ੍ਰਿਪਾ ਹੈ, ਤੇ ਧੰਨ ਹੈ ਪੁਰਸੋਤਮ। ਹੇ ਭਗਵਨ, ਇਕ ਹੋਰ ਸੰਸਾ ਹੈ ਮੇਰਾ ਜੋ ਕਰਮਾ ਕੀ ਦਸਾ ਹੈ ਕੈਸੇ ਕਰਤ ਹੈਂ, ਸੋ ਕ੍ਰਿਪਾ ਕਰ ਕਹੋ। ਤਬ ਸੰਤ ਬਚਨ ਉਚਾਰਤੇ ਭਏ। ਜੋ ਇਹ ਤਾਂ ਪ੍ਰਤਖ ਕਰ ਗ੍ਰਿਥਾ ਗੁਰੋਂ ਨੇ ਬਿਵਸਥਾਕਥਨ ਕਰੀ ਹੈ ਕਰਮੋ ਕੀ ਜੋ ਹਾਥ ਦੀਏ ਬਿਨਾ ਹਾਥ ਨ ਆਵੈ। ਸ੍ਰੀ ਭਾਈ ਗੁਰਦਾਸ ਬਚਨ। "ਅਣ ਦਿਤਾ ਕਛੁ ਹਾਥ ਨਾ ਆਵੈ"। ਅਰ ਸੰਤ ਬਾਨ। ਜੋ ਔਰ ਕੋ ਫਲ ਦਏਗਾ ਸੋ ਆਪ ਭੀ ਫਲ ਪਾਵੇਗਾ। ਜੌਹੂੰ ਸੇ ਜੌਹੂੰ ਜੈਸੇ ਜੈ, ਚਾਵਲ ਸੇ ਚਾਵਲ ਪਾਵੇਗਾ। ਕਲ ਦੇਵੇਗਾ ਕਲ ਪਾਵੇਗਾ। ਕਲ ਪਾਵੇਗਾ ਕਲ ਪਾਵੇਗਾ। ਕਲਿਜੁਗ ਨਹੀਂ ਕਰਜੁਗ ਹੈ, ਇਸ ਹਾਥ ਦੇ, ਉਸ ਹਾਥ ਲੈ। ਕਿਆ ਖੂਬ ਸੌਦਾ ਨਕਦ ਹੈ। ਦਿਨ ਕੋ ਦੇ ਅਰ ਰਾਤ ਕੋ ਲੈ, ਇਹ ਬਾਰਤਾ ਗੁਰਮੁਖਾਂ ਨੂੰ ਪਰਤਖ ਕਰ ਭਾਸਤੀ ਹੈ। ਤਾਂ ਤੇ ਉਹ ਸੁਭ ਕਰਤਵ ਰੂਪੀ ਖੇਤ੍ਰ ਜਮਾਵਤੇ ਹੈਂ, ਕਾਇਆ ਭੂਮੀ ਮੇ। ਜੈਸੇ ਇਹ ਦੇਖਨਾ ਹੈ, ਭਾਈ ਰਾਮ ਕ੍ਰਿਸਨ ਪਰਮ ਉਧਾਰ ਤੇ ਪਰਮ ਉਪਕਾਰੀ ਪ੍ਰੇਮੀ ਪ੍ਰੇਮੀ ਗੋਬਿੰਦ ਨਾਮ ਕੇ ਕਥਾ ਹਰਿ ਕੀਰਤਨ ਭਗਵਤ ਭਜਨ ਮੇ ਆਠ ਪਹਿਰ ਬਿਤਾਵਤੇ ਹੈਂ। ਹੋਰ ਜੋ ਜੋ ਸੰਤ ਗੁਰਮੁਖ ਗਿਆਨਵਾਨ ਹੈ ਸੋ ਤਨ ਮਨ ਧੰਨ ਸਭ ਗੋਬਿੰਦ ਤਰਫ ਲਾਵਤੇ ਹੈਂ, ਹਰਿ ਕੀਰਤਨ ਭਗਵਤ ਭਜਨ ਮੇ ਅਠੇ ਪਹਿਰ ਬਿਤਾਵਤੇ ਹੈਂ। ਤਾਂ ਤੇ ਉਤਮ ਜੋ ਮੁਕਤ ਫਲ ਹੈ ਤਿਸ ਕੋ ਪਾਵਤੇ ਹੈ। ਚੌਰਾਸੀ ਕੇ ਖੇਦ ਜੋ ਹੈ ਸੋ, ਉਨ ਸੇ ਦੂਰ ਹੋ ਜਾਵਤੇ ਹੈਂ। ਪਰਮਪਰਮ ਜੋ ਭਗਵਤ ਭਗਤੀ ਹੈ ਪ੍ਰੇਮ ਜਿਸ ਕੋ ਸਤਿ ਸਾਸਤ੍ਰ ਸੰਤ ਕਥਨ ਕਰਤੇ ਹੈਂ। ਸੋਈ ਪਰਮ ਪੁਰਖ ਪ੍ਰਯਤਨ ਹੈ। ਅਰ ਜੋ ਪੁਰਖ ਪ੍ਰਯਤਨ ਤੇ ਹੀਨ ਹੈ ਨਰਾਧਮ ਅਪਨੇ ਤਨ ਮਨ ਕੀ ਪੁਸਟੀਤੁਸਟੀ ਮੇ ਲਾਗੇ ਹੈ ਅਭਾਗੇ। ਸੋ ਜੋ ਅਗਿਆਨੀ ਮੂੜ ਨਾਦਾਨੀ ਹੈ। ਬਨਬਾਸੀ ਤਪਸੀ ਕਾ ਦ੍ਰਿਸਟਾਂਤ। ਜਬ ਸ੍ਰੀ ਰਾਮ ਚੰਦ ਜੀ ਭਗਵਾਨ, ਦੁਰਜਨੋ ਕੋ ਦਲੋ ਕੋ ਦਲ ਕਰ, ਸਿੰਘਾਸਨ ਪਰ ਬੈਠੇ ਹੈਂ, ਤਬ ਸ੍ਰਵਣ ਕੀਤਾ ਜੋ ਕੁੰਭਜ ਰਿਖੀ ਕੋਊ ਤਪ ਕਾ ਬ੍ਰਤ ਠਾਟਿ ਸੀ ਸੋ ਪੂਰਾ ਭਯਾ ਹੈ। ਤਬ ਭਗਵਾਨ ਸ੍ਰੀ ਰਾਮ ਜੀ ਤਿਸ ਆਸ੍ਰਮ ਆਏ, ਬਧਾਈ ਦੇਨੇ ਕੋ। ਤਬ ਮੁਨੀ ਨੇ ਸ੍ਰੀ ਰਾਮ ਜੀ ਕਾ ਬੜਾ ਆਦਰ ਕੀਆ। ਤਿਨ ਕਉ ਬਿਭੂਖਨ ਦੀਏ ਪੁਨਾ, ਕਥਨ ਕਰ। ਹੇ ਰਾਮ ਰਾਜਿੰਦ੍ਰ ਮਹੀ ਮੰਡਨ ਇਹ ਜੋ ਦਿਵ ਮੰਡਲ ਹੈ ਭੂਖਨ ਸੋ ਸਰਬ ਕਾਮਦੇਣ ਕਉ ਸੁਰ ਤਰੂ ਚਿੰਤਾਮਣਿ ਸਮ ਜਾਨਣੇ। ਤਾਂ ਤੇ ਆਪ ਕੀ ਭੇਟਾ ਕਰੇ ਹੈਂ। ਇਨ ਕੀ ਪਵਿਤ੍ਰਤਾ ਲੀਏ। ਤਬ ਪੂਰਨ ਕਾਮ ਜੋ ਸ੍ਰੀ ਭਗਵਾਨ ਜੀ ਹੈਂ, ਪ੍ਰਸੰਨ ਹੋ ਕਰ ਕਹਤੇ ਭਏ: ਹੇ ਮਹਾਮੁਨੀ ਜੀ, ਇਹ ਭੂਖਨ ਆਪ ਕੋ ਕੈਸੇ ਪ੍ਰਾਪਤ ਹੂਏ ਹੈ ਜਾਂ ਤੇ ਨਾਸੀ ਹੈ। ਸ੍ਰੀ ਅਗਸਤ ਜੀ ਕਥਨ ਕਰਤ ਭਏ ਕੁੰਭਜ ਮੁਨੀ ਵਾਚ। ਹੇ ਰਘਬੰਸੀਓਂ ਕੀ ਮੁਕਟ ਮਣੀ ਸ੍ਰੀ ਰਾਮ ਜਬ ਮੈਂ ਤਪ ਕਰਣ ਲੀਏ ਸੁਤੰਤਰ ਇਕੰਤ ਪਵਿਤਰ ਜਲਾ ਮੇ ਅਸਥਾਨ ਢੂੰਡਤਾ ਫਿਰੋ। ਤਬ ਏਕ ਸੁੰਨ ਕੁਟੀ ਦੇਖੀ ਸਰੋਵਰ ਪਰ ਨਿਰਜਨ ਬਨਮੇ ਤਹਾਂ ਲੱਗਾ ਤਪ ਕਰਨੇ। ਤਹਾਂ ਇਕ ਪੇਖਿਆ ਜੈਸੇ ਸੋਤਨ ਜੋ ਏਕ ਸਕਾਲ ਸੀਰ ਤਲਾ ਕੁਨੇਡਰ। ਮੇ ਦੇਖ ਕਰ ਵਿਚਾਰ ਕਰਤਾ ਹੀ ਸੀ ਜੋ ਨਿਰਜਨ

ਬਨ ਮੇਂ ਇਹ ਸਵ ਕਹਾਂ ਸੇ ਆਇਆ ਹੈ। ਤਬ ਇਤਨੇ ਮੇਂ ਅਕਾਸ ਦੇਵਤਾ ਉਤਰ ਕਰ
ਬਿਮਾਨੋਂ ਤਿਸ ਸਵ ਕੋ ਨਿਕਾਸ ਕਰ ਭੋਜਨ ਕਰਨ ਲਾਗਾ; ਮੈਂ ਦੇਖ ਕੇ ਅਸਚਰਜ ਮਾਨ ਹੋਇਆ
ਜੋ ਦੇਵਤਾ ਕਿਆ ਤੇ ਸਵ ਕਾ ਭੋਜਨ ਕਿਆ। ਜਬ ਵਹੁ ਅਘਾਇ ਕਰ ਚਲਾ ਨਭ ਕੋ ਤਬ ਤਿਸ ਕੋ
ਪੂਛਨਾ ਕੀਆ ਬੁਲਾਇ ਕਰ। ਸੋ ਸੁਰ ਬਿਮਾਨ ਤਿਆਗ ਕੇ ਮਸਤਕ ਟੇਕ ਕੇ ਕਥਣ ਕਰਨ ਲਾਗਾ,
ਹੇ ਅਗਸਤ ਜੀ। ਜਹਾਂ ਅਬ ਆਪ ਤਪ ਕਰਤੇ ਹੋ ਤੋ ਅਸਥਾਨ ਮੇਰਾ ਹੈ, ਹੇ ਭਗਵਨ ਪੂਰਬ
ਜਨਮ,ਤਪਸੀ ਰੂਪ ਕਰ,ਮੈਂ ਈਹਾਂ ਤਪ ਤਪਿਆ ਹੈ; ਗੁਰ ਸਮ ਰੂਖਾ ਬਿਨਾ ਹੰਕਾਰ ਸਹਤਾ ਸੋ
ਆਪਨੇ ਕਰਮ ਕਾ ਵਿਪਾਕ ਮੈ ਭੋਗਤਾ ਹੋ, ਹੇ ਮੁਨੀ ਵਰ। ਪੂਰਬ ਜਨਮ ਤਪਸੀ ਕੇ ਜੋ ਕਿਛੂ
ਮਿਸਟਾਨ ਭੋਜਨ ਮੁਝੇ ਮਿਲੈ ਸੋ ਮੈ ਛਿਪਾ ਲਿਏ , ਆਪ ਹੀ ਭੋਜਨ ਕਰੇ। ਫਿਰ ਮੈ ਮਛਲੀ ਕੋ ਭੀ
ਨਾ ਦੇਵੋਂ। ਐਸੇ ਤਨ ਕਾ ਪਪੋਰਨਾ ਕੀਆ। ਗੁਰ ਸਮ ਰੂਪਾ,ਸਰਧਾ,ਸੇਵਾ ਅਦਿਕ ਤੇ ਹੀਨ।
ਗੁਰ ਸਾਸਤ੍ਰ ਅਨੁਸਾਰ ਹੋ ਕਰ ਪੁਰਖ ਪੂਜਤਨ ਨ ਕੀਆ। ਸੋ ਜਬ ਸੇ ਮੇਰਾ ਸ੍ਰੀਰ ਛੂਟਾ
ਤਬ ਧਰਮ ਦੂਤ ਨਿਕਟ ਧਰਮ ਅਧਰਮ ਨਿਰਨੇ ਲੀਏ ਖੜਾ ਕੀਆ। ਤਿਸ ਕਾਲ ਸ੍ਰੀ ਭਾਨ
ਨੰਦਨ ਜੀ ਮੇਰੀ ਤਰਫ਼ ਦੇਖ ਕਰ ਕਹਤ ਭਏ: ਹੇ ਤਪਸੀ , ਤਪ ਤੋ ਤੈਨੇ ਤਪਾ ਹੈ,ਪਰੰਤੂ ਖਾਨ ਪਾਨ
ਲੀਏ ਭੋਜਨ ਤੈਨੇ ਦਾਨ ਨਹੀਂ ਕੀਆ ਤਾਂ ਤੇ ਤਪਸਿਆ ਕਾ ਫਲ ਤੋਂ ਦੇਵਤਾ ਹੋਂ ਇੰਦ੍ਰ ਪੁਰੀ ਮੇ।
ਅਰ ਭੋਜਨ ਆਪ ਤੇਰੀ ਸ੍ਰੀਰ ਰੂਪ ਸਵ ਕਾ ਉਹਾਂ ਕਰ ਸਰ ਬੀਚ ਨਿਕਾਸ ਕਰਿ ਜਹਾਂ
ਤੈਨੇ ਤਪਸਿਆ ਕਰੀ ਹੈ। ਹੇ ਮਹਾਂ ਮੁਨੀ, ਕੁੰਭਜ ਜੀ, ਐਸੇ ਸੁਣ ਕਰਿ ਬਰਨ ਮੈਂ ਨੇ ਹਾਥ ਜੋਰ
ਕਰ ਬੇਨਤੀ ਕੀਤੀ ਰਾਜਾ ਧਰਮ ਆਗੇ। ਹੇ ਸ੍ਰੀ ਭਾਨ ਨੰਦਨ ਜੀ,ਮੇਰੇ ਵਾਸਤੇ ਇਸ ਪਾਪ ਰੂਪਾ
ਬ੍ਰਿਤੀ ਤੇ ਕਬ ਛੂਟਨਾ ਹੋਵੈਗਾ। ਸੋ ਕ੍ਰਿਪਾ ਕਰ ਕਹੋ। ਤਬ ਆਦਿਤ ਸੂਨ ਕਰ ਜੀ ਕਹਤ ਭਏ
ਕ੍ਰਿਪਾਲ ਹੋ ਕਰਿ। ਹੇ ਤਪਸੀ ਜਬ ਤੈਨੂੰ ਅਗਸਤ ਮੁਨੀ ਜੀ ਮਿਲਨਗੇ ਤਬ ਇਹੁ ਤੇਰਾ ਸ੍ਰਾਪ ਕਾ ਅੰਤ
ਹੋਵੈਗਾ। ਸੋ ਤੇ ਸ੍ਰੀ ਮਹਾਂ ਮੁਨੀ ਜੀ ਅਬ ਤੁਸੀਂ ਕ੍ਰਿਪਾ ਕਰ ਮੈਂ ਇਸ ਪਾਪ ਤੇ ਛੂਟਾ ਹਾਂ ਤਾਂ ਤੇ ਮੇਰੀ
ਆਪ ਕੇ ਚਰਨਾਂ ਕੋ ਸਬਾਰੰ ਬਾਰ ਬੰਦਨਾ ਹੋਵੈ। ਐਸੇ ਭਾਸ ਕਰ ਜਾਤੀ ਬੇਰ ਇਹੁ ਮੰਡਨ ਮੋਕੋ ਸੋ
ਸੁਰ ਦੇ ਗਿਆ ਹੈ,ਸ੍ਰੀ ਰਾਮ ਰਾਜਿੰਦ੍ਰ। ਰਿਧਿ ਸਿਧਿ ਨਿਧ।ਸੰਪਦਾ ਦੇਣੇਂ ਕੋ ਕਾਮਧੇਨੂੰ ਹੈ। ਤਾਂ ਤੇ
ਆਪ ਕੇ ਅਰਪਣ ਕੀਏ ਹੈਂ,ਜੋ ਹਮਾਰੇ ਕਿਸ ਕਾਮ ਹੈ। ਤਬ ਸ੍ਰੀ ਰਾਮ ਚੰਦਰ ਸੰਤ ਪ੍ਰਸਾਦਿ,
ਦੀਆ ਹੂਆ ਆਦਰ ਪੂਰਬਕ,ਗ੍ਰਹਣ ਕਰ ਲੇਤੇ ਭਏ। ਪੁਨਾ ਆਗਿਆ ਲੇ ਕਰ ਸਕੇਤਪੁਰੀ
ਮੇ ਆਇ ਸਿੰਘਾਸਨ ਪਰ ਬੈਠਤੇ ਭਏ। ਹਰਿ ਜਨ ਕਹਤੇ ਹੈਂ ਹੇ ਸਾਧ ਦੇਖ ਕਰਮ ਕੀ
ਗਤੀ ਕਠਨ ਤੇ ਭੀ ਕਠਨ ਹੈ। ਤਾਂ ਤੇ ਗੋਬਿੰਦ ਕੀ ਸਰਣ ਕਉ ਪ੍ਰਾਪਤ ਹੋਵਉ। ਸੋ ਕਠਨ ਭੀ
ਕਰਮ ਦਸਾ ਹੋਵੈਗੀ,ਵਿਤਰਨੀ ਨਦੀ ਵਤ,ਤਿਸ ਕੋ ਗੋਪਦ ਇਵ ਸੁਖੇਨ ਹੀ ਤਰ ਜਾਇਗੇ। ਜਾਂਤੇ
"ਛੂਟਨ ਹਰਿ ਕੀ ਸਰਣ ਲੇਖ ਨਾਨਕ ਲੇਖਿਆ"। ਨਾਨਕ ਕਹੀਏ ਗੋਬਿੰਦ ਨੇ ਆਪ ਹੀ ਇਹੀ ਲੇਖ
ਬੇਦ ਪੁਰਾਣੋ ਮੇਂ ਲਿਖ ਧਰਾ ਹੈ। ਮਾਮੇਕ ਸਰੰਣ ਬ੍ਰਜਾ। ਮਾਮੇਕੰ ਸਰਣੰ ਬ੍ਰਜਾ। ਇਕ ਮੇਰੀ
ਸਰਣ ਕਉ ਤੂ ਪ੍ਰਾਪਤ ਹੋ ਹੇ ਸਿਖਾ ਸਭ ਸਾਧਨੋ ਕੀ ਹੰਗਤਾ ਛਾਡ ਕਰਿ। ਐਸੇ ਸ੍ਰਵਣ ਕਰ

ਸੋ ਸਾਧੂ ਗੋਬਿੰਦ ਕੀ ਸਰਣਾਗਤਿ ਹੂਆ। ਹੋਰ ਇਕ ਕਾਸੀ ਰਾਮ ਨਾਮ, ਓਲ੍ਹਾ ਜਿਨਾ ਕੀ ਸੰਗਿਆ, ਤੇ ਦੀਨ ਦੁਖੀ ਕੀ ਦਵਾਈ ਕਰਨ ਕਰਿ ਪਰਮ ਹਕੀਮ ਸੋ ਭੀ ਸੰਤ ਉਪਦੇਸ ਪਾਇ ਕਰ ਸ੍ਰੀ ਰਾਮ ਨਾਮ ਕਾ ਸਿਮਰਨ ਕਰਤੇ ਭਏ। ਬਹੁਤ ਬ੍ਰਿਧ ਅਵਸਥਾ ਭਈ ਤੋ ਭੀ ਕਈ ਹਜ਼ਾਰ ਵੇਰੀ ਮਾਲਾ ਫੇਰ ਕਰ ਤੇ ਅੰਨ ਜਲ ਲੈਂਦੇ ਸੇ, ਐਸਾ ਸੁਭ ਸੁਭਾਉ ਕਰਤੇ ਭਏ। ਕੋਈ ਮਨ ਕੀ ਇਛਾਵੰਤ ਪੁਰਸ ਸੰਤ ਕੀ ਸਰਣ ਲੇਤ ਭਇਆ, ਤਾਂ ਤੰਸ ਬਚਨ ਕਰਤ ਭਏ: ਤੁਸੀ ਇਕ ਗੋਬਿੰਦ ਕਾ ਭਰੋਸਾ ਦ੍ਰਿੜ ਧਾਰੋ ਜੋ ਤੁਹਾਡੇ ਸਰਬ ਕਾਰਜੋ ਕੀ ਸਿਧਤਾ ਹੋਵੇਗੀ। ਤਾਂ ਤਿਸ ਕੇ ਤੈਸੇ ਹੀ ਸਿਧਤਾ ਹੂਈ ਐਸੇ ਸੁਫਲ ਬਾਣੀ ਸੇ, ਹਰਿ ਜਨਾ, ਧੰਨਾ ਭਾਈ ਟਹਲ ਦਾਸ ਸੰਤ ਜੀ। ਭਾਈ ਟਹਿਲ ਦਾਸ ਜੀ ਦਖਣ ਕੀ ਧਰਤੀ ਤਰਫ ਰਹਿੰਦੇ ਸੇ। ਤਹਾਂ ਕਾ ਸਰਦਾਰ ਮਲੇਛ ਸੀ, ਕਠੋਰ ਸੀ, ਸੁਭਾਵ ਕਾ। ਸੋ ਕਿਸੀ ਕਾਰਨ ਤੇ ਇਕ ਸਿਖ ਪਰ ਕੋਪਵੰਤ ਹੋ ਕਰ ਇਕ ਭੋਰੇ ਮੇ ਦੇ ਕਰ, ਉਪਰ ਸੇ ਲੀਪ ਦੀਆ, ਜੋ ਨਿਕਸ ਨ ਸੇ ਜਾਵੇ ਤਾਂ ਚਾਲੀਸ ਦਿਨ ਬੀਤੇ ਕਹਤ ਭਇਆ ਜੋ ਤਿਸ ਕਾ ਮੁਰਦਾ ਕਹੀ ਦਬਾ ਕਰ ਦੇਹੋ। ਜਬ ਭੋਰਾ ਪੁਟ ਕੇ ਦੇਖਨ ਤਾਂ ਉਹ ਸਿਖ ਗੁਰੂ ਕਾ ਸੁਖਮਨੀ ਕਾ ਪਾਠ ਕਰਤਾ ਹੈ ਪ੍ਰੇਮ ਸਿਉ। ਤਾਂ ਸਰਦਾਰ ਸਹਤ ਸਭੀ ਜਨ ਹਿਰਾਨ ਹੋ ਕਰਿ ਤਿਸਕੀ ਕਦਮੀ ਲਾਗ ਕੇ ਪੂਛਤੇ ਭਏ ਜੋ ਤੂੰ ਕੈਸੇ ਜੀਵਿਆ ਹੈ, ਹੇ ਭਾਈ। ਤਾਂ ਸੋ ਉਚਾਰਤ ਭਯਾ ਜੋ ਸ੍ਰਿ ਗੁਰੂ ਆਦਿ ਜੀ ਮੇਰੇ ਕੋ ਦਰਸ ਦਿਖਾਇ ਕੇ ਭੂਖ ਪਿਆਸ ਦੂਰ ਕਰ ਦੀਨੀ ਹੈ। ਤਾਂ ਤੇ ਮੈਂ ਦੁਖੀ ਰੰਚਕ ਨਹੀਂ ਹੂਆ ਸ੍ਰੀ ਸੁਖਮਨੀ ਸਾਹਿਬ ਜੀ ਕਾ ਪਾਠ ਕਰਤਾ ਰਿਹਾ ਤਉ। ਇਹੁ ਪ੍ਰਤਾਪ ਵੇਖ ਸੁਣ ਕੇ ਸ੍ਰੀ ਸੁਖਮਨੀ ਜੀ ਪਰ ਨਿਸਚਾ ਕਰਤੇ ਭਏ ਕੰਠ ਕਰਿ। ਜਹਾਂ ਜਾਇ ਤਹਾਂ ਕੰਠ ਭੂਖਨ ਵਤ ਸੁਖਮਨੀ ਜੀ ਕਾ ਪਾਠ ਕਰਤਾ ਰਹੇ। ਉਠੋਂ ਕਾ ਲਾਦਨਾ ਕਰਦੇ ਸਨ ਵਣਜ, ਊਠ ਵਾਲਿਓ ਸੰਗ। ਤਾਂ ਰਾਤ ਕੋ ਚਲਤੇ ਕਹੂੰ ਬਰਾਨੀ ਮੇ ਮੂਲ ਕਰ ਊਠ ਇਨ ਕਾ ਮ੍ਰਿਤ ਭਯਾ ਤੇ ਸਾ. ਇਨ ਕਾ ਚਲਾ ਗਿਆ। ਇਕੱਲੇ ਬੈਠੇ ਬਰਾਨੀ ਮੇ ਸ੍ਰੀ ਸੁਖਮਨੀ ਜੀ ਦਾ ਪਾਠ ਕਰੈਂ ਪ੍ਰੇਮ ਸਿਉ। ਤਹਾਂ ਸੇ ਪਾਂਚ ਕੋਸ ਪਰ ਏਕ ਗ੍ਰਾਮ ਥਾ ਤਿਸ ਕਾ ਸਰਦਾਰ ਸਿੰਘ ਥਾ ਤਿਸ ਕੋ ਸ੍ਰੀ ਗੁਰੂ ਜੀ ਰੈਨ ਕੋ ਸਵਪਨ ਦੀਆ ਤੇ ਕਹਾ ਜੋ ਪ੍ਰੇਮੀ ਹਮਾਰਾ ਪਿਆਰਾ ਹੈ ਤਿਸ ਕਾ ਊਠ ਮਰ ਗਿਆ ਹੈ ਤੁਸੀ ਆਪਨੀ ਸਵਾਰੀ ਊਠ ਕਰ ਵਸਤੀ ਮੇ ਲਿਆਵੋ। ਸੰਝ ਕੋ ਤਾਂ ਐਸੇ ਕੀਆ। ਪੁਨਾ ਭਾਈ ਟਹਿਲ ਦਾਸ ਜੀ ਸਭ ਸੇ ਤਿਆਗ ਕੇ ਵਿਰਕਤ ਹੂਏ। ਤਾਂ ਸਾਰੀ ਰਾਤ ਜਾਗ੍ਰਤ ਕਰੈਂ ਸਿਮਰਨ ਕਰਿ, ਅਰ ਆਹਾਰ ਭੀ ਅਲਪ ਕਰੈਂ, ਧਿਆਨ ਕਾਰ ਬ੍ਰਿਤੀ ਹੋ ਗਈ। ਨਿਰ ਵਿਕਲਪ ਸਮਾਧ ਰੂਪ, ਅਹੀ ਭੂਰਨੇ ਤੇ ਰਹਿਤ। ਏਕ ਰਬਾਬੀ ਤਜ ਸੰਤ ਟਹਿਲ ਦਾਸ ਕੋ ਸ਼ੁਧ ਸਾਦ ਕਾ ਕੀਰਤਨ ਸੁਨਾਇਆ ਕਹੈ ਰਾਗ ਰਤਨ ਮੋ। ਤਬ ਏਕ ਸਰਦਾਰ ਸੁਣ ਕਰ ਕਹਿਤ ਭਇਆ ਰਬਾਬੀ ਸਿਉ ਜੋ ਮੇਨੂੰ ਖਿਆਲ ਟੱਪਤਿ ਸੁਣਾਇ। ਫਕੀਰ ਪਾਸ ਕੇ ਗਾਵਣਾ ਰਹੀ। ਤਾਂ ਸੋ ਸਰਦਾਰ ਸੂਲ ਸਹਿ ਮਰਨੇ ਲਾਗਾ। ਜਬ ਸੰਤ ਕੀ ਸਰਣ ਆਇਆ ਸੋ ਉਪਦੇਸ ਪਾਏ ਕਰ ਨਾਮ ਕਰ ਪਰਮ ਸੁਖੀ ਭਯਾ। ਸਾਹਪੁਰੇ ਮੇ ਏਕ ਮਾਈ ਕਾਬੜੀ ਜਾਤਿ ਸੰਗਿਆ ਜਿਸ ਕੀ ਤੇ ਨਾਮ ਭਾਗਭਰੀ ਮਾਹੀ ਮਾਸ ਜੋ ਪੂਰਨ ਹੋਈਂ ਕਰ ਪੂਰਨ ਹੋਈ। ਸੋ ਭਾਈ ਟਹਿਲ ਦਾਸ ਤੇ ਉਪਦੇਸ ਕਰਿ ਪਾਇ ਕਰਿ ਪਰਮ ਭਗਤ ਭਈ, ਮੀਰਾਂ ਬਾਈ ਵਤ। ਗਰੀਬਾਂ ਦੀ ਪਾਲਨਾ ਕਰਨੀ ਤਾਈਤ ਭਜਨ ਮੇ ਰਹਿਣਾ ਤੇ ਗੁਰਬਾਣੀ ਦਾ ਪ੍ਰੇਮ ਸਿਉ ਕੀਰਤਨ ਕਰਨਾ। ਅਰ ਕਥਾ ਹਰਿ ਕੋਰ

ਧਰਮ ... ਸ੍ਰੀ ਭਾਈ ਰਾਮ ਕ੍ਰਿਸ਼ਨ ਜੀ ਕੀ ਨਿਰੰਤਰ ਆਇ ਸ੍ਰਵਣ ਕਰਨਾ। ਚਾਹੇ ਅਤ ਪੋਹ ਵਾ ਸੀਤ ਕਾਲ ਮੇ ਸੀਤ ਹੋਵੈ ਅੰਧੇਰੀ ਬਰਖਾ ਹੋਇ। ਪ੍ਰੇਮ ਰੂਪ ਤੇਬਦਾਰ ਸਾਥ ਲੈਕਰ, ਸੰਤਸੰਗ ਮੇ ਆਵਣਾ ਪਰ ਆਵਣਾ। ਸੋ ਮਾਈ ਭੀ ਸੰਤੋਂ ਕੀ ਸੇਵਾ ਦਰਸਨ ਕਰਿ ਪਰਮ ਪਰਸੰਨ ਹੋਏ। ਇਤਿ ਸ੍ਰੀ ਪ੍ਰੇਮ ਸੁਧਾ ਸਿੰਧੂ ਗ੍ਰਿੰਥੇ ਉਤ੍ਰਾਰਧੇ ਸੰਤ ਗੁਨ ਗਾਨ ਬਰਨਨੰ ਉਨਚਾਸਮੋ ਹੁਲਾਸ: ੪੯

ਕਿਸੀ ਪੁਰਸ ਸੇ ਕੇਤੀ ਬੇਰ ਅਵਗਿਆ ਹੂਈ। ਤਬ ਤਿਸ ਕੇ ਕਰਮਾ ਅਨੁਸਾਰ ਸੰਤ ਕੇ ਮਨ ਮੇ ਕੋਪ ਆਇਆ। ਅਤ ... ਜੋ ...ਨਲ ਅਨਲ ਪ੍ਰਗਟ ਚੰਦਨ ਤੇ ਹੋਈ। ਤਬ ਤਿਸ ਕੇ ਬਚਨ ਕਰਤ ਭਏ ਤੂੰ ਤਾਂ ਪਲਾਲੀ ਹੈ ਸੋ ਤੈਸੇ ਹੀ ਭਯਾ, ਸੰਤ ਬਚਨ ਕਰਿ। ਪੁਨਾ ਸੋ ਬਖਸਾਵਤਾ ਹੀ ... ਤਊ ਭੀ ਤਿਸ ਕੀ ਦਸਾ ਕਬੀ ਕਬੀ ਸੋ ਹੋ ਜਾਇ। ਜਾਂ ਤੇ ਸੰਤ ਬਚਨ ਰਘਬੀਰ ਕਾ ਬਾਣ ਹੈ ਅੰਮੋਘ ਵਾ ਬ੍ਰਹਮ ਅਸਤ੍ਰ ਹੈ ਅਮੋਘ। ਤਾਂ ਤੇ ਜੋ ਸੰਤ ਜੀ ਸੇਵਾ ਕਰੈ ਤੌਂ ਪਰਮ ਲਾਭ ਹੈ ਜੇ ... ਸੇਵਾ ਭੀ ਨਾਲ ਕਰੇ ਤੇ ਅਵਗਿਆ ਭੀ ਨ ਕਰੈ। ਇਹੁ ਪੁਰਸ ਕੋ ਸਿਛਾ ਹੈ। ਕੋਊ ਅਵਰ ... ਸੋ ਭੀ ਸੰਤ ਨਿਕਟ ਕ੍ਰਿਆ ਊਠਣ ਬੈਠਣ ਮੂਰਖੋ ਵਤ ਕਰੈ ਤਿਸ ਕੋ ਸੰਤ ਕੋਪ ਕਰ ... ਮੇ ਤੂੰ ਸਾਂਤ ਕਰਨਾ ਬੈਠੇਗਾ। ਸੋ ਤਿਸ ਕੀ ਦਸਾ ਨਾਰਦ ਮੁਨੀ ਵਤ ਦੇਖੀ ਨੇਤ੍ਰੀ। "ਭਗਤ ਮੁਖੋਂ ਜੋ ਬੋਲਦੇ ਸੋ ਬਚਨ ਹੋਵੰਦੇ"। ਏਕ ਸਕਾਮੀ ਨਰ ਬਿਨੈ ਕਰਤ ਭਯਾ ਆਪਨੇ ਨਿਰਬਾਹੁ ਲੀਏ। ਤਬ ਸੰਤ ਬਚਨ ਕਰਤ ਭਏ ਸ੍ਰੀ ਗੁਰਦੇਵ ਜੀ ਕਾ। "ਮਾਨੁਖ ਕੀ ਟੇਕ ਬ੍ਰਿਥੀ ਸਭ ਜਾਣ। ਦੇਵਨ ਕਉ ਏਕੈ ਭਗਵਾਨ। ਜਿਸ ਕੇ ਦੀਏ ਰਹੈ ਅਘਾਇ। ਬਹੁਰ ਨਾ ਤ੍ਰਿਸਨਾ ਲਾਗੈ ਆਏ"। "ਮਾਰੈ ਰਾਖੈ ਏਕੋ ਆਪਿ। ਮਾਨੁਖ ਕੈ ਕਿਛੁ ਨਾਹੀ ਹਾਥਿ"... "ਮਾਰੋਰਾਮ ਤੇ ਸਭ ਥੋਕ। ਮਾਨੁਖ ਕਉ ਜਾਤ ਸ੍ਰਮ ਪਾਵਾਂਮੈ ਪ੍ਰਭ ਕੇ ਸਿਮ੍ਰਨ ਮੋਖ"। ਤਾਂ ਤੇ ਤੁਸੀਂ ਟੇਕ ਟੇਕਾ ਕਮਲਾ ਕੰਤ ਕੀ ਰਾਖੋ ਰਿਦੇ ਮੇ ਤਾਂ ਪਰਮ ਸੁਖ ਹਵੇਗਾ। ਨਹੀਂ ਤਾਂ ਪਛਤਾਵੋਗੇ। ਸੋ ਸੁਨ ਕਰ ਸਾਧ ਪ੍ਰੇਮ ਪ੍ਰਸੰਨ ਭਯਾ ਤੇ ਏਕ ਟੇਕ ਧਾਰਤ ਭਯਾ। ਸੋ ਚਿਰ ਪੀਛੈ ਚਿਤ ਕੀ ਬ੍ਰਿਤੀ ਕੀ ਸਾਖ ਸੁਨਾਵਤ ਭਯਾ। ਜੋ ਤਿਸ ਬਚਨ ਕੇ ਸਿਧਾਂਤ ਮੇ ਬ੍ਰਿਤੀ ਰਹਿਤੀ ਹੈ ਤਊ ਚਿਤ ਸਾਂਤ ਰਹਿਤਾ ਹੈ ਮੇਰਾ। ਜੇ ਕਰਿ ਕੋਊ ਅਭਲਾਖਾਧਾਰ ਕਰ ਕਿਸੇ ਮਾਨੁਖ ਤਰਫ ਜਾਤੀ ਹੈ ਤਬ ਦੋਹਾਂ ਲੋਕਾਂ ਕੇ ਸੁਖਾਂ ਤੋਂ ਭ੍ਰਸਟ ਹੋ ਜਾਤਾ ਹੈ, ਚਿਤ। ਪੁਨਾ ਜੇ ਬਿਸੰਭਰ ਮੇ ਜੋੜਤਾ ਹਾਂ ਚਿਤ ਤਊ ਸੁਖੀ ਹੋਤਾ ਹਾਂ। ਸੰਧਿਆ ਕੇ ਸਮੇਂ ਰਹਿਰਾਸ ਕਾ ਜੋ ਭੋਗ ਪਇਆ ਜਾਨ ਕਹ ਏਕ ਸਾਧ ... ... ਪਰਮਸਤਕ ਟੇਕਤ ਭਯਾ ਏਕ ਦਿਨ ਤਾਂ ਸੰਤ ਕਹਤ ਭਏ: ਹੇ ਸਾਧ, ਫੇਰ ਚਰਨਾਂ ਤੇ ਲਿਲਾਰ ਨਾ ਲਾਵਨਾ, ਜਾਂ ਤੇ ਸ੍ਰੀ ਪ੍ਰਮੇਸਵਰ ਕੇ ਦਰਬਾਰ ਕਾ ਭਾਗੀ ਤੋ ਹੈ, ਹੇ ਭਾਈ। ਸ੍ਰੀ ਵਾਹਿਗੁਰੂ ਜੀ ਕੀ ਫਤਹ ਬੁਲਾਇ ਕੇ ਦੂਰ ਸੇ ਨਮਸਕਾਰ ਕਰ ਲਈ। ਤੇ ਮੱਥਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੋ ਟੇਕੋ। ਸ੍ਰੀ ਗ੍ਰਿਹੀ ਕਾ ਬੇਟਾ ਮਾਂਦਾ ਹੋਕਰ ਮਰਣੇ ਲਗਾ। ਤਬ ਸੋ ਸਕਾਮੀ ਨਰ ... ਚਰ ਪਾਇ ਕੇ ਰੁਦਨ ਕਰ ਸ੍ਰੀ ਪ੍ਰਮੇਸਵਰ ਕਾ ਵਾਸਤਾ ਪਾਇਆ, ਸੰਤ ਆਏ। ਜੋ ਪਾਵਨ ਪਾਇ ਗ੍ਰਿਹ ਮੋ ਪਾਏ ਕੇ ਅੰਨੰਦ ਅਰ ਪਵਿਤਰ ਕਰੋ ਮੈਨੂੰ, ਗੋਬਿੰਦ। ਸੰਤ ਨਾ ਜਾਣੇ ਪ੍ਰਮੇਸਵਰ ਕੇ ਨਾਮ ਪੀਛੈ ਜਾਏ ਕੇ ਬਾਲਕ ਪਰ ਅੰਮ੍ਰਿਤ-ਮੈ ਦ੍ਰਿਸਟ ਦੇਖਤੇ ਭਏ ਸੰਤ ਸੋ ਰਾਜੀ ਹੂਆ। ਸ੍ਰੀ ਭਾਈ ਰਾਮ ਕ੍ਰਿਸ਼ਨ ਜੀ ਬਹੁਤ ਪ੍ਰੀਤਿ ਕਰਤੇ ਹੈਂ। ਵਚਨਵਾਰਤਾ ਪੂਛੈਂਤੇ ਹੈ, ਸੰਤਾਂ ਸੇ। ਤਾਂ ਹਰਿ ਜਨ ਜੀ ਤਿਸ ਪ੍ਰਸਨ ਕਾ

ਉਤੱਰ ਦੇਤੇ ਹੈ, ਪ੍ਰਸੰਨ ਹੋ ਕਰ। ਹੋਰ ਭਾਈ ਗੁਰਦਿਆਲ ਜੀ ਜਿਨ ਪਰ ਗੁਰੂ ਦਿਆਲ ਹੀ ਹੂਏ ਹੈ। ਜੋ [illegible]ਰਬਾਣੀ ਅਰ ਸੇਵਾ ਮੇ ਤਤਪਰ ਹੀ ਰਹਤੇ ਹੈ। ਪੁਨਾ ਭਾਈਲੁੜੀਦਾ ਰਾਮ ਜੀ ਗੁਰੂ ਸੰਤ ਸੇਵਾ ਕਰਤੇ ਹੀ ਜਿਨ ਕੋ ਰਾਤ ਦਿਨ ਬਿਤੀਤ ਹੋਤਾ ਹੈ। ਹੋਰ ਸਭੀ ਸੰਤ ਮੰਡਲੀ ਪ੍ਰਮੇਸਰ ਕੇ ਪਿਆਰੇ ; ਦੀਨ [illegible] ਕੇ ਪ੍ਰਤਪਾਲਕ ਗੁਰਮੁਖ, ਕਥਾ ਸ੍ਰੀ ਮਤਿ ਭਗਵਤ ਪੁਰਾਣ ਕੀ, ਭਾਈ ਆਤਮਾ ਸਿੰਘ ਪੰਡਤਿ ਤਿਸ ਕਾਲ ਮੇ ਕਰਤਾ ਸੀ ਔਰ ਸਬ ਰਾਗੀਏਂ ਕੀ ਭੀ ਸਭੀ ਸੰਤ [illegible]ਖਨ ਸਹਿਤ ਸ੍ਰਵਣ ਕਰਤੇ ਹੈ। ਕੀਰਤਨ ਤੇ ਪਾਠ ਸ੍ਰੀ ਗੁਰੂ ਬਾਣੀਆਂ ਕੇ ਪੁਨਾ [illegible]ਹਰਿ ਸਿਮਰਨ ਮੇ ਹੀ [illegible] ਕਾ ਸਮਾ ਬਿਤੀਤ ਹੋਤਾ ਹੈ। ਸੋ ਕਾਤਕ ਮਾਸ ਮੇਂ ਸ੍ਰੀ ਭਾਈ ਜੀ ਕੇ ਸ੍ਰੀਰ ਮੇ ਜੁਵਰ ਹੋਇਆ, ਹਰਿ ਇਛਾ ਸੇ। ਭੂਮੀ ਆਸਨ ਸੰਤ ਜੀ ਕਰਤੇ ਭਏ। ਅਰ ਸੁਆਸ ਸ੍ਰੀ ਵਾਹਿਗੁਰੂ ਸ੍ਰੀ ਵਾਹਿਗੁਰੂ, ਨਾਮ ਉਚਾਰਨ ਕਰਤੇ ਹੈ। ਸੋ ਕੈਸੈ ਹੈ ਸ੍ਰੀ ਵਾਹਿਗੁਰੂ ਨਾਮ ਜਿਸਕਾ ਮਹਾਤਮ ਵਰਨਣ ਕੀਆ ਨਹੀਂ ਜਾ ਸਕਤਾ। ਤਿਸ ਪਰ ਏਕ ਪੁਰਾਤਨ ਕਬਿਤ। "ਜੈਸੇ ਅਠ ਸਠ ਤੀਰਥ ਪਰਸ ਕੀਓ ਜੁਗ ਚਾਰ ਚੜੇ ਕਵਲਾ ਸਹਿਓ। ਜੈਸੇ ਕੋਟ ਜਨਮ ਤਪ ਉਰਧ ਮੁਖੀ ਬੈਸੰਤਰ ਮੇ ਤਨ ਦਹਹਿ ਦੀਓ। ਜੈਸੇ ਲਾਖ ਬੇਰ ਕੁਰਛੇਤਰ ਮੇ ਅਸਵ ਮੇਧ ਜਗ ਅਭਿਗਰਿਓ। ਤੂਨ ਅੰਮ੍ਰਿਤ ਨਾਮ ਬਿਸੇਖ ਇਤੇ ਮੁਖੇ ਜਿਨਾ ਸ੍ਰੀ ਵਾਹਿਗੁਰੂ ਨਾਮ ਕਹਿਓ"। ਏਕ ਸਮੇ ਰੈਨ ਮੇ ਸੰਤ ਜੀ ਸਲਸਟਕਾ ਪਕੜ ਕਰਿ ਠਾਢੇ ਭਏ। ਤਬ ਏਕ ਕਹਿਤ ਭਯਾ ਜੋ ਆਪ ਕਹਾ ਜਾਤੇ ਹੈ। ਤਬ ਨਗਰਾਂ ਕੇ ਨਾਮ ਲੈ ਕਰਿ ਕਹਾ ਜੋ ਭੇਹਰੇ ਆਦਿ ਨਗਰ ਮੇ ਜਾਣ ਹੈ, ਆਪ । ਤਾਂ ਸੰਤ ਜੀ ਤ੍ਰਿਪਤ ਭਏ ਇਸ ਨਗਰ ਨਹੀਂ ਅਵਰ ਨਗਰ ਜਾਣਾ ਹੈ। ਤਾਂ ਸੁਧ ਬੁਧੀ ਵਿਰਾਗਿਆ ਅਬਚਲ ਨਗਰ ਗੋਬਿੰਦ ਗੁਰੂ ਕਾ, ਬੇਗਮ ਪੁਰਾ ਭੀ ਜਿਸ ਕੋ ਕਹਾ ਹੈ। ਤਿਸ ਆਤਮ ਦੇਸ ਜਾਣਾ ਹੈ। ਤਬ ਤੀਨ ਦਿਨ ਰਹੇ ਸ੍ਰੀਰ ਕੇ ਤਿਆਗ ਮੇ ਤਬ ਪ੍ਰੀਤਵਾਨ ਕੇ ਰਿਦੇ ਮੇ ਪਰਮ ਇੱਛਾ ਹੂਈ ਜੋ ਸੁਆਮੀ ਜੀ ਕੇ ਮੁਖਾਰਬਿੰਦ ਸੇ ਕੋਈ ਬਚਨ ਸ੍ਰਵਣ ਕਰੈ। ਜੋ ਆਦ ਸੇ ਪੁਰਸਾਂ ਕੋ ਕਰਤਵ ਹੈ, ਕਲਿਆਨ ਲੀਏ। ਐਸੇ ਮਨ ਕੀ ਬ੍ਰਿਥਾ ਲਖ ਕਰਿ ਇਹੁ ਬਚਨ ਬੋਲ ਉਠੇ। "ਦ੍ਰਿਸਟਮਾਨ ਹੈ ਸਗਲ ਮਥੇਨਾ। ਇਕ ਮਾਂਗਉ ਦਾਨ ਗੋਬਿੰਦ ਸੰਤ ਰੇਨਾ" । ਪੁਨਾ ਧਿਆਨ ਸ੍ਰੀ ਪ੍ਰ[illegible] ਜੀ ਕਾ ਕਰਤੇ ਭਏ। "ਪ੍ਰੀਤ ਪਤੰਬਰ ਤ੍ਰਿਭਵਣ ਧਨੀ। ਜਗਨਿ ਨਾਥ ਗੋਪਾਲ ਮੁਖ ਭਣੀ"। ਇਹੀ ਸਾਰਾ ਦਿਨ ਉਚਰਦੇ ਰਹੇ। ਪੁਨਾ ਪੂਛਿਆ ਮਨ ਮੇ ਪ੍ਰੀਤਵਾਨ ਨੇ ਫਿਰ ਦੂਜੇ ਦਿਨ ਬੋਲੇ ਸੰਤ ਜੀ। "ਸੋਧਤ ਸੋਧਤ ਸੋਧ ਬੀਚਾਰਾ। ਬਿਨ ਹਰਿ ਜਭਜਨ ਨਹੀਂ ਛੁਟਕਾਰਾ"। ਸੋ ਦਿਨ ਭੀ ਇਹੁ ਤੁਕ ਪੜਦੇ ਰਹੇ। ਜਬ ਸ੍ਰੀਰ ਕੇ ਤਿਆਗ ਕਾ ਦਿਨ ਆਵਤ ਭਯਾ, ਤੀਸਰਾ, ਤਬ ਭੀ ਮਨ ਕਰ ਪ੍ਰੀਤਵਾਨੇ ਨੇ ਬੇਨਤੀ ਕਰੀ ਜੋ ਹੇ ਭਗਵਨ ਅਗੋਂ ਭੀ ਕਿਛੁ ਕਹਣਾ ਹੈ। ਤਬ ਮਨ ਕੀ ਬ੍ਰਿਥਾ ਜਾਣ ਕਰਿ ਸੰਤ ਜੀ ਬੋਲ ਉਠੇ ਬਿਲਾਵਲ ਕੇ ਛੰਦ ਕੀ ਪਉੜੀ ਅੰਤ ਕੀ ਵੇਦ ਅਤਿ ਰੂਮਾ।

"ਸੂਰਜ ਕਿਰਣ ਮਿਲੈ ਜਲ ਕਾ ਜਲ ਹੂਆ ਰਾਮ। ਜੋਤੀ ਜੋਤ ਮਿਲੀ ਸੰਪੂਰਣ ਥੀਆ ਰਾਮ। ਬ੍ਰਹਮ ਦੀਸੈ ਬ੍ਰਹਮ ਸੁਣੀਐ ਏਕ ਏਕ ਵਖਾਣੀਐ। ਆਤਮ ਪਸਾਰਾ ਕਰਣ ਹਾਰਾ ਪ੍ਰਭ ਬਿਨਾ ਨਹ ਜਾਣੀਐ। ਆਪ ਕਰਤਾ ਆਪ ਭੁਗਤਾ ਆਪ ਕਾਰਣ ਕੀਆ। ਬਿਨਵੰਤਿ ਨਾਨਕ ਸੇਈ ਜਾਨਹਿ ਜਿਨ ਹਰਿ ਰਸ ਪੀਆ"। ੧ । ਐਸੀ ਬ੍ਰਹਮ ਨੈਸਟਾ ਸੁਣ ਕਰਿ ਸਭ ਸਾਧੂ ਪ੍ਰਸਨ ਹੂਏ ਪੁਨਾ ਸਬਦ ਕੀਰਤਨ ਅਖੰਡ ਹੋ ਰਿਹਾ ਹੈ। ਭਾਈ ਰਾਮ ਕ੍ਰਿਸਨ ਜੀ ਆਦਿ ਲੈ ਕਰ ਸਭ ਸਾਧ ਸੰਗਤ ਏਕਤ੍ਰ ਹੈ। ਪਾਠ ਭਜਨ ਕੀਰਤਨ ਨਾਮ ਸਿਮਰਨ ਪੁੰਨ ਦਾਨ ਅੰਦਿਕੰ ਹੋ ਰਹਾ ਹੈ, ਪ੍ਰਭੂ ਦਇਆ ਤੇ। ਜਬ ਦੋ ਘੜੀਆਂ ਤੇ ਅਰਧ ਰੈਨ ਬਿਤੀਤ ਹੋਈ ਹੈ ਤਬ ਤਕ ਕਾ ਤਿਆਗਣ ਕਰਤੇ ਭਏ, ਤਤਕ ਮੇਂ। ਜੈਸੇ ਨਾਗ ਕੁੰਚਲੀ ਤਿਆਗ ਦੇਤਾ ਹੈ। ਜੈਸੇ ਗਜਿੰਦ ਫੂਲ ਮਾਲਾ ਕੰਠ ਸੇ ਤਿਆਗ ਕਰੇ ਤਥਾ ਸੰਤਾਂ ਨੇ ਸ੍ਰੀਰ ਤਿਆਗਣ ਕੀਆ। ਤਬ ਅਨੇਕ ਪੁਰੀਆਂ ਕੀ ਸਾਧ ਸੰਗਤ ਅਰ ਲੋਗ ਲੁਗਾਈ ਸੰਤ ਪਰਸ ਪਰ ਇਕਤਰ ਹੂਏ ਸੇ, ਅਤੀ ਮਹਾਤਮ ਜਾਣ ਕਰਿ। ਤਬ ਹਰਿ ਕੀਰਤਨ ਕਰੈ, ਪੁਨਾ ਮੁਖ ਭਹੇਰੀ ਬਜੰਤ੍ਰਾਦਿਕੋ ਕੇ ਸਹਿਤ ਨਾਲ ਕੰਠੇ ਬਜਾਤੇ ਭਏ। ਬੈਰਾਗੀ ਕੇ ਬਰੇਤੇ ਪਰ, ਜੋ ਆਂਹ ਭੀ ਗੰਗਾ ਕੇ ਪਾਰ ਭੀ ਗੰਗਾ, ਸੋ ਸ੍ਰੀ ਗੰਗਾ ਕਾ ਸਨਸ ਕਰਣਾ ਇਕੇ ਤਹਾਂ ਬੈਟ ਤੇ ਦੇਹ ਕੋ ਚਿਤਾ ਦੀਨਾ ਕ੍ਰਿਸਾ ਨੂੰ ਦੇ ਕਰਿ ਹਵਨ ਕਰਤੇ ਭਏ। ਤਬ ਸਨਾਨ ਕਰ ਆਰਤੀਸਹਿਲਾ ਪਠ ਕਰਿ ਪੰਚਾਮ੍ਰਿਤ ਵਰਤਾਏ ਕਰਿ ਸੰਤਾਂ ਕਾ ਜੈ ਜੈ ਕਰਤੇ ਭਏ। ਹਰਿ ਗੁਣ ਗਾਵਤੇ ਧਰਮ ਅਸਥਾਨ ਮੇ ਸਭੀ ਸੰਤ ਆਏ। ਪੁਨਾ ਸੋ ਭੂਮੀ ਨਦੀ ਅਪਨੇ ਬੀਚ ਮਿਲਾਵਤੀ ਭਈ ਜੋ ਸੰਤ ਜਗਾਹ ਤੇ ਕਿਸੀ ਕਾ ਪਾਵ ਨਾ ਆਵੇ। ਹੋਰ ਸ੍ਰੀ ਗੁਰੂ ਗ੍ਰਿਥ ਜੀ ਕਾ ਪਾਠ ਹਰਿ ਪੁਰਾਣ ਕੇ ਕਥਨ, ਹਰਿ ਕੀਰਤਨ ਕੇ ਪ੍ਰਸਾਦਿ ਹੋਤੇ ਹੈਂ। ਸ੍ਰੀ ਸੁਧਾਸਰ ਥੀ ਆਦਿ ਲੈ ਕਰਿ ਸ੍ਰੀ ਹਰਿ ਦੁਆਰ ਪ੍ਰਜੰਤ ਸਭ ਬਿਧਨ ਕੀ ਭਈ ਹਰਿ ਚਾਰ ਪ੍ਰਸਾਦਿ। ਇਤਿ ਸ੍ਰੀ ਸੁਧਾ ਸਿੰਧੂ ਗ੍ਰਿਥੇ ਉਤ੍ਰਾਰਧੇ ਸੰਤ ਜੋਤੀ ਜੋਤ ਸਮਾਵਣੀ ਵਰਨੰਨ ਪਰਾਸਮੋ ਹੁਲਾਸਾ। ੫੦ । ਜਬ ਭਾਈ ਸ੍ਰੀ ਰਾਮ ਸਿੰਘ ਜੀ ਵੈਰਾਗੀ ਸਮਾਏ। ਤਬ ਪੀਛੇ ਏਕ ਸਾਧ ਕਉ ਸੰਦੇਹ ਹੂਇਆ ਜੋ ਇਹ ਸੰਤ ਸਰੂਪ ਕਵਨ ਸੇ। ਕੋਈ ਸਿਧੂ ਸਿਧ ਰੂਪ ਦੇਵਤਾ ਰਿਖੀ ਵਾ ਮੁਨੀ ਵਾ ਸੋਲ ਮੁਨੀ ਸੇ। ਪੁਨਾ ਆਪ ਗੋਬਿੰਦ ਸ੍ਰੀ ਰੂਪ ਧਾਰਿਆ। ਜੋ ਪੁਰਖ ਮਾਨੁਖ ਭਾਵਨਾ ਗੁਰੋਂ ਤੇ ਕਰਤਾ ਹੈ ਤਿਸ ਕੋ ਸਰਬ ਪੁੰਨ ਨਸਟ ਹੋ ਜਾਤੇ ਹੈਂ। ਪੁਨਾ ਦੁਖਾਂ ਕਾ ਪਾਤ੍ਰ ਹੋ ਜਾਤਾ ਹੈ। ਗੁਰ ਪ੍ਰਮੇਸਰ ਏਕੋ ਜਾਣ। ਇਸ ਭਾਵਨਾ ਕਰ ਪਰਮ ਸੁਖ ਨੂੰ ਪਾਵਤਾ ਹੈਂ। ਪ੍ਰਸੰਗ ਤਾਂ ਤੇ ਸਾਧੂ ਸ੍ਰੀ ਪ੍ਰਮੇਸਵਰ ਆਗੇ ਬਿਨਤੀ ਕਰਤ ਭਯਾ। ਹੇ ਪੂਰਨ ਪ੍ਰਮਾਤਮਾ ਸਰਬ ਘਟ ਆਤਮ ਅੰਤਰਜਾਮੀ ਜੋ ਇਹੁ ਸੰਸਾ ਮੇਰਾ ਮੇਟੋ। ਤਬ ਸੁਪਨ ਮੇ ਸ੍ਰੀ ਕਰਤਾ ਪੁਰਖ ਜਾਇਕਰ ਮੁਕਤ ਪੁਰਸੋਂ ਸੇ ਪੂਛਕੇ ਗੁਰੂ ਨਾਨਕ ਜੀ ਕੀ ਧਰਮਸਾਲੇ ਸ੍ਰੀ ਗੁਰੂ ਨਾਨਕ ਜੀ ਕੇ ਚਰਨ ਕਮਲਨ ਨਿਕੱਟ ਸਿੰਘਾਸਨ ਕੇ ਸ੍ਰੀ ਭਾਈ ਜੀ ਬੈਠੇ ਹੈਂ। ਸੇਵਕੀ ਧਰਮ ਧਾਰੇ। ਜਬ ਮਸਤਕ ਟੇਕਿਆ ਪੁਨਾ ਤਿਸ ਕੀ ਜਾਗ੍ਰਤ ਹੋ ਗਈ ਤੋਂ ਬਹੁਤ ਪ੍ਰਸੰਨ ਹੂਆ। ਸੰਸਾ ਤਿਸ ਕਾ ਦੂਰ ਭਯਾ। ਤੇ ਨਿਸਚੇ ਕੀਆ ਜੋ ਗੁਰ ਪ੍ਰਮੇਸਵਰ ਕੇ ਪਿਆਰੇ ਹੈਂ। ਭਾਵ ਇਹ ਸਭੀ ਸੰਤ

ਭਾਈ ਭਾਗ ਸਿੰਘ ਕੁਰੀ ਵਾਲੇ



ਮੁਕਤ ਰੂਪ ਹੈਂ। ਜਿਨ ਕੋ ਪ੍ਰਭੂ ਕੀ ਆਗਿਆ ਹੋਤੀ ਹੈ। ਸੋ ਜੀਵਾਂ ਕੇ ਕਲਿਆਨ ਵਾਸਤੇ ਆਵਤੇ ਹੈਂ ਵਾਸਤਵ ਤੇ ਸੰਤ ਜਨ ਜਨਮ ਮਰਣ ਮੇਂ ਨਾਹੀਂ, ਮੁਕਤ ਰੂਪ ਹੈਂ। ਸ੍ਰੀ ਭਗਵਾਨ ਭੀ ਕਹਾ ਹੈ ਜੋ ਸੰਤ ਮੇਰੇ ਨਿਅਵਤਾਰ ਹੈਂ ਅਰ ਮੈਂ ਨਮਿਤ ਕਰ ਉਤਰਤਾ ਹਾਂ, ਹੇ ਉਧਵ। "ਓਤ ਪੋਤ ਮਿਲਿਓ ਭਗਤਨ ਸਿਓ ਜਨ ਸਿਓ ਪਰਦ [illegible]" "ਨਾਨਕ ਸਾਧ ਪ੍ਰਭ ਭੇਦ ਨਾ ਭਾਈ"।

ਸਾਖੀ ਸ੍ਰੀ ਭਾਈ ਭਾਗ ਸਿੰਘ ਜੀ ਕੁਰੀ ਵਾਲੇ ਕੀ। ਐਸੇ ਤਤਵੇਤਾ, ਸਰਬ ਸਕਤੀ ਸਪੰਨ, ਸੰਤੋਂ ਕੇ ਗੁਨ ਗਾਨ ਬਰਨਨ ਕਰਨੇ ਕੀ ਸਮਰਥ ਕਿਸਮੇਂ ਹੈ, ਅਰਥਾਤ ਕਿਸੀ ਮੇਂ ਨਹੀਂ। ਜਾ ਤੇ ਇਨਕੀ ਬਿਅੰਤ ਮਹਿਮਾ ਕਥਨ ਅਰ ਲਿਖਣ ਸੇ ਬਾਹਰ ਹੈ। ਤਉ ਭੀ ਹਰਿ ਭਗਤ ਪ੍ਰੇਮ ਪ੍ਰਕਾਸ਼ ਗ੍ਰਿੰਥ ਕੀ ਸਫਲਤਾ ਹਿਤ ਗ੍ਰਿੰਥ ਕੀ ਸਮਾਪਤੀ ਮੇਂ ਪ੍ਰਿਥਮ ਇਨ ਕਾ ਕੁਝ ਬ੍ਰਿਤਾਂਤ ਲਿਖਣੇ ਹਾਂ। ਇਹ ਸੰਤ, ਸ੍ਰੀ ਸੁਕਦੇਵ ਜੀ ਸਮ, ਪ੍ਰਿਥਮ ਹੀ ਗਿਆਤਾ ਚਲੇ ਅਰ ਬੈਰਾਗਵਾਨ ਥੇ। ਜਿਸ ਪ੍ਰਕਾਰ ਸ੍ਰੀ ਸੁਕਦੇਵ ਜੀ ਸ੍ਰੀ ਮਹਾਰਾਜ ਜਨਕ ਜੀ ਸਿਉਂ ਉਪਦੇਸ਼ ਪਾਇਆ ਹੈ। ਇਨੋ ਨੇ ਤਿਸੀ ਪ੍ਰਕਾਰ ਸ੍ਰੀ ਬਾਬਾ ਸਾਹਿਬ ਸਿੰਘ ਜੀ ਕਉ ਗੁਰੂ ਧਾਰਨ ਕੀਆ ਹੈ। ਯਦਪ ਬ੍ਰਹਮ ਗਿਆਨੀ ਕਉ ਕੋਈ ਕਰਤਬ ਨਹੀਂ ਨਾ ਕੋਈ ਪਾਪ ਪੁੰਨ ਕੋ ਲੇਪ ਹੈ ਤਉ ਭੀ ਸਾਹਿਬਾਂ ਤੇ ਉਪਦੇਸ਼ ਕਉ ਪਾਇਕੇ ਅੰਮ੍ਰਿਤ ਛੱਕ ਕੇ ਰਹਿਤ ਮ੍ਰਿਯਾਦਾ ਸਭ ਬਿਧਿ ਦੇ ਭਲੀ ਪ੍ਰਕਾਰ ਧਾਰਨ ਕਰਤੇ ਭਏ। ਕੁਰੀ ਅਸਥਾਨ ਜਿਸ ਮੇ ਨਿਵਾਸ ਰਖਤੇ ਸੀ। ਉਹ ਪਹਾੜ ਕੀ ਕੰਧਰ ਮੇਂ ਰਾਵਲਪਿੰਡੀ ਸੇ ਪਾਂਚ ਕੋਸ ਪਰ ਹੈ। ਸਿੰਘ ਬਿਘਆੜ ਆਦਿਕ ਭੀ ਸਭ ਹਰਿ ਜਨ ਕੀ ਆਗਿਆ ਮੇ ਵਰਤਤੇ ਥੇ। ਸੰਤ ਥੋੜਾ ਆਟਾ ਮੰਗ ਲੈ ਆਵਤੇ ਅਰ ਏਰਨੇ ਗੋਹੇ ਕੀ ਅੱਗ ਮੇਂ ਪਕਾਇ ਕਰ ਅਲਪ ਮਾਤ੍ਰ ਅੰਨ ਕਾ ਰਸ ਚੂਸ ਲੇਤੇ ਅਰ ਬਾਕੀ ਕਾ ਕਪੜੇ ਕੇ ਪੱਲੇ ਬਾਂਧ ਰਖਤੇ। ਜੋ ਕੋਈ ਭੋਜਨ ਵਾਸਤੇ ਕਹਿਤਾ ਤਾਂ ਉਤਰ ਦੇਤੇ ਸ਼ੇਖ ਫਰੀਦ ਜੀ ਵਾਂਗਣ ਜੋ ਅਸਾਂ ਭੋਜਨ ਪਾਇਆ ਭੀ ਹੈ ਅਰ ਪਲੇ ਭੀ ਬਾਂਧ ਰਖਿਆ ਹੈ। ਪਦਾਰਥੋਂ ਕੋ ਝੂਠੇ ਜਾਣ ਕਰ ਗ੍ਰਹਣ ਨਹੀਂ ਸੇ ਕਰਦੇ। ਬਸਤ੍ਰ ਭੀ ਕਬੀ ਪਹਿਰਤੇ ਨਹੀਂ ਤੋ ਨੰਗੇ ਹੀ ਰਹਤੇ, ਕੇਵਲ ਕੱਛ ਅਰ ਸੀਸ ਕੇ ਸਾਫੇ ਕੋ ਰਖਤੇ ਸੇ। ਏਕ ਸਮੇਂ ਪ੍ਰਿਥਮ ਦੇਸ ਮੇਂ ਯਾਤ੍ਰਾ ਕਰਤੇ ਕਿਸੀ ਸਾਹ ਕੇ ਸੂਕੇ ਹੋਏ ਬਾਗ ਮੇਂ ਜਾਇ ਉਤਰੇ। ਇਨ ਕੇ ਪਾਉ ਰਖਨੇ ਸੇ ਬਾਗ ਹਰਿਆ ਹੋ ਗਿਆ। ਸਾਹ ਕੋ ਜਬ ਮਲੂਮ ਹੋਈ ਤਉ ਇਨ ਕੇ ਚਰਨੋ ਪਰ ਆਇ ਗਿਰਿਆ। ਅਰ ਸਰਧਾ ਭਾਂਤ ਕੀ ਸੇਵਾ ਕਰਤਾ ਭਯਾ। ਪਰ ਸੰਤ ਚਲਨੇ ਕਉ ਤਿਆਰ ਹੋ ਗਏ। ਐਸੇ ਦੇਖ ਕਰ ਸਾਹ ਕਹਨ ਲਗਾ; ਜੀ ਮਹਾਰਾਜ, ਆਪ ਈਹਾਂ ਹੀ ਨਿਵਾਸ ਰਖੋ। ਦਸ ਆਦਮੀਓਂ ਕਾ ਅੰਨ ਰੋਜ ਕਾ ਮੈਂ ਦੇਵੋਗਾ। ਤਉ ਭੀ ਨਾ ਮਾਨੇ। ਪੁਨਾ ਸੌ ਆਦਮੀਓਂ ਭੀ ਤੁਮਾਹਾ ਹੁਆ ਅਰ ਹੋਰ ਭੀ ਬਹੁਤ ਧੰਨ ਲੇਵੋ ਅਰ ਹਜਾਰ ਆਦਮੀਓਂ ਕਾ ਰੋਜ ਕਾ ਅੰਨ ਲੇਵੋ। ਤਬ ਭੀ ਸੰਤ ਨਾ ਠੈਹਰਤੇ ਭਏ। ਐਸੇ ਦੇਖ ਕਰ ਸਾਹ ਨੇ ਜਾਣ ਲੀਆ ਜੋ ਇਹੁ ਮਾਇਆ ਅਤੀਤ ਹੈ। ਤਬ ਬੜਾ ਪ੍ਰੇਮ ਕਰਨੇ ਲਾਗਾ। ਨੈਨੋਂ ਕੇ ਜਲ ਸੇ ਆਨਿਨ ਸਨਾਨ ਹੋ ਰਿਹਾ ਹੈ। ਐਸੇ ਪ੍ਰੇਮ ਕੇ ਵਸ ਹੋਇ ਕੇ ਕੁਝ ਦਿਨ ਨਿਵਾਸ ਕਰਕੇ ਚਲੇ ਆਏ ਅਰ ਪਦਾਰਥ ਕੋਈ ਭੀ ਨਾ ਗ੍ਰਹਣ ਕੀਆ। ਸਮਰਥ ਐਸੇ ਥੇ ਜੋ ਏਕ ਸਮੇਂ ਸ੍ਰੀ ਬਾਬਾ ਸਾਹਿਬ ਸਿੰਘ ਜੀ ਅਰ ਸੰਤ ਭਾਗ ਸਿੰਘ ਜੀ ਦੋਨੋਂ ਮਿਲਕੇ ਛੇ ਮਹੀਨੇ ਜਾਗਤੇ ਹੀ ਰਹੇ ਸਰੂਪ ਕੇ ਧਿਆਨ ਮੇ ਹੋ ਕਰ ਨਿਰਾਹਾਰ ਇਕਾਂਤ ਮਾਹਿ ਬੈਠੇ ਰਹੇ। ਕਿਸੇ ਸਾਥ ਬੋਲੈ ਨਾਹੀ।

ਛੇ ਮਹੀਨੇ ਬੀਤਨੇ ਪਰ ਤੰਬੂ ਸੇ ਬਾਹਰ ਆਤੇ ਭਏ। ਭਾਈ ਵੀਰ ਸਿੰਘ ਜੀ ਭੀ ਖੂਰੀ ਮੇ ਹੀ ਮਿਲੇ ਹੈ ਬਾਬਾ ਭਾਗ ਸਿੰਘ ਜੀ ਕੋ। ਇਨ ਕੇ ਸੇਵਾ ਹੀ ਸੇ ਗਿਆਨ ਕੀ ਪ੍ਰਾਪਤੀ ਭਈ ਹੈ। ਜਬ ਕਈ ਪ੍ਰਕਾਰ ਸੇ ਪ੍ਰੀਖਿਆ ਕਰ ਚੁੱਕੇ ਭਾਈ ਵੀਰ ਸਿੰਘ ਜੀ ਕੀ ਤਬ ਅੰਤਲੀ ਪ੍ਰੀਖਿਆ ਨਮਿਤ ਏਕ ਦਿਨ ਜਬ ਲਕੜੇਂ ਲੈਣ ਕਉ ਚਲਨੇ ਲਾਗੇ ਭਾਈ ਵੀਰ ਸਿੰਘ ਜੀ ਤਬ ਸੰਤ ਕਹਤੇ ਭਏ ਜੋ ਆਜ ਲਕੜੀਆਂ ਲੇ ਕਰ ਛੇਤੀ ਆਉਨਾ। ਰੋਜ ਕੀ ਤਰ੍ਹਾਂ ਦੇਰ ਨਾ ਲਗਾਉਨੀ। ਜਬ ਜੰਗਲ ਮੇ ਗਏ ਭਾਈ ਜੀ ਤਬ ਸਭ ਪਹਾੜ ਸੋਨੇ ਕਾ ਦਿਖਾਈ ਦੀਆ। ਹੀਰੇ ਮੋਤੀ ਪੰਨੇ ਆਦਿਕੋਂ ਸੇ ਭਰਪੂਰ ਹੈ। ਅਪਛੱਰਾਂ ਗੰਧਰਬ ਅਰ ਪੁਸਪ ਬਿਬਾਣ ਦੇਖੇ। ਅਪਸਰਾਂ ਕਹੇ ਹੇ ਭਾਈ ਵੀਰ ਸਿੰਘ ਜੀ ਇਹੁ ਸਭ ਕਿਛੁ ਆਪ ਕੇ ਵਾਸਤੇ ਹੀ ਹੈ ਤਉ ਭੀ ਡੁਲਾਇਮਾਨ ਨਾ ਹੂਏ। ਗੁਰੂ ਜੀ ਕੇ ਚਰਨੋ ਮੇ ਬੇਨਤੀ ਕਰੀ, ਮਸਤਕ ਟੇਕ ਕੇ, ਜੋ ਹੇ ਮਹਾਰਾਜ, ਇਹ ਮਾਇਆ ਸਮੇਟ ਕੇ ਦਾਸ ਕੀ ਲਜਾ ਰਖੋ। ਤਬ ਸਿਰ ਚੁਕ ਕੇ ਦੇਖਿਆ ਤਉ ਓਹੀ ਪਹਾੜ ਹੈ ਜੈਸੇ ਪ੍ਰਿਥਮ ਥਾ ਤਬ ਲਕੜੀਆਂ ਲੇ ਕਰਿ ਗੁਰਾਂ ਕੇ ਪਾਸ ਗਏ ਤੇ ਦਿਲ ਮੇ ਡਰਤੇ ਹੈਂ ਜੋ ਆਜ ਤੋ ਆਗੇ ਸੇ ਭੀ ਦੇਰ ਹੋ ਗਈ ਹੈ। ਜਬ ਸਾਮਨੇ ਆਏ ਗੁਰਾਂ ਕੇ ਤਬ ਬਹੁਤ ਝਿੜਕਤੇ ਭਏ, ਗੁਰੂ ਬਾਬਾ ਭਾਗ ਸਿੰਘ ਜੀ। ਹੇ ਤੈਂ ਇਤਨੀ ਦੇਰ ਕਹਾਂ ਲਗਾਈ ਤੁਝੀ ਤੋਂ ਆਜ ਰੋਜ ਸੇ ਛੇਤੀ ਆਉਨ ਕੋ ਭੀ ਕਹਾ ਥਾ। ਮਾਨੋ ਦਾਸ ਕੀ ਪਰਖਿਆ ਕਰਤੇ ਹੈਂ ਜੋ ਹੰਕਾਰ ਕੀ ਲੇਸ ਮਾਤ੍ਰ ਹੈ ਕਿ ਨਾਹੀ। ਤਬ ਬੜੀ ਅਧੀਨਗੀ ਸੇ ਉੱਤਰ ਦੇਤੇ ਭਏ। ਹੇ ਮਹਾਰਾਜ, ਆਪ ਸਭ ਕਿਛ ਜਾਨਤੇ ਹੋ ਦਾਸ ਖਿਨ ਖਿਨ ਭੁਲਨਹਾਰ ਹੈ। ਆਪ ਕਾ ਬਿਰਦ ਬਖਸ਼ਣੇ ਕਾ ਹੈ, ਤਾਂ ਤੇ ਬਖਸ ਲੇਵੋ। ਇਸ ਪ੍ਰਕਾਰ ਬਾਬਾ ਭਾਗ ਸਿੰਘ ਜੀ ਕੋ ਪ੍ਰਸੰਨ ਕਰਕੇ ਮਨ ਬਾਂਛਤ ਵਰ ਕੋ ਪ੍ਰਾਪਤ ਹੂਏ, ਸ੍ਰੀ ਭਾਈ ਵੀਰ ਸਿੰਘ ਜੀ। ਰਾਮ ਨਗਰ ਮੇਂ ਏਕ ਬੈਰਾਗੀ ਸੰਤ ਸ੍ਰੀ ਗੰਗਾ ਰਾਮ ਜੀ ਬ੍ਰਹਮ ਵੇਤਾ ਯੋਗੀ ਰਾਜ ਕਹਿਤੇ ਥੇ। ਤਿਨ ਕੋ ਏਕ ਸਮੇ ਬ੍ਰਹਮਚਾਰੀ ਸਨਿਆਸੀ ਉਜਾਗਰ ਡੰਡੀ ਬੜੇ ਪ੍ਰਸਿੱਧ ਸਰਦਾਨੰਦ ਸੁਆਸਤੀ ਨਾਮ ਆਕੇ ਮਿਲੇ। ਕਿਛੁ ਕਾਲ ਇਨ ਕੇ ਨਿਕਟਿ ਨਿਵਾਸ ਕਰਤੇ ਭਏ। ਕਥਾ ਕੀਰਤਨ ਬ੍ਰਹਮ ਚਰਚਾ ਪਰਸ ਪਰ ਕਰੈ। ਮਾਨੋ ਮਰਾ ਲੋਕੀ ਜੋੜੀ ਤਤ ਮਿਥਿਆ ਸਾਰ ਅਸਾਰ ਰੂਪੀ ਦੁਧ ਪਾਨੀ ਕੋ ਭਿੰਨ ਭਿੰਨ ਕਰਤੇ ਹੈਂ। ਸ੍ਰੀ ਗੰਗਾ ਰਾਮ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੀ ਬਾਣੀ ਕਾ ਹੀ ਬਹੁਤ ਪ੍ਰਮਾਣ ਦੇਵੇ ਅਰ ਗੁਰ ਬਾਣੀ ਹੀ ਪੜੇ ਸੁਣੇ। ਐਸੇ ਦੇਖ ਕਰ ਸਨਿਆਸੀ ਮੁਨੀ ਜੀ ਪ੍ਰਸ਼ਨ ਕੀਆ ਹੈ: ਪ੍ਰਭੂ ਆਪਨੇ ਗੁਰੂ ਨਾਨਕ ਜੀ ਕੀ ਬਾਣੀ ਕਾ ਬੜਾ ਅਭਿਆਸ ਕੀਆ ਹੈ, ਕਿਧੋਂ। ਤਾਂ ਯੋਗੀ ਰਾਜ ਉੱਤਰ ਦੇਤੇ ਭਏ ਹੇ ਮੁਨੀਸ਼ਵਰ। ਗੁਰੂ ਨਾਨਕ ਜੀ ਕੀ ਬਾਣੀ ਹਮ ਕੋ ਅਤਯੰਤ ਪ੍ਰਯਾ ਹੈ, ਪੱਖ ਪਾਤ ਸੇ ਰਹਿਤ ਈਸ਼ਵਰ ਕੀ ਉਸਤਤੀ, ਅਰ ਸਭ ਵੇਦੋਂ ਕਾ ਸਿਧਾਂਤ ਹੈ, ਜਿਸ ਮੇਂ। ਏਕ ਦਿਨ ਸਨਿਆਸੀ ਮੁਨੀ ਜੀ ਸ੍ਰੀ ਗੰਗਾ ਰਾਮ ਜੀ ਸੇ ਪੰਚ ਯੋਗ ਕਾ ਪ੍ਰਕਾਰ ਪੂਛਤੇ ਭਏ ਤਬ ਯੋਗੀ ਰਾਜ ਕੋ ਜਿਤਨਾ ਯਾਦ ਥਾ ਸੁਣਾਇਆ ਪੁਨਾ ਕਹਤ ਭਏ ਹੇ ਮੁਨੀਸ਼ਵਰ ਜੀ ਜੋ ਪੂਰਨ ਯੋਗ ਵਿਧ ਜਾਨਨੇ ਕੀ ਆਪ ਕੋ ਲੋੜ ਹੈ ਤੁ ਕਨੌ ਨਗਰ ਮੇ ਸ੍ਰੀ ਬਾਬਾ ਭਾਗ ਸਿੰਘ ਜੀ ਰੇਉਨ ਸੇ ਪੂਛ ਲੇਵੇ ਜਾਇ ਕੇ । ਜਾਂ ਤੇ ਸ੍ਰੀ ਬਾਬਾ ਭਾਗ ਸਿੰਘ ਜੀ ਦਾਨੇ ਸੇ ਭਰੇ ਹੂਏ ਖਾਤੇ ਕੀ ਨਿਆਈ ਹੈਂ, ਅਰ ਮੈ ਮੁਠੀ ਭਰ ਦਾਨੇ ਕੇ ਸਮ ਹੋਂ। ਜੋ

ਪਠਾਨ ਸਰਦਾਰ ਸਰਕਾਰ ਸੇ ਭੀ ਆਕੀ ਰਹਿਤੇ ਸੇ ਸੋ ਭੀ ਸੰਤੋਂ ਕੀ ਆਗਿਆ ਨਹੀਂ ਸੇ ਮੋੜਦੇ। ਏਕ ਸਮੇ ਸ੍ਰਦਾਰ ਮਿਲਖਾ ਸਿੰਘ ਰਾਵਲ ਪਿੰਡੀ ਵਾਲੇ ਨੇ ਬੇਨਤੀ ਕਰੀ ਸੰਤੋ ਨਿਕੱਟ। ਹੇ ਭਗਵਾਨ, ਏਕ ਬਾਰ ਪਠਾਨ ਸਾਡੇ ਅਨੁਸਾਰ ਕਰ ਦੇਵੇ ਓਨਾ ਨੂੰ ਕੈਦ ਆਦਿਕ ਕਿਸੇ ਪ੍ਰਕਾਰ ਕਾ ਭੀ ਦੁਖ ਨਹੀਂ ਦੇਵਾਂਗੇ ਕੇਵਲ ਮੇਲ ਕਰਕੇ ਸਭੋਂ ਸਿਰੋਪਾਇ ਦੇ ਕੇ ਰੁਖਸਤ ਕਰਾਂਗੇ। ਐਸੀ ਬੇਨਤੀ ਮੰਨ ਕੇ ਸਰਦਾਰ ਕੀ ਚਿਠੀ ਦੇਵਤੇਭਏ ਅਪਨੀ, ਸੰਤ। ਸੰਤੋਂ ਕੀ ਆਨ ਸਭ ਪਠਾਣ ਮਾਨਤੇ ਥੇ ਤਾਂ ਤੇ ਆਪ ਹੀ ਸਰਦਾਰ ਕੇ ਅਧੀਨ ਹੋ ਗਏ। ਮਿਲਖਾ ਸਿੰਘ ਨੇ ਅਪਨੀ ਪ੍ਰਤਗਿਆ ਦਾ ਖਿਆਲ ਨ ਕਰਕੇ ਸਭੋ ਪਠਾਨੋ ਕੋ ਭੋਰੇ ਮੇ ਕੈਦ ਕਰਦੀਆ ਅਰ ਮਿਸਾ ਆਟਾ ਥੂਬਰ ਕਾ ਲੂਣ ਪਾਇਕੇ ਪਕਾਇ ਕਰ ਖਾਣੇ ਕਉ ਦੇਵੇ। ਸ੍ਰੀ ਬਾਬਾ ਭਾਗ ਸਿੰਘ ਜੀ ਸ੍ਰਦਾਰ ਕੋ ਕਹਿਤ ਭਿਯਾ ਜੋ ਸਰਦਾਰ ਪਠਾਨੋ ਕੋ ਚੰਗਾ ਸਿਰੋਪਾਇ ਦੀਆ, ਜੋ ਸੰਗਲੋਂ ਸੇ ਬਾਂਧ ਕਰ ਭਾਰੀ ਕਸ਼ਟ ਦੇਂਦਾ ਹੈ, ਜੇ ਆਪਨਾ ਭਲਾ ਚਾਹੁੰਨਾ ਹੈ ਤਾਂ ਸਭਨਾ ਨੂੰ ਛਡ ਦੇਇ। ਮਿਲਖਾ ਸਿੰਘ ਉਤਰ ਦੇਤਾ ਭਯਾ ਸੰਤਾਂ ਨੂੰ ਧਰਮਸਾਲਾ ਦੇ ਫੁਲਕਿਆਂ ਦੀ ਹੀ ਚਾਹੁ ਹੈ ਇਹ ਰਾਜਨੀਤੀ ਨੂੰ ਕੀ ਜਾਨਣ। ਅਰ ਓਹ ਪਠਾਣ ਭੋਰੇ ਮੇ ਦੁਖੀ ਹੋਇ ਕਰ ਬਿਆਕੁਲਤਾ ਕੋ ਪ੍ਰਾਪਤ ਭਏ ਤੇ ਬੇਨਤੀ ਕਰਤੇ ਭਏ ਹੇ ਸੰਤ ਬਾਬਾ ਭਾਗ ਸਿੰਘ ਜੀ ਸਾਨੂੰ ਇਸ ਕਸ਼ਟ ਸੇ ਛੁਡਾਵੋ। ਤਬ ਸੰਤ ਜਾਇ ਦਰਸ਼ਨ ਦੇਤੇ ਭਏ। ਤਤ ਛਿਨ ਆਪੇ ਹੀ ਸਭ ਕੇ ਸੰਗਲ ਛੂਟ ਜਾਤੇ ਭਏ, ਸੰਤ ਪ੍ਰਸਾਦਿ। ਸਭ ਕੋ ਭੋਰੇ ਸੇ ਬਾਹਿਰ ਨਿਕਾਸ ਕੇ ਆਪਣੇ ਗ੍ਰਹ ਕੀ ਤਰਫ ਭੇਜ ਦੀਆ। ਪਹਰੇਦਾਰ ਖੜੇ ਹੀ ਰਹੇ ਉਨ ਕੋ ਕੁਛ ਦਿਖਾਈ ਨਾ ਦੇਤ ਭਯਾ। ਪੀਛੈ ਮਿਲਖਾ ਸਿੰਘ ਆਖ ਰਿਹਾ ਸੰਤੋਂ ਕੋ ਜੋ ਹੇ ਭਗਵਾਨ ਅਬ ਕੀ ਬੇਰ ਮੈਂ ਸਿਰੋਪਾਇ ਹੀ ਦੇਵਾਂਗਾ ਇਕ ਵੇਰ ਮੇਰੇ ਅਨੁਸਾਰ ਕਰ ਦੇਵੋ। ਪੁਨਾ ਸੰਤ ਮੱਥੇ ਨ ਲਾਵਤੇ ਭਏ। ਅਰ ਕੋਪ ਕਰਤੇ ਭਏ। ਕੁਛ ਕਾਲ ਮਿਲਖਾ ਸਿੰਘ ਕੋ ਸਰਕਾਰ ਨੇ ਰਾਵਲਪਿੰਡੀ ਮੇ ਬੁਲਾਇ ਕਰਿ ਐਸੀ ਤਾੜਨਾ ਕਰੀ ਜੋ ਮ੍ਰਿਤ ਕੋ ਪ੍ਰਾਪਤ ਭਇਆ, ਸੰਤੋਂ ਕੀ ਅਵਿਗਯਾ ਕਾ ਫਲ ਪਾਵਤਾ ਭਿਆ। ਸਾਖੀ ਗਿਆਨ ਕੇ ਮਿਆਨ ਕੀ। ਏਕ ਸਮੇਂ ਸ੍ਰੀ ਭਾਈ ਸੰਤ ਸਿੰਘ ਜੀ ਗਿਆਨੀ ਸ੍ਰੀ ਬਾਬਾ ਸਾਹਿਬ ਸਿੰਘ ਜੀ ਕੇ ਹਜੂਰ ਜਾਵਤੇ ਭਏ। ਸਾਹਿਬਾਂ ਪ੍ਰਸ਼ਨ ਕੀਆ। ਹੇ ਗਿਆਨੀ ਸਿੰਘ ਜੀ, ਗਿਆਨ ਕਾ ਮਿਆਨ ਕੀ ਹੈ। ਸ੍ਰੀ ਭਾਈ ਜੀ ਉੱਤਰ ਦੀਆ ਆਪ ਕੇ ਚਰਨ ਕੰਵਲੋਂ ਕਾ ਜਾਨਣਾ ਹੀ ਗਿਆਨ ਹੈ। ਸਾਹਿਬਾਂ ਕਹਾ ਲਿਹਾਜ ਕੀ ਬਾਰਤਾ ਛੱਡ ਕੇ ਜੋ ਠੀਕ ਉੱਤਰ ਹੈ ਸੋ ਕਹੋ। ਸ੍ਰੀ ਭਾਈ ਜੀ ਕਹਾ ਆਪ ਹੀ ਕ੍ਰਿਪਾ ਕਰੀਏ। ਸਾਹਿਬਾਂ ਕਹਿਆ ਗਿਆਨ ਕਾ ਮਿਆਨ ਸੰਤੋਖ ਹੈ। ਗਿਆਨ ਰੂਪੀ ਤਲਵਾਰ ਸੰਤੋਖ ਰੂਪੀ ਮਿਆਨ ਸੇ ਬਿਨਾ ਕਿਸੀ ਕਾਮ ਨਹੀਂ, ਪੁਨਾ ਕਹਾ ਜੋ ਅਪਨੇ ਪੁਤ੍ਰ ਕਉ ਸਰਕਾਰੇ ਨਹੀਂ ਭੇਜਿਆ ਕਰੋ। ਭਾਈ ਸੰਤ ਜੀ ਕਹਾ ਜੀ ਬਰਜ ਨਹੀਂ ਮਨਿਦਾ। ਸ੍ਰੀ ਬਾਬਾ ਸਾਹਿਬ ਸਿੰਘ ਜੀ ਕਹਾ ਦੁਖ ਪਾਵੈਗੇ। ਸੋ ਪੀਛੈ ਪਛਤਾਵਤੇ ਰਹੇ। ਇਤਿਆ ਤ੍ਰਾਹ ਕਥਨੀ। ਅਬ ਇਸ ਪ੍ਰੇਮ ਸੁਧਾ ਸਿੰਧੂ ਗ੍ਰੰਥ ਕੀ ਸਮਾਪਤੀ ਕਰਤੇ ਹੂਏ ਨਿਮਸਕਾਰ ਕਰਤੇ ਹੈਂ। ਸ੍ਰੀ ਗੁਰਦੇਵ ਜੀ ਕਉ। ਸਾਚ ਤਖਤ ਸੁਲਤਾਨ ਜੋ ਸ੍ਰੀ ਅਕਾਲ ਤਖਤ ਹੈ, ਤਿਸਕਉ ਮੇਰੀ ਬੰਦਨਾ ਹੋਇ। ਪਰਮ ਧਾਮ ਸਚਖੰਡ ਸ੍ਰੀ ਹਰਿ ਮੰਦ੍ਰ ਸੁੰਦਰ ਕੋ ਮੇਰੀ ਨਿਮਸਕਾਰ ਹੋਇ। ਮਹਾਂ ਦਿਰਸਨ ਮੂਰਤੀ ਜੋ ਸ੍ਰੀ ਗੁਰੂ ਗ੍ਰੰਥ ਜੀ ਹੈ ਤਿਨ ਕੋ ਪੁਨਾ ਪੁਨਾ ਅਬ ਬੰਦਨਾ ਹੋਇ।

ਗ੍ਰੰਥ ਦੀ ਸਮਾਪਤੀ

ਤੀਰਥ ਰਾਜ ਸ੍ਰੀ ਸੁਧਾ ਸਰ ਕੋ ਪੁਨਾ ਸ੍ਰੀ ਝੰਡੇ ਸਾਹਿਬ ਕਉ। ਸ੍ਰੀ ਬਾਬਾ ਅਟਲ ਰਾਇ ਸਭ ਕੋ ਡੰਡਵਤ ਬੰਦਨਾ ਹੋਇ। ਜਿਨ ਕੀ ਕ੍ਰਿਪਾ ਤੇ ਇਹੁ ਗ੍ਰੰਥ ਪ੍ਰੇਮ ਪ੍ਰਕਾਸ ਕੀ ਪੂਰਨਤਾ ਭਈ ਹੈ। ਪੁਨਿਓ ਕੇ ਬੰਦਵਤ ਇਹੁ ਹੂਆ ਹੈ। ਸਤਿ ਗੁਰ ਕੀ ਲੀਲਾ ਸ੍ਰੀ ਭਗਵਾਨ ਕੇ ਗੁਣ ਵਾਚ ਤਥਾ ਭਗਤੋਂ ਕੇ ਸੱਤ ਗ੍ਰਿਥ ਹੈ ਜੋ ਬੜੇ ਕਵੀਓ ਮਗਨ ਬੁਧੀਸੀ ਕਰ ਬਨੇ ਹੈਂ ਸੋ ਤਾਂ ਬੜੇ ਨਦ ਨਦੀਆਂ ਸਰੋਵਰੋਂ ਵਤ ਹੈਂ। ਤੇ ਇਹ ਅਲਪ ਕੂਪ ਜੈਸਾ ਭਗਤਿ ਰਤਨ ਸਾਗਰ ਨਾਮਾ ਗ੍ਰਿਥ ਪਰ ਜੋ ਜਲ ਕੀ ਇਛਾ ਵੰਤ ਪੁਰਸ ਹੈ ਤ੍ਰਿਖਾਵੰਤ ਸੋ ਪ੍ਰੇਮ ਰੂਪੀ ਬ੍ਰਿਤੀ ਡੋਰੀ ਲੇਕਰ ਮਨ ਰੂਪੀ ਪਾਤ੍ਰਨ ਭਰ ਲੇਵਨਗੇ ਸੁਧਾਰੂਪ ਜੋ ਹਰੀ ਕਾ ਨਾਮ ਹੈ, ਰਸਨਾ ਰੂਪੀ ਚੌਂਕਖੀ ਪਰ ਧਾਰ ਕੇ। ਉਹ ਆਪ ਭੀ ਸਨਾਨ ਪਾਨ ਦੀ ਕਰੇਗਾ ਤੇ ਹੋਰਨਾ ਨੂੰ ਭੀ ਕਰਾਵਹਿਗੇ। ਕਿਆ ਸਮਝੇ ਸਮਝਾਵੇਗੇ ਗੁਰਮੁਖ ਗੁਨ ਗ੍ਰਾਹੀ ਭੰਵਰੇ ਸੋ ਮੁਕਤ ਰੂਪ ਹੋਏ ਹੈ ਗੁਰਮੁਖ ਨਿਰਵਾਸੀ ਸੁਧ ਸਾਂਤ ਕੇ ਦੇਸ ਕੇ ਬਾਸੀ ਹੈ ਸਭੀ। ਤਾਂ ਕੋਟਾਨ ਕੋਟ ਤਤ ਬੇਤਾ ਸਮ ਦਰਸੀ ਪਰ ਤਾਤਪਰ ਉਨ ਕਾ ਹੈ ਕਹੀ ਹੈ। ਏਕ ਹੀ ਆਤਮਾ ਹੈ ਤਿਸ ਕੇ ਚਿੰਤਨ ਕਰਨਹਾਰੇ ਹੈਂ। ਜੈਸੇ ਕੋਟ ਘਟ ਜਲ ਕਰਿ ਪੂਰਨ ਮੈਂ ਏਕ ਚੰਦ ਭਾਸੇ ਹੈ ਤੈਸੇ ਸਭੀ ਦੇਹ ਘਟ ਮੈ ਏਕ ਚੇਤਨ ਹੀ ਚੰਦ ਦੇਖੈ ਹੈ, ਸੋ ਸੰਤ। ਆਸ ਤੇ ਉਦਮ ਕਰਦੇ ਭਾਸਦੇ ਭੀ ਹੈਂ, ਏ ਪਰ ਰੰਗਤਾ ਤੇ ਰਹਤ ਹੈਂ, ਤਿਨੋ ਬੀਨ ਵੰਤ। ਤਾਂ ਤੇ ਹਰਖ ਰੋਗ ਰੂਪ ਅਗਨੀ ਕਰ ਦਾਮਾਨ ਨਹੀਂ ਹੋਤੇ ਸੋਈ, ਨਿਹਕਾਮੀ ਹੈਂ। ਸੋ ਐਸੇ ਜੋ ਨਿਰਵਾਸੀ ਏਹੈਂ, ਸੋ ਤਿਨ ਕੀ ਜਾਗ੍ਰਤ ਅਵਸਥਾ ਨਿਰਵਿਕਲਪ ਸਮਾਧਿ ਰੂਪ ਹੈ। ਭੋਗ ਰੂਪ ਮਲਨਤਾ ਕੀ ਭਾਵਨਾ ਜਿਨੋ ਦੂਰ ਤੋਂ ਤਿਆਗੀ ਹੈ ਤੇ ਇਕ ਸ੍ਰੀ ਵਾਹਿਗੁਰੂ ਨਾਮ ਰਸ ਕੇ ਰਸੀਅਏ ਹੂਏ ਹੈਂ। ਤਿਨੋ ਨੇ ਸੁਮੇਰ ਪੁਨਾ ਕੈਲਾਸ ਜਿਤਨਾ ਸੋਨਾ ਤੇ ਚਾਂਦੀ ਪੁੰਨ ਕੀਤੀ ਹੈ, ਜੋ ਖੀਰ ਸਮੁੰਦਰ ਹੈ, ਸੋ ਇਤਨਾ ਦੂਧ ਦਾਨ ਕੀਆ ਹੈ, ਗੋਬਿੰਦ ਅਰਥ। ਤੇ ਕੋਟਾਨ ਕੋਟ ਅਪਸਰਾ ਸਿੰਗਾਰੋਂ ਸਹਿਤ ਇਹੁ ਇਸਤ੍ਰੀਆਂ ਤਿਨੋ ਦਾਨ ਕਰੀ ਹੈਂ। ਰਤਨਾ ਕੀ ਜੋ ਖਾਣੀ ਹੈ ਦਿਵਗਜ ਦੰਤ ਪਲੰਘ ਸੇਜਾ, ਰਾਜ ਭਾਗ, ਤਿਨਾ ਹੀ ਪੁੰਨ ਕਰਾ ਹੈ ਨਿਸਚੇ ਕਰ ਅਰ ਅਨਕ ਪ੍ਰਕਾਰ ਕੇ ਮਧਰ ਭੋਜਨ ਖਟ ਰਸਜਿ ਤਿਨਾ ਹੀ ਪੁੰਨ ਕਰੇ ਹੈਂ, ਨਿਸਚੇ ਕਰ ਉੱਤਮ ਅਧਿਕਾਰੀ ਕਉ। ਜਿਨੋਂ ਇਨ ਕੀ ਇਛਾ ਤਿਆਗੀ ਹੈ ਗੋਬਿੰਦ ਕੇ ਪ੍ਰਾਪਤਿ ਕੀਨੇ। ਸਰਬ ਸਾਧਨ ਜੋਗ ਜਗ ਜਪ ਤਪ ਬ੍ਰਿਤਾ ਦੀ ਭੀ ਤਿਨ ਨਹੀ ਕਰੇ ਹੈਂ, ਜਿਨਾ ਇੱਕ ਮਨ ਹੋ ਕੇ ਸ੍ਰੀ ਵਾਹਿਗੁਰੂ ਨਾਮ ਸਿਮਰਿਆ ਹੈ। ਤੇ ਧੰਨਤਾ ਯੋਗ ਹੂਏ ਹੈਂ ਜੁਗਮ ਲੋਕਾਂ ਮੇਂ, ਧੰਨ ਤਿਨ ਕੇ ਮਾਤਾ ਪਿਤਾ ਮਿਤ੍ਰ ਭਾਈ ਸੇਵਕਾਦਿ। ਤਿਨ ਕੇ ਚਰਨਾਂ ਪਰਿ ਪੁਸਪਾਜੁਲ ਦੇਵਤਾ ਡਾਰਤੇ ਹੈਂ। ਜੈ ਜੈ ਧੁਨੀ ਕਰ। ਧੰਨ ਸੋ ਗਾਵ, ਧੰਨ ਸੋ ਥਾਂਵ, ਧੰਨ ਪੁਨੀਤ ਕਟੰਬ ਸਭ ਲੋਇ। ਤੇਈ ਜਗਤ ਮੇਂ ਅਜਾਤਸਤ੍ਰ ਹੈ, ਕਿਆ ਤਿਨ ਕਾ ਵੈਰੀ ਕੋਈ ਜਨਮਿਆ ਨਾਹੀ, ਪ੍ਰਿਥ੍ਰੀ ਮੰਡਲ ਮੇ। ਵਿਸਨ ਜੀ ਕਾ ਚੱਕਰ, ਸਦਾ ਸਿਵ ਜੀ ਕਾ ਤ੍ਰਿਸੂਲ, ਦੇਵੀ ਜੀ ਕੀ ਤਲਵਾਰ, ਹਨੂਮਾਨ ਕੀ ਗਦਾ, ਕੋਈ ਸਸਤ੍ਰ ਅਸਤ੍ਰ ਤਿਨ ਕੋ ਬੱਧ ਨਹੀਂ ਕਰ ਸਕਤਾ। ਸੋਭਾ ਸ੍ਰਿਸ਼ਟੀ ਜੋ ਹੈ ਇਹੁ ਕੀਰਤੀ ਤਿਨੋ ਹੀ ਕੀ ਕਰੀ ਹੈ, ਕ੍ਰਿਤਾਰਥ ਲੋਇ। ਸ੍ਰੀ ਗੁਰੂ ਨਾਨਕ ਦੇਵ ਜੋ ਪੂਰਨ ਬ੍ਰਹਮ ਹੈ, ਤੈਸੇ ਹੀ ਜਗਤ ਜੀਵ ਉਧਾਰ ਕਾਰਨੇ ਸ੍ਰੀ ਗੁਰੂ ਅੰਗਦ ਰੂਪ ਹੂਏ। ਤਥਾ ਤੈਸੇ ਹੀ ਸ੍ਰੀ ਗੁਰੂ ਅਮਰ ਦੇਵ ਜੀ, ਅਮਰੋ ਕੇ ਭੀ ਸੁਆਮੀ, ਤਿਨ ਕਰ ਪੂਜਨ ਜੋਗ। ਪੁਨਾ ਅਖੰਡ ਤੇ ਅਛੇਦ ਅਭੇਦ, ਸੁਧੀਜੋਤੀ ਰਤਰ ਵਿਰੂਸ ਪੂਰਨ ਹੀ, ਗੁਰੂ ਭਗਵਾਨ, ਸ੍ਰੀ ਗੁਰੂ ਰਾਮ ਰਮਣ

ਰੂਪ ਤਾਂ ਤੇ ਸ੍ਰੀ ਚਰਨਾਰ ਬਿੰਦੋਂ ਪਰ ਮੇਰੀ ਬੰਦਨਾ ਬਾਰੰਬਾਰ ਹੋਇ। ਅਨੂਪਮ ਗੁਨਾ ਕਾ ਸਿੰਧੂ ਖੀਰ ਰੂਪ ਹੋ ਕਰ ਪੰਜਮੇ ਸ੍ਰੀ ਗੁਰੂ ਅਰਜਨ ਪ੍ਰਮਾਤਮਾ ਪ੍ਰਗਟੇ ਭਏ। ਖਸਟਮੇ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਸੰਤ ਸੁਰਪੇਨ ਪੁਰਖ ਪ੍ਰਤਪਾਲਕ ਅਰ ਦਲ ਘਾਲਕ। ਸਪਤਮੇ ਸ੍ਰੀ ਗੁਰੂ ਕਰਤਾ ਹਰਿ ਰਾਇ ਸਾਹਿਬ ਜੀ ਪਰਮ ਕ੍ਰਿਪਾਲੂ ਮੂਰਤੀ। ਅਸਟਮੇ ਸ੍ਰੀ ਗੁਰੂ ਹਰਿ ਕ੍ਰਿਸਨ ਸਾਹਿਬ ਜੀ ਜੜਾਂ ਨੂੰ ਚੇਤਨ ਕਰਨੇ ਵਾਲੇ। ਨਵਮ ਗੁਰੂ ਗਿਆਨ ਵੈਰਾਗ ਰੂਪ ਤੇਗ ਕੇ ਬਹਾਦਰ ਅਨੀਤ ਤੇਗ, ਪੁਨਾ ਬਾਹਜ ਤੇਗ, ਸਤ੍ਰੂਆਂ ਕੇਸਮੂਹ ਕੋ ਜਿਨੋ ਨੇ ਗਿਆਨ ਖੜਗ ਕਰਿ ਦੂਤਾਂ ਕੋ ਖੰਡ ਖੰਡ ਕਰ ਛਡਿਆ ਹੈ ਤਾਂ ਤੇ ਧੰਨ ਸਤਿ ਗੁਰੂ ਹੈ, ਸਦਾ ਜੈ ਹੋਵੈ। ਪੁਨਾ ਦਾਸਮੇ ਪਾਤਸਾਹੁ ਸ੍ਰੀ ਕਲਗੀਧਰ ਭਗਾਵਨ, ਮਹਾਂਰਾਜ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹੈ ਸੋ ਦਸੋ ਇਹ ਏਕ ਹੀ ਸਰੂਪ ਹੈ, ਅਖੰਡ ਜੋਤੀ ਕਰ। ਤਾਂ ਤੇ ਮੇਰੀ ਬੰਦਨਾ ਹੈ ਬਾਰ ਬਾਰ ਇਨ ਕੋ ਸੀਸ ਧਰਨੀ ਪਰ ਧਾਰ ਧਾਰ ਕਰਿ। ਹੇ ਸਤਿਗੁਰੋ ਇਹੁ ਦਾਨ ਦੇਹੋ, ਹੇ ਦੀਨ ਦਰਦ ਨਿਵਾਰਕ ਹੋ, ਦਿਆਲੂ, ਕ੍ਰਿਪਾਲੂ, ਨਾਮ ਦਾਨ, ਸੀਲ ਦਾਨ, ਸੰਤੋਖਦਾਨ, ਸਿੱਖੀ ਸਿਦਕ ਦਾਨ, ਸ੍ਰੀ ਅਮ੍ਰਿਤਸਰ ਜੀ ਕੇ ਸਨਾਨ, ਤੇਰੇ ਚਰਨ ਕਮਲਾਂ ਕੋ [illegible] ਕ੍ਰਿਪਾ ਹੋਤੇ ਪ੍ਰਾਪਤਿ ਹੋਵੇਂ ਹੈ। ਨਿਰ ਅਹੀ, ਨਿਰ ਮਮ, ਨਿਰ ਮੋਹ, ਕਰੀਏ, ਹੇ ਦੇਵ। ਤੇ ਸੰਤੋਂ ਮੇਰੀ ਢੀਠਤਾ ਦਿਲੋਂ ਨਾ ਦੇਖਣਾ, ਕਾਮ ਕ੍ਰੋਧ ਲੋਭ ਮੋਹ ਮਾਨ ਹੀ, ਕ੍ਰਿਤਮ ਤਮ, ਆਸਾ ਤ੍ਰਿਸਨਾ, ਪੁਨਾ ਪੰਰ ਦੋਖਾਂ ਕੋ ਦੇਖ ਜਿਉ ਸੋ ਕੋਨ ਕੋਨ ਮੈ ਕਹੋ ਜੋ ਦਸ ਬੀਸ ਅਉਗੁਨ ਦਿਖਾਇ ਕਰ ਮੈ ਲਜਾਇਮਾਨ ਹੋਤਾ ਹੋ। ਤਾਂ ਤੇ ਜੋ ਆਪ ਸ੍ਰੀ ਗੁਰਦੇਵ ਜੀ ਕਹਤੇ ਹੈਂ। "ਜੇਤਾ ਸਮੁੰਦ ਸਾਗਰ ਨੀਰ ਭਰਿਆ ਤੇਤੇ ਅਉਗਣ ਹਮਾਰੇ। ਦਇਆ ਕਰਹੁ ਕਿਛੁ ਮੇਹਰ ਉਪਾਵੋ ਡੁਬਦੇ ਪਾਥਰ ਤਾਰੇ"। ਸਮੁੰਦਰ ਬਡੇ ਤੇ ਸਾਗਰ ਸਾਗਰ ਤੇ ਪੂਰੋਂ ਕਾ। ਪੁਨਾ। "ਕਾਮ ਕ੍ਰੋਧ ਭਰੇ ਹਮ ਅਪ੍ਰਾਧੀ। ਕਿਆ ਮੁਹ ਲੈ ਬੋਲਹੁ ਹਮ ਗੁਨਨ ਸੇਵਾ ਸਾਧੀ"। ਡੁਬਦੇ ਪਾਥਰ ਮੇਲ ਲੈ ਤੁਮ ਆਪੇ ਸਬਦੇ ਮੇਲ ਮਿਲਾਈ ਹੈ। ਜੋ ਏਤੀ ਬੰਡੀ ਗਰੀਬੀ ਤਾਂ ਸ੍ਰੀ ਗੁਰਦੇਵ ਜੀ ਕਰੀ ਹੈ। ਤਾਂ ਤੇ ਅਵਰ ਕਿਸੀ ਤੁਛ ਨੇ ਕਿਆ ਕਰਨੀ ਹੈ। ਭਾਵ ਇਹੁ ਜੋ ਗਰੀਬੀ ਭੀ ਬਡੇ ਗੁਨ ਵੰਤੋਂ ਤੇ ਹੋਤੀ ਹੈ, ਜਿਨ ਕੇ ਮਾਇਆ ਕੇ ਮੋਹ ਕਰਿ ਮੋਹਤ ਹੈ ਅਭਿਮਾਨ ਤਿਨ ਤੇ ਨਹੀਂ ਹੋਤੀ। ਪੁਨਾ ਸ੍ਰੀ ਭਾਈ ਸਾਹਿਬ ਭਾਈ ਗੁਰਦਾਸ ਜੀ ਕਾ ਬਚਨ। "ਅਪਨੀ ਕਰਨੀ ਕਰ ਨਰਕ ਹੂ ਨ ਪਾਵੇ ਠੌਰ ਤੁਮਰੋ ਬਿਰਦ ਕੋ ਆਸਰੋ ਸੰਭਾਰ ਹੋ"। ਐਸੇ ਸਮਝ ਕਰ ਕਿਛ ਲਹਿਆਂ ਨਹੀਂ ਜਾਤਾ ਜੋ ਯਾਂ ਤੇ ਭੀਨੀ ਭੀ ਅਤਦੀਨਤਾ ਹੋਇ ਤਾਂ ਮੈ ਲਿਖੋ। ਸਿਧਾਂਤ ਇਹੁ ਜੋ ਮੇਰੇ ਅਵਗੁਨ ਲਿਖਨੇ ਅਰੋਂ ਕਥਨ ਤੇ ਅਕਥਨੀਯ ਲਿਖੇ ਕੱਥੇ ਨਹੀਂ ਜਾਤੇ। ਤਾਂ ਤੇ ਗੁਰੋਂ ਜੋ ਤੁਮਰੇ ਦਾਸਨ ਦਾਸ ਹੈ ਤਿਨ ਕੀ ਸਰਣ ਮੁਝੈ ਰਾਖੋ, ਅਗੁਨ ਜਾਣ ਕੇ, ਜੋ ਤਿਨ ਕੀ ਸੇਵਾ ਕਰੋਂ ਸਰਧਾ ਕਰਿ। ਜਾਤੇ ਤੁਮਰੀ ਕ੍ਰਿਪਾ ਕਾ ਪਾਤ੍ਰ ਹੋ ਕਰ ਆਪ ਕੇ ਦਰਸਨ ਕੋ ਪਾਊਂ। ਹੋਰ ਸਰਬ ਸੰਤਾਂ ਕਉ ਮੇਰੀ ਬੰਦਨਾ ਹੋਇ ਬਾਰੰਬਾਰ ਭਾਈ ਘਨਯਾ ਰਾਮ ਜੀ, ਭਾਈ ਸੇਵਾ ਦਾਸ ਜੀ ਭਾਈ ਅਡਣ ਰਾਮ ਜੀ। ਭਾਈ ਭਲਾ ਰਾਮ ਜੀ ਭਾਈ ਸਹਾਈ ਸਿੰਘ ਜੀ, ਭਾਈ ਰਾਮ ਸਿੰਘ ਜੀ। ਹੋਰ ਸਰਬ ਸੰਤ ਜੋ ਭੂਤ ਕਾਲ ਮੇ ਭਏ ਹੈਂ, ਅਬ ਵਰਤਮਾਨ ਜੋ ਹੈਂ, ਪੁਨਾ ਭਵਿਖਤ ਮੈ ਜੋ ਹੋ

ਹੇ ਚੌਦਿਸ ਭਵਨ ਮੇਂ ਸਰਬ ਕੋ ਇਸ [illegible] ਕੀ ਅਭਬੰਦਨਾ ਹੋਇ; ਡੰਡਵਤ [illegible] ਉਰ ਸੇ, ਗਲ ਅੰਚਰਾ
ਅੰਚਰਾ ਪਾਏ ਕੇ, ਜੁਗਲ ਹਾਥ ਜੋੜ ਕਰ। ਮੇਰੇ ਸੀਸ ਪਰ ਕਰ ਕਮਲ ਧਾਰੋ, ਸੰਤਾਂ ਗੁਰਾਂ ਦੇ ਹਾਥ ਲਿਲਾਰ
ਪਰ ਧਾਰਨ ਸੇ ਕੁਲੇਖ ਦੂਰ ਹੋ ਜਾਤੇ ਹੈਂ। ਤੇ ਸੁਲੇਖ, ਜੋ ਬੱਡੇ ਭਾਗ ਹੈਂ ਸੋ ਆਇ ਪ੍ਰਗਟਤੇ ਹੈਂ।
ਤਾਂ ਤੇ ਸਤਿਸੰਗ ਕੀ ਰੁਚੀ ਬਢਤੀ ਹੈ, ਇਸੀ ਤੇ ਜੀਵ ਕਾ ਕਲਿਆਨ ਹੋਤਾ ਹੈ, ਨਿਸਚੇ ਕਰਿ।
ਅਬ ਇਸ ਗ੍ਰੰਥ ਕਾ ਨਾਮ ਪੂਰਬਾਰਿਧਕਾ ਭਗਤ ਪ੍ਰੇਮ ਪ੍ਰਕਾਸ। ਉਤਰਾਰਿਧ ਕਾ ਨਾਮ ਪ੍ਰੇਮ ਸੁਧਾ
ਸਿੰਧੂ। ਇਹੁ ਮੂਲ ਰੂਪ ਸਰ ਤਰੂਆਂ ਕੀ ਸਾਖਾ ਸੋ ਤਿਨ ਕੇ ਨਾਮ ਕਹਤੇ ਹੈਂ। ਭਗਤਿ ਪ੍ਰੇਮ
ਪ੍ਰਕਾਸ਼ ਬੀਰਮੰਤ ਗੀਤਾ ਨਾਮ ਗ੍ਰਿੰਥ ਗੁਰਸਿਖ ਸੰਬਾਦਿ। ਪੁਨਾ ਗੁਰ ਦਸਮ ਪ੍ਰਕਾਸ ਗਰੰਥ ਉਤ੍ਰਾਰਧ
ਮੇ ਸੁਧਾਸਰ ਖੰਡ ਭੀ ਨਾਮ ਤਿਸ ਕਾ ਪੁਨਾ ਭਗਤਿ ਰਤਨ ਸਾਗਰ ਨਾਂ ਦੂਜਾ। ਪੁਨਾ ਬਿਨੈ।
ਹੇ ਸੰਤੋ, ਗੁਣਵੰਤੋ, ਧਨਵੰਤੋ ਬੁਧਿਵੰਤੋ, ਗੁਨ ਗ੍ਰਾਹੀਹੋ, ਮੈ ਮੂਰਖ ਕੀ ਢੀਠਤਾ ਦੇਖ ਸੁਣ ਕਰਿ ਚਿੰਤਾਤੁਰ ਨ
ਹੋਣਾ। ਜੈਸੇ ਚਾਹੁਣਾ ਤਥਾ ਬਨਾਇ ਲੈਣਾ। ਜਾਂ ਤੇ ਬਿਗਰੀ ਬਾਤੇਂ ਸੰਤ ਸਜਨ ਹੀ ਸੁਧਾਰਨਹਾਰੇ
ਹੈਂ। ਜੋ ਇਹੁ ਤੁਮਾਰੇ ਹੀ ਗੁਣੋ ਕਾ ਗ੍ਰਿੰਥ ਹੈ। ਆਪ ਖਿਮਾਸ਼ਰੂਪ ਹੋ, ਜੈਸੇ ਬਾਲਕ ਕੇ ਤੋਤਰੇ
ਵਚਨ ਸੁਨ ਗੁਨ ਕਰ ਬਡੇਰਨ ਪ੍ਰਸੰਨ ਹੀ ਹੋਤੇ ਹੈ, ਤਾਂ ਤੇ ਮੈਂ ਭੀ ਆਪ ਕਾ ਇਆਣਾ ਬਾਲਕ ਹੋਂ,
ਅਸੀਰ ਵਾਤ ਕਾ ਅਧਿਕਾਰੀ। ਸੋ ਇਹੀ ਖੁਸੀ ਮੋ ਪਰ ਹੋਇ ਜੋ ਗੁਰੂ ਚਿਤ ਆਵੇ ਤੇ ਕੌਪਟ ਕਾ
ਤਿਆਗ ਹੋਵੇ ਰਿਦਿਓਂ। ਅਰ ਗੁਰਾਂ ਸੰਤਾਂ ਕੇ ਜਸ ਕਰਤਿਆਂ ਰਿਦਾ ਡੁਲਾਇਮਾਨ ਨਾ ਹੋਵੇ।
ਵਿਸ਼ੇ ਵਾਸ਼ਨਾ ਰੂਪ ਪਵਨ ਤਰਫੋ ਆਪ ਪਰਬਤ ਰੂਪ ਓਰਲਾ ਹੋਵਉ, ਹੇ ਕਰੁਣਾ ਰੂਪ, ਖੀਰ ਕੇ ਸਾਗਰ।
ਗਰੀਬਕਾਰ ਕੀ ਬੇਨਤੀ। ਹੇ ਸ੍ਰੀ ਗੁਰੂ ਰਾਮ ਰਮਣ ਰੂਪ, ਗੁਰੂ ਭਗਵਾਨ ਜੀ, ਗੁਰੂ ਰਾਮ ਦਾਸ ਜੀ,
ਇਹੁ ਨਿਸਚਾ ਹੋਵੈ ਜੈਸੇ ਤੇਰਿਆਂ ਸੰਤਾਂ ਕਾ ਹੈ। "ਜਹਾਂ ਜਹਾਂ ਜਾਉਤਹਾਂ ਤੇਰੀ ਸੇਵਾ ਤੁਮ ਸੋ
ਠਾਕੁਰ ਅਵਰ ਨ ਹੋੜਾ। ਤੁਮਰੇ ਭਜਨ ਕਟੇ ਜਮਫਾਸਾ। ਭਗਤਿ ਹੇਤ ਗਰਵੇ ਹਰਿ ਦਾਸਾ"।
ਪੁਨਾ ਇਹ ਬਚਨ ਰੂਪ ਪੁਸਪਾ ਜੁਲ ਗ੍ਰਿੰਥ ਆਪ ਕੇ ਚਰਨਾ ਪਰ ਭੇਟਾ ਕੀਤਾ ਹੈ, ਤੁਮਰੇ ਹੀ ਪ੍ਰਸਾਦਿ
ਕਰਿ ਸੀਸ ਧਰਨੀ ਪਰਧਾਰ ਕੇ। ਤਾਂ ਤੇ ਇਸਕੇ ਜੋ ਸ੍ਰੋਤਾ ਵਕਤਾ ਹੈ, ਲੇਖਕ ਵਾ ਅਨੁਮੋਦਕ, ਜੋ
ਸੁਣਕਰਿ ਨਾਮ ਮਾਤ੍ਰ ਸੇ ਹੀ ਪ੍ਰਸੰਨ ਹੋਣਾ, ਸਰਧਾਲੂ ਪ੍ਰੇਮੀ ਜੋ ਹੈ ਸਭ ਕੋ ਤੇਰੇ ਚਰਨ ਕਮਲੋਂ ਕੀ
ਅਵਰਨ ਭਗਤੀ ਹੋਵੈ, ਹੇ ਗੋਬਿੰਦ, ਇਹੁ ਦਇਆ ਦਾਨ ਕਰਦੇਹੋ। ਹੇ ਦਿਆਲ। ਇਹੁ
ਸੰਤ ਸਾਮ ਸੁਣੰਤੇ ਪੜੰਤੇ ਲਿਖੰਤਿਆਂ ਕੋ ਸ੍ਰੀ ਵਾਹੁਗੁਰੂ ਵਾਹਿਗੁਰੂ ਵਾਹਿਗੁਰੂ ਚਿਤ ਚੇਤੇ ਆਵੇ, ਹੇ ਗੁਰੋ।
ਗੁਰ ਕ੍ਰਿਪਾ ਤੇ ਚਾਰ ਪਦਾਰਥ ਭੀ ਤਿਨ ਕੋ ਪ੍ਰਾਪਤ ਹੋਇਗੇ, ਅਕਸਮਾਤ੍ਰ ਤੇ। ਜਨਮ ਪਦਾਰਥ ਪਾਇਕੇ
ਸੁਫਲ ਹੋਇਗਾ ਗੁਰਾਂ ਦੁਆਰਿਓਂ ਨਾਮ ਪਦਾਰਥ ਪਾਇਕੇ, ਤਾਂ ਤੇ ਗਿਆਨ ਪਦਾਰਥ ਹੋਵੈਗਾ।

ਸੋ ਕਿਆ ਹਰਿ ਭਗੌਤੀ ਰੂਪ ਮਾਤਾ ਗਿਆਨ ਰੂਪ ਪੁਤ੍ਰ ਜਣੈਗੀ। ਬ੍ਰਹਮਨੇਸਟਾ
ਤਿਨ ਕੋ ਦ੍ਰਿੜ ਹੋ[illegible]। ਪਰਮ ਮੰਗਲ ਹੋਵੈਗਾ। ਜੋ ਇਸ ਨੋ ਪੜ੍ਹੈਗਾ ਵਾ
ਸੁਣੈਗਾ, ਸਰਧਾ ਕਰਿ, ਰਿਧਿ ਸਿਧ ਸੁਤ ਬਿੱਤ ਸੰਪਦਾ ਮਨ ਕਾਮਨਾ ਸਿਧੀ
ਚਤਰ ਫਲੋਕੀ ਪ੍ਰਾਪਤੀ, ਪੁਨਾ ਹੋਵੈਗੀ ਧਰਮ ਅਰਥ ਕਾਮ ਮੋਖ ਤੇ ਪੁਰਸੋਤਮਾ ਕੋ
ਜੋ ਹਰੀ ਪੁਰਸੋਤਮ ਕੇ ਜਸੋਆ ਹੈ। ਰੋਗੀ ਅਰੋਗੀ ਹੋਵੈਗਾ, ਸ੍ਰੀ ਗੁਰੂ
ਗ੍ਰੰਥ ਸਾਹਿਬ ਜੀ ਕੇ ਪ੍ਰਸਾਦਿ। ਇਸ ਗ੍ਰਿੰਥ ਕੋ ਜੋ ਕਪਟ ਤਿਆਗ ਕਰਿ ਸਰਧਾ
ਸੁਕਤ ਸੁਨਣ ਪੜ੍ਹਣਗੇ ਅੰਤ ਸੁਖੇਣ ਪ੍ਰਾਣ ਤਿਆਗ ਕਰ ਸੋ ਗਤ ਕੋ ਪਾਵੈਗੇ।
ਸ੍ਰੀ ਵਾਹਿਗੁਰੂ ਵਾਹਿਗੁਰੂ, ਵਾਹਿਗੁਰੂ ਨਾਮ ਜਪਕੇ। ਧੰਨ ਗੁਰੂ, ਸਤਿਗੁਰੂ,
ਹਰੇ ਰਾਮ, ਹਰੇ ਰਾਮ, ਰਾਮ ਰਾਮ, ਹਰੇ ਹਰੇ। ਹਰੇ ਕ੍ਰਿਸਨ, ਹਰੇ
ਕ੍ਰਿਸਨ, ਕ੍ਰਿਸਨ ਕ੍ਰਿਸਨ, ਹਰੇ ਹਰੇ। ਇਤਿ ਸ੍ਰੀ ਪ੍ਰੇਮ ਸੁਧਾ ਸਿੰਧੂ ਗ੍ਰਿੰਥੇ
ਉਤਾਰਧੇ ਬਿਨੈ ਫਲ ਗੁਰ ਅਗ੍ਰ ਭਾਸਾ ਵਰਨਨੰ ਇਕਵੰਜਹੁ ਹੁਲਾਸ। ੫੧ ।
ਜੇਠ ਮਾਸ [illegible] ਥਿਤ ਹਾੜ ਵਦੀ ਏਕਮ ਸੰਮਤ ।੧੯[illegible] ਗ੍ਰਿੰਥ ਸਮਾਪਤੰ, ਗੁਰ ੧੯੭੧
ਪ੍ਰਸਾਦਿ ਸੁਭ ਮਸਤੂ ਸੁਭੰ ਮਸਤੂ ਸੁਭੰ ਮਸਤੂ। ਸੰਪੂਰਨੰ। ਸੰਪੂਰਨੰ। ਸੰਪੂਰਨੰ। (1914)
ਸੁਭ ਹੋਇ ਸ੍ਰੀ ਵਾਹਿਗੁਰੂ ਨਾਮ ਕੇ ਪ੍ਰਸਾਦਿ। ਹਰੀਓ ਅੰਤਮਾਤਮ ਬ੍ਰਹਮ।
ਸ੍ਰੀ ਰਾਮਾਇ ਨਮਾ: ਸ੍ਰੀ ਗੁਰ ਚਰਨ ਕਮਲੇ ਭਿਯੋ ਨਮ: ਪਰਮ ਧਾਮ
ਜੀ ਕੀ ਜੈ ਹੋਵੈ ਸੱਚ ਖੰਡ ਸ੍ਰੀ ਦਰਬਾਰ ਸਾਹਿਬ ਜੀ ਕੀ। ਸ੍ਰੀ ਵਾਹਿਗੁਰੂ
ਸ੍ਰੀ ਵਾਹਿਗੁਰੂ, ਸ੍ਰੀ ਵਾਹਿਗੁਰੂ, ਸ੍ਰੀ ਵਾਹਿਗੁਰੂ। C Last Sakhi

ਸੰਮਤ ਗੁਰੂ ਨਾਨਕ ਸਾਹਿਬ ਜੀ ੪੪੬ ।

ਸਾਖੀ ਭਾਈ ਅਡਣ ਸਾਹਿਬ

੧ੴ ਸਤਿ ਗੁਰ ਪ੍ਰਸਾਦਿ। ਸਾਖੀ ਭਾਈ ਅਡਣ ਸਾਹਿਬ ਜੀ ਕੀ। ਜਿਸਦੇਸ ਵਿਖੇ ਅੱਟਲੇ ਰਹਿੰਦੇ ਸੀ ਭਾਈ ਅਡਣ ਸਾਹਿਬ ਜੀ। ਤਿਸ ਦੇਸ ਕੇ ਚਉਧਰੀ ਕਾ ਦੀਵਾਨ ਖਤ੍ਰੀ ਸੀ। ਤਿਸ ਨੇ ਦਸਾਂ ਹਰਟਾਂ ਕੀ ਮਾਫ਼ੀ ਕਾ ਪਟਾ ਭੇਟਾ ਕਰ ਕੇ ਬੇਨਤੀ ਕੀਤੀ। ਹੇ ਗਰੀਬ ਨਿਵਾਜ। ਇਸ ਪਟੇ ਤੇ ਚਉਧਰੀ ਦੀ ਮੁਹਰ ਭੀ ਲਗਵਾ ਲਿਆਂਦੀ ਹੈ ਆਪ ਇਸ ਨੂੰ ਪਰਵਾਣ ਕਰੋ ਕਿਉਂ ਜੋ ਸੰਤ ਸਾਧ ਬਹੁਤ ਆਪ ਪਾਸ ਰਹਿੰਦੇ ਹਨ। ਓਨਾਂ ਦੇ ਪ੍ਰਸਾਦਿ ਪਾਣੀ ਦੀ ਸੁਗਤਿ ਸੁਖੇਨ ਹੀ ਹੋ ਜਾਇਗੀ। ਤਬ ਸੰਤ ਮੁਕਟ ਮਣੀ ਜੀ ਕਹਾ: ਹੇ ਭਾਈ ਦੀਵਾਨ ਜੀ, ਬੁਧੀਵਾਨ ਪੁਰਖ ਜੋ ਹੁੰਦਾ ਹੈ ਸੋ ਪਦਾਰਥ ਨੂੰ ਅੰਗੀਕਾਰ ਪੀਛੇ ਕਰਦਾ ਹੈ ਪਹਿਲੇ ਉਹ ਪਦਾਰਥ ਦੇ ਦੁਖ ਸੁਖ ਨੂੰ ਵਿਚਾਰ ਲੈਂਦਾ ਹੈ। ਇਸ ਤਰਾਂ ਦੀ ਵੀਚਾਰ ਕਰਨੇ ਕਰ ਹਰਖ ਸੋਕ ਉਤਪਤ ਨਹੀਂ ਹੋਂਦਾ। ਅਬ ਇਹਨਾਂ ਹਰਟਾਂ ਦੀ ਇਹੁ ਗਲ ਹੈ ਜੋ ਤੁਸੀਂ ਤਾਂ ਸਾਡੇ ਸੁਖ ਵਾਸਤੇ ਦਸ ਖੂਹ ਮਾਫ ਕਰ ਲਿਆਏ ਹੋ ਪਰ ਸਾਡੀ ਸਮਝ ਵਿੱਚ ਇੰਨ੍ਹਾਂ ਦਾ ਸੁਖ ਥੋੜਾ ਤੇ ਦੁਖ ਬਹੁਤ ਹੈ, ਇਸ ਵਾਸਤੇ ਇਹ ਪਟਾ ਨਹੀਂ ਰਖਦੇ। ਤੁਸੀਂ ਜੋ ਲਿਆਏ ਸੋ ਸਾਨੂੰ ਪਹੁੰਚ ਗਿਆ। ਤੁਸਾਡਾ ਭਉ ਵਾਹਿਗੁਰੂ ਲੇਖੇ ਲਾਏ। ਦੀਵਾਨੋਵਾਚੁ। ਆਪ ਆਖਦੇ ਹੋ ਜੋ ਇਸ ਪੱਟੇ ਦੇ ਦੁਖ ਬਹੁਤ ਹੈਂ ਸੋ ਕ੍ਰਿਪਾ ਕਰਕੇ ਦਾਸ ਨੂੰ ਵਿਸਥਾਰ ਨਾਲ ਸਮਝਾਵੋ। ਸੰਤ ਜੀ ਵਾਚੁ: ਪ੍ਰਿਥਮੇ ਜਬ ਅਸੀ ਹਰਟਹੁ ਦਾ ਅੰਗੀਕਾਰ ਕੀਤਾ ਤਬ ਹਿੰਦੂ ਤੁਰਕ ਸਭ ਕੋ ਪਤਾ ਇਸ ਗਲ ਦਾ ਤਾਂ ਲਗ ਹੀ ਜਾਏਗਾ, ਜੋ ਤੁਮਾਰੇ ਦੇਸ ਮੇ ਕਈ ਮੁਲਾਂ, ਕਈ ਸਈਅਦ, ਕਈ ਕੁਰੈਸੀ, ਰਹਿੰਦੇ ਹਨ ਸੋ ਸਾਰੇ ਜਾ ਜਾ ਕੇ ਚੌਧਰੀ ਨੂੰ ਕਹਿਣਗੇ ਜੋ ਜੀ ਹਿੰਦੂ ਫ਼ਕੀਰ ਨੂੰ ਤਾਂ ਦਸ ਚਲਦੇ ਹਲਟ ਦਿਤੇ ਹੋਨ ਤਾਂ ਸਾਨੂੰ ਇੱਕ ਭੀ ਨਹੀਂ ਮਿਲਦਾ। ਹਿੰਦੂ ਨੂੰ ਕਿਸ ਕਰ ਚੰਗਾ ਜਾਣੀਦਾਂ ਹੈ। ਇਹੁ ਗਲ ਸੁਣ ਕੇ ਇਕ ਤਾਂ ਸਾਨੂੰ ਇਹੁ ਭੈ ਹੋਵੇਗਾ ਜੋ ਮਤਾ ਚੌਧਰੀ ਮਾਫ਼ੀ ਦਾ ਪੱਟਾ ਮੋੜ ਨਾ ਲਵੇ। ਦੂਜਾ ਐਸਿਆਂ ਬਾਤਾਂ ਕਰਨ ਵਾਲਿਆਂ ਨੂੰ ਅਪਨਾ ਵੈਰੀ ਸਮਝਾਂਗੇ। ਸੋ ਪੱਟਾ ਅੰਗੀਕਾਰ ਨਹੀਂ ਕੀਤਾ ਤਾਂ ਵੈਰ ਤੋਂ ਮੁਕਤ ਬੈਠਾ ਹਾਂ। ੧। ਦੂਜਾ ਦੁਖ ਸੁਣੋ। ਅਬ ਜੋ ਆਈ ਸੂਰਤ ਨਾਲ ਸਾਧ ਭਊ ਕਰਦੇ ਹਨ ਸੋ ਪ੍ਰਮੇਸਵਰ ਦੇ ਨਾਤੇ ਕਰਦੇ ਹਨ। ਜਬ ਹਰਟ ਲੈ ਲੀਤੇ ਤਬ ਜੋ ਆਵੇਗਾ ਤਿਸ ਦੇ ਨਾਲ ਇਸ ਮਨਸਾ ਨਾਲ ਭਾਊ ਕਰਨਗੇ ਜੋ ਮਤ ਇਹੁ ਮਨੁਖ ਦੀਵਾਨ ਦਾ ਨਿਕਟਵਰਤੀ ਹੋਵੇ ਅਰ ਸਾਡੀ ਨਿੰਦਾ ਓਨ ਪਾਸ ਜਾ ਨਾ ਕਰੇ। ਤਾਂ ਇਸ ਦੀ ਟਹਿਲ ਕਰੀਏ ਜੋ ਸਾਡੀ ਉਸਤੱਤ ਜਾਇ ਕਰੇ। ਤਾਂ ਹ ਪ੍ਰਮੇਸਵਰ ਦੀ ਪੂਜਾ ਰਹੀ ਤੇ ਹਰਟਾਂ ਦੀ ਪੂਜਾ ਚਲੀ। ਤਾਂ ਹਰਟ ਲੈਣ ਤੋਂ ਸਾਧਾਂ ਦੀ ਪਹਿਲੀ ਦਸਾ ਭਲੀ ਹੈ। ੨। ਤੀਜਾ ਦੁਖ ਇਹ ਹੈ ਜੋ ਹਮ ਉਦਿਆਨ ਵਿਖੇ ਰਹਿਨੇ ਹਾਂ। ਪ੍ਰਮੇਸਵਰ ਨੇ ਜੀਵਾਂ ਦੇ ਰਿਦੇ ਮੋ ਦਇਆ ਪਾ ਦਿੱਤੀ ਹੈ। ਕੋਈ ਭੋਜਨ, ਕੋਈ ਦੁਧ, ਕੋਈ ... ਕੈਨੇ ਲਿਆਉਂਦਾ ਹੈ। ਬਨੇ ਬਨਾਏ ਭੋਜਨ ਬੈਠੇ ਛਕਨੇ ਹਾਂ। ਹਰਟ ਲੈ ਲੀਤੇ ਤਾਂ ਪੂਜਨੇ ਵਾਲੇ ਸਭ ਪੂਜਾਵਨੇ ਵਾਲੇ ਹੋ ਜਾਣਗੇ। ਕੋਈ ਕਹੇਗਾ ਤੁਸਾਡੇ ਹਰਟਾਂ ਦੇ ਗੰਨੇ ਨਹੀਂ ਚੂਪੇ, ਕੋਈ ਕਹੇਗਾ ਸਾਗ ਨਹੀਂ ਖਾਦਾ, ਕੋਈ ਕਹੇਗਾ ਛਲੀਆਂ ਤਕ ਨਹੀਂ ਦੇਖੀਆਂ। ਕੋਈ ਕਹੇਗਾ ... ਨਹੀਂ ਡਕਿਆ। ਤਾਂ ਤੇ ਹਰਟ ਲੈਣ ਤੋਂ ਪਹਿਲੇ ਹੀ ਭਲੇ ਹਾਂ, ਅਸੀਂ। ੩। ਚੌਥਾ

ਇਹੁ ਹੈ ਜੋ ਕਟੁੰਬ ਕੋਲੋਂ ਅਸੀਂ ਬਾਵਰੇ ਤੇ ਨਿਕੰਮੇ ਬਣ ਕੇ ਛਡੇ ਹਾਂ। ਜਬ ਹਰਟ
ਲੈ ਲੀਤਾ ਤਬ ਕਟੁੰਬੀ ਦੁਆਲੇ ਆ ਹੋਣ ਗੇ ਜੋ ਅਗੇ ਤਾਂ ਤੈਨੂੰ ਨਿਕੰਮਿਆਂ ਜਾਣ ਕੇ ਵਡਿਆ ਸੀ
ਅਬ ਤੈਂ ਹਰਟ ਚਲਾਏ ਹੈ ਸਾਨੂੰ ਭੀ ਖਾਵਣ ਨੂੰ ਟੁਕੜਾ ਦੇਹਿ। ਜਬ ਢੀਠ ਹੋ ਕੇ ਦਰ ਤੇ ਆਣ ਬੈ
ਤਾਂ ਫੇਰ ਕੌਣ ਦੂਰ ਕਰ ਸਕੇਗਾ। ਤਾਂ ਤੇ ਹਰਟ ਲੈਣ ਤੋਂ ਪਹਿਲੋਂ ਸਾਡੇ ਪਾਸੋਂ ਲਹਿਣੇ ਵਾਲੇ ਦੂਰ ਹਨ
ਅਸੀਂ ਕੁਟੁੰਬ ਦੇ ਮਿਲਾਪ ਦੇ ਦੁਖ ਤੋਂ ਖਰੇ ਬੈਠੇ ਹਾਂ। ੪ । ਪੰਜਵਾਂ ਦੁਖ ਇਹੁ ਹੈ ਜੋ ਉਦਿਆਨ
ਵਿਖੇ ਤਸਕਰਾਂ ਕਾ ਭੈ ਬਹੁਤ ਹੈ ਰਾਤ ਨੂੰ ਅਸੀਂ ਦੀਵਾ ਜਗਾਈ ਰਖਦੇ ਹਾਂ ਸੋ ਚੋਰ ਭਲੀ ਪ੍ਰਕਾਰ
ਸਾਡਾ ਗ੍ਰਿਹ ਦੇਖ ਜਾਂਦੇ ਹਨ ਤੇ ਸਾਨੂੰ ਅਪਣਾ ਮਿਤ੍ਰ ਸਮਝਦੇ ਹਨ। ਜਦ ਹਰਟ ਲੀਤੇ ਤਬ ਮਾਇਆ
ਦਾ ਕਾਰਖਾਨਾ ਵਧ ਜਾਏਗਾ। ਤੇ ਚੋਰ ਸ਼ਸਤ੍ਰ ਤੇ ਬਿਨਾਂ ਦੂਰ ਨ ਹੋਣਗੇ। ਭਾਂਵੇ ਸਾਧ ਸ਼ਸਤ੍ਰ ਨਹੀਂ
ਰਖਦੇ ਪਰ ਫੇਰ ਤਾਂ ਅਵਸ਼ ਹੀ ਰਖਣੇ ਪੈਣਗੇ ਤੇ ਜੁਧ ਜੋ ਹੋਵੇ ਤੇ ਕਈ ਮਨੁਖ ਭੀ ਤ ਮਰਨਗੇ
ਅਪਨਾ ਮਰਿਆ ਤਾਂ ਭੀ ਦੁਖ ਤੇ ਜੇ ਚੋਰਾਂ ਦਾ ਮੋਇਆ ਤਾਂ ਭੀ ਦੋਖ। ਕਾਹੇ ਤੇ ਜੋ ਸਾਧ ਲਾ
ਨੂੰ ਭੁਇੰਹਿਰ ਜਾਣਗੇ ਤਾਂ ਚੋਰ ਅਪਨਾ ਵੈਰ ਕਢਨਗੇ। ਤਾਂ ਤੇ ਹਰਟ ਨਾ ਲੈਣੇ ਹੀ ਭਲੇ ਹਾਂ
ਚੋਰਾਂ ਦਾ ਭੌ ਤਾਂ ਕੋਈ ਨਹੀਂ। ੫ । ਛੇਵਾਂ ਦੁਖ ਇਹ ਹੈ ਜੋ ਜਿਹੜੇ ਬੈਰਾਗੀ ਸੰਨਿਆਸੀ
ਹਨ ਅਸੀਂ ਨਿਰਧਨ ਹੋ ਕੇ ਤਿਨਾਂ ਨੂੰ ਦਿਖਾਲਦੇ ਹਾਂ ਸੋ ਉਹ ਝਗੜਾ ਕੀਤੇ ਬਿਨਾਂ ਹੀ
ਪਰ ਜਦ ਉਹ ਸੁਣਇਗੇ ਜੋ ਏਹਨਾ ਦੇ ਤਾਂ ਹਰਟ ਚਲਦੇ ਹਨ ਤਾਂ ਖੂਬ ਝਗੜਾ ਕਰਨਗੇ
ਭਲੇ ਭੋਜਨ ਅਮੋਲ ਅਰ ਰਤੀਆ ਅਰ ਬਸਤ੍ਰ ਮੰਗਨਗੇ। ਇੱਕ ਜਮਾਤ ਤੇ ਆਈ ਦੂਜੀ ਆ ਬੈਠੇਗੀ।
ਇਸੀ ਝਗੜੇ ਵਿੱਚ ਹੀ ਅਉਧ ਵਿਹਾਇ ਜਾਏਗੀ। ਤਾਂ ਤੇ ਹਰਟ ਲੈਣ ਤੋਂ ਪਹਿਲੇ ਬੈਰਾਗੀਆਂ
ਸੰਨਿਆਸੀਆਂ ਦੇ ਝਗੜੇ ਤੋਂ ਭੀ ਛੁਟੇ ਬੈਠੇ ਹਾਂ। ੬ । ਸਤੌਵਾਂ ਦੁਖ ਇਹੁ ਹੈ ਜੋ ਜਬ ਬੀਜਣ
ਸਮਾਂ ਆਵੇਗਾ ਤਾਂ ਸਭ ਕਿਸਾਨ ਭੀ ਕਾਣ ਕਢਾਵਹਿਗੇ। ਕੋਈ ਬੀਜ ਮੰਗੇਗਾ, ਕੋਈ ਬਲ
ਕਹੇਗਾ ਖੀਨ ਹੋਇਆ ਬੈੜਾ ਹੈ ਤੇ ਮੰਗਦੇ ਬਹੁਤਾ ਹੈ। ਨਾਲੇ ਲੋਕਾਂ ਦੀਆਂ ਗਊਆਂ ਖੇਤੇ ਜਦ
ਆਉਣਗੇ ਤਾਂ ਕ੍ਰਿਸਾਣ ਉਹਨਾਂ ਨੂੰ ਬੰਧ ਛਡਣਗੇ ਤਦ ਓਨਾ ਦੇ ਖਸਮ ਸਾਡੇ ਪਾਸ ਫਿਰਿਆਦੀ ਆ
ਜੇ ਛੁਡਵਾ ਦਿਤੇ ਤਾਂ ਕ੍ਰਿਸਾਣ ਰਾਜੀ ਨ ਰਹਿਣਗੇ, ਜੇ ਨ ਛੁਡਾਏ ਤਾਂ ਨਗਰਵਾਸੀ ਸਾਡੇ
ਤਾਂ ਤੇ ਹਰਟ ਲੈਣ ਤੋਂ ਪਹਿਲੇ ਹੀ ਅਸੀਂ ਭਲੇ ਹਾਂ ਜੋ ਸਭਨਾ ਵੈਰਾ ਈਰਖਾਂ ਤੋ ਬਰੇ ਬੈਠੇ
੭ । ਅਠਵਾਂ ਦੁਖ ਇਹੁ ਹੈ ਜੋ ਸਰੀਰਾਂ ਦੀ ਗੌਤੀ ਛਿਨ ਭੰਗਰ ਹੈ। ਜਬ ਸਾਡੇ ਸੂ
ਸ੍ਰੀਰ ਛਪੁ ਜਾਣਗੇ ਅਰ ਹੋਰ ਸਰਦਾਰ ਹੋਣਗੇ ਤੇ ਹੋਰ ਮਜਮਦਾਰ ਹੋਣਗੇ ਤਦ ਓਹ ਹਰਟਾਂ
ਅਨਾਜ ਆਪ ਲੈ ਲਿਆ ਕਰਨਗੇ। ਸਾਧ ਦਾ ਸੁਭਾਉ ਆਗਾਸੀ ਹੋ ਜਾਏਗਾ। ਤਦ ਉਹ ਪੱਟਾ
ਲੈ ਕੇ ਚੌਧਰੀ ਪਾਸ ਜਾਣਗੇ ਤੇ ਕਹਿਣਗੇ ਜੀ ਸਾਡੇ ਪਾਸ ਦਸਾਂ ਹਰਟਾਂ ਦੀ ਮਾਫ਼ੀ ਦਾ ਪਟਾ
ਲਿਖਿਆ ਹੋਇਆ ਹੈ। ਫੇਰ ਚੌਧਰੀ ਕੋ ਦਸਾਂ ਖੂਹਾਂ ਕਿਣਠਿਆਂ ਦੀ ਮੁਆਫ਼ੀ ਦਿੱਤੀ ਰਖਣੀ
ਭਾਸੇਗੀ। ਤਬ ਉਹ ਐਸੀਆਂ ਬਾਤਾਂ ਬਨਾਵੇਗਾ। ਦੇਖੋਜੀ ਸਿਰ ਤੇ ਟੋਪੀਆਂ ਹਨ ਤੇ ਤੇੜ
ਹਨ ਤੇ ਹੱਥ ਵਿੱਚ ਖਤ ਹੈ ਤੇ ਕਹੀਦੇ ਹਨ ਜੋ ਅਸੀਂ ਪ੍ਰਮੇਸਵਰ ਦੇ ਸੰਤ ਹਾਂ ਸਾਨੂੰ ਹਰਟ
ਮਾਫ਼ੀ ਦੇਵੋ। ਜੇ ਤੁਸੀਂ ਪ੍ਰਮੇਸਵਰ ਦੇ ਸੰਤ ਹੋ ਤਾਂ ਸਾਡੇ ਦਰਵਾਜੇ ਉਪੱਰ ਕਿਉ ਆਏ ਹੋ।

ਐਸੀਆਂ ਬਾਤਾਂ ਕਰਕੇ ਚਉਧਰੀ ਅੰਦਰ ਨ ਵੜਨ ਦੇਵੇਗਾ। ਸੋ ਜਦ ਹਰਟ ਲੀਤੇ ਤਾਂ ਐਸੀ -ਧਿਰਕਾਰੀ ਹੋਈ ਕਿ੍। ਹੁਣ ਤਾਂ ਆਪਣੀ ਕਿਰਿਤ ਕਰਕੇ ਪ੍ਰਸਾਦਿ ਛੱਕ ਲੈਂਦੇ ਹਾਂ ਕਿਸੇ ਦੇ ਬੂਹੇ ਨਹੀਂ ਜਾਂਦੇ। ੮ । ਨੌਵਾਂ ਦੁਖ ਇਹ ਹੈ । ਸਾਡੇ ਪਾਸ ਸਾਧੂ ਜੋ ਇਕਤ੍ਰ ਹੋਏ ਹਨ ਸੋ ਗੁਰਮਤ ਧਾਰਨ ਵਾਸਤੇ ਇਕਤ੍ਰ ਹੋਏ ਹਨ। ਜਦ ਹਰਟ ਲੈ ਲੀਤੇ ਤਾਂ ਏਨਾਂ ਦੀ ਅੰਰਬਲਾ ਭੀ ਏਨਾਂ ਝਗੜਿਆਂ ਵਿੱਚ ਹੀ ਬਿਤੀਤ ਹੋ ਜਾਵੇਗੀ। ਸੋ ਹਰਟ ਦੇ ਅੰਗੀਕਾਰ ਕਰਨ ਵਿੱਚ ਅਨੇਕ ਦੁਖ ਉਤਪਤਿ ਹੋ ਜਾਂਦੇ। ੯ । ਇਹੁ ਮਨੁਖਾ ਜਨਮ ਪਾਇਆ ਤਾਂ ਪ੍ਰਮੇਸਵਰ ਦੇ ਭਜਨ ਵਾਸਤੇ ਸੋ ਭਜਨ ਤਾਂ ਕਿਧਰੇ ਰਹਿ ਜਾਏਗਾ। ਹੋਰ ਹੀ ਝਗੜੇ ਸਾਡੇ ਗਲ ਆ ਪੈਣਗੇ। ਤੇ ਹੁਣ ਤਾਂ ਬੀਚਾਰ ਅਨੁਸਾਰ ਹਰਿ ਜਸ ਦੇ ਬਿਉਹਾਰ ਵਿੱਚ ਲਗੇ ਰਹਿੰਦੇ ਹਾਂ। ਤੇ ਕਿਰਤ ਭੀ ਕੇਵਲ ਇਤਨੀ ਹੀ ਕਰਨੇ ਹਾਂ ਜੋ ਮਹੁਤਾਜ ਕਿਸੇ ਦੇ ਨਹੀਂ ਹੁੰਦੇ। ਅਰ ਜਦ ਹਰਟਾਂ ਦਾ ਧਾਨ ਖਾਦਾ ਤਾਂ ਆਲਸੀ ਹੋ ਜਾਵਹਿਗੇ। ਅਰ ਹਰਟਾਂ ਦੇ ਖੁਸ ਜਾਣ ਕਰਕੇ ਰਾਜਿਆਂ ਦੇ ਦੁਵਾਰੇ ਉਦਰਨ ਮਿਤ ਢੂਂਡਦੇ ਫਿਰਾਂਗੇ। ਧਾਨ ਕੁਧਾਨ ਕਾ ਬੀਜ ਭੀ ਕੁਛ ਨਾ ਰਹੇਗਾ। ਹਰਟਾਂ ਦੇ ਅੰਗੀਕਾਰ ਕਰਨ ਵਿੱਚ ਦੁਖ ਤਾਂ ਇਤਨੇ ਹਨ ਤੇ ਸੁਖ ਲੇਸਮਾਤ੍ਰ ਹੈ। ਤਾਂ ਤੇ ਇਹੁ ਪੱਟਾ ਅਪਣੇ ਪਾਸ ਰਖੋ ਅਸੀਂ ਨਹੀਂ ਲੈਂਦੇ। ਦੀਵਾਨ ਵਾਚ। ਵਾਹੁ ਵਾਹੁ ਭਾਈ ਅਡਣ ਸਾਹਿਬ ਜੀ ਆਪ ਨੂੰ ਪੂਰਨ ਗੁਰੂ ਮਿਲਿਆ ਹੈ ਧੰਨ ਉਹ ਸਤਿਗੁਰ ਹਨ ਜਿਨਾ ਪਾਸੋਂ ਆਪ ਨੇ ਦੀਖਿਆ ਲੀਨੀ ਹੈ। ਸਾਡੇ ਬੂਹੇ ਤੇ ਇਕ ਇੱਕ ਹਰਟ ਵਾਸਤੇ ਫਕੀਰ ਹੂਏ ਪਾਈ ਬੈਠੇ ਹਨ। ਹਮ ਤਿਨਾਂ ਨੂੰ ਇੱਕ ਹਰਟ ਭੀ ਨਹੀਂ ਦੇਂਦੇ । ਆਪ ਨੂੰ ਘਰ ਆਕੇ ਦਸ ਹਰਟ ਅਰਪਣ ਕੀਤੇ ਹੈ ਤੇ ਆਪ ਨਹੀਂ ਲੈਂਦੇ। ਮਾਇਆ ਨੂੰ ਆਪ ਜੈਸੇ ਹੀ ਮਹਾਂ ਪੁਰਖਾਂ ਤਿਆਗਿਆ ਹੈ, ਅਰ ਜਿਤਨੇ ਦੁਖ ਆਪ ਨੇ ਹਰਟਾਂ ਦੇ ਲੈਣ ਤੋਂ ਸੁਣਾਏ ਹਨ ਸੋ ਸਾਰੇ ਹੀ ਪੂਰੇ ਕਹੇ ਹਨ ਕਿਉਂ ਜੋ ਮਾਇਆ ਦੇ ਜੰਜਾਲ ਵਿਚੋਂ ਜੰਜਾਲ ਹੀ ਉਤਪੰਨ ਹੁੰਦੇ ਹਨ ਮਾਇਆ ਦੇ ਜੰਜਾਲ ਵਿੱਚ ਰਹਿ ਕੇ ਸਾਂਤ ਸਮਾਧੀ ਤਾਂ ਉਤਪਤਿ ਨਹੀਂ ਹੁੰਦੀ। ਫੇਰ ਦੀਵਾਨ ਨੇ ਮਾਇਆ ਭੇਟਾ ਰੱਖੀ। ਤਾਂ ਓਹ ਭੀ ਨਾ ਲੈਣ। ਪਰ ਦੀਵਾਨ ਨੇ ਬਹੁਤ ਬੇਨਤੀ ਕਰਕੇ ਦਿੱਤੀ। ਸੋ ਸੰਤ ਜੀ ਨੇ ਸਾਧਾਂ ਨੂੰ ਅੰਗੀਕਾਰ ਨਾ ਕਰਾਈ ਰੇਰਤੇ ਪਾਇ ਛੱਡੀ। ੧ ।

ਸ੍ਰੀ ਵਾਹਿਗੁਰੂ, ਸ੍ਰੀ ਵਾਹਿਗੁਰੂ, ਸ੍ਰੀ ਵਾਹਿਗੁਰੂ, ਸ੍ਰੀ ਵਾਹਿਗੁਰੂ, ਸ੍ਰੀ ਵਾਹਿਗੁਰੂ।

